
ੴ ਸਤਿਗੁਰ ਪ੍ਰਸਾਦਿ ॥


## ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ
## ਦੀ ਰਚਨਾ

# ਸ੍ਰੀ ਦਸਮ ਗ੍ਰੰਥ ਸਾਹਿਬ ਜੀ

## ਸਟੀਕ

(ਸੈਂਚੀ ਸਤਵੀਂ)

ਟੀਕਾਕਾਰ :-
ਪੰਡਿਤ ਨਰੈਣ ਸਿੰਘ ਜੀ ਗਿਆਨੀ
ਵਿਦਯਾ ਮਾਰਤੰਡ, ਮੁਜੰਗਾਂ ਵਾਲੇ (ਲਾਹੌਰ ਨਿਵਾਸੀ)



ਪ੍ਰਕਾਸ਼ਕ :-
ਭਾ: ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com



੧ੴ ਸਤਿਗੁਰ ਪ੍ਰਸਾਦਿ ॥



ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਰਚਿਤ

# ਸ੍ਰੀ ਦਸਮ ਗ੍ਰੰਥ ਸਾਹਿਬ ਜੀ

## ਸਟੀਕ

## ਜਿਲਦ ਸਤਵੀਂ

ਸ੍ਰੀ ਦਸਮ ਗ੍ਰੰਥ ਦੇ ਅੰਗ ੯੪੬ ਤੋਂ ੧੧੮੮ ਤਕ ਦਾ ਸਰਲ ਪੰਜਾਬੀ ਅਨੁਵਾਦ

ਟੀਕਾਕਾਰ :-

ਪ੍ਰਸਿੱਧ ਵਿਦਵਾਨ ਗਿਆਨੀ ਨਰੈਣ ਸਿੰਘ ਜੀ

ਸੋਧਕ :-

ਡਾ. ਅਜੀਤ ਸਿੰਘ ਔਲਖ ਐਮ. ਏ., ਪੀ.ਐੱਚ.ਡੀ.



ਪ੍ਰਕਾਸ਼ਕ :-

ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ।

# Sri Dasam Granth Sahib Ji (Vol. VII)

Punjabi Translation

by

Giani Narain Singh

ISBN : 81-7601-168-1

ISBN : 81-7601-046-4 (ਸੈੱਟ ਅੱਠ ਭਾਗ)

ਪਹਿਲੀ ਵਾਰ 1994   ਤੀਜੀ ਵਾਰ 2001

ਚੌਥੀ ਵਾਰ ਅਪ੍ਰੈਲ 2004

ਭੇਟਾ : 300-00



ਪ੍ਰਕਾਸ਼ਕ :-

ਭਾ: ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)

ਫੋਨ : (0183) 2542346, 2547974

ਫੈਕਸ : (0183) 2557973

E-Mail : csjs@jla.vsnl.net.in

Visit our Website : www.csjs.com

(Printed in India)

ਪ੍ਰਿੰਟਰ : ਜੀਵਨ ਪ੍ਰਿੰਟਰਜ਼, 312, ਈਸਟ ਮੋਹਨ ਨਗਰ, ਅੰਮ੍ਰਿਤਸਰ। ਫੋਨ : 2705003, 5095774

# ਤਤਕਰਾ

## ਸ੍ਰੀ ਦਸਮ ਗ੍ਰੰਥ ਸਾਹਿਬ ਜੀ ਸਟੀਕ (ਜਿਲਦ ਸਤਵੀਂ)

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥

# ਸ੍ਰੀ ਦਸਮ ਗ੍ਰੰਥ ਸਾਹਿਬ ਜੀ ਸਟੀਕ

# ਜਿਲਦ ਸਤਵੀਂ

## *ਚਲਿੱਤਰ ਇਕ ਸੌ ਇਕਵਾਂ : ਕਥਾ ਸੋਹਣੀ ਮਹੀਂਵਾਲ*

**ਚੌਪਈ॥ ਰਾਵੀ ਤੀਰ ਜਾਟ ਇਕ ਰਹੈ॥ ਮੇਹੀਵਾਲ ਨਾਮ ਜਗ ਕਹੈ॥**
**ਨਿਰਖਿ ਸੋਹਨੀ ਬਸਿ ਹ੍ਵੈ ਗਈ॥ ਤਾ ਪੈ ਰੀਝਿ ਸੁ ਆਸ਼ਿਕ ਭਈ॥ ੧॥**

ਰਾਵੀ ਦੇ ਕੰਢੇ ਇਕ ਮਹੀਂਵਾਲ ਨਾਂ ਦਾ ਜੱਟ ਰਹਿੰਦਾ ਸੀ। ਸੋਹਣੀ ਨਾਂ ਦੀ ਇਕ ਇਸਤਰੀ ਉਸਤੇ ਆਸ਼ਿਕ ਹੋ ਗਈ ਅਤੇ ਉਸਦੇ ਵੱਸ ਵਿਚ ਹੋ ਗਈ॥੧॥

**ਜਬ ਹੀ ਭਾਨ ਅਸਤ ਹ੍ਵੈ ਜਾਵੈ॥ ਤਬ ਹੀ ਪੈਰਿ ਨਦੀ ਤਹ ਆਵੈ॥**
**ਦ੍ਰਿੜ ਗਹਿ ਘਟ ਉਰ ਕੇ ਤਰ ਧਰੈ॥ ਛਿਨ ਮਹਿ ਪੈਰ ਪਾਰ ਤਿਹ ਪਰੈ॥੨॥**

ਜਦੋਂ ਸੂਰਜ ਡੁਬ ਜਾਂਦਾ ਸੀ ਤਾਂ ਉਹ ਦਰਿਆ ਤਰ ਕੇ ਉਹਦੇ ਕੋਲ ਪਹੁੰਚ ਜਾਂਦੀ ਸੀ। ਹੱਥ ਵਿਚ ਘੜਾ ਫੜ ਕੇ ਉਹ ਝੱਟ ਹੀ ਪਾਰ ਹੋ ਜਾਂਦੀ ਸੀ॥ ੨॥

**ਏਕ ਦਿਵਸ ਉਠਿ ਕੈ ਜਬ ਧਾਈ॥ ਸੋਵਤ ਹੁਤੋ ਬੰਧੁ ਲਖਿ ਪਾਈ॥**
**ਪਾਛੈ ਲਾਗਿ ਭੇਦ ਤਿਹ ਚਹਯੋ॥ ਕਛੂ ਸੋਹਨੀ ਤਾਹਿ ਨ ਲਹਯੋ॥ ੩॥**

ਇਕ ਦਿਨ ਜਦ ਉਹ ਜਾਣ ਲੱਗੀ ਤਾਂ ਉਸਦੇ ਭਰਾ ਨੇ ਜਾਗ ਕੇ ਉਸਨੂੰ ਵੇਖ ਲਿਆ। ਉਸਨੇ ਉਹਦਾ ਪਿਛਾ ਕੀਤਾ ਤੇ ਸੋਹਣੀ ਦਾ ਸਾਰਾ ਭੇਤ ਜਾਣ ਗਿਆ, ਪਰ ਸੋਹਣੀ ਨੂੰ ਇਸ ਗੱਲ ਦਾ ਪਤਾ ਨ ਲੱਗਾ॥ ੩॥

**ਭੁਜੰਗ ਛੰਦ॥ ਛਕੀ ਪ੍ਰੇਮ ਬਾਲਾ ਤਿਸੀ ਠੌਰ ਧਾਈ॥ ਜਹਾਂ ਦਾਬਿਕੈ ਬੂਟ ਮੈ ਮਾਟ ਆਈ॥**
**ਲੀਯੌ ਹਾਬ ਤਾਕੌ ਧਸੀ ਨੀਰ ਮਯਾਨੇ॥ ਮਿਲੀ ਜਾਇ ਤਾਕੌ ਯਹੀ ਭੇਦ ਜਾਨੇ॥੪॥**

ਪ੍ਰੇਮ ਦੀ ਪੁਜਾਰਨ ਉਥੇ ਪਹੁੰਚੀ ਜਿਸ ਰੁੱਖ ਦੇ ਥਲੇ ਉਸਨੇ ਘੜਾ ਲੁੱਕਾ ਕੇ ਰਖਿਆ ਸੀ। ਉਸਨੇ ਘੜਾ ਦਰਿਆ ਵਿਚ ਸੁਟਿਆ ਤੇ ਤਰਕੇ ਆਪਣੇ ਪ੍ਰੇਮੀ ਨੂੰ ਜਾ ਮਿਲੀ। ਉਸਦੇ ਭਰਾ ਨੇ ਇਹ ਸੱਭ ਕੁੱਝ ਵੇਖ ਲਿਆ॥ ੪॥

**ਮਿਲੀ ਜਾਇ ਤਾਕੌ ਫਿਰੀ ਫੇਰਿ ਬਾਲਾ॥ ਦਿਪੈ ਚਾਰਿ ਸੋਭਾ ਮਨੋ ਆਗਿ ਜ੍ਵਾਲਾ॥**
**ਲਏ ਹਾਥ ਮਾਟਾ ਨਦੀ ਪੈਰਿ ਆਈ॥ ਕੋਊ ਨਾਹਿ ਜਾਨੈ ਤਿਨੀ ਬਾਤ ਪਾਈ॥ ੫॥**

ਜਦੋਂ ਉਹ ਮਿਲ ਕੇ ਵਾਪਿਸ ਆਈ ਤਾਂ ਬੜੀ ਚਮਕ ਰਹੀ ਸੀ। ਜਿਵੇਂ ਕਿ ਅੱਗ ਦੀ ਲਾਟ

ਹੋਵੇ। ਹੱਥ ਵਿਚ ਘੜਾ ਲੈਕੇ ਉਹ ਦਰਿਆ ਪਾਰ ਕਰ ਆਈ ਅਤੇ ਇਹ ਸਮਝ ਰਹੀ ਸੀ ਕਿ ਉਸਦੇ ਭੇਤ ਨੂੰ ਕੋਈ ਵੀ ਜਾਣ ਨਹੀਂ ਸਕਿਆ।। ੫।।

**ਭਯੋ ਪ੍ਰਾਤ ਲੈ ਕਾਚ ਮਾਟਾ ਸਿਧਾਯੋ।। ਤਿਸੈ ਡਾਰਿ ਦੀਨੋ ਉਸੇ ਰਾਖਿ ਆਯੋ।।**
**ਭਏ ਸੋਹਨੀ ਰੈਨਿ ਜਬ ਹੀ ਸਿਧਾਈ।। ਵਹੈ ਮਾਟ ਲੈਕੇ ਛਕੀ ਪ੍ਰੇਮ ਆਈ।।੬।।**

ਉਸਦਾ ਭਰਾ ਸਵੇਰੇ ਕੱਚਾ ਘੜਾ ਲੈਕੇ ਉਸ ਥਾਂ ਪਹੁੰਚ ਗਿਆ ਅਤੇ ਉਸਨੇ ਪੱਕੇ ਘੜੇ ਨੂੰ ਭੰਨ ਦਿੱਤਾ ਤੇ ਕੱਚਾ ਘੜਾ ਓਥੇ ਰੱਖ ਦਿੱਤਾ। ਰਾਤ ਪੈਂਦਿਆ ਹੀ ਸੋਹਣੀ ਚਲ ਪਈ ਅਤੇ ਕੱਚੇ ਘੜੇ ਨੂੰ ਲੈ ਕੇ ਪਾਣੀ ਵਿਚ ਵੜ ਗਈ।। ੬।।

**ਦੋਹਰਾ।। ਅਧਿਕ ਜਬ ਸਰਿਤਾ ਤਰੀ ਮਾਟਿ ਗਯੋ ਤਬ ਫੂਟਿ।।**
**ਡੁਬਕੀ ਲੇਤੇ ਤਨ ਗਯੋ ਪ੍ਰਾਨ ਬਹੁਰਿ ਗੇ ਛੂਟਿ।। ੭।।**

ਜਦ ਦਰਿਆ ਦੇ ਅੱਧ ਵਿਚ ਪਹੁੰਚੀ ਤਾਂ ਕੱਚਾ ਘੜਾ ਪਾਟ ਗਿਆ ਅਤੇ ਸੋਹਣੀ ਡੁੱਬ ਗਈ ਤੇ ਉਸ ਦੇ ਪ੍ਰਾਣ ਪੰਖੇਰੂ ਉੱਡ ਗਏ।। ੭।।

**ਚੌਪਈ।। ਮੇਹੀਵਾਲ ਅਧਿਕ ਦੁਖੁ ਧਾਰਜੋ।। ਕਹਾਂ ਸੋਹਨੀ ਰਹੀ ਬਿਚਾਰਜੋ।।**
**ਨਦੀ ਬੀਚ ਖੋਜਤ ਬਹੁ ਭਯੋ।। ਆਈ ਲਹਿਰ ਡੂਬਿ ਸੋ ਗਯੋ।। ੮।।**

ਮਹੀਂਵਾਲ ਬੜਾ ਦੁਖੀ ਹੋਕੇ ਸੋਚਣ ਲੱਗਾ ਕਿ ਸੋਹਣੀ ਕਿਥੇ ਗਈ। ਫਿਰ ਉਹ ਉਸਨੂੰ ਦਰਿਆ ਵਿਚ ਲੱਭਣ ਲੱਗਾ ਅਤੇ ਇਕ ਲਹਿਰ ਦੀ ਲਪੇਟ ਵਿਚ ਆ ਕੇ ਉਹ ਵੀ ਡੁੱਬ ਗਿਆ।। ੮।।

**ਏਕ ਪੁਰਖ ਯਹ ਚਰਿਤ੍ਰ ਸੁਧਾਰਯੋ।। ਮੇਹੀਵਾਲ ਸੋਹਨਿਯਹਿੰ ਮਾਰਯੋ।।**
**ਕਾਚੋ ਘਟ ਵਾਕੋ ਦੈ ਬੋਰਜੋ।। ਮੇਹੀਵਾਲ ਹੂੰਕੋ ਸਿਰ ਤੋਰਜੋ।। ੯।।**

ਕਿਸੇ ਪੁਰਖ ਨੇ ਇਹ ਵੀ ਕਿਹਾ ਹੈ ਕਿ ਮਹੀਂਵਾਲ ਨੇ ਹੀ ਸੋਹਣੀ ਨੂੰ ਮਾਰ ਦਿੱਤਾ ਸੀ। ਕੱਚਾ ਘੜਾ ਦੇਕੇ ਸੋਹਣੀ ਨੂੰ ਮਾਰ ਦਿੱਤਾ ਤੇ ਫਿਰ ਮਹੀਂਵਾਲ ਦਾ ਵੀ ਸਿਰ ਪਾੜ ਦਿੱਤਾ।। ੯।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕ ਚਰਿਤ੍ਰ ਸਮਾਪਤ੍ਰ ਸਤੁ ਸੁਭਮ ਸੁਤੁ।। ੧੦੧।। ੧੯੬੩।। ਅਫਜੂੰ।।

ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਇਕ ਸੌ ਇਕਵੀਂ ਕਥਾ ਸਮਾਪਤ।। ੧੦੧।। ੧੯੬੩।। ਚਲਦਾ।।

# ਚਲਿੱਤਰ ਇਕ ਸੌ ਦੂਸਰਾ

## ਕਥਾ ਰਾਜਾ ਦਸਰਥ ਅਤੇ ਕੈਕਈ।।

ਦੋਹਰਾ।। ਅਵਧ ਪੁਰੀ ਭੀਤਰ ਬਸੈ ਅਜ ਸੁਤ ਦਸਰਥ ਰਾਵ।।
ਦੀਨਨ ਕੀ ਰੱਛਾ ਕਰੈ ਰਾਖਤ ਸਭ ਕੋ ਭਾਵ।। ੧।।

ਗਰੀਬਾਂ ਦੀ ਰਖਿਆ ਕਰਨ ਵਾਲੇ ਅਤੇ ਸਭ ਨੂੰ ਪ੍ਰੇਮ ਕਰਨ ਵਾਲੇ ਰਾਜਾ ਅਜ ਦੇ ਪੁੱਤਰ ਦਸਰਥ ਅਯੁਧਿਆ ਨਗਰੀ ਵਿਚ ਰਹਿੰਦੇ ਸਨ।। ੧।।

ਦੈਤ ਦੇਵਤਨ ਕੋ ਬਨਜੋ ਏਕ ਦ੍ਵਿਸ ਸੰਗ੍ਰਾਮ।।
ਬੋਲਿ ਪਠਾਯੋ ਇੰਦ੍ਰ ਨੈ ਲੈ ਦਸਰਥ ਕੋ ਨਾਮ।। ੨।।

ਇਕ ਵਾਰ ਦੇਵਤਿਆਂ ਅਤੇ ਰਾਕਸ਼ਾਂ ਦੇ ਵਿਚਕਾਰ ਯੁੱਧ ਹੋਇਆ ਤਾਂ ਇੰਦਰ ਦੇਵਤਾ ਨੇ ਦਸਰਥ ਨੂੰ ਸਹਾਇਤਾ ਦੇ ਲਈ ਬੁਲਾਇਆ।। ੨।।

ਚੌਪਈ।। ਦੂਤਹਿੰ ਕਹਯੋ ਤੁਰਤੁ ਤੁਮ ਜੈਯਹੁ।। ਸੈਨ ਸਹਿਤ ਦਸਰਥ ਕੋ ਲਜੈਯਹੁ।।
ਗ੍ਰਿਹ ਕੇ ਸਕਲ ਕਾਮ ਤਜ ਆਵੈ।। ਹਮਰੀ ਦਿਸਿ ਹ੍ਵੈ ਜੁੱਧੁ ਮਚਾਵੈ।। ੩।।

ਇੰਦਰ ਨੇ ਦੂਤ ਨੂੰ ਕਿਹਾ ਕਿ ਉਹ ਤੁਰੰਤ ਜਾਵੇ ਤੇ ਦਸਰਥ ਨੂੰ ਸੈਨਾ ਸਮੇਤ ਲੈ ਆਵੇ। ਉਸਨੂੰ ਕਹੇ ਕਿ ਘਰ ਦੇ ਸਾਰੇ ਕੰਮ ਕਾਜ ਛੱਡ ਕੇ ਸਾਡੇ ਵਲੋਂ ਜੁੱਧ ਕਰੇ।। ੩।।

ਦੋਹਰਾ।। ਦੂਤ ਸੱਤਕ੍ਰਿਤ ਜੋ ਪਠਜੋ ਸੋ ਦਸਰਥ ਪੈ ਆਇ।।
ਜੋ ਤਾਸੋ ਸ੍ਵਾਮੀ ਕਹਿਯੋ ਸੋ ਤਿਹ ਕਹਿਯੋ ਸੁਨਾਇ।। ੪।।

ਸੱਤਕ੍ਰਿਤ ਨਾਮੀਂ ਦੂਤ ਨੇ ਅਪਣੇ ਮਾਲਕ ਦਾ ਸਨੇਹਾ ਉਸ ਤਰ੍ਹਾਂ ਹੀ ਦਸਰਥ ਨੂੰ ਸੁਣਾ ਦਿੱਤਾ ਜਿਸ ਤਰ੍ਹਾਂ ਉਸਨੂੰ ਆਖਿਆ ਗਿਆ ਸੀ।। ੪।।

ਚੌਪਈ।। ਬਾਸਵ ਕਹਿਯੋ ਸੁ ਤਾਂਹਿ ਸੁਨਾਯੋ।। ਸੋ ਸੁਨਿ ਭੇਦ ਕੇਕਈ ਪਾਯੋ।।
ਚਲੇ ਚਲੋਂ ਰਹਿ ਹੈ ਤੌ ਰਹਿ ਹੌਂ।। ਨਾ ਤਰ ਦੇਹ ਅਗਨਿ ਮੈ ਦਹਿ ਹੌਂ।। ੫।।

ਇੰਦਰ ਨੇ ਜਿਸ ਤਰ੍ਹਾਂ ਕਿਹਾ ਸੀ ਉਹ ਉਸਨੇ ਕਹਿ ਸੁਣਾਇਆ ਅਤੇ ਕੈਕਈ ਨੂੰ ਵੀ ਇਸ ਗੱਲ ਦਾ ਪਤਾ ਲੱਗ ਗਿਆ। ਕੈਕਈ ਨੇ ਰਾਜੇ ਨੂੰ ਕਿਹਾ ਕਿ ਤੁਸੀਂ ਚਲੋਗੇ ਤਾਂ ਮੈਂ ਵੀ ਚਲਾਂਗੀ ਤੁਸੀਂ ਰਹੋਗੇ ਤਾਂ ਮੈਂ ਵੀ ਰਹਾਂਗੀ। ਜੇ ਤੁਸੀ ਮੈਨੂੰ ਨਾ ਲੈਕੇ ਗਏ ਤਾਂ ਮੈਂ ਸੜ ਜਾਵਾਂਗੀ।। ੫।।

ਤ੍ਰਿਯ ਕੋ ਮੋਹ ਨ੍ਰਿਪਤਿ ਸੌਂ ਭਾਰੋ।। ਤਿਹ ਸੰਗ ਲੈ ਉਹ ਓਰਿ ਪਧਾਰੋ।।

**ਬਾਲ ਕਹਯੋ ਸੇਵਾ ਤਵ ਕਰਹੌਂ॥ ਜੂਝੋ ਨਾਥ ਪਾਵਕਹਿ ਬਰਿਹੌਂ॥੬॥**

ਰਾਣੀ ਦਾ ਰਾਜੇ ਨਾਲ ਬਹੁਤ ਪਿਆਰ ਸੀ। ਉਹ ਉਸਨੂੰ ਨਾਲ ਲੈਕੇ ਉਥੇ ਚਲਾ ਗਿਆ। ਇਸਤਰੀ ਨੇ ਕਿਹਾ ਕਿ ਹੇ ਮੇਰੇ ਸਵਾਮੀ ! ਮੈਂ ਤੁਹਾਡੀ ਸੇਵਾ ਕਰੂੰਗੀ ਅਤੇ ਜੇ ਤੁਸੀਂ ਸ਼ਹੀਦ ਹੋ ਗਏ ਤਾਂ ਮੈਂ ਤੁਹਾਡੇ ਨਾਲ ਸਤੀ ਹੋ ਜਾਵਾਂਗੀ॥ ੬॥

**ਅਵਧ ਰਾਜ ਤਹ ਤੁਰਤੁ ਸਿਧਾਯੋ॥ ਸੁਰ ਅਸੁਰਨ ਜਹ ਜੁੱਧ ਮਚਾਯੋ॥**
**ਬੱਜ੍ਰ ਬਾਨ ਬਿਛੂਆ ਜਹ ਬਰਖੈਂ॥ ਕੁਪਿ ਕੁਪਿ ਬੀਰ ਧਨੁਹਿਯਨ ਕਰਖੈਂ॥੭॥**

ਅਜੁਧਿਆ ਦਾ ਰਾਜਾ ਝਟ ਓਥੇ ਪਹੁੰਚ ਗਿਆ ਜਿਥੇ ਦੇਵਤਿਆਂ ਅਤੇ ਦੈਂਤਾਂ ਦਾ ਜੁੱਧ ਚਲ ਰਿਹਾ ਸੀ। ਓਥੇ ਬੱਜਰ ਬਾਣਾਂ ਦੀ ਵਰਖਾ ਹੋ ਰਹੀ ਸੀ ਅਤੇ ਯੋਧੇ ਬੜੇ ਕਰੋਧ ਨਾਲ ਬਾਣ ਚਲਾ ਰਹੇ ਸਨ॥ ੭॥

## ਭੁਜੰਗ ਛੰਦ॥

**ਬਧੇ ਗੋਲ ਗਾੜ੍ਹੇ ਚਲਜੋ ਬੱਜ੍ਰ ਧਾਰੀ॥ ਬਜੈ ਦੇਵ ਦਾਨਵ ਜਹਾਂ ਹੀ ਹੱਕਾਰੀ॥**
**ਗਜੈਂ ਕੋਟਿ ਜੋਧਾ ਮਹਾ ਕੋਪ ਕੈਕੇ॥ ਪਰੈ ਆਨਿਕੈ ਬਾਢ ਵਾਰੀਨ ਲੈਕੇ॥੮॥**

ਇੰਦਰ ਦੇਵਤਾ ਅਪਣੇ ਯੋਧਿਆਂ ਨੂੰ ਲੈਕੇ ਓਥੇ ਗਿਆ ਜਿਥੇ ਦੇਵਤੇ ਅਤੇ ਦੈਂਤ ਇਕ ਦੂਸਰੇ ਨੂੰ ਲਲਕਾਰ ਰਹੇ ਸਨ। ਅਨੇਕਾਂ ਸੂਰਮੇਂ ਕਰੋਧ ਵਿਚ ਗਰਜ ਰਹੇ ਸਨ ਅਤੇ ਤਲਵਾਰਾਂ ਲੈਕੇ ਇਕ ਦੂਸਰੇ ਤੇ ਟੁੱਟ ਟੁੱਟ ਕੇ ਪੈ ਰਹੇ ਸਨ॥ ੮॥

**ਭਜੇ ਦੇਵ ਦਾਨੋ ਅਨਿ ਬਾਨ ਮਾਰੇ॥ ਚਲੇ ਛਾਡਿਕੈ ਇੰਦਰ ਕੇ ਬੀਰ ਭਾਰੇ॥**
**ਰਹਜੋ ਏਕ ਠਾਢੋ ਤਹਾਂ ਬੱਜ੍ਰਧਾਰੀ॥ ਪਰਿਯੋ ਤਾਹਿ ਸੌਂ ਰਾਵ ਤ੍ਰਹਿ ਮਾਰ ਮਾਰੀ॥੯॥**

ਅਨੇਕਾਂ ਦੇਵ-ਦਾਨਵ ਭੱਜ ਰਹੇ ਸਨ। ਇੰਦਰ ਦੇ ਕਈ ਭਾਰੀ ਯੋਧੇ ਵੀ ਮੈਦਾਨ ਛੱਡ ਕੇ ਭੱਜ ਰਹੇ ਸਨ। ਮੈਦਾਨਿ ਜੰਗ ਵਿਚ ਕੇਵਲ ਇਕ ਹੀ ਬਜਰਧਾਰੀ ਯੋਧਾ ਬਚਿਆ ਜਿਸ ਨਾਲ ਰਾਜੇ ਦਾ ਭਿਆਨਕ ਯੁੱਧ ਹੋਇਆ॥ ੯॥

**ਇਤੈ ਇੰਦ੍ਰ ਰਾਜਾ ਉਤੈ ਦੈਤ ਭਾਰੇ॥ ਹਟੇ ਨਾ ਹਠੀਲੇ ਮਹਾ ਰੋਹ ਵਾਰੇ॥**
**ਲਯੋ ਘੇਰਿ ਤਾਕੋ ਚਹੂੰ ਓਰ ਐਸੇ॥ ਮਨੋ ਪਵਨ ਉੱਠੈ ਘਟਾ ਘੋਰ ਜੈਸੇ॥੧੦॥**

ਇੱਧਰ ਇੰਦਰ ਰਾਜਾ ਸੀ ਤੇ ਓਧਰ ਭਾਰੀ ਰਾਕਸ਼ ਸਨ। ਦੋਵਾਂ ਪਾਸਿਆਂ ਤੋਂ ਸੂਰਮੇਂ ਹਟਾਇਆਂ ਵੀ ਹੱਟਦੇ ਨਹੀਂ ਸਨ। ਉਸ ਨੂੰ ਚਾਰਾਂ ਪਾਸਿਆਂ ਤੋਂ ਇਸ ਤਰ੍ਹਾਂ ਘੇਰ ਲਿਆ ਜਿਵੇਂ ਕਾਲੀਆਂ ਘਟਾਵਾਂ ਚੜ੍ਹ ਕੇ ਆ ਗਈਆਂ ਹੋਣ॥ ੧੦॥

**ਪਰੀ ਦੇਵ ਦਾਵਾਨ ਕੀ ਮਾਰਿ ਭਾਰੀ॥ ਹਠਜੋ ਏਕ ਹਾਠੇ ਤਹਾਂ ਛਤ੍ਰਧਾਰੀ॥**

ਅਜਜਾਨੰਦਜੂ ਕੌ ਸਤੇ ਲੋਕ ਜਾਨੈ।। ਪਰੇ ਆਨਿ ਸੋਊ ਮਹਾਂ ਰੋਸ ਠਾਨੈ।। ੧੧।।

ਦੇਵਤਿਆਂ ਦੈਂਤਾਂ ਦੀ ਸਖਤ ਲੜਾਈ ਹੋਈ। ਪਰ ਓਥੇ ਇਕ ਛੱਤ੍ਰਧਾਰੀ ਸੂਰਮਾ ਬੜੇ ਹੱਠ ਨਾਲ ਡਟਿਆ ਰਿਹਾ। ਇਸ ਅਜੇਨੰਦ ਨੂੰ ਸੱਤੇ ਲੋਕ ਜਾਣਦੇ ਹਨ। ਹੁਣ ਸੂਰਮੇਂ ਉਸ ਉਤੇ ਵੀ ਕ੍ਰੋਧ ਵਿਚ ਆਕੇ ਟੁੱਟ ਪਏ ।। ੧੧।।

ਮਹਾਂ ਕੋਪ ਕੈਕੈ ਹਠੀ ਦੈਤ ਢੂਕੇ।। ਫਿਰੇ ਆਨਿ ਚਾਰੋਂ ਦਿਸਾ ਰਾਵ ਜੂਕੇ।।
ਮਹਾਂ ਬੱਜ੍ਰ ਬਾਨਾਨ ਕੈ ਘਾਇ ਮਾਰੈਂ।। ਬਲੀ ਮਾਰ ਹੀ ਮਾਰਿ ਐਸੇ ਪੁਕਾਰੈਂ।। ੧੨।।

ਹਠੀ ਦੈਂਤ ਬੜੇ ਕਰੋਧ ਵਿਚ ਆਕੇ ਟੁੱਟ ਕੇ ਪੈ ਗਏ ਅਤੇ ਇੰਦਰ ਦੇ ਚਾਰੇ ਪਾਸੇ ਇਕੱਠੇ ਹੋ ਗਏ। ਤੀਰਾਂ ਦੀ ਵਰਖਾ ਨਾਲ ਸੂਰਮੇ ਜ਼ਖਮੀ ਹੋਣ ਲਗੇ ਅਤੇ ਕਈ ਸੂਰਮੇ "ਮਾਰੋ ਮਾਰੋ" ਪੁਕਾਰਨ ਲਗੇ।। ੧੨।।

ਹਟੇ ਨਾ ਹਠੀਲੇ ਹਠੇ ਐਠਿਯਾਰੇ।। ਮੰਡੇ ਕੋਪ ਕੈਕੈ ਮਹਾਂਬੀਰ ਮਾਰੇ।।
ਚਹੂੰ ਓਰ ਬਾਦਿੱਤ੍ਰ ਆਨੇਕ ਬਾਜੈਂ।। ਉਠਯੋ ਰਾਗ ਮਾਰੂ ਮਹਾ ਸੂਰ ਗਾਜੈਂ।। ੧੩।।

ਹਠੀ ਸੂਰਮੇ ਪਿਛੇ ਨਹੀਂ ਹਟੇ ਅਤੇ ਗੁੱਸੇ ਵਿਚ ਆਕੇ ਅਨੇਕਾਂ ਸੂਰਮੇ ਮਾਰੇ ਜਾਣ ਲਗੇ। ਚਾਰੇ ਪਾਸੇ ਅਨੇਕ ਪਰਕਾਰ ਦੇ ਵਾਜੇ ਵੱਜਣ ਲੱਗੇ ਅਤੇ ਮਹਾਂਮਾਰੂ ਰਾਗ ਦੀ ਧੁੰਨ ਗੂੰਜਣ ਲਗੀ।। ੧੩।।

ਕਿਤੈ ਹਾਂਕ ਮਾਰੇ ਕਿਤੇ ਬਾਕ ਦਾਬੇ।। ਕਿਤੇ ਢਾਲ ਢਾਹੇ ਕਿਤੇ ਦਾੜ੍ਹ ਚਾਬੇ।।
ਕਿਤੇ ਬਾਕ ਸੌ ਹਲ ਹਲੇ ਬੀਰ ਭਾਰੀ।। ਕਿਤੇ ਜੂਝਿ ਜੋਧਾ ਗਏ ਛੱਤ੍ਰਧਾਰੀ।। ੧੪।।

ਕਈਆਂ ਨੂੰ ਮਾਰ ਦਿੱਤਾ ਗਿਆ ਅਤੇ ਕਈਆਂ ਨੂੰ ਦਬਾ ਦਿੱਤਾ ਗਿਆ। ਕਈਆਂ ਨੂੰ ਢਾਲ ਤੇ ਰੋਕਿਆ ਗਿਆ ਅਤੇ ਕਈਆਂ ਨੂੰ ਚਬਾ ਲਿਆ ਗਿਆ। ਕਿੰਨੇ ਹੀ ਬਾਂਕੇ ਯੋਧੇ ਓਥੇ ਲੜ ਮਰੇ।। ੧੪।।

ਦੋਹਰਾ।। ਅਸੁਰਨ ਕੀ ਸੈਨਾ ਹੁਤੇ ਅਸੁਰ ਨਿਕਸਿਯੋ ਏਕ।।
ਸੂਤ ਸੰਘਾਰਿ ਅਜਨੰਦ ਕੌ ਮਾਰੇ ਬਿਸਿਖ ਅਨੇਕ।। ੧੫।।

ਦੈਂਤਾਂ ਦੀ ਸੈਨਾ ਵਿਚੋਂ ਇਕ ਦੈਂਤ ਨਿਕਲਿਆ ਅਤੇ ਦਸਰਥ ਦਾ ਰਥਵਾਨ ਮਾਰਕੇ ਦਸਰਥ ਉਤੇ ਕਈ ਤੀਰ ਚਲਾਏ।। ੧੫।।

ਚੌਪਈ।। ਭਰਥ ਮਾਤ ਐਸੇ ਸੁਨਿ ਪਾਯੋ।। ਕਾਮ ਸੂਤਿ ਅਜਿ ਸੁਤ ਕੌ ਆਯੋ।।
ਆਪਨ ਭੇਖ ਸੁਭਟ ਕੋ ਧਰਿਯੋ।। ਜਾਇ ਸੂਤ ਪਨ ਨ੍ਰਿਪ ਕੋ ਕਰਿਯੋ।। ੧੬।।

ਜਦੋਂ ਕੈਕਈ ਨੇ ਸੁਣਿਆ ਕਿ ਦਸਰਥ ਦਾ ਰਥਵਾਨ ਯੁੱਧ ਵਿਚ ਮਾਰਿਆ ਗਿਆ ਹੈ ਤਾਂ ਉਸਨੇ ਸੂਰਮੇ ਦਾ ਵੇਸ ਧਾਰ ਕੇ ਰਾਜੇ ਦੇ ਰਥਵਾਨ ਦਾ ਕੰਮ ਸੰਭਾਲ ਲਿਆ।। ੧੬।।

ਸਜੰਦਨ ਐਸੀ ਭਾਂਤਿ ਧਵਾਵੈ॥ ਨ੍ਰਿਪ ਕੋ ਬਾਨ ਨ ਲਾਗਨ ਪਾਵੈ॥
ਜਾਯੌ ਚਾਹਤ ਅਜਿ ਸੁਤ ਜਹਾਂ॥ ਲੈ ਅਬਲਾ ਪਹੁਚਾਵੈ ਤਹਾਂ॥੧੭॥

ਉਹ ਘੋੜਿਆਂ ਨੂੰ ਇਸ ਤਰ੍ਹਾਂ ਭਜਾਉਂਦੀ ਸੀ ਕਿ ਰਾਜੇ ਨੂੰ ਕੋਈ ਤੀਰ ਨਹੀਂ ਵੱਜਦਾ ਸੀ। ਦਸਰਥ ਜਿਥੇ ਵੀ ਜਾਣਾ ਚਾਹੁੰਦਾ ਸੀ ਉਹ ਇਸਤਰੀ ਓਥੇ ਹੀ ਪਹੁੰਚਾ ਦਿੰਦੀ ਸੀ॥ ੧੭॥

ਐਸੇ ਅਬਲਾ ਰਥਹਿ ਧਵਾਵੈ॥ ਜਹੁ ਪਹੁਚੈ ਤਾਕੌ ਨ੍ਰਿਪ ਘਾਵੈ॥
ਉਡੀ ਧੂਰਿ ਲਗੀ ਅਸਮਾਨਾ॥ ਅਸਿ ਚਮਕੈ ਬਿਜੁਰੀ ਪਰਮਾਨਾ॥ ੧੮॥

ਰਾਣੀ ਇਸ ਤਰ੍ਹਾਂ ਰਥ ਚਲਾ ਰਹੀ ਸੀ ਕਿ ਰਾਜਾ ਜਿਥੇ ਵੀ ਪਹੁੰਚਦਾ ਸੀ ਯੋਧਿਆਂ ਨੂੰ ਮਾਰ ਦਿੰਦਾ ਸੀ। ਧੂੜ ਅਸਮਾਨਾਂ ਤਕ ਚੜ੍ਹ ਗਈ ਸੀ ਅਤੇ ਤਲਵਾਰਾਂ ਬਿਜਲੀਆਂ ਵਾਂਗ ਚਮਕ ਰਹੀਆਂ ਸਨ॥ ੧੮॥

ਤਿਲੁ ਤਿਲੁ ਟੂਕ ਏਕ ਕਰਿ ਮਾਰੇ॥ ਏਕੋ ਬੀਰ ਕਟਿਤੈ ਕਟਿ ਡਾਰੇ॥
ਦਸਰਥ ਅਧਿਕ ਕੋਪ ਕਰਿ ਗਾਜਜੋ॥ ਰਨ ਮੈ ਰਾਗ ਮਾਰੂਆ ਬਾਜਜੋ॥੧੯॥

ਇਕ ਇਕ ਵੀਰ ਨੂੰ ਨਿਕਾ ਨਿਕਾ ਕਰ ਕੇ ਮਾਰ ਦਿੱਤਾ। ਇਕ ਹੀ ਵੀਰ ਨੇ ਇਕ ਇਕ ਕਰਕੇ ਸਭ ਨੂੰ ਮਾਰ ਦਿੱਤਾ। ਜਦ ਦਸਰਥ ਹੋਰ ਵੀ ਰੋਹ ਨਾਲ ਗਜਿਆ ਤਾਂ ਮੈਦਾਨ ਵਿਚ ਮਾਰੂ ਰਾਗ ਵੱਜਣ ਲੱਗਾ॥ ੧੯॥

ਦੋਹਰਾ॥ ਸੰਖ ਨਫੀਰੀ ਕਾਨ੍ਹਰੇ ਤੁਰਹੀ ਭੇਰ ਅਪਾਰ॥
ਮੁਚੰਗ ਸਨਾਈ ਡੁਗ ਡੁਗੀ ਡਵਰੂ ਢੋਲ ਹਜਾਰ॥ ੨੦॥

ਯੁੱਧ ਦੇ ਮੈਦਾਨ ਵਿਚ ਸੰਖ, ਨਫੀਰੀ, ਕਾਨਰੇ, ਤੁਰਹੀ ਮੁਚੰਗ, ਡੁਗਡੁਗੀ, ਡਮਰੂ ਅਤੇ ਢੋਲ ਆਦਿ ਦੀਆਂ ਆਵਾਜ਼ਾਂ ਸੁਣਾਈ ਦੇਣ ਲੱਗੀਆਂ॥ ੨੦॥

ਭੁਜੰਗ ਛੰਦ॥ ਚਲੇ ਭਾਜਿ ਲੇਂਡੀ ਸੁ ਜੋਧਾ ਗਰੱਜੈਂ॥ ਮਹਾਂ ਭੇਰ ਭਾਰੀਨ ਸੌ ਨਾਦ ਬੱਜੈਂ॥
ਪਰੀ ਆਨਿ ਭੂਤਾਨ ਕੀ ਭੀਰ ਭਾਰੀ॥ ਮੰਡੇ ਕੋਪ ਕੈਕੈ ਬਡੇ ਛੱਤ੍ਰ ਧਾਰੀ॥ ੨੧॥

ਯੋਧਿਆਂ ਦੀਆਂ ਲਲਕਾਰਾਂ ਸੁਣ ਕੇ ਡਰਪੋਕ ਭੱਜ ਰਹੇ ਸਨ ਅਤੇ ਵਿਸ਼ਾਲ ਭੈਰੋਂ ਰਾਗ ਵਰਗੇ ਵਾਜੇ ਵੱਜ ਰਹੇ ਸਨ। ਭੂਤਾਂ ਦੀ ਓਥੇ ਭੀੜ ਲਗ ਗਈ ਅਤੇ ਕਈ ਛੱਤ੍ਰਧਾਰੀ ਰੋਹ ਭਰੇ ਵਿਖਾਈ ਦੇਣ ਲਗੇ॥ ੨੧॥

ਦਿਪੈ ਹਾਥ ਮੈ ਕੋਟਿ ਕਾਢੀ ਕ੍ਰਿਪਾਨੈ॥ ਗਿਰੈ ਭੂਮਿ ਮੈ ਝੂਮਿ ਜੋਧਾ ਜੁਆਨੈ॥
ਪਰੀ ਆਨਿ ਬੀਰਾਨ ਕੀ ਭੀਰ ਭਾਰੀ॥ ਬਹੈ ਸ਼ਸਤ੍ਰ ਔ ਅਸਤ੍ਰ ਕਾਤੀ ਕਟਾਰੀ॥੨੨॥

ਹੱਥਾਂ ਵਿਚ ਕਰੋੜਾਂ ਕਿਰਪਾਨਾਂ ਚਮਕ ਰਹੀਆਂ ਸਨ ਅਤੇ ਸੂਰਮੇ ਰਣ ਵਿਚ ਢਹਿ ਢੇਰੀ ਹੋ ਰਹੇ ਸਨ। ਫਿਰ ਸੂਰਮਿਆਂ ਦੀ ਭਾਰੀ ਭੀੜ ਆ ਪਈ ਅਤੇ ਸ਼ਸਤਰ, ਅਸਤਰ, ਕਾਤੀ ਅਤੇ ਕਟਾਰੀ ਚਲਣ ਲਗੇ।। ੨੨।।

**ਬਜੈ ਸਾਰ ਭਾਰੋ ਕਿਤੈ ਹੀ ਪਰਾਏ।। ਕਿਤੇ ਚੁੰਗ ਬਾਂਧੇ ਚਲੇ ਖੇਤ ਆਏ।।**
**ਪਰੀ ਬਾਨ ਗੋਲਾਨ ਕੀ ਮਾਰਿ ਐਸੀ।। ਮਨੋ ਕ੍ਵਾਰਕੇ ਮੇਘ ਕੀ ਬ੍ਰਿਸ਼ਟਿ ਜੈਸੀ।। ੨੩।।**

ਲੋਹੇ ਨਾਲ ਲੋਹਾ ਖੜਕਨ ਲਗਾ ਅਤੇ ਕਿੰਨੇ ਹੀ ਲੋਕ ਭੱਜ ਗਏ ਅਤੇ ਕਿੰਨੇ ਹੀ ਝੁੰਡਾਂ ਦੇ ਝੁੰਡ ਬਣ ਕੇ ਮੈਦਾਨ ਵਿਚ ਆ ਗਏ। ਤੀਰਾਂ ਅਤੇ ਗੋਲਿਆਂ ਦਾ ਮੀਂਹ ਵਸਣ ਲਗਾ ਜਿਵੇਂ ਕਿ ਕੁਆਰ ਦੇ ਬਦਲਾਂ ਦੀ ਵਰਖਾ ਹੁੰਦੀ ਹੋਵੇ।। ੨੩।।

**ਪਰੀ ਮਾਰਿ ਭਾਰੀ ਮਚਜੋ ਲੋਹ ਗਾਢੋ।। ਅਹਿੱਲਾਦ ਜੋਧਾਨ ਕੈ ਚਿੱਤ ਬਾਢੋ।।**
**ਕਹੂੰ ਭੂਤ ਔ ਪ੍ਰੇਤ ਨਾਚੈਰੁ ਗਾਵੈ।। ਕਹੂੰ ਜੋਗਿਨੀ ਪੀਤ ਲੋਹੂ ਸੁਹਾਵੈ।। ੨੪।।**

ਭਾਰੀ ਮਾਰ ਕਟਾਈ ਵਿਚ ਲੋਹਾ ਖੜਕਨ ਲੱਗਾ ਅਤੇ ਯੋਧਿਆਂ ਦੀ ਪ੍ਰਸੰਨਤਾ ਵੱਧਣ ਲਗੀ। ਕਿਤੇ ਭੂਤ ਪ੍ਰੇਤ ਨਚ ਗਾ ਰਹੇ ਸਨ ਅਤੇ ਕਿਤੇ ਜੋਗਨੀਆਂ ਲਹੂ ਪੀਂਦੀਆਂ ਸੁਭਾਇਮਾਨ ਹੋ ਰਹੀਆਂ ਸਨ।। ੨੪।।

**ਕਹੂੰ ਬੀਰ ਬੈਤਾਲ ਬਾਂਕੇ ਬਿਹਾਰੈ।। ਕਹੂੰ ਬੀਰ ਬੀਰਾਨ ਕੋ ਮਾਰਿ ਡਾਰੈ।।**
**ਕਿਤੇ ਬਾਨ ਲੈ ਸੂਰ ਕੰਮਾਨ ਐਂਚੈਂ।। ਕਿਤੈ ਘੈਂਚਿ ਜੋਧਾਨ ਕੇ ਕੇਂਸ ਖੈਂਚੈਂ।। ੨੫।।**

ਕਿਤੇ ਯੋਧੇ ਅਤੇ ਰਾਕਸ਼ ਵਿੱਚਰ ਰਹੇ ਸਨ ਅਤੇ ਕਿਤੇ ਸੂਰਮੇ ਸੂਰਮਿਆਂ ਨੂੰ ਮਾਰ ਕੇ ਸੁੱਟ ਰਹੇ ਸਨ। ਕਿਤੇ ਸੂਰਮੇ ਤੀਰ ਕਮਾਨ ਚਲਾ ਰਹੇ ਸਨ ਅਤੇ ਕਿਤੇ ਯੋਧਿਆਂ ਦੇ ਵਾਲ ਖਿਚ ਰਹੇ ਸਨ।। ੨੫।।

**ਕਹੂੰ ਪਾਰਬਤੀ ਮੂੰਡ ਮਾਲਾ ਬਨਾਵੈ।। ਕਹੂੰ ਰਾਗ ਮਾਰੂ ਮਹਾਂ ਰੁੱਦ੍ਰ ਗਾਵੈ।।**
**ਕਹੂੰ ਕੋਪ ਕੈ ਡਾਕਨੀ ਹਾਕ ਮਾਰੈਂ।। ਗਏ ਜੂਝਿ ਜੋਧਾ ਬਿਨਾਂ ਹੀ ਸੰਘਾਰੈ।। ੨੬।।**

ਕਿਤੇ ਪਾਰਬਤੀ ਮੁੰਡਮਾਲਾ ਬਣਾ ਰਹੀ ਸੀ ਅਤੇ ਕਿਤੇ ਸ਼ਿਵਜੀ ਮਹਾਂਮਾਰੂ ਰਾਗ ਗਾ ਰਿਹਾ ਸੀ। ਕਿਤੇ ਡਾਕਣੀਆਂ ਗੁੱਸੇ ਵਿਚ ਆਕੇ ਜਦ ਲਲਕਾਰਾ ਮਾਰਦੀਆਂ ਸਨ ਤਾਂ ਜੋਧੇ ਬਿਨਾਂ ਮਾਰਿਆਂ ਹੀ ਮਰ ਜਾਂਦੇ ਸਨ।। ੨੬।।

**ਕਹੂੰ ਦੁੰਦਭੀ ਢੋਲ ਸਹਨਾਇ ਬੱਜੈਂ।। ਮਹਾਂ ਕੋਪ ਕੈ ਸੂਰ ਕੇਤੇ ਗਰੱਜੈਂ।।**
**ਪਰੇ ਕੰਠ ਫਾਸੀ ਕਿਤੇ ਬੀਰ ਮੂਏ।। ਤਨੰ ਤਜਾਗ ਗਾਮੀ ਸੁ ਬੈਕੁੰਠ ਹੂਏ।। ੨੭।।**

ਕਿਤੇ ਦੋਦੰਭੀਆਂ ਅਤੇ ਸ਼ਹਿਨਾਈਆਂ ਵਜ ਰਹੀਆਂ ਸਨ ਅਤੇ ਕਿਤੇ ਗੁੱਸੇ ਵਿਚ ਮਹਾਂਬਲੀ ਗਰਜ ਰਹੇ

ਸਨ। ਕਿੰਨੇ ਹੀ ਸੁਰਮੇ ਗੱਲ ਵਿਚ ਫਾਂਸੀ ਪਾਕੇ ਅਗਲੀ ਦੁਨੀਆਂ ਵਿਚ ਚਲੇ ਗਏ॥ ੨੭॥

**ਕਿਤੇ ਖੇਤ ਮੇ ਦੇਵ ਦੇਵਾਰਿ ਮਾਰੇ॥ ਕਿਤੇ ਪ੍ਰਾਨ ਸੁਰ ਲੋਕ ਤਜਿ ਕੈ ਬਿਹਾਰੇ॥**
**ਕਿਤੇ ਗਾਇ ਲਾਗੇ ਮਹਾਂਬੀਰ ਝੂਮੇਂ॥ ਮਨੋ ਪਾਨ ਕੇ ਭੰਗ ਮਾਲੰਗ ਘੂਮੇਂ॥ ੨੮॥**

ਦੇਵਤਿਆਂ ਨੇ ਕਿੰਨੇ ਹੀ ਦੈਂਤ ਖੇਤ ਵਿਚ ਮਾਰ ਦਿੱਤੇ ਅਤੇ ਕਿੰਨੇ ਹੀ ਪ੍ਰਾਣ ਤਿਆਗ ਕੇ ਸੁਰ ਲੋਕ ਨੂੰ ਚਲੇ ਗਏ। ਕਿੰਨੇ ਹੀ ਸੂਰਮੇ ਮੈਦਾਨ ਵਿਚ ਇਸ ਤਰ੍ਹਾਂ ਝੂਮ ਰਹੇ ਸਨ ਜਿਵੇਂ ਫਕੱਰ ਭੰਗ ਖਾਕੇ ਹੁਲਾਰੇ ਖਾਂਦੇ ਹਨ॥ ੨੮॥

**ਬਲੀ ਮਾਰ ਹੀ ਮਾਰਿ ਕੈ ਕੈ ਪਧਾਰੇ॥ ਹਨੇ ਛੱਤ੍ਰਧਾਰੀ ਮਹਾਂ ਐਠਿਯਾਰੇ॥**
**ਕਈ ਕੋਟਿ ਪੱਤ੍ਰੀ ਤਿਸੀ ਠੌਰ ਛੂਟੇ॥ ਉਡੇ ਛਿੱਪ੍ਰ ਸੈਂ ਪੱਤ੍ਰ ਸੇ ਛੱਤ੍ਰ ਟੂਟੇ॥ ੨੯॥**

ਸੂਰਮਿਆਂ ਨੇ 'ਮਾਰੋ ਮਾਰੋ' ਪੁਕਾਰ ਕੇ ਕਈਆਂ ਛਤ੍ਰਧਾਰੀਆਂ ਨੂੰ ਨੱਸ਼ਟ ਕਰ ਦਿੱਤਾ। ਕਈ ਤਲਵਾਰਾਂ ਹੀ ਟੁੱਟ ਗਈਆਂ ਅਤੇ ਇਸ ਤਰ੍ਹਾਂ ਉੱਡ ਰਹੀਆਂ ਸਨ ਜਿਵੇਂ ਛੱਤਰ ਪੱਤਰ ਹੋਣ॥ ੨੯॥

**ਮਚਜੋ ਜੁੱਧਗਾੜੋ ਮੰਡੈ ਬੀਰ ਭਾਰੇ॥ ਚਹੂੰ ਓਰ ਕੇ ਕੋਪ ਕੈ ਕੈ ਹਕਾਰੇ॥**
**ਹੂਏ ਪਾਕ ਸ਼ਾਹੀਦ ਜੰਗਾਹ ਮਜਾਨੈ॥ ਗਏ ਜੂਝਿ ਜੋਧਾ ਘਨੋ ਸਜਾਮ ਜਾਨੈ॥ ੩੦॥**

ਭਾਰੀ ਸੂਰਮਿਆਂ ਨੇ ਬੜਾ ਸਖਤ ਯੁੱਧ ਕੀਤਾ ਅਤੇ ਚਾਰੇ ਪਾਸੇ ਉਨਾਂ ਦੇ ਲਲਕਾਰੇ ਗੂੰਜਣ ਲਗੇ। ਯੁੱਧ ਵਿਚ ਸਹੀਦ ਹੋਏ ਸੂਰਮੇ ਸਿਆਮ ਕਵੀ ਅਨੁਸਾਰ ਅਪਣਾ ਜੀਵਨ ਸਫਲ ਕਰ ਗਏ॥ ੩੦॥

**ਚੌਪਈ॥ ਅਜਿ ਸੁਤ ਜਹਾਂ ਚਿੱਤ ਲੈ ਜਾਵੈ॥ ਤਹੀਂ ਕੇਕਈ ਲੈ ਪਹੁਚਾਵੈ॥**
**ਅਬ੍ਰਿਣ ਰਾਖਿ ਐਸੋ ਰਥ ਹਾਂਕਜੋ॥ ਨਿਜੁ ਪਿਯ ਕੋ ਇਕ ਬਾਰ ਨਾ ਬਾਂਕਜੋ॥ ੩੧॥**

ਦਸਰਥ ਜਿੱਥੇ ਵੀ ਜਾਣ ਬਾਰੇ ਸੋਚਦਾ, ਕੈਕਈ ਓੱਥੇ ਹੀ ਰੱਥ ਨੂੰ ਲੈ ਜਾਂਦੀ। ਉਸ ਨੇ ਐਸੇ ਢੰਗ ਨਾਲ ਰੱਥ ਨੂੰ ਹਿਕਿਆ ਕਿ ਉਸਦੇ ਪਰੀਤਮ ਦਾ ਇਕ ਵਾਲ ਵੀ ਵਿੰਗਾ ਨਾ ਹੋਇਆ॥ ੩੧॥

**ਜਹਾ ਕੇਕਈ ਲੈ ਪਹੁਚਾਯੋ॥ ਅਜਿ ਸੁਤ ਤਾਕੋ ਮਾਰਿ ਗਿਰਾਯੋ॥**
**ਐਸੋ ਕਰਜੋ ਬੀਰ ਸੰਗ੍ਰਾਮਾ॥ ਖਬਰੈਂ ਗਈ ਰੂਮ ਅਰੁ ਸ਼ਾਮਾ॥ ੩੨॥**

ਜਿਥੇ ਵੀ ਕੈਕਈ ਉਸਨੂੰ ਲੈਕੇ ਜਾਂਦੀ ਸੀ, ਓਥੇ ਹੀ ਉਹ ਸੂਰਮਿਆ ਨੂੰ ਮਾਰ ਸੁਟਦਾ ਸੀ। ਉਸ ਮਹਾਂਬਲੀ ਨੇ ਐਸਾ ਯੁੱਧ ਕੀਤਾ ਕਿ ਇਸਦੀਆਂ ਖਬਰਾਂ ਰੂਮ ਅਤੇ ਸ਼ਿਆਮ ਦੇਸ਼ ਤਕ ਪਹੁੰਚ ਗਈਆਂ॥ ੩੨॥

**ਐਸੀ ਭਾਂਤਿ ਦੁਸ਼ਟ ਬਹੁ ਮਾਰੇ॥ ਬਾਸਵ ਕੇ ਸਭ ਸ਼ੋਕ ਨਿਵਾਰੇ॥**
**ਗਹਜੋ ਦਾਂਤ ਤ੍ਰਿਣ ਉਬਰਜੋ ਸੋਊ॥ ਨਾ ਤਰ ਜਿਯਤ ਨ ਬਾਚਜੋ ਕੋਊ॥ ੩੩॥**

********************************************************

ਉਸ ਨੇ ਇਸ ਤਰ੍ਹਾਂ ਬਹੁਤ ਦੁਸ਼ਟ ਮਾਰੇ ਅਤੇ ਇੰਦਰ ਦੇਵਤਾ ਦੇ ਦੁਖ ਨੂੰ ਦੂਰ ਕੀਤਾ। ਜਿਸ ਸੂਰਮੇ ਨੇ ਮੂੰਹ ਵਿਚ ਘਾਹ ਦੀ ਤਿੜ ਪਾਕੇ ਸ਼ਰਨ ਲੈ ਲਈ ਉਹ ਬਚ ਗਿਆ ਬਾਕੀ ਸਭ ਮਾਰੇ ਗਏ।। ੩੩।।

**ਦੋਹਰਾ।। ਪਤਿ ਰਾਖਜੋ ਰਥ ਹਾਂਕਿਯੋ ਸੂਰਨ ਦਯੋ ਖਪਾਇ।।**
**ਜੀਤਿ ਜੁੱਧ ਦ੍ਵੈ ਬਰ ਲਏ ਕੈਕੈ ਅਤਿ ਸੁਭ ਕਾਇ।। ੩੪।। ੧।।**

ਕੈਕਈ ਨੇ ਪਤੀ ਦੀ ਰਖਿਆ ਕੀਤੀ, ਰਥ ਹਿਕਿਆ ਅਤੇ ਸੂਰਮਿਆਂ ਨੂੰ ਮਾਰ ਦਿੱਤਾ। ਇਸ ਸੁਦੰਰ ਇਸਤਰੀ ਨੇ ਯੁੱਧ ਜਿੱਤ ਕੇ ਦੋ ਵਰ ਵੀ ਪ੍ਰਾਪਤ ਕਰ ਲਏ।। ੩੪।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੋ ਦੋਇ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੧੦੨।। ੧੯੯੭।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਇਕ ਸੌ ਦੂਸਰੀ ਕਥਾ ਸਮਾਪਤ।। ੧੦੨।। ੧੯੯੭।। ਚਲਦਾ।।

## *ਚਲਿੱਤਰ ਇਕ ਸੌ ਤੀਸਰਾ*

## *ਕਥਾ ਸ਼ਾਹ ਜਲਾਲ*

**ਚੌਪਈ।। ਅਸ਼ਟ ਨਦੀ ਜਿਹ ਠਾਂ ਮਿਲਿ ਗਈ।। ਬਹਤੀ ਅਧਿਕ ਜੋਰ ਸੋ ਭਈ।।**
**ਠੱਟਾ ਸ਼ਹਿਰ ਬਸਜੋ ਤਹ ਭਾਰੋ।। ਜਨ ਬਿਧਿ ਦੂਸਰ ਸ੍ਰਗ ਸੁ ਧਾਰੋ।। ੧।।**

ਜਿਥੇ ਅੱਠ ਨਦੀਆਂ ਮਿਲਦੀਆ ਹਨ, ਓਥੇ ਬੜੇ ਜ਼ੋਰ ਦੀ ਸੁਰੀਲੀ ਆਵਾਜ਼ ਪੈਦਾ ਹੁੰਦੀ ਹੈ। ਉਸ ਥਾਂ ਤੇ ਠੱਟਾ ਨਾਂ ਦਾ ਨਗਰ ਵਸਿਆ ਹੋਇਆ ਹੈ। ਇਹ ਨਗਰ ਇਸ ਤਰ੍ਹਾ ਲਗਦਾ ਜਿਵੇਂ ਦੂਸਰਾ ਸਵਰਗ ਹੋਵੇ।। ੧।

**ਦੋਹਰਾ।। ਤਹਾਂ ਧਾਮ ਪਤਿਸ਼ਾਹ ਕੇ ਜੱਲਨ ਨਾਮਾ ਪੂਤ।।**
**ਸੂਰਤਿ ਸੀਰਤਿ ਮੈਂ ਅਧਿਕ ਬਿਧਿਨੈ ਸਜਜੋ ਸਪੂਤ।। ੨।।**

ਓਥੇ ਬਾਦਸ਼ਾਹ ਦਾ ਜਲ੍ਹਣ ਨਾਂ ਦਾ ਪੁੱਤਰ ਸੀ ਜੋ ਸੀਰਤ ਅਤੇ ਸੂਰਤ ਦੋਹਾਂ ਵਿਚ ਪਰਮਾਤਮਾ ਦਾ ਸਾਜਿਆ ਹੋਇਆ ਸੱਪੁਤਰ ਸੀ।। ੨।।

**ਜੋ ਅਬਲਾ ਤਾਕੌ ਲਖੈ ਰੀਝ ਰਹੈ ਮਨ ਮਾਹਿ।।**
**ਗਿਰੇ ਮੂਰਛਨਾ ਹ੍ਵੈ ਧਰਨਿ ਤਨਿਕ ਰਹੈ ਸੁਧਿ ਨਾਹਿ।। ੩।।**

ਜਿਹੜੀ ਵੀ ਇਸਤਰੀ ਉਸਨੂੰ ਇਕ ਵਾਰ ਵੇਖ ਲੈਂਦੀ ਸੀ ਉਹ ਮਨ ਹੀ ਮਨ ਵਿਚ ਉਸ

ਉਤੇ ਮੋਹਤ ਹੋ ਜਾਂਦੀ ਸੀ ਅਤੇ ਸੁੱਧ ਬੁੱਧ ਭੁਲਾ ਕੇ ਬੇਹੋਸ਼ ਹੋਕੇ ਡਿਗ ਪੈਂਦੀ ਸੀ।। ੩।।

**ਸ਼ਾਹ ਜਲਾਲ ਸ਼ਿਕਾਰ ਕੌ ਇਕ ਦਿਨ ਨਿਕਸਜੋ ਆਇ।।**
**ਮ੍ਰਿਗਿਯਨ ਕੌ ਮਾਰਤ ਭਯੋ ਤਰਲ ਤੁਰੰਗ ਧਵਾਇ।। ੪।।**

ਇਕ ਦਿਨ ਸ਼ਾਹ ਜਲਾਲ ਸ਼ਿਕਾਰ ਖੇਡਦਾ ਓਧਰ ਆ ਨਿਕਲਿਆ ਅਤੇ ਘੋੜਾ ਭਜਾ ਕੇ ਹਿਰਨਾਂ ਨੂੰ ਮਾਰਨ ਲਗਾ।। ੪।।

**ਚੌਪਈ।। ਏਕ ਮਿਰਗ ਆਗੇ ਤਿਹ ਆਯੌ।। ਤਿਹ ਪਾਛੇ ਤਿਨ ਤੁਰੈ ਧਵਾਯੋ।।**
**ਛੋਰਿ ਸੈਨ ਐਸੇ ਵਹ ਧਾਯੋ।। ਸ਼ਹਿਰ ਬੂਬਨਾ ਕੇ ਮਹਿ ਆਯੋ।। ੫।।**

ਉਹਦੇ ਸਾਹਮਣੇ ਇਕ ਹਿਰਨ ਆ ਨਿਕਲਿਆ, ਉਸਨੇ ਉਹਦੇ ਪਿਛੇ ਅਪਣਾ ਘੋੜਾ ਲਾ ਦਿੱਤਾ। ਉਹ ਸੈਨਾ ਨੂੰ ਪਿਛੇ ਛੱਡ ਕੇ ਬੂਬਨਾਂ ਸ਼ਹਿਰ ਵਿਖੇ ਆ ਗਿਆ।। ੫।।

**ਅਧਿਕ ਤ੍ਰਿਖਾ ਜਬ ਤਾਹਿ ਸੰਤਾਯੋ।। ਬਾਗ ਬੂਬਨਾ ਕੇ ਮਹਿ ਆਯੋ।।**
**ਪਾਨੀ ਉਤਰਿ ਅੱਸ੍ਰ ਤੇ ਪੀਯੋ।। ਤਾਕੋ ਤਬ ਨਿੰਦ੍ਰਹਿ ਗਹਿ ਲੀਯੋ।। ੬।।**

ਜਦ ਉਸਨੂੰ ਪਿਆਸ ਨੇ ਬਹੁਤ ਸਤਾਇਆ ਤਾਂ ਉਹ ਬੂਬਨਾਂ ਦੇ ਬਾਗ਼ ਵਿਚ ਪਹੁੰਚ ਗਿਆ। ਉਸਨੇ ਘੋੜੇ ਤੋਂ ਉਤਰ ਕੇ ਪਾਣੀ ਪੀਤਾ, ਫੇਰ ਉਸਨੂੰ ਨੀਂਦ ਨੇ ਘੇਰ ਲਿਆ।। ੬।।

**ਤਬ ਤਹ ਸੋਇ ਰਹਿਯੋ ਸੁਖ ਪਾਈ।। ਭਈ ਸਾਂਝ ਅਬਲਾ ਤਹ ਆਈ।।**
**ਅਮਿਤ ਰੂਪ ਜਬ ਤਾਹਿ ਨਿਹਾਰਜੋ।। ਹਰਿ ਅਰਿ ਸਰ ਤਾਕੇ ਤਨ ਮਾਰਜੋ।। ੭।।**

ਉਹ ਓਥੇ ਘੂਕ ਸੌਂ ਗਿਆ, ਸ਼ਾਮ ਹੋਈ ਤਾਂ ਇਕ ਇਸਤਰੀ ਓਥੇ ਆਈ। ਜਦ ਉਸ ਇਸਤਰੀ ਨੇ ਉਸਦੇ ਸੁਦੰਰ ਸਰੂਪ ਨੂੰ ਤਕਿਆ ਤਾਂ ਕਾਮ ਨੇ ਉਸ ਉਤੇ ਤੀਰ ਛੱਡਿਆ।। ੭।।

**ਤਾਕੌ ਰੂਪ ਹੇਰਿ ਬਸਿ ਭਈ।। ਬਿਨੁ ਦਾਮਨ ਚੇਰੀ ਹ੍ਵੈ ਗਈ।।**
**ਤਾਕੀ ਲਗਨ ਚਿੱਤ ਮੈ ਲਾਗੀ।। ਨੀਂਦ ਭੂਖ ਸਿਗਰੀ ਤਿਹ ਭਾਗੀ।। ੮।।**

ਉਹ ਉਹਦਾ ਰੂਪ ਵੇਖ ਕੇ ਉਸਦੇ ਵੱਸ ਵਿਚ ਹੋ ਗਈ ਅਤੇ ਬਿਨਾਂ ਤਨਖਾਹ ਉਸਦੀ ਦਾਸੀ ਬਣ ਗਈ। ਹੁਣ ਉਸਨੂੰ ਕੇਵਲ ਉਸਦੀ ਲਗਨ ਲੱਗ ਗਈ ਅਤੇ ਭੁਖ ਪਿਆਸ ਮਾਰੀ ਗਈ।। ੮।।

**ਦੋਹਰਾ।। ਜਾਕੇ ਲਾਗਤ ਚਿੱਤ ਮੈਂ ਲਗਨ ਪਿਯਾ ਕੀ ਆਨ।।**
**ਲਾਜ ਭੂਖਿ ਭਾਗਤ ਸਭੈ ਬਿਸਰਤ ਸਕਲ ਸਿਯਾਨ।। ੯।।**

ਜਿਸਦੇ ਮਨ ਵਿਚ ਪ੍ਰੀਤਮ ਨੂੰ ਮਿਲਣ ਦੀ ਲਗਨ ਲਗ ਜਾਂਦੀ ਹੈ ਉਸਨੂੰ ਲਾਜ-ਭੁਖ ਸਭ ਵਿੱਸਰ ਜਾਂਦੀ ਹੈ ਅਤੇ ਸਾਰਾ ਸੰਸਾਰ ਉਸ ਲਈ ਓਪਰਾ ਹੋ ਜਾਂਦਾ ਹੈ।। ੯।।

**ਜਾ ਦਿਨ ਪਿਯ ਪਜਾਰੌ ਮਿਲੈ ਸੁਖ ਉਪਜਤ ਮਨ ਮਾਹਿ।।**
**ਤਾਂ ਦਿਨ ਸੋ ਸੁਖ ਜਗਤ ਮੈ ਹਰ ਪੁਰ ਹੂੰ ਮੈ ਨਾਹਿ।। ੧੦।।**

ਜਿਸ ਦਿਨ ਉਸਨੂੰ ਪਿਆਰ ਮਿਲ ਜਾਂਦਾ ਹੈ, ਉਸ ਦਿਨ ਉਸਨੂੰ ਸਭ ਸੁਖ ਪ੍ਰਾਪਤ ਹੋ ਜਾਂਦੇ ਹਨ ਅਤੇ ਅਜੇਹਾ ਸੁਖ ਉਸਨੂੰ ਸਵਰਗ ਵਿਚ ਵੀ ਨਹੀਂ ਨਸੀਬ ਹੋ ਸਕਦਾ।। ੧੦।।

**ਜਾਕੇ ਤਨ ਬਿਰਹਾ ਬਸੈ ਲਗਤ ਤਿਸੀ ਕੋ ਪੀਰ।।**
**ਜੈਸੇ ਚੀਰਹਿ ਰੌਲ ਕੋ ਪਰਤ ਗੋਲ ਪਰ ਭੀਰ।। ੧੧।।**

ਜਿਸਦੇ ਮਨ ਵਿਚ ਬਿਰਹਾ ਵੱਸਦਾ ਹੈ, ਉਹੀ ਇਸਦਾ ਦਰਦ ਜਾਣ ਸਕਦਾ ਹੈ, ਜਿਵੇਂ ਕਿ ਜਿਸਨੂੰ ਸਰੀਰਕ ਕੋਈ ਬਿਮਾਰੀ ਹੁੰਦੀ ਹੈ ਉਹੀ ਅਪਣੇ ਦਰਦ ਨੂੰ ਅਨੁਭਵ ਕਰਦਾ ਹੈ।। ੧੧।।

**ਬੂਬਨਾ ਬਾਚ।। ਕੌਨ ਦੇਸ ਏਸ੍ਵਰਜ ਤੂੰ ਕੌਨ ਦੇਸ ਕੋ ਰਾਵ।।**
**ਕਜੋਂ ਆਯੋ ਇਹ ਠੌਰ ਤੂੰ ਮੋਕਹ ਭੇਦ ਬਤਾਵ।। ੧੨।।**

ਬਬੂਨਾ ਕਹਿੰਦੀ ਹੈ, "ਹੇ ਭਾਗਵਾਨ ਤੂੰ ਕਿਸ ਦੇਸ਼ ਦਾ ਰਾਜਾ ਏਂ। ਤੁਸੀਂ ਇਥੇ ਕਿਉਂ ਆਏ ਹੋ ਮੈਨੂੰ ਇਸਦਾ ਰਹਿਸ ਦਸੋ"।। ੧੨।।

**ਜਲੂ ਬਾਚ।। ਠੱਟਾ ਦੇਸ ਏਸ੍ਵਰ ਮਹਿ ਜਾਯੋ।। ਖਿਲਤ ਅਖੇਟਕ ਇਹ ਠਾਂ ਆਯੋ।।**
**ਪਿਯਤ ਪਾਨਿ ਹਾਰਜੋ ਸ੍ਵੈ ਗਯੋ।। ਅਬ ਤੁਮਰੋ ਦਰਸ਼ਨ ਮੁਹਿ ਭਯੋ।। ੧੩।।**

ਸਾਹ ਜਲਾਲ ਨੇ ਉੱਤਰ ਦਿੱਤਾ, "ਮੈਂ ਠੱਟਾ ਸ਼ਹਿਰ ਦੇ ਬਾਦਸ਼ਾਹ ਦਾ ਪੁੱਤਰ ਹਾਂ ਅਤੇ ਸ਼ਿਕਾਰ ਖੇਡਦਾ ਇਥੇ ਆ ਨਿਕਲਿਆ ਹਾਂ। ਪਾਣੀ ਪੀਂਦਿਆਂ ਹੀ ਥੱਕਿਆ ਹੋਇਆ ਹੋਣ ਕਰਕੇ ਸੌਂ ਗਿਆ ਸੀ। ਹੁਣ ਮੈਂ ਤੁਹਾਡੇ ਦਰਸ਼ਨ ਕਰ ਰਿਹਾ ਹਾਂ"।। ੧੩।।

**ਦੋਹਰਾ।। ਹੇਰਿ ਰੂਪ ਤਾਕੌ ਤੁਰੁਨਿ ਬਸਿ ਹ੍ਵੈ ਗਈ ਪ੍ਰਬੀਨ।।**
**ਜੈਸੇ ਬੂੰਦ ਕੀ ਮੇਘ ਜਜੋਂ ਹੋਨ ਨਦੀ ਮੈ ਲੀਨ।। ੧੪।।**

ਉਸਦਾ ਰੂਪ ਵੇਖਕੇ ਇਸਤਰੀ ਇਸ ਤਰ੍ਹਾਂ ਉਸਦੇ ਵੱਸ ਵਿਚ ਹੋ ਗਈ ਜਿਸ ਤਰ੍ਹਾਂ ਬਾਰਸ਼ ਦੀ ਬੂੰਦ ਨਦੀ ਵਿਚ ਡਿਗ ਕੇ ਨਦੀ ਰੂਪ ਧਾਰਨ ਕਰ ਲੈਂਦੀ ਹੈ।। ੧੪।।

**ਪ੍ਰੀਤਿ ਲਾਲ ਕੀ ਉਰ ਬਸੀ ਬਿਸਰੀ ਸਕਲ ਸਿਯਾਨ।।**
**ਗਿਰੀ ਮੂਰਛਨਾ ਹ੍ਵੈ ਧਰਨਿ ਬਿਧੀ ਬਿਰਹ ਕੇ ਬਾਨ।। ੧੫।।**

ਉਸ ਪ੍ਰੀਤਮ ਦੀ ਪ੍ਰੀਤ ਉਸਦੇ ਮਨ ਵਿਚ ਵੱਸ ਗਈ ਅਤੇ ਉਹ ਅਪਣੀ ਸਾਰੀ ਚਤਰਾਈ ਭੁਲ ਗਈ। ਬਿਰਹਾ ਦੇ ਤੀਰਾਂ ਦੀ ਵਿੰਨੀ ਹੋਈ ਉਹ ਬੇਹੋਸ਼ ਹੋਕੇ ਧਰਤੀ ਤੇ ਡਿਗ ਪਈ।। ੧੫।।

ਸੋਰਠਾ।। ਰਕਤ ਨ ਰਹਜੋ ਸਰੀਰ ਲੋਕਲਾਜ ਬਿਸਰੀ ਸਕਲ।।
ਅਬਲਾ ਭਈ ਅਧੀਰ ਅਮਿਤ ਰੂਪ ਪਿਯ ਕੋ ਨਿਰਖਿ।। ੧੬।।

ਉਸਦੇ ਸਰੀਰ ਵਿਚ ਖੂਨ ਦਾ ਕਤਰਾ ਨਹੀ ਬਚਿਆ ਅਤੇ ਸਾਰੀ ਲੋਕ ਲਾਜ ਉਹ ਭੁੱਲ ਗਈ। ਉਹ ਇਸਤਰੀ ਪ੍ਰੀਤਮ ਦਾ ਰੂਪ ਨਿਹਾਰ ਕੇ ਅਧੀਰ ਹੋ ਗਈ।। ੧੬।।

ਚੌਪਈ।। ਜਾ ਦਿਨ ਮੀਤ ਪਿਯਾਰੋ ਪੈਯੈ।। ਤੌਨ ਘਰੀ ਉਪਰ ਬਲਿ ਜੈਯੈ।।
ਬਿਰਹੁ ਬਧੀ ਚੇਰੀ ਤਿਹ ਭਈ।। ਬਿਸਰਿ ਲਾਜ ਲੋਗਨ ਕੀ ਗਈ।। ੧੭।।

ਜਿਸ ਦਿਨ ਮਿੱਤਰ ਪਿਆਰੇ ਦੀ ਪ੍ਰਾਪਤੀ ਹੋਵੇਗੀ, ਉਸ ਪਲ ਤੋਂ ਹੀ ਮੈਂ ਨਿਛਾਵਰ ਹੋ ਜਾਵਾਂਗੀ। ਬਿਰਹਾ ਦੀ ਵਿੰਨੀ ਉਹ ਉਸਦੀ ਦਾਸੀ ਬਣ ਗਈ ਅਤੇ ਸਭ ਲੋਕ ਲਾਜ ਭੁਲ ਗਈ।। ੧੭।।

ਦੋਹਰਾ।। ਨਿਰਖਿ ਬੂਬਨਾ ਬਸਿ ਭਈ ਪਰੀ ਬਿਰਹ ਕੀ ਫਾਸ।।
ਭੂਖਿ ਪਯਾਸ ਭਾਜੀ ਸਕਲ ਬਿਨੁ ਦਾਮਨੁ ਕੀ ਦਾਸ।। ੧੮।।

ਬੂਬਨਾਂ ਉਸਦੇ ਵੱਸ ਹੋਕੇ, ਉਸਦੀ ਬਿਰਹਾ ਵਿਚ ਫਸ ਗਈ। ਉਸਦੀ ਭੁਖ ਪਿਆਸ ਸਭ ਭੱਜ ਗਈ ਅਤੇ ਉਹ ਬਗੈਰ ਮੁਲ ਦੇ ਹੀ ਦਾਸੀ ਹੋ ਗਈ।। ੧੮।।

ਬੱਤਿਸ ਅਭਰਨ ਤ੍ਰਿਯ ਕਰੈ ਸੋਰਹ ਸਜਤ ਸ਼ਿੰਗਾਰ।।
ਨਾਕ ਛਿਦਾਵਤ ਆਪਨੋ ਪਿਯ ਕੇ ਹੇਤੁ ਪਿਯਾਰ।। ੧੯।।

ਬੱਤੀ ਗਹਿਣੇ ਉਸ ਪਾਏ ਅਤੇ ਸੋਲਾ ਸ਼ਿੰਗਾਰ ਕੀਤਾ। ਪ੍ਰੀਤਮ ਦੇ ਪ੍ਰੇਮ ਵਿਚ ਉਸਨੇ ਨੱਕ ਵੀ ਵਿੰਨਵਾ ਲਈ।। ੧੯।।

ਤੀਯ ਪਿਯਾ ਕੇ ਚਿੱਤ ਮੈ ਐਸੋ ਲਾਗਜੋ ਨੇਹ।।
ਭੂਖ ਲਾਜ ਤਨ ਕੀ ਗਈ ਦੁਹੂਅਨ ਬਿਸਰਜੋ ਗ੍ਰੇਹ।। ੨੦।।

ਪ੍ਰੀਤਮ ਅਤੇ ਪ੍ਰੀਤਮਾਂ ਦੇ ਮਨ ਵਿਚ ਐਸਾ ਪਿਆਰ ਜਾਗਿਆ ਕਿ ਦੋਹਾਂ ਦੇ ਮਨ ਦੀ ਭੁਖ ਮਰ ਗਈ ਅਤੇ ਉਹ ਲੋਕ ਲਾਜ ਅਤੇ ਘਰ ਬਾਰ ਸਭ ਭੁੱਲ ਗਏ।। ੨੦।।

ਸੈਯਾ।। ਬੀਨ ਸਕੈ ਬਿਗਸੈ ਨਹਿ ਕਾਹੂ ਸੈਂ ਲੋਕ ਕੀ ਲਾਜ ਬਿਦਾ ਕਰਿ ਰਾਖੇਂ।।
ਬੀਰੀ ਚਬਾਤ ਨ ਬੈਠਿ ਸਕੈ ਬਿਲ ਮੈ ਨਹਿ ਬਾਲ ਹਹਾ ਕਰਿ ਭਾਖੈਂ।।
ਇੰਦ੍ਰ ਕੋ ਰਾਜ ਸਮਾਜਨ ਸੋ ਸੁਖ ਛਾਡਿ ਛਿਨੇਕ ਬਿਖੈ ਦੁਖ ਗਾਖੈਂ।।
ਤੀਰ ਲਗੋ ਤਰਵਾਰਿ ਲਗੋ ਨ ਲਗੌ ਜਿਨਿ ਕਾਹੂ ਸੌ ਕਾਹੂ ਕੀ ਆਖੈਂ।। ੨੧।।

ਇਸ ਤਰ੍ਹਾਂ ਦੇ ਪ੍ਰੇਮੀ ਕਿਸੇ ਹੋਰ ਨਾਲ ਕੋਈ ਸਰੋਕਾਰ ਨਹੀ ਰਖਦੇ ਅਤੇ ਲੋਕ ਲਾਜ ਨੂੰ ਮਨੋ ਕੱਢ ਦਿੰਦੇ ਹਨ। ਉਹ ਪਾਨ ਦੀ ਬੀੜਾ ਵੀ ਆਰਾਮ ਨਾਲ ਬੈਠ ਕੇ ਨਹੀਂ ਚਬਾ ਸਕਦੇ। ਉਨ੍ਹਾਂ ਦਾ ਧਿਆਨ ਰਤਾ ਭਰ ਵੀ ਲਾਂਭੇ ਨਹੀਂ ਜਾਂਦਾ ਅਤੇ ਬਚਿਆਂ ਵਾਂਗ ਖਿੜ ਖਿੜਾ ਕੇ ਹੱਸ ਪੈਂਦੇ ਹਨ। ਉਹ ਵੱਡੇ ਤੋਂ ਵੱਡੇ ਸੁੱਖ ਨੂੰ ਵੀ ਛੱਡ ਦਿੰਦੇ ਹਨ। ਇਸ ਲਈ ਭਾਵੇਂ ਤੀਰ ਲੱਗ ਜਾਏ, ਤਲਵਾਰ ਲੱਗ ਜਾਏ ਪਰ ਕਦੀ ਕਿਸੇ ਨਾਲ ਅੱਖਾਂ ਨਹੀਂ ਲੱਗਣੀਆਂ ਚਾਹੀਦੀਆਂ।। ੨੧।।

**ਦੋਹਰਾ।। ਹੇਰਿ ਬੂਬਨਾ ਕੌਂ ਧਰਨਿ ਲੋਟਤ ਮਾਤ ਅਧੀਰ।।**
**ਚਤੁਰਿ ਹੁਤੀ ਚੀਨਤ ਭਈ ਪਿਯ ਬਿਰਹ ਕੀ ਪੀਰ।। ੨੨।।**

ਬੂਬਨਾਂ ਦੀ ਮਾਂ ਨੇ ਜਦੋਂ ਉਸਨੂੰ ਇਸ ਤਰ੍ਹਾਂ ਵਿਆਕਲ ਅਤੇ ਅਧੀਰ ਵੇਖਿਆ ਤਾਂ ਉਹ ਚਤਰ ਜਨਾਨੀ ਝਟ ਸਮਝ ਗਈ ਕਿ ਬੂਬਨਾਂ ਨੂੰ ਬਿਰਹੋਂ ਦਾ ਤੀਰ ਵੱਜਾ ਹੈ।। ੨੨।।

**ਚੌਪਈ। ਯਾਕੀ ਲਗਨਿ ਕਿਸੂ ਸੋਂ ਲਾਗੀ।। ਤਾਤੇ ਭੂਖਿ ਪਜਾਸ ਸਭ ਭਾਗੀ।।**
**ਤਾਤੇ ਬੇਗਿ ਉਪਾਯਹਿ ਕਰਿਯੈ।। ਜਾ ਤੇ ਸਗਰੋ ਸ਼ੋਕ ਨਿਵਰਿਯੈ।। ੨੩।।**

ਉਹ ਜਾਣ ਗਈ ਕਿ ਇਸਦੀ ਲਗਨ ਕਿਸੇ ਨਾਲ ਲੱਗੀ ਹੋਈ ਹੈ ਜਿਸ ਕਰਕੇ ਇਸਦੀ ਸਭ ਭੁਖ ਪਿਆਸ ਮਿਟ ਗਈ ਹੈ। ਇਸ ਲਈ ਛੇਤੀ ਹੀ ਕੋਈ ਉਪਾਅ ਕੀਤਾ ਜਾਏ ਅਤੇ ਇਸਦੇ ਦੁਖ ਨੂੰ ਦੂਰ ਕੀਤਾ ਜਾਵੇ।। ੨੩।।

**ਹ੍ਰਿਦੈ ਮੰਤ੍ਰ ਇਹ ਭਾਂਤਿ ਬਿਚਾਰਜੋ।। ਨਿਜ ਪਤਿ ਸੋਂ ਇਹ ਭਾਂਤਿ ਉਚਾਰਜੋ।।**
**ਸੁਤਾ ਤਰੁਨਿ ਤੁਮਰੇ ਗ੍ਰਿਹਿ ਭਈ।। ਤਾ ਕੀ ਕਰਨ ਸਗਾਈ ਲਈ।। ੨੪।।**

ਬੂਬਨਾ ਦੀ ਮਾਂ ਨੇ ਦਿਲ ਵਿਚ ਵਿਚਾਰਕੇ ਅਪਣੇਂ ਪਤੀ ਨੂੰ ਕਿਹਾ ਕਿ ਤੁਹਾਡੀ ਪੁੱਤਰੀ ਹੁਣ ਜੁਆਨ ਹੋ ਗਈ ਹੈ, ਹੁਣ ਇਸਦੀ ਸਗਾਈ ਕਰ ਦੇਣੀ ਚਾਹੀਦੀ ਹੈ।। ੨੪।।

**ਯਾਕੋ ਅਧਿਕ ਸੁਯੰਬਰ ਕੈਹੈਂ।। ਬਡੇ ਬਡੇ ਰਾਜਾਨ ਬੁਲੈ ਹੈਂ।।**
**ਦੁਹਿਤਾ ਦ੍ਰਿਸ਼ਟਿ ਸਭਨ ਪਰ ਕਰਿ ਹੈ।। ਜੋ ਚਿਤ ਰੁਚੇ ਤਿਸੀ ਕਹ ਬਰਿ ਹੈ।। ੨੫।।**

ਇਸਦਾ ਅਸੀਂ ਲੋਕ ਸਵੰਬਰ ਰਚਾਂਗੇ ਅਤੇ ਵਡੇ ਵਡੇ ਰਾਜਿਆਂ ਨੂੰ ਬੁਲਾਵਾਂਗੇ। ਤੁਹਾਡੀ ਪੁੱਤਰੀ ਸਭ ਨੂੰ ਵੇਖ ਲਵੇਗੀ ਅਤੇ ਜਿਸ ਨੂੰ ਚਾਹੇ ਅਪਣਾ ਵਰ ਚੁਣ ਲਵੇਗੀ।। ੨੫।।

**ਭਯੋ ਪ੍ਰਾਤ ਯਹ ਬਜੋਤ ਬਨਾਯੋ।। ਪੁਰ ਬਾਸਿਨ ਸਭਹੀਨ ਬੁਲਾਯੋ।।**
**ਦੇਸ ਦੇਸ ਬਹੁ ਦੂਤ ਪਠਾਏ।। ਨਰਪਤਿ ਸਭ ਠੌਰਨ ਤੇ ਆਏ।। ੨੬।।**

ਇਸ ਤੋਂ ਬਾਅਦ ਉਸਨੇ ਇਹ ਯੋਜਨਾ ਬਣਾ ਕੇ ਸਾਰੇ ਨਗਰ ਵਾਸੀਆਂ ਨੂੰ ਸੱਦਿਆ। ਸਾਰੇ ਦੇਸ਼ਾਂ ਨੂੰ ਦੂਤ ਭੇਜੇ ਅਤੇ ਸਭ ਦੇਸਾਂ ਦੇ ਰਾਜਕੁਮਾਰ ਆ ਗਏ।। ੨੬।।

ਦੋਹਰਾ॥ ਤੌਨ ਬਾਗ ਮੈ ਬੂਬਨਾ ਨਿਤ ਪ੍ਰਤਿ ਕਰਤ ਪਯਾਨ॥
ਭੇਟਤ ਸ਼ਾਹ ਜਲਾਲ ਕੋ ਰੈਨਿ ਬਸੈ ਗ੍ਰਿਹਿ ਆਨਿ॥ ੨੭॥

ਬੂਬਨਾ ਹੁਣ ਬਾਗ਼ ਵਿਚ ਰੋਜ਼ ਜਾਂਦੀ ਸੀ ਅਤੇ ਸ਼ਾਹ ਜਲਾਲ ਨੂੰ ਮਿਲਕੇ ਰਾਤ ਨੂੰ ਘਰ ਆ ਜਾਂਦੀ ਸੀ॥ ੨੭॥

ਚੌਪਈ॥ ਐਸੀ ਪ੍ਰੀਤਿ ਦੁਹੂੰ ਮੈ ਭਈ॥ ਦੁਹੂੰਅਨ ਬਿਸਰਿ ਸਕਲ ਸੁਧਿ ਗਈ॥
ਕਮਲ ਨਾਭ ਕੀ ਛਬਿ ਪਹਿਚਨਿਯਤ॥ ਟੂਕ ਦੁ ਪ੍ਰੀਤਿ ਤਾਰ ਇਕ ਜਨਿਯਤ॥ ੨੮॥

ਦੋਹਾਂ ਵਿਚ ਇਤਨਾ ਪਿਆਰ ਵਧਿਆ ਕਿ ਦੋਹਾਂ ਨੂੰ ਸੁੱਧ ਬੁੱਧ ਭੁਲ ਗਈ। ਉਹ ਬਿਸ਼ਨੂ ਵਾਂਗ ਸੁੰਦਰ ਲੱਗਦੇ ਸਨ। ਉਹ ਦੋ ਸਰੀਰ ਜ਼ਰੂਰ ਸਨ ਪਰ ਜੋਤ ਉਨ੍ਹਾਂ ਵਿਚ ਇਕ ਹੀ ਲਗਦੀ ਸੀ॥ ੨੮॥

ਦੋਹਰਾ॥ ਭਯੋ ਪ੍ਰਾਤ ਪਿਤ ਬੂਬਨਾ ਰਾਜਾ ਲਏ ਬੁਲਾਇ॥
ਆਗਜਾ ਦੁਹਿਤਾ ਕੋ ਦਈ ਰੁਚੈ ਬਰੋ ਤਿਹ ਜਾਇ॥ ੨੯॥

ਸਵੇਰੇ ਬੂਬਨਾ ਦੇ ਪਿਤਾ ਨੇ ਸਾਰੇ ਰਾਜਕੁਮਾਰਾਂ ਨੂੰ ਬੁਲਾ ਲਿਆ ਅਤੇ ਆਪਣੀ ਪੁੱਤਰੀ ਨੂੰ ਮਨ ਪਸੰਦ ਵਰ ਚੁਣਨ ਲਈ ਕਿਹਾ॥ ੨੯॥

ਚੌਪਈ॥ ਯਹੈ ਸਕੇਤ ਤਹਾਂ ਬਦਿ ਆਈ॥ ਸ਼ਾਹਿ ਜਲਾਲਹਿ ਲਯੋ ਬੁਲਾਈ॥
ਜਬ ਸੋ ਦ੍ਰਿਸ਼ਟਿ ਤਵੂ ਪਰ ਕਰਿਹੌ॥ ਫੂਲਨ ਕੀ ਮਾਲਾ ਉਰ ਡਰਿ ਹੌ॥ ੩੦॥

ਬੂਬਨਾ ਨੇ ਕਿਸੇ ਨੂੰ ਭੇਜ ਕੇ ਸ਼ਾਹ ਜਲਾਲ ਨੂੰ ਵੀ ਓਥੇ ਬੁਲਾ ਲਿਆ। ਉਸਨੇ ਸੋਚਿਆ ਕਿ ਜਦ ਮੈਂ ਉਹਦੇ ਵਲ ਵੇਖਾਂਗੀ ਤਾਂ ਉਸਦੇ ਗਲ ਵਿਚ ਮਾਲਾ ਪਾ ਦੇਵਾਂਗੀ॥ ੩੦॥

ਚੜਿ ਬਿਵਾਨ ਦੇਖਨ ਨ੍ਰਿਪ ਗਈ॥ ਦ੍ਰਿਸ਼ਟਿ ਕਰਤ ਸਭਹਿਨ ਪਰ ਭਈ॥
ਜਬ ਤਿਹ ਸ਼ਾਹ ਜਲਾਲ ਨਿਹਾਰਜੋ॥ ਫੂਲ ਹਾਰ ਤਾਕੇ ਉਰ ਡਾਰਜੋ॥ ੩੧॥

ਉਹ ਇਕ ਪਾਲਕੀ ਵਿਚ ਬੈਠਕੇ ਰਾਜਕੁਮਾਰਾਂ ਨੂੰ ਵੇਖਣ ਗਈ ਅਤੇ ਸਾਰਿਆ ਨੂੰ ਤਕਿਆ। ਫਿਰ ਉਸਨੇ ਸ਼ਾਹ ਜਲਾਲ ਨੂੰ ਵੇਖਿਆ ਤੇ ਫੁਲਾਂ ਦਾ ਹਾਰ ਉਹਦੇ ਗਲ ਵਿਚ ਪਾ ਦਿੱਤਾ॥ ੩੧॥

ਭਾਂਤਿ ਭਾਂਤਿ ਤਬ ਬਾਜਨ ਬਾਜੇ॥ ਜਨਿਯਤ ਸ਼ਾਹਿ ਜਲੂ ਕੇ ਗਾਜੇ॥
ਸਭ ਨ੍ਰਿਪ ਬੱਕ੍ਰ ਫੂਕ ਹ੍ਵੈ ਗਏ॥ ਜਾਨਕ ਲੂਟਿ ਬਿਧਾਤਹਿ ਲਏ॥ ੩੨॥

ਤਦ ਸ਼ਾਹ ਜਲਾਲ ਵਾਸਤੇ ਕਈ ਪ੍ਰਕਾਰ ਦੇ ਵਾਜੇ ਵਜਣ ਲਗੇ। ਸਾਰਿਆਂ ਰਾਜਿਆਂ ਦੇ ਚਿਹਰੇ ਉੱਡ ਗਏ ਅਤੇ ਉਹ ਐਸੇ ਲੱਗ ਰਹੇ ਸਨ ਮਾਨੋ ਵਿਧਾਤਾ ਨੇ ਉਨ੍ਹਾਂ ਨੂੰ ਲੁਟ ਲਿਆ ਸੀ॥ ੩੨॥

ਦੋਹਰਾ।। ਫੂਕ ਬਕਤ੍ਰ ਭੇ ਸਭ ਨ੍ਰਿਪਤਿ ਗਏ ਆਪਨੇ ਗ੍ਰੇਹ।।
ਜਲੂ ਬੂਬਨਾ ਕੋ ਤਬੈ ਅਧਿਕ ਬਢਤ ਭਯੋ ਨੇਹ।। ੩੩।।

ਨਾਰਾਜ਼ ਰਾਜੇ ਅਪਣੇ ਘਰਾਂ ਨੂੰ ਮੁੜ ਗਏ ਅਤੇ ਇਸ ਤਰ੍ਹਾਂ ਸ਼ਾਹ ਜਲਾਲ ਅਤੇ ਬੂਬਨਾ ਦਾ ਪਿਆਰ ਹੋਰ ਵੱਧ ਗਿਆ।। ੩੩।।

ਚੌਪਈ।। ਇਹ ਛਲ ਸੋ ਅਬਲਾ ਕਰਿ ਆਈ।। ਜਾਨਕ ਰੰਕ ਨਵੋ ਨਿਧਿ ਪਾਈ।।
ਐਸੀ ਬਸਿ ਤਰੁਨੀ ਹ੍ਵੈ ਗਈ।। ਮਾਨਹੁ ਸ਼ਾਹ ਜਲਾਲੈ ਭਈ।। ੩੪।।

ਇਸ ਤਰ੍ਹਾਂ ਉਸ ਇਸਤਰੀ ਨੇ ਛਲ ਕੀਤਾ। ਉਹ ਇਸ ਤਰ੍ਹਾਂ ਅਨੁਭਵ ਕਰ ਰਹੀ ਸੀ ਜਿਵੇਂ ਨਿਰਧਨ ਨੂੰ ਨੌਂ ਨਿਧੀਆਂ ਮਿਲ ਜਾਣ। ਇਸ ਤਰ੍ਹਾਂ ਉਹ ਔਰਤ ਵੱਸ ਵਿਚ ਹੋਕੇ ਸ਼ਾਹ ਜਲਾਲ ਹੀ ਹੋ ਗਈ।। ੩੪।।

ਦੋਹਰਾ।। ਅਰੁਨ ਬਸਤ੍ਰ ਅਤਿ ਕ੍ਰਾਂਤ ਤਿਹ ਤਰੁਨਿ ਤਰੁਨ ਕੋ ਪਾਇ।।
ਭਾਂਤਿ ਭਾਂਤਿ ਭੋਗਨ ਭਯੋ ਤਾਂਹਿ ਗਰੇ ਸੌ ਲਾਇ।। ੩੫।।

ਉਸ ਲੜਕੇ ਅਤੇ ਲੜਕੀ ਨੇ ਲਾਲ ਰੰਗ ਦੇ ਕਪੜੇ ਪਾਏ ਅਤੇ ਕਈ ਪ੍ਰਕਾਰ ਦੇ ਪ੍ਰੇਮ ਪਿਆਰ ਕੀਤੇ।। ੩੫।।

ਚੌਪਈ।। ਐਸੀ ਪ੍ਰੀਤਿ ਦੁਹੂ ਕੀ ਲਾਗੀ।। ਜਾ ਕੋ ਸਭ ਗਾਵਤ ਅਨੁਰਾਗੀ।।
ਸੋ ਤਜ ਗਤ ਡੋਲਤ ਹੀ ਮਗ ਮੈ।। ਜਾਹਿਰ ਭਈ ਸਗਲ ਹੀ ਜਗ ਮੈ।। ੩੬।।

ਉਨ੍ਹਾਂ ਵਿਚ ਇਸ ਤਰ੍ਹਾਂ ਦਾ ਸਚਾ ਪਿਆਰ ਸੀ ਕਿ ਸਾਰੇ ਲੋਕ ਉਨ੍ਹਾਂ ਦੇ ਗੁਣਾਂ ਦਾ ਗਾਇਨ ਕਰਦੇ ਹਨ। ਉਨ੍ਹਾਂ ਦੀ ਪ੍ਰੇਮ ਗਾਥਾ ਛੋਟੇ ਛੋਟੇ ਨਗਰਾਂ ਤੋਂ ਚਲ ਕੇ ਸਾਰੇ ਜਗਤ ਵਿਚ ਪ੍ਰਸਿਧ ਹੋ ਗਈ।। ੩੬।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤਿੰਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੧੦੩।। ੧੯੩੩। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਇਕ ਸੌ ਤੀਸਰੀ ਕਥਾ ਸਮਾਪਤ।। ੧੦੩।। ੧੯੩੩।। ਚਲਦਾ।।

## ਚਲਿੱਤਰ ਇਕ ਸੌ ਚੌਥਾ

## ਕਥਾ ਜਟ ਦੀ ਇਸਤਰੀ

ਦੋਹਰਾ।। ਇਕ ਅਬਲਾ ਥੀ ਜਾਟ ਕੀ ਤਸਕਰ ਸੋ ਤਿਨ ਨੇਹ।।

ਕੇਲ ਕਮਾਵਤ ਤੌਨ ਸੋ ਨਿਤਿ ਬੁਲਾਵਤ ਗ੍ਰੇਹ।। ੧।।

ਇਕ ਜਟ ਦੀ ਇਸਤਰੀ ਦਾ ਇਕ ਚੋਰ ਨਾਲ ਪ੍ਰੇਮ ਸੀ। ਉਹ ਉਸ ਨਾਲ ਪ੍ਰੇਮ ਕਰਦੀ ਤੇ ਨਿਤ ਅਪਣੇਂ ਘਰ ਬੁਲਾ ਲੈਂਦੀ ਸੀ।। ੧।।

ਚੌਪਈ।। ਏਕ ਦਿਵਸ ਤਸਕਰ ਗ੍ਰਿਹਿ ਆਯੋ।। ਬਹਸਿ ਨਾਰਿ ਯੋ ਬਚਨ ਸੁਨਾਯੋ।।
ਕਹਾ ਚੋਰ ਤੁਮ ਦਰਬੁ ਚੁਰਾਵਤ।। ਸੋ ਤੁਮ ਨਿਜੁ ਧਨ ਹਿਰਿ ਲੈ ਜਾਵਤ।। ੨।।

ਇਕ ਦਿਨ ਜਦ ਚੋਰ ਘਰ ਆਇਆ ਤਾਂ ਇਸਤਰੀ ਨੇ ਹੱਸ ਕੇ ਕਿਹਾ ਕਿ ਤੁਸੀਂ ਧਨ ਦੀ ਚੋਰੀ ਕਰਦੇ ਹੋ ਤੇ ਆਪਣੇ ਘਰ ਲੈ ਜਾਂਦੇ ਹੋ।। ੨।।

ਦੋਹਰਾ।। ਕਾਂਪਤ ਹੋ ਚਿਤ ਮੈ ਅਧਿਕ ਨੈਕੁ ਨਿਹਾਰਤ ਭੋਰ।।
ਭਜਤ ਸੰਧਿ ਕੋ ਤਜਿ ਸਦਨ ਚਿੱਤ ਚੁਰਾਵੋ ਚੋਰ।। ੩।।

ਤੁਸੀਂ ਸਵੇਰ ਨੂੰ ਵੇਖਦਿਆਂ ਹੀ ਦਿਲ ਵਿਚ ਕੰਬ ਜਾਂਦੇ ਹੋ ਅਤੇ ਹੇ ਚਿੱਤਚੋਰ ਤੁਸੀਂ ਸੰਨ੍ਹ ਰਾਹੀਂ ਭਜ ਜਾਂਦੇ ਹੋ।। ੩।।

ਚੌਪਈ।। ਪ੍ਰਥਮ ਸਾਂਧਿ ਦੈ ਦਰਬੁ ਚੁਰਾਵੈ।। ਪੁਨਿ ਅਪੁਨੇ ਪਤਿ ਕੌ ਦਿਖਰਾਵੈ।।
ਕਾਜੀ ਮੁਫਤੀ ਸਕਲ ਨਿਹਾਰੈ।। ਸੋ ਤਸਕਰ ਤਿਹ ਰਾਹ ਪਧਾਰੈ।। ੪।।

ਪਹਿਲਾਂ ਤਾਂ ਸੰਨ੍ਹ ਲਾਕੇ ਉਸ ਆਪ ਮਾਲ ਚੁਰਾਇਆ ਅਤੇ ਫਿਰ ਆਪਣੇ ਪਤੀ ਨੂੰ ਵਿਖਾਇਆ। ਕਾਜ਼ੀ ਮੁਫ਼ਤੀ ਸਾਰਿਆਂ ਵੇਖਿਆ ਕਿ ਚੋਰ ਸੰਨ੍ਹ ਰਾਹੀਂ ਭੱਜ ਗਿਆ ਹੈ।। ੪।।

ਦੋਹਰਾ।। ਧਨੁ ਤਸਕਰ ਕੌ ਅਮਿਤ ਦੇ ਘਰ ਤੇ ਦਯੋ ਪਠਾਇ।।
ਕੋਟਵਾਰ ਕੌ ਖਬਰਿ ਕਰਿ ਹੌ ਮਿਲਿਹੌ ਤੁਹਿ ਆਇ।। ੫।।

ਉਸਨੇ ਆਪਣੇ ਘਰ ਦਾ ਸਾਰਾ ਧਨ ਦੇਕੇ ਚੋਰ ਨੂੰ ਭਜਾ ਦਿੱਤਾ ਅਤੇ ਕਿਹਾ ਕਿ ਕੋਤਵਾਲ ਨੂੰ ਖਬਰ ਕਰਕੇ ਉਹ ਵੀ ਉਸਨੂੰ ਆ ਮਿਲੇਗੀ।। ੫।।

ਚੌਪਈ।। ਅਮਿਤ ਦਰਬੁ ਦੈ ਚੋਰ ਨਿਕਾਰਜੋ।। ਦੈ ਸਾਂਧਹਿ ਇਹ ਭਾਂਤਿ ਪੁਕਾਰਯੋ।।
ਪਤਿਹਿ ਜਗਾਇ ਕਹਜੋ ਧਨ ਹਰਜੋ।। ਇਹ ਦੇਸੇਸ ਨਜਾਇ ਨਹਿ ਕਰਯੋ।। ੬।।

ਬਹੁਤ ਧਨ ਦੇਕੇ ਚੋਰ ਨੂੰ ਭਜਾ ਦਿੱਤਾ ਅਤੇ ਆਪ ਸੰਨ੍ਹ ਲਾਕੇ ਰੌਲਾ ਪਾਉਣ ਲਗ ਗਈ। ਪਤੀ ਨੂੰ ਜਗਾਕੇ ਕਹਿਣ ਲਗੀ ਦੇਸ਼ ਦਾ ਰਾਜਾ ਇਨਸਾਫ ਨਹੀਂ ਕਰਦਾ, ਵੇਖੋ ਸਾਡਾ ਸਾਰਾ ਧਨ ਲੁਟਿਆ ਗਿਆ ਹੈ।। ੬।।

ਤ੍ਰਿਯੋ ਬਾਚ।। ਕੋਟਵਾਰ ਮੈਂ ਜਾਇ ਪੁਕਾਰਜੋ।। ਕਿਨੀ ਚੋਰ ਧਨ ਹਰਜੋ ਹਮਾਰਜੋ।।

**ਸਕਲ ਲੋਕ ਤਿਹ ਠਾਂ ਪਗ ਧਰਿਯੈ॥ ਹਮਰੋ ਕਛੁਕ ਨਜਾਇ ਬਿਚਰਿਯੈ॥ ੭॥**

ਕੋਤਵਾਲ ਪਾਸ ਜਾਕੇ ਉਸਨੇ ਪੁਕਾਰ ਕੀਤੀ ਕਿ ਕਿਸੇ ਨੇ ਸਾਡਾ ਧਨ ਚੁਰਾ ਲਿਆ ਹੈ। ਸਾਰੇ ਉਥੇ ਚਲੋ ਅਤੇ ਸਾਡੇ ਨਾਲ ਇਨਸਾਫ ਕਰੋ॥ ੭॥

**ਕਾਜੀ ਕੋਟਵਾਰ ਕੌ ਲਜਾਈ॥ ਸਭ ਲੋਗਨ ਕੋ ਸਾਂਧਿ ਦਿਖਾਈ॥**
**ਤਾਕੌਂ ਹੇਰਿ ਅਧਿਕ ਪਤਿ ਰੋਯੋ॥ ਚੋਰਨ ਮੋਰ ਸਕਲ ਧਨੁ ਖੋਯੋ॥ ੮॥**

ਉਹ ਕਾਜ਼ੀ ਅਤੇ ਕੋਤਵਾਲ ਸਭ ਨੂੰ ਲੈ ਆਈ ਅਤੇ ਉਨ੍ਹਾਂ ਨੂੰ ਸੰਨ੍ਹ ਵਿਖਾਈ। ਇਹ ਵੇਖਕੇ ਪਤੀ ਵੀ ਰੋ ਪਿਆ ਕਿ ਚੋਰਾਂ ਨੇ ਮੇਰਾ ਸਾਰਾ ਧਨ ਲੁਟ ਲਿਆ ਹੈ॥ ੮॥

**ਦੇਖਤ ਤਿਨੈ ਮੂੰਦ ਵਹ ਲਈ॥ ਰਹਨ ਤੈਸਿਯੈ ਅੰਤਰ ਦਈ॥**
**ਦਿਨ ਬੀਤਜੋ ਰਜਨੀ ਹ੍ਵੈ ਆਈ॥ ਤਿਸੀ ਪੈਂਡ ਹ੍ਵੈ ਆਪੁ ਸਿਧਾਈ॥ ੯॥**

ਲੋਕਾਂ ਨੂੰ ਵਖਾਕੇ ਉਸਨੇ ਸੰਨ੍ਹ ਬੰਦ ਕਰ ਦਿੱਤੀ ਪਰ ਅੰਦਰੋ ਉਸ ਤਰ੍ਹਾਂ ਹੀ ਰਹਿਣ ਦਿੱਤੀ। ਦਿਨ ਲੰਘਿਆ ਰਾਤ ਹੋਈ ਤਾਂ ਉਹ ਇਸਤਰੀ ਓਸੇ ਸੰਨ੍ਹ ਰਾਹੀਂ ਬਾਹਰ ਚਲੇ ਗਈ॥ ੯॥

**ਦੋਹਰਾ॥ ਕਾਜੀ ਔ ਕੁਟਵਾਰ ਪੈ ਨਿਜੁ ਪਤਿ ਸਾਂਧਿ ਦਿਖਾਇ॥**
**ਪ੍ਰਥਮੈ ਧਨੁ ਪਹੁਚਾਇਕੈ ਬਹੁਰ ਮਿਲੀ ਤਿਹ ਜਾਇ॥ ੧੦॥**

ਕਾਜ਼ੀ, ਕੋਤਵਾਲ ਅਤੇ ਆਪਣੇ ਪਤੀ ਨੂੰ ਸੰਨ੍ਹ ਵਿਖਾਕੇ ਅਤੇ ਧਨ ਪਹਿਲਾਂ ਹੀ ਬਾਹਰ ਪਹੁੰਚਾਕੇ ਉਹ ਆਪਣੇ ਯਾਰ ਨੂੰ ਜਾ ਮਿਲੀ॥ ੧੦॥

**ਚੌਪਈ॥ ਸਭ ਕੋਊ ਐਸੀ ਭਾਂਤਿ ਬਖਾਨੈ॥ ਨਜਾਇ ਨ ਭਯੋ ਤਾਹਿ ਕਰ ਮਾਨੈ॥**
**ਧਨੁ ਬਿਨੁ ਨਾਰਿ ਝਖਤ ਅਤਿ ਭਈ॥ ਹ੍ਵੈ ਜੋਗਨ ਬਨ ਮਾਂਝ ਸਿਧਈ॥ ੧੧॥ ੧॥**

ਸਾਰੇ ਲੋਕ ਇਹੋ ਕਹਿ ਰਹੇ ਸਨ ਕਿ ਪੂਰਨ ਇਨਸਾਫ ਨ ਮਿਲਣ ਕਰਕੇ ਇਹ ਇਸਤਰੀ ਪਾਗਲ ਹੋ ਗਈ ਸੀ, ਜਿਹੜੀ ਜੋਗਣ ਬਣ ਕੇ ਜੰਗਲਾਂ ਨੂੰ ਨਿਕਲ ਗਈ ਹੈ॥ ੧੧॥ ੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚਾਰ ਚਰਿਤ੍ਰ ਸਮਾਪਤਮ ਸਤੁ ਸੁਭਮ ਸੁਤ॥ ੧੦੪॥ ੧੯੪੪॥ ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ, ਇਕ ਸੌ ਚੌਥੀ ਕਥਾ ਸਮਾਪਤੂ॥ ੧੦੪॥ ੧੯੪੪॥ ਚਲਦਾ॥

# ਚਲਿੱਤਰ ਇਕ ਸੌ ਪੰਜਵਾਂ

## ਕਥਾ ਤਾਸ ਬੇਗ

ਚੌਪਈ।। ਅਲਿਮਰਦਾ ਕੌ ਸੁਤ ਇਕ ਰਹੈ।। ਤਾਸ ਬੇਗ ਨਾਮਾ ਜਗ ਕਹੈ।।
ਬਚਾ ਜੌਹਰੀ ਕੋ ਤਿਨ ਹੇਰਯੋ।। ਮਹਾਂ ਰੁਦ੍ਰ ਰਿਪੁ ਤਾਕੌ ਘੇਰਯੋ।। ੧।।

ਅਲੀਮਰਦ ਦਾ ਇਕ ਤਾਸ ਬੇਗ ਨਾਮੀਂ ਪੁੱਤਰ ਸੀ। ਇਕ ਦਿਨ ਉਸਨੇ ਇਕ ਜੌਹਰੀ ਦਾ ਬੱਚਾ ਵੇਖਿਆ ਤੇ ਉਸ ਬੱਚੇ ਤੇ ਆਸ਼ਕ ਹੋ ਗਿਆ।। ੧।।

ਤਾਕੇ ਦ੍ਵਾਰੇ ਦੇਖਨ ਜਾਵੈ।। ਰੂਪ ਨਿਹਾਰਿ ਹ੍ਰਿਦੈ ਸੁਖੁ ਪਾਵੈ।।
ਕੇਲ ਕਰੌਂ ਯਾਸੋ ਚਿਤ ਭਾਯੋ।। ਤੁਰਤੁ ਦੂਤ ਗ੍ਰਿਹ ਤਾਹਿ ਪਠਾਯੋ।। ੨।।

ਉਹ ਰੋਜ਼ ਉਸ ਬੱਚੇ ਨੂੰ ਵੇਖਣ ਲਈ ਉਨ੍ਹਾਂ ਦੇ ਦਰਵਾਜੇ ਤੇ ਜਾਂਦਾ ਸੀ ਅਤੇ ਉਸ ਦਾ ਰੂਪ ਵੇਖਕੇ ਹਿਰਦੇ ਵਿਚ ਸੁਖ ਪਾਉਂਦਾ ਸੀ। ਉਸ ਦਾ ਉਸ ਨਾਲ ਪ੍ਰੇਮ ਕਰਨ ਨੂੰ ਚਿੱਤ ਕਰਦਾ ਸੀ, ਇਸ ਲਈ ਇਕ ਦੂਤ ਉਸਨੂੰ ਲੈਣ ਵਾਸਤੇ ਭੇਜਿਆ।। ੨।।

ਦੂਤ ਅਨੇਕ ਉਪਚਾਰ ਬਨਾਵੈ।। ਮੋਹਨਰਾਇ ਹਾਥ ਨਹਿ ਆਵੈ।।
ਤਿਹ ਤਾਸੋ ਇਹ ਭਾਂਤਿ ਉਚਾਰਯੋ।। ਤਾਸਬੇਗ ਤਾਸੌ ਖਿਝਿ ਮਾਰਯੋ।। ੩।।

ਦੂਤ ਨੇ ਅਨੇਕਾਂ ਉਪਾਅ ਕੀਤੇ ਪਰ ਮੋਹਨਰਾਏ ਉਹਦੇ ਹੱਥ ਨ ਲੱਗਾ। ਦੂਤ ਨੇ ਜਦ ਬੇਗ ਨੂੰ ਕਿਹਾ ਕਿ ਲੜਕਾ ਹੱਥ ਨਹੀਂ ਆ ਰਿਹਾ ਤਾਂ ਬੇਗ ਨੇ ਦੂਤ ਨੂੰ ਮਾਰਿਆ।। ੩।।

ਚੋਟਨ ਲਗੇ ਦੂਤ ਰਿਸਿ ਭਰਯੋ।। ਮੂਰਖ ਜਾਨਿ ਜਤਨ ਤਿਹ ਕਰਯੋ।।
ਮੋਹਨ ਆਜੁ ਕਹਯੋ ਮੈ ਐਹੋ।। ਤਾਕੌ ਤਾਸਬੇਗ ਤੂੰ ਪੈਹੋ।। ੪।।

ਮਾਰ ਖਾਕੇ ਦੂਤ ਗੁੱਸੇ ਵਿਚ ਆ ਗਿਆ ਤੇ ਉਸਨੇ ਬੇਗ ਨੂੰ ਮੂਰਖ ਬਣਾਉਣ ਵਾਸਤੇ ਸੋਚਿਆ। ਉਸਨੇ ਕਿਹਾ ਕਿ ਮੋਹਨ ਨੇ ਆਖਿਆ ਹੈ ਕਿ ਅੱਜ ਉਹ ਆਇਗਾ।। ੪।

ਯਹ ਸੁਨਿ ਬੈਨ ਫੂਲਿ ਜੜ ਗਯੋ।। ਸਾਚ ਬਾਤ ਚੀਨਤ ਚਿਤ ਭਯੋ।।
ਲੋਗ ਉਠਾਇ ਪਾਨ ਮਦ ਕਰਿਯੋ।। ਮਾਨੁਖ ਹੁਤੋ ਜੋਨਿ ਪਸੁ ਪਰਿਯੋ।। ੫।।

ਇਹ ਗੱਲ ਸੁਣਕੇ ਮੂਰਖ ਫੁਲਾ ਨ ਸਮਾਇਆ ਅਤੇ ਉਸਨੇ ਇਹ ਸੱਚ ਮੰਨ ਲਿਆ। ਉਸਨੇ ਕਿਸੇ ਨੂੰ ਭੇਜ ਕੇ ਸ਼ਰਾਬ ਮੰਗਾਈ ਅਤੇ ਮੱਨੁਖ ਤੋਂ ਪਸ਼ੂ ਬਣ ਗਿਆ।। ੫।।

ਮੋ ਮਨ ਮੋਲ ਮੋਹਨਹਿਂ ਲਯੋ। ਤਬ ਤੇ ਮੈਂ ਚੇਰੋ ਹ੍ਵੈ ਗਯੋ।।

ਏਕ ਬਾਰ ਜੌ ਤਾਂਹਿ ਨਿਹਾਰੋ।। ਤਨੁ ਮਨੁ ਧਨ ਤਾਂ ਪੈਂ ਸਭ ਵਾਰੋ।। ੬।।

ਮੇਰਾ ਮਨ ਤਾਂ ਮੋਹਨ ਪਾਸ ਵਿੱਕ ਚੁੱਕਾ ਹੈ ਅਤੇ ਮੈਂ ਉਸ ਵੇਲੇ ਤੋਂ ਹੀ ਉਸਦਾ ਦਾਸ ਹੋ ਗਿਆ ਹਾਂ। ਜੇ ਮੈਂ ਤੈਨੂੰ ਇਕ ਵਾਰ ਹੀ ਵੇਖ ਲਵਾਂ ਤਾਂ ਤਨ ਮਨ ਧਨ ਸਾਰਾ ਵਾਰ ਦੇਵਾਂ।। ੬।।

ਬਿਨੁ ਸੁਧਿ ਭਏ ਦੂਤ ਤਿਹ ਚੀਨੋ।। ਅੰਡ ਫੋਰਿ ਆਸਨ ਪਰ ਦੀਨੋ।।
ਭੂਖਨ ਬਸਤ੍ਰ ਪਾਗ ਤਿਹ ਹਰੀ।। ਮੂਰਖ ਕੌ ਸੁਧਿ ਕਛੂ ਨਾ ਪਰੀ।। ੭।।

ਜਦ ਦੂਤ ਨੇ ਉਸਨੂੰ ਸ਼ਰਾਬ ਦੇ ਨਸ਼ੇ ਵਿਚ ਬੇਹੋਸ਼ ਵੇਖਿਆ ਤਾਂ ਉਸਦੇ ਬਿਸਤਰੇ ਉੱਤੇ ਇਕ ਆਂਡਾ ਭੰਨ ਦਿੱਤਾ। ਉਹਦੇ ਗਹਿਣੇ ਕਪੜੇ ਅਤੇ ਪਗ ਚੁਰਾ ਲਈ, ਉਸ ਮੂਰਖ ਨੂੰ ਕੁਝ ਪਤਾ ਨਾ ਲਗਾ।। ੭।।

ਮਦਰਾ ਕੀ ਅਤਿ ਭਈ ਖੁਮਾਰੀ।। ਪ੍ਰਾਤ ਲਗੇ ਜੜ੍ਹ ਬੁਧਿ ਨ ਸੰਭਾਰੀ।।
ਬੀਤੀ ਰੈਨਿ ਭਯੋ ਉਜਿਯਾਰੋ।। ਤਨ ਮਨ ਅਪਨੇ ਆਪ ਸੰਭਾਰੋ।। ੮।।

ਸ਼ਰਾਬ ਦੇ ਨਸ਼ੇ ਵਿਚ ਉਸਨੂੰ ਸਵੇਰ ਤਕ ਹੋਸ਼ ਨਾ ਆਈ। ਜਦ ਰਾਤ ਬੀਤਣ ਤੇ ਦਿਨ ਚੜ੍ਹਿਆ ਤਾਂ ਉਸਨੇ ਆਪਣੇ ਆਪ ਨੂੰ ਸੰਭਾਲਿਆ।। ੮।।

ਹਾਥ ਜਾਇ ਆਸਨ ਪਰ ਪਰਿਯੋ।। ਚੌਂਕਿ ਬਚਨ ਤਬ ਮੂੜ ਉਚਰਿਯੋ।।
ਨਿਕਟ ਆਪਨੋ ਦੂਤ ਬੁਲਾਯੋ।। ਤਿਨ ਕਹਿ ਭੇਦ ਸਕਲ ਸਮੁਝਾਯੋ।। ੯।।

ਜਦ ਉਸਦਾ ਹੱਥ ਬਿਸਤਰੇ ਤੇ ਪਿਆ ਤਾਂ ਮੂਰਖ ਚੌਂਕ ਕੇ ਬੁੜਬੜਾਇਆ। ਉਸਨੇ ਆਪਣੇ ਨੌਕਰ ਨੂੰ ਪਾਸ ਬੁਲਾਇਆ ਅਤੇ ਉਸਨੇ ਉਸਨੂੰ ਸਾਰਾ ਰਹਿਸ ਸਮਝਾਇਆ।। ੯।।

ਦੋਹਰਾ।। ਮੱਤ ਭਏ ਤੁਮ ਮਦ ਭਏ ਸਕਜੋ ਕਛੂ ਨਹਿ ਪਾਇ।।
ਮਮ ਪ੍ਰਸਾਦ ਤੁਮਰੇ ਸਦਨ ਆਯੋ ਮੋਹਨ ਰਾਇ।। ੧੦।।

ਤੁਸੀਂ ਤੇ ਸ਼ਰਾਬ ਦੇ ਨਸ਼ੇ ਵਿਚ ਗੁਟ ਸੀ, ਇਸਲਈ ਕੁਝ ਨਹੀਂ ਕਰ ਸਕੇ ਜਦ ਕਿ ਮੇਰੀ ਕਿਰਪਾ ਨਾਲ ਮੋਹਨ ਰਾਇ ਤੁਹਾਡੇ ਘਰ ਆਇਆ ਸੀ।। ੧੦।।

ਚੌਪਈ।। ਮੋਹਨ ਤੁਮ ਕੋ ਅਧਿਕ ਰਿਝਾਯੋ।। ਭਾਂਤਿ ਭਾਂਤਿ ਕਰਿ ਭਾਵ ਲਡਾਯੋ।।
ਤਬ ਤੁਮ ਕਛੁ ਸ਼ੰਕਾ ਨ ਬਿਚਾਰੀ।। ਭੂਖਨ ਬਸਤ੍ਰ ਪਾਗ ਦੈ ਡਾਰੀ।। ੧੧।।

ਮੋਹਨ ਨੇ ਕਈ ਪ੍ਰਕਾਰ ਦੇ ਲਾਡ ਪਿਆਰ ਨਾਲ ਤੁਹਾਨੂੰ ਬਹੁਤ ਖੁਸ਼ ਕੀਤਾ। ਤਦ ਤੁਸੀਂ ਕਿਸੇ ਸ਼ਕ ਤੋਂ ਬਗੈਰ ਆਪਣੇ ਗਹਿਣੇ, ਕਪੜੇ ਅਤੇ ਪਗ ਉਸਨੂੰ ਦੇ ਦਿੱਤੇ।। ੧੧।।

ਤਾਸੋ ਅਧਿਕ ਕੇਲ ਤੈਂ ਕੀਨੋ।। ਭਾਂਤਿ ਭਾਂਤਿ ਤਾਕੌ ਰਸ ਲੀਨੋ।।

**ਬੀਤੀ ਰੈਨਿ ਪ੍ਰਾਤ ਜਬ ਭਯੋ।। ਤਬ ਤੁਮ ਤਾਂਹਿ ਬਿਦਾ ਕਰਿ ਦਯੋ।। ੧੨।।**

ਉਸਨੇ ਤੁਹਾਡੇ ਨਾਲ ਬਹੁਤ ਪ੍ਰੇਮ ਕੀਤਾ ਅਤੇ ਤੁਸੀਂ ਕਈ ਪ੍ਰਕਾਰ ਦਾ ਰਸ ਮਾਣਿਆ। ਜਦੋਂ ਰਾਤ ਬੀਤ ਗਈ ਅਤੇ ਦਿਨ ਚੜ੍ਹ ਆਇਆ ਤਾਂ ਤੁਸੀਂ ਉਸਨੂੰ ਘਰ ਭੇਜ ਦਿੱਤਾ।। ੧੨।।

**ਤਬ ਤੇ ਅਧਿਕ ਮੱਤ ਹ੍ਵੈ ਸੋਯੋ।। ਪਰੇਂ ਪਰੇਂ ਆਧੋ ਦਿਨ ਖੋਯੋ।।**
**ਮਿਟਿ ਮਦ ਗਯੋ ਜਬੈ ਸੁਧ ਪਾਈ।। ਤਬ ਮੋਕੌ ਤੈਂ ਲਯੋ ਬੁਲਾਈ।।੧੩।।**

ਉਸ ਸਮੇਂ ਤੋਂ ਤੁਸੀਂ ਮਸਤ ਹੋ ਕੇ ਸੌਂ ਰਹੇ ਹੋ ਅਤੇ ਸੁਤਿਆਂ ਸੁਤਿਆਂ ਅੱਧਾ ਦਿਨ ਨਿਕਲ ਗਿਆ ਹੈ। ਹੁਣ ਨਸ਼ਾ ਉਤਰਿਆ ਹੈ ਤਾਂ ਮੈਨੂੰ ਬੁਲਾ ਲਿਆ ਹੈ।। ੧੩।।

**ਯਹ ਸੁਨਿ ਬਾਤ ਰੀਝਿ ਜੜ੍ਹ ਗਯੋ।। ਛੋਰਿ ਭੰਡਾਰ ਅਧਿਕ ਧਨੁ ਦਯੋ।।**
**ਭੇਦ ਅਭੇਦ ਕਛੂ ਨੈਕੁ ਨ ਕੀਨੋ।। ਲੂਟਯੋ ਹੁਤੋ ਲੂਟਿ ਧਨੁ ਲੀਨੋ।। ੧੪।।**

ਇਹ ਗਲ ਸੁਣ ਕੇ ਮੂਰਖ ਬਹੁਤ ਖੁਸ਼ ਹੋਇਆ ਅਤੇ ਆਪਣੇ ਭੰਡਾਰ ਵਿਚੋਂ ਕਾਫੀ ਧਨ ਉਸਨੂੰ ਦਿੱਤਾ। ਉਸਨੇ ਕੋਈ ਭੇਦ ਅਭੇਦ ਨਹੀਂ ਜਾਣਿਆ ਤੇ ਲੁਟਿਆ ਹੋਇਆ ਧਨ ਲੁਟ ਲਿਆ।। ੧੪।।

**ਯਹ ਚਰਿਤ੍ਰ ਵਹ ਨਿੱਤਿ ਬਨਾਵੈ।। ਮਦਰੋ ਪਜਾਇ ਅਧਿਕ ਤਿਹ ਸ੍ਵਾਵੈ।।**
**ਸੁਧਿ ਬਿਨੁ ਭਯੋ ਤਾਂਹਿ ਜਬ ਜਾਨੈ।। ਲੇਤ ਉਤਾਰਿ ਜੁ ਕਛੁ ਮਨੁ ਮਾਨੈ।। ੧੫।।**

ਇਹ ਚਲਿੱਤਰ ਉਹ ਰੋਜ਼ ਖੇਡਦਾ ਸੀ, ਜ਼ਿਆਦਾ ਸ਼ਰਾਬ ਪਿਆ ਕੇ ਉਸਨੂੰ ਸੁਆ ਦਿੰਦਾ ਸੀ। ਜਦ ਉਹ ਸਮਝ ਜਾਂਦਾ ਕਿ ਬੇਗ ਹੁਣ ਸੌਂ ਗਿਆ ਹੈ, ਤਾਂ ਜੋ ਜੀਅ ਕਰਦਾ, ਉਸਦੇ ਗਲੋਂ ਲਾਹ ਲੈਂਦਾ।। ੧੫।।

**ਦੋਹਰਾ।। ਐਸੇ ਕਰੈ ਚਰਿੱਤ੍ਰ ਵਹੁ ਸਕੈ ਮੂੜ ਨਹਿ ਪਾਇ।।**
**ਮਦਰੋ ਅਧਿਕ ਪਿਵਾਇਕੈ ਮੂੰਡ ਮੂੰਡ ਲੈ ਜਾਇ।। ੧੬।। ੧।।**

ਮੂਰਖ ਬੇਗ ਆਪਣੇ ਨੌਕਰ ਦੇ ਇਸ ਚਲਿੱਤਰ ਦੇ ਭੇਤ ਨੂੰ ਨਹੀਂ ਸਮਝ ਰਿਹਾ ਸੀ ਅਤੇ ਉਹ ਰੋਜ਼ ਉਸਨੂੰ ਜ਼ਿਆਦਾ ਸ਼ਰਾਬ ਪਿਆ ਕੇ ਮੁੰਨ ਮੁੰਨ ਕੇ ਉਸਦਾ ਸਾਰਾ ਧਨ ਲਈ ਜਾ ਰਿਹਾ ਸੀ।। ੧੬।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿੱਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਾਂਚ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੧੦੫।। ੧੯੬੦।। ਅਫਜੂੰ।।

ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਪੰਜਵੀਂ ਕਥਾ ਸਮਾਪਤੁ।। ੧੦੫।। ੧੯੬੦।। ਚਲਦਾ।।

# ਚਲਿੱਤਰ ਇਕ ਸੌ ਛੇਵਾਂ

## ਕਥਾ ਚਾਰ ਠਗ

ਚੌਪਈ।। ਚਾਰ ਯਾਰ ਮਿਲਿ ਮਤਾ ਪਕਾਯੋ।। ਹਮ ਕੌ ਭੂਖਿ ਅਧਿਕ ਸੰਤਾਯੋ।।
ਤਾਤੇ ਜਤਨ ਕਛੂ ਅਬ ਕਰਿਯੈ।। ਬਕਰਾ ਯਾ ਮੂਰਖ ਕੋ ਹਰਿਯੈ।। ੧।।

ਚਾਰ ਮਿੱਤਰਾਂ ਨੇ ਮਿਲਕੇ ਸਲਾਹ ਕੀਤੀ ਕਿ ਸਾਨੂੰ ਭੁਖ ਬਹੁਤ ਤੰਗ ਕਰ ਰਹੀ ਏ, ਸਾਨੂੰ ਕੁਝ ਕਰਨਾ ਚਾਹੀਦਾ ਹੈ ਤੇ ਇਸ ਆ ਰਹੇ ਮੂਰਖ, ਜਿਹੜਾ ਮੋਢੇ ਤੇ ਬਕਰਾ ਚੁਕੀ ਆਉਂਦਾ ਹੈ, ਦਾ ਬੱਕਰਾ ਚੁਰਾ ਲੈਣਾ ਚਾਹੀਦਾ ਹੈ।। ੧।।

ਕੋਸ ਕੋਸ ਲਗਿ ਠਾਢੇ ਭਏ।। ਮਨ ਮੈ ਇਹੈ ਬਿਚਾਰਤ ਭਏ।।
ਵਹ ਜਾਕੇ ਆਗੇ ਹ੍ਵੈ ਆਯੋ।। ਤਿਨ ਤਾਸੋ ਇਹ ਭਾਂਤਿ ਸੁਨਾਯੋ।। ੨।।

ਉਹ ਸਾਰੇ ਜਾਣੇ ਇਕ ਕੋਹ ਦੇ ਫਾਸਲੇ ਤੇ ਖੜੇ ਹੋ ਗਏ ਅਤੇ ਸਾਰਿਆਂ ਨੇ ਇਹ ਫੈਸਲਾ ਕਰ ਲਿਆ ਕਿ ਇਹ ਮੂਰਖ ਜਿਸਦੇ ਵੀ ਸਾਹਮਣੇ ਦੀ ਲੰਘੇ, ਉਹ ਇਸ ਤਰ੍ਹਾਂ ਕਹੇ।। ੨।।

ਕਹਾਂ ਸੁ ਏਹਿ ਕਾਂਧੇ ਪੈ ਲਯੋ।। ਕਾ ਤੋਰੀ ਮਤਿ ਕੋ ਹ੍ਵੈ ਗਯੋ।।
ਯਾਕੋ ਪਟਕਿ ਧਰਨਿ ਪਰ ਮਾਰੋ।। ਸੁਖ ਸੇਤੀ ਨਿਜ ਧਾਮ ਸਿਧਾਰੋ।। ੩।।

(ਦ. ਗ੍ਰੰਥ ਪੰਨਾ ੯੫੪)

ਇਹ ਮੋਢੇ ਤੇ ਕੀ ਚੁਕਿਆ ਹੈ ਤੇਰੀ ਮੱਤ ਤੇ ਨਹੀਂ ਮਾਰੀ ਗਈ। ਇਸਨੂੰ ਧਰਤੀ ਤੇ ਪਟਕਾ ਕੇ ਮਾਰ ਅਤੇ ਸੁਖੀ ਸੁਖੀ ਘਰ ਜਾ।। ੩।।

ਦੋਹਰਾ।। ਭਲੌ ਮਨੁੱਖ ਪਛਾਨਿ ਕੈ ਤੌ ਹਮ ਭਾਖਤ ਤੋਹਿ।।
ਕੂਕਰ ਤੈ ਕਾਂਧੈ ਲਯੋ ਲਾਜ ਲਗਤ ਹੈ ਮੋਹਿ।। ੪।।

ਅਸੀਂ ਤੈਨੂੰ ਭਲਾ ਆਦਮੀ ਜਾਣ ਕੇ ਇਹ ਕਹਿ ਰਹੇ ਹਾਂ, ਤੂੰ ਮੋਢੇ ਉਤੇ ਕੁੱਤਾ ਚੁਕਿਆ ਹੈ, ਸਾਨੂੰ ਇਸ ਦੀ ਬੜੀ ਸ਼ਰਮ ਆਉਂਦੀ ਹੈ।। ੪।।

ਚੌਪਈ।। ਚਾਰਿ ਕੋਸ ਮੂਰਖ ਜਬ ਆਯੋ।। ਚਹੂੰਅਨ ਯੌ ਬਚ ਭਾਖਿ ਸੁਨਾਯੋ।।
ਸਾਚੁ ਸਮੁਝਿ ਲਾਜਤ ਚਿਤ ਭਯੋ।। ਬਕਰਾ ਸ੍ਵਾਨਿ ਜਾਨਿ ਤਜਿ ਦਯੋ।। ੫।।

ਜਦ ਉਹ ਮੂਰਖ ਚਾਰ ਕੋਹ ਚਲਦਾ ਆਇਆ ਤਾਂ ਚਾਰਾਂ ਵਿਅਕਤੀਆਂ ਨੇ ਉਸਨੂੰ ਇਹੋ ਕੁਝ ਕਿਹਾ। ਉਹ ਉਨ੍ਹਾਂ ਦੀ ਗਲ ਨੂੰ ਮੰਨ ਗਿਆ ਅਤੇ ਦਿਲ ਵਿਚ ਕੁਝ ਸ਼ਰਮ ਅਨੁਭਵ ਕੀਤੀ

ਅਤੇ ਬਕਰੇ ਨੂੰ ਕੁੱਤਾ ਸਮਝ ਕੇ ਸੁੱਟ ਦਿੱਤਾ।। ੫।।

**ਦੋਹਰਾ।। ਤਿਨ ਚਾਰੌ ਗਹਿ ਤਿਹ ਲਯੋ ਭਖਿਯੋ ਤਾਕਹ ਜਾਇ।।**
**ਅਜਿ ਤਜ ਭਜਿ ਜੜਿ ਘਰ ਗਯੋ ਛਲ ਨਹਿ ਲਖਯੋ ਬਨਾਇ।। ੬।। ੧।।**

ਉਨ੍ਹਾਂ ਚੌਹਾਂ ਵਿਅਕਤੀਆਂ ਨੇ ਬੱਕਰੇ ਨੂੰ ਫੜ ਲਿਆ ਅਤੇ ਘਰ ਜਾ ਕੇ ਰਿੰਨ੍ਹ ਕੇ ਖਾ ਗਏ। ਉਹ ਮੂਰਖ ਬਕਰਾ ਛੱਡ ਗਿਆ ਅਤੇ ਉਨ੍ਹਾਂ ਦੇ ਚਲਿੱਤਰ ਨੂੰ ਨਾ ਸਮਝ ਸਕਿਆ।। ੬।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਟਿ ਚਰਿਤ੍ਰ ਸਮਾਪਤਮੁ ਸਤੁ ਸੁਭਮ ਸਤੁ।। ੧੦੬।। ੧੯੯੯।। ਅਫਜੂੰ।।

ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਛੇਵੀਂ ਕਥਾ ਸਮਾਪਤ।। ੧੦੬।। ੧੯੯੯।। ਚਲਦਾ।।

## ਚਲਿੱਤਰ ਇਕ ਸੌ ਸਤਵਾਂ
## ਕਥਾ ਮੈਨ ਕੌਰ

**ਚੌਪਈ।। ਜੋਧਨ ਦੇਵ ਜਾਟ ਇਕ ਰਹੈ।। ਮੈਨ ਕੁਅਰਿ ਤਿਹ ਤ੍ਰਿਯ ਜਗ ਅਹੈ।।**
**ਜੋਧਨ ਦੇਵ ਸੋਇ ਜਬ ਜਾਵੈ।। ਜਾਰ ਤੀਰ ਤਬ ਤ੍ਰਿਯਾ ਸਿਧਾਵੈ।। ੧।।**

ਇਕ ਜੋਧਨ ਦੇਵ ਨਾਮ ਦਾ ਜਟ ਰਹਿੰਦਾ ਸੀ, ਉਸਦੀ ਇਸਤਰੀ ਦਾ ਨਾਂ ਮੈਨ ਕੌਰ ਸੀ।। ਜੋਧਨ ਦੇਵ ਜਦ ਸੌਂ ਜਾਂਦਾ ਸੀ, ਤਾਂ ਉਹ ਇਸਤਰੀ ਆਪਣੇ ਪ੍ਰੇਮੀ ਦੇ ਪਾਸ ਚਲੀ ਜਾਂਦੀ ਸੀ।। ੧।।

**ਜਬ ਸੋਯੋ ਜੋਧਨ ਬਡਭਾਗੀ।। ਤਬਹੀ ਮੈਨ ਕੁਅਰਿ ਕੀ ਜਾਗੀ।।**
**ਪਤਿ ਕੌ ਛੋਰਿ ਜਾਰ ਪੈ ਗਈ।। ਲਾਗੀ ਸਾਂਧਿ ਦ੍ਰਿਸ਼ਟਿ ਪਰ ਗਈ।। ੨।।**

ਜਦ ਵਡੇ ਭਾਗ ਵਾਲਾ ਜੋਧਨ ਸੌਂ ਗਿਆ ਤਾਂ ਮੈਨ ਕੌਰ ਜਾਗ ਪਈ। ਪਤੀ ਨੂੰ ਛੱਡ ਕੇ ਉਹ ਪ੍ਰੇਮੀ ਪਾਸ ਚਲੇ ਗਈ। ਜਦ ਵਾਪਿਸ ਆਈ ਤਾਂ ਉਸਦੀ ਨਜ਼ਰ ਸੰਨ੍ਹ ਤੇ ਪੈ ਗਈ।। ੨।।

**ਤਬ ਗ੍ਰਿਹਿ ਪਲਟਿ ਬਹੁਰਿ ਵਹੁ ਆਈ।। ਜੋਧਨ ਦੇਵਹਿ ਦਯੋ ਜਗਾਈ।।**
**ਤੇਰੀ ਮੱਤਿ ਕੌਨ ਕਹੁ ਹਰੀ।। ਲਾਗੀ ਸੰਧਿ ਦ੍ਰਿਸ਼ਟਿ ਨਹਿ ਪਰੀ।। ੩।।**

ਘਰ ਆ ਕੇ ਉਸਨੇ ਜੋਧਨ ਦੇਵ ਨੂੰ ਜਗਾ ਦਿੱਤਾ ਅਤੇ ਕਿਹਾ, "ਤੇਰੀ ਮਤ ਕਿਉਂ ਮਾਰੀ ਗਈ ਹੈ, ਘਰ ਵਿਚ ਸੰਨ੍ਹ ਲਗੀ ਹੋਈ ਵਿਖਾਈ ਨਹੀਂ ਦਿੰਦੀ"।। ੩।।

**ਜੋਧਨ ਜਗਤ ਲੋਗ ਸਭ ਜਾਗੇ।। ਗ੍ਰਿਹਿ ਤੇ ਨਿਕਸਿ ਚੋਰ ਤਬ ਭਾਗੇ।।**

****************************************************************
ਕੇਤੇ ਹਨੇ ਬਾਂਧਿ ਕਈ ਲਏ।। ਕੇਤੇ ਤ੍ਰਸਤ ਭਾਜਿਕੈ ਗਏ।। ੪।।

ਜੋਧਨ ਦੇਵ ਦੇ ਜਾਗਣ ਨਾਲ ਸਾਰੇ ਮਹੱਲੇ ਦੇ ਲੋਕ ਵੀ ਜਾਗ ਪਏ ਅਤੇ ਚੋਰ ਘਰ ਵਿਚੋਂ ਨਿਕਲ ਕੇ ਭੱਜ ਪਏ। ਕਈਆਂ ਨੂੰ ਉਥੇ ਹੀ ਮਾਰ ਦਿੱਤਾ। ਕਈਆਂ ਨੂੰ ਬੰਨ ਲਿਆ ਅਤੇ ਕਈ ਡਰਦੇ ਭੱਜ ਗਏ।। ੪।।

ਜੋਧਨ ਦੇਵ ਪ੍ਰਫੁੱਲਿਤ ਭਯੋ।। ਮੇਰੌ ਧਾਮ ਰਾਖਿ ਇਹ ਲਯੋ।।
ਤ੍ਰਿਯ ਕੀ ਅਧਿਕ ਬਡਾਈ ਕਰੀ।। ਜੜ੍ਹ ਕੌ ਕਛੂ ਖਬਰ ਨਹਿੰ ਪਰੀ।। ੫।।

ਜੋਧਨ ਦੇਵ ਬਹੁਤ ਖੁਸ਼ ਹੋ ਗਿਆ ਕਿ ਮੇਰੀ ਇਸਤਰੀ ਨੇ ਮੇਰਾ ਘਰ ਬਚਾ ਲਿਆ ਹੈ। ਉਸਨੇ ਉਸਦੀ ਬਹੁਤ ਵਡਿਆਈ ਕੀਤੀ, ਪਰ ਮੂਰਖ ਅਸਲ ਭੇਦ ਨੂੰ ਨਹੀ ਜਾਣਦਾ ਸੀ।। ੫।।

ਧਾਮ ਉਬਾਰਯੋ ਆਪਨੋ ਕੀਨੋ ਚੋਰ ਖੁਆਰੁ।।
ਮੀਤ ਜਗਾਯੋ ਆਨਿਕੈ ਧੰਨਿ ਸੁ ਮੈਨ ਕੁਆਰਿ।। ੬।। ੧।।

ਆਪਣਾ ਘਰ ਬਚਾਇਆ, ਚੋਰਾਂ ਨੂੰ ਕੁਟਿਆ, ਆਪਣੇ ਮਿੱਤਰ ਨੂੰ ਜਗਾਇਆ, ਇਹ ਸਭ ਕਾਰਜ ਕਰਨ ਵਾਲੀ ਮੈਨ ਕੌਰ ਧੰਨ ਹੈ।। ੬।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਾਤ ਚਰਿਤ੍ਰ ਸਮਾਪਤ ਸਤੁ ਸੁਭਮ ਸਤੁ।। ੧੦੭।। ੧੯੭੨।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਸੱਤਵੀਂ ਕਥਾ ਸਮਾਪਤ।। ੧੦੭।। ੧੯੭੨।। ਚਲਦਾ।।

## ਚਲਿੱਤਰ ਇਕ ਸੌ ਅਠਵਾਂ

## ਕਥਾ ਸੱਸੀ ਪੁੰਨੂ

ਦੋਹਰਾ।। ਏਕ ਦਿਵਸ ਸ੍ਰੀ ਕਪਿਲ ਮੁਨਿ ਇਕ ਠਾਂ ਕਿਯੋ ਪਯਾਨ।।
ਹੇਰਿ ਅਪਸਰਾ ਬਸਿ ਭਯੋ ਸੋ ਤੁਮ ਸੁਨਹੁ ਸੁਜਾਨ।। ੧।।

ਇਕ ਦਿਨ ਕਪਿਲ ਮੁਨੀ ਕਿਸੇ ਥਾਂ ਜਾਣ ਤੇ ਇਕ ਅਪੱਸਰਾ ਨੂੰ ਵੇਖ ਕੇ ਉਸਦੇ ਵੱਸ ਵਿਚ ਹੋ ਗਏ। ਇਹ ਸਾਰੀ ਕਥਾ ਤੁਹਾਨੂੰ ਮੈਂ ਸੁਣਾਉਂਦਾ ਹਾਂ।। ੧।।

ਰੰਭਾ ਨਾਮਾ ਅਪਸਰਾ ਤਾਕੇ ਰੂਪ ਨਿਹਾਰਿ।।
ਮੁਨਿ ਕੋ ਗਿਰਯੋ ਤੁਰਤੁ ਹੀ ਬੀਰਜ ਭੂਮਿ ਮਝਾਰ।। ੨।।

ਰੰਭਾ ਨਾਮੀਂ ਅਪੱਸਰਾ ਦੇ ਰੂਪ ਨੂੰ ਵੇਖਕੇ ਮੁਨੀ ਦਾ ਤੁਰੰਤ ਹੀ ਵੀਰਜਪਾਤ ਹੋ ਗਿਆ।। ੨।।

ਗਿਰਯੋ ਰੇਤਿ ਮੁਨਿ ਕੇ ਜਬੈ ਰੰਭਾ ਰਹਯੋ ਅਧਾਨ॥
ਡਾਰਿ ਸਿੰਧੁ ਸਰਿਤਾ ਤਿਸੈ ਸੁਰ ਪੁਰ ਕਿਯੋ ਪਯਾਨ॥ ੩॥

ਰੰਭਾ ਨੇ ਵੀਰਜ ਸੰਭਾਲ ਲਿਆ ਤੇ ਉਸਤੋਂ ਇਕ ਕੰਨਿਆ ਪੈਦਾ ਹੋਈ, ਜਿਸਨੂੰ ਉਹ ਸਿੰਧ ਦਰਿਆ ਵਿਚ ਬਹਾ ਕੇ ਆਪ ਸਵਰਗ ਲੋਕ ਵਿਚ ਚਲੇ ਗਈ॥ ੩॥

ਚੌਪਈ॥ ਬਹਤ ਬਹਤ ਕੰਨਜਾ ਤਹ ਆਈ॥ ਆਗੇ ਜਹਾਂ ਸਿੰਧ ਕੋ ਰਾਈ॥
ਬ੍ਰਹਮਦੱਤ ਸੋ ਨੈਨ ਨਿਹਾਰੀ॥ ਤਹ ਕੇ ਕਾਢਿ ਸੁਤਾ ਕਰਿ ਪਾਰੀ॥ ੪॥

ਬਹਿੰਦੀ ਬਹਿੰਦੀ ਉਹ ਓਥੇ ਆ ਗਈ, ਜਿਥੇ ਸਿੰਧ ਦਾ ਰਾਜਾ ਬ੍ਰਹਮਦੱਤ ਰਹਿੰਦਾ ਸੀ। ਉਸਨੇ ਕੰਨਿਆ ਨੂੰ ਬਾਹਰ ਕੱਢਿਆ ਤੇ ਧੀ ਬਣਾ ਕੇ ਪਾਲੀ॥ ੪॥

ਸਸਿਯਾ ਸੰਖਜਾ ਤਾਕੀ ਧਰੀ॥ ਭਾਂਤਿ ਭਾਂਤਿ ਸੌਂ ਸੇਵਾ ਕਰੀ॥
ਜਬ ਜੋਬਨ ਤਾਕੇ ਹ੍ਵੈ ਆਯੋ॥ ਤਬ ਰਾਜੈ ਇਹ ਮੰਤ੍ਰ ਪਕਾਯੋ॥ ੫॥

ਉਸਦਾ ਨਾਂ ਸੱਸੀ ਰਖਿਆ ਅਤੇ ਹਰ ਢੰਗ ਹਰ ਪ੍ਰਕਾਰ ਉਸਦੀ ਬਹੁਤ ਸੇਵਾ ਕੀਤੀ। ਜਦ ਉਹ ਵੱਡੀ ਹੋ ਗਈ ਤਾਂ ਰਾਜੇ ਨੇ ਕੁਝ ਸੋਚਿਆ ਵਿਚਾਰਿਆ॥ ੫॥

ਪੁੰਨੂ ਪਾਤਿਸ਼ਾਹ ਕੌ ਚੀਨੋ॥ ਪਠੈ ਦੂਤ ਤਾਕੋ ਇਕ ਦੀਨੋ॥
ਪੁੰਨੂ ਬਚਨ ਸੁਨਤ ਤਹ ਆਯੋ॥ ਗਾਵ ਬਜਾਹ ਕੋ ਬਿੰਟਤ ਬਨਾਯੋ॥ ੬॥

ਰਾਜਾ ਪੁੰਨੂ ਨੂੰ ਉਸਨੇ ਯੋਗ ਵਰ ਸਮਝਕੇ ਦੂਤ ਭੇਜ ਕੇ ਬੁਲਾ ਲਿਆ। ਪੁੰਨੂ ਉਸਦਾ ਸੁਨੇਹਾ ਸੁਣ ਕੇ ਝਟ ਆ ਗਿਆ ਕਿ ਰਾਜਾ ਨੇ ਉਸਨੂੰ ਲੜਕੀ ਦੇ ਵਿਆਹ ਦਾ ਸੱਦਾ ਦਿੱਤਾ ਹੈ॥ ੬॥

ਦੋਹਰਾ॥ ਮ੍ਰਿਗੀਅਹਿ ਤੇ ਜਾਕੇ ਸਰਸ ਨੈਨ ਬਿਰਾਜਤ ਸਜਾਮ॥
ਜੀਤਿ ਲਈ ਸਸਿ ਕੀ ਕਲਾ ਯਾਤੇ ਸਸਿਯਾ ਨਾਮ॥ ੭॥

ਸੱਸੀ ਦੇ ਕਾਲੇ ਨੇਤਰ ਮ੍ਰਿਗ ਦੇ ਨੈਣਾਂ ਵਾਂਗ ਚਮਕ ਰਹੇ ਸਨ। ਉਸ ਨੇ ਸੱਸੀ ਦੀਆਂ ਕਲਾਵਾਂ ਨੂੰ ਵੀ ਮਾਤ ਪਾ ਦਿੱਤੀ ਸੀ ਇਸ ਲਈ ਹੀ ਨਾਂ ਸੱਸੀਕਲਾ ਰਖਿਆ ਗਿਆ॥ ੭॥

ਚੌਪਈ॥ ਪੁਰ ਕੇ ਲੋਕ ਸਕਲ ਮਿਲਿ ਆਏ॥ ਭਾਂਤਿ ਭਾਂਤਿ ਬਾਦਿਤ੍ਰ ਬਜਾਏ॥
ਮਿਲਿ ਮਿਲਿ ਗੀਤ ਸਭੈ ਸ਼ੁਭ ਗਾਵਹਿ॥ ਸਸਿਯਹਿ ਹੇਰਿ ਸਭੈ ਬਲਿ ਜਾਵਹਿ॥ ੮॥

ਨਗਰ ਦੇ ਸਾਰੇ ਲੋਕ ਵੱਖ ਵੱਖ ਕਿਸਮ ਦੇ ਵਾਜੇ ਵਜਾਉਂਦੇ ਓਥੇ ਆ ਗਏ। ਸਾਰੇ ਮਿਲਕੇ ਮੰਗਲ ਗੀਤ ਗਾ ਰਹੇ ਸਨ ਅਤੇ ਸੱਸੀ ਨੂੰ ਵੇਖਕੇ ਬਲਿਹਾਰ ਜਾ ਰਹੇ ਸਨ॥ ੮॥

ਦੋਹਰਾ।। ਨਾਦ ਨਫੀਰੀ ਕਾਨ੍ਰੇ ਦੁੰਦਭਿ ਬਜੇ ਅਨੇਕ।।
ਤਰੁਨਿ ਬ੍ਰਿਧਿ ਬਾਲਾ ਜਿਤੀ ਗ੍ਰਿਹਿ ਮਹਿ ਰਹੀ ਨ ਏਕ।। ੯।।

ਨਾਦ, ਨਫੀਰੀ, ਕਾਨੜੇ ਅਤੇ ਅਨੇਕਾਂ ਦੁਦੰਬੀਆਂ ਵੱਜਣ ਲਗੀਆਂ। ਕੋਈ ਵੀ ਔਰਤ, ਬੱਚਾ, ਬੁੱਢਾ ਆਪਣੇ ਘਰ ਵਿਚ ਨਹੀਂ ਰਿਹਾ। ਸਾਰੇ ਉਸਨੂੰ ਵੇਖਣ ਵਾਸਤੇ ਆ ਗਏ ਸਨ।। ੯।।

ਚੌਪਈ।। ਅਬਲਾ ਧਾਮ ਕੋਊ ਨਾਹੀਂ।। ਹੇਰਿ ਰੂਪ ਦੁਹੂੰਅਨ ਬਲਿ ਜਾਹੀਂ।।
ਇਹ ਭੀਤਰ ਪੁੰਨੂ ਕਹੁ ਕੋਹੈ।। ਸਬਜ਼ ਧਨੁਖ ਜਾਕੇ ਕਰ ਸੋਹੈ।। ੧੦।।

ਕੋਈ ਵੀ ਇਸਤਰੀ ਘਰ ਵਿਚ ਨਹੀਂ ਰਹੀ। ਸਾਰੀਆਂ ਉਸਦੀ ਸੁੰਦਰਤਾ ਵੇਖ ਨਿਛਾਵਰ ਹੋ ਰਹੀਆਂ ਸਨ। ਇਨ੍ਹਾਂ ਸਭ ਵਿਚ ਪੁੰਨੂ ਉਹ ਹੈ, ਜਿਸ ਪਾਸ ਹਰਾ ਧਨੁਸ਼ ਸ਼ੋਭ ਰਿਹਾ ਹੈ।। ੧੦।।

ਸਵੈਯਾ।। ਢੋਲ ਮ੍ਰਿਦੰਗ ਬਜੇ ਸਭ ਹੀ ਘਰ ਯੌ ਪੁਰ ਆਜੁ ਕੁਲਾਹਲ ਭਾਰੀ।।
ਗਾਵਤ ਗੀਤ ਬਜਾਵਤ ਤਾਲ ਦਿਵਾਵਤ ਆਵਤਿ ਨਾਗਰਿ ਗਾਰੀ।।
ਭੇਰ ਹਜਾਰ ਬਜੀ ਇਕ ਬਾਰ ਮਹਾਂ ਛਬਿਯਾਰ ਹਸੈਂ ਮਿਲਿ ਨਾਰੀ।।
ਦੇਹਿ ਅਸੀਸ ਕਹੇਂ ਜਗਦੀਸ ਇਹ ਜੋਰੀ ਜਿਯੋ ਜੁਗ ਚਾਰਿ ਤਿਹਾਰੀ।। ੧੧।।

ਢੋਲ-ਮ੍ਰਦੰਗ ਵੱਜ ਰਹੇ ਸਨ ਅਤੇ ਸ਼ਹਰਿ ਵਿਚ ਬੜੀ ਚਹਿਲ ਪਹਿਲ ਸੀ। ਗੀਤ ਗਾਉਂਦੇ, ਤਾਲੀਆਂ ਵਜਾਉਂਦੇ ਨਗਰ ਵਾਸੀ ਆ ਰਹੇ ਸਨ। ਹਜਾਰਾਂ ਭੇਰੀਆਂ ਇੱਕਠੀਆਂ ਵਜ ਉਠੀਆਂ ਸਨ ਅਤੇ ਸੁੰਦਰ ਛਬੀਲੀਆਂ ਇਸਤਰੀਆਂ ਹੱਸ ਰਹੀਆਂ ਸਨ। ਸਾਰੀਆਂ ਅਸ਼ੀਰਵਾਦ ਦੇ ਰਹੀਆਂ ਸਨ ਅਤੇ ਪ੍ਰਭੂ ਪਾਸ ਬੇਨਤੀਆਂ ਕਰ ਰਹੀਆਂ ਸਨ ਕਿ ਹੇ ਪ੍ਰਭੂ! ਇਹ ਜੋੜੀ ਚਾਰੇ ਜੁਗ ਜੀਉਂਦੀ ਰਹੇ।। ੧੧।।

ਰੂਪ ਅਪਾਰ ਲਖੈਂ ਨ੍ਰਿਪ ਕੋ ਪੁਰਬਾਸਿਨ ਕੌ ਉਪਜਯੋ ਸੁਖ ਭਾਰੋ।।
ਭੀਰ ਭਈ ਨਰ ਨਾਰਿਨ ਕੀ ਸਭਹੂੰ ਸਭ ਸ਼ੋਕ ਬਿਦਾ ਕਰਿ ਡਾਰੋ।।
ਪੂਰਨ ਪੁੰਨਯ ਪ੍ਰਤਾਪ ਤੇ ਆਜੁ ਮਿਲਯੋ ਮਨ ਭਾਵਤ ਮੀਤ ਪਿਯਾਰੋ।।
ਆਵਤ ਜਾਂਹਿ ਕਹੈ ਮਨ ਮਾਹਿ ਸੁ ਬਾਲ ਜੀਓ ਪਤ ਲਾਲ ਤਿਹਾਰੋ।। ੧੨।।

ਰਾਜੇ ਦੀ ਸੁੰਦਰਤਾ ਵੇਖ ਕੇ ਨਗਰਵਾਸੀ ਖੁਸ਼ ਹੋ ਗਏ। ਨਰ ਨਾਰੀਆਂ ਦੀ ਭੀੜ ਲੱਗ ਗਈ ਅਤੇ ਸਾਰੇ ਆਪਣੇ ਦੁਖ ਭੁਲ ਗਏ। ਉਨ੍ਹਾਂ ਨੂੰ ਅੱਜ ਹੀ ਵੱਡੇ ਭਾਗਾਂ ਕਰਕੇ ਪ੍ਰੀਤਮ ਮਿਲਿਆ ਸੀ। ਸਾਰੇ ਆਉਂਦੇ ਜਾਂਦੇ ਕਹਿ ਰਹੇ ਸਨ ਕਿ ਹੇ ਬਾਲਕਾ ਤੇਰਾ ਪਤੀ ਸਦਾ ਜੀਉਂਦਾ ਰਹੇ।। ੧੨।।

ਕੇਸਰਿ ਅੰਗ ਬਰਾਤਿਨ ਕੇ ਛਿਰਕੇ ਮਿਲਿ ਬਾਲ ਸੁ ਆਨੰਦ ਜੀਕੇ।।

ਛੈਲਨਿ ਛੈਲ ਛਕੇ ਚਹੂੰ ਓਰਨ ਗਾਵਤ ਗੀਤ ਸੁਹਾਵਤ ਨੀਕੇ।।
ਰਾਜ ਕੋ ਰੂਪ ਲਖੇ ਅਤਿ ਹੀ ਗਨ ਰਾਜਨ ਕੇ ਸਭ ਲਾਗਤ ਫੀਕੇ।।
ਯੌ ਮੁਸਕਾਹਿ ਕਹੈ ਮਨ ਮਾਂਹਿ ਸਭੈ ਬਲਿ ਜਾਹਿ ਪਿਯਾਰੀ ਕੇ ਪੀਕੇ।। ੧੩।।

ਕੁੜੀਆਂ ਨੇ ਖੁਸ਼ੀ ਵਿਚ ਆ ਕੇ ਬਰਾਤੀਆਂ ਤੇ ਕੇਸਰ ਛਿੜਕਿਆ। ਇਸਤਰੀ ਮਰਦ ਖੁਸ਼ੀ ਵਿਚ ਸੁੰਦਰ ਗੀਤ ਗਾ ਰਹੇ ਸਨ। ਰਾਜੇ ਦੇ ਰੂਪ ਨੂੰ ਵੇਖ ਕੇ ਬਾਕੀ ਰਾਜਿਆਂ ਦੇ ਰੂਪ ਫਿਕੇ ਲਗ ਰਹੇ ਸਨ। ਸਾਰੇ ਮੁਸਕਰਾ ਕੇ ਕਹਿ ਰਹੇ ਸਨ ਕਿ ਅਸੀਂ ਅਪਣੀ ਪਿਆਰੀ ਦੇ ਪ੍ਰੀਤਮ ਤੋਂ ਬਲਿਹਾਰ ਜਾਂਦੇ ਹਾਂ।। ੧੩।।

ਸਾਤ ਸੁਹਾਗਨਿ ਲੈ ਬਟਨੋ ਘਸਿ ਲਾਵਤ ਹੈ ਪਿਯ ਕੇ ਤਨ ਮੈ।।
ਮੂਰਛਾਇ ਲੁਭਾਇ ਰਹੀ ਅਬਲਾ ਲਖਿ ਲਾਲਚੀ ਲਾਲ ਤਿਸੀ ਛਿਨ ਮੈ।।
ਨ੍ਰਿਪ ਰਾਜ ਸੂ ਰਾਜਤ ਹੈ ਤਿਨ ਮੋ ਲਖਿ ਯੌ ਉਪਮਾ ਉਪਜੀ ਮਨ ਮੈਂ।।
ਸਜਿ ਸਾਜ ਬਿਰਾਜਤ ਹੈ ਸੁ ਮਨੋ ਨਿਸਿ ਰਾਜਨ ਛੱਤ੍ਰਨ ਕੇ ਗਨ ਮੈ।। ੧੪।।

ਸੱਤ ਸੁਹਾਗਣਾਂ ਵਟਣਾ ਲਿਆ ਕੇ ਆਪਣੀ ਪਿਆਰੀ ਦੇ ਸਰੀਰ ਨੂੰ ਮਲਦੀਆਂ ਹਨ ਅਤੇ ਉਸਦੇ ਪਿਆਰੇ ਨੂੰ ਵੇਖ ਕੇ ਲਲਚਾ ਕੇ ਬੇਹੋਸ਼ ਹੋ ਜਾਂਦੀਆਂ ਸਨ। ਉਸ ਮਹਾਰਾਜੇ ਦੇ ਰੂਪ ਨੂੰ ਵੇਖ ਕੇ ਇੰਝ ਲਗਦਾ ਸੀ ਜਿਵੇਂ ਚੰਦਰਮਾਂ ਤਾਰਿਆਂ ਵਿਚ ਬਿਰਾਜਮਾਨ ਹੋਵੇ।। ੧੪।।

ਸਿੰਧੁ ਕੇ ਸੰਖ ਸੁਰੇਸ ਕੇ ਆਵਜ ਸੂਰ ਕੇ ਨਾਦ ਸੁਨੈ ਦਰਵਾਜੇ।।
ਸੌਜਨ ਕੇ ਮੁਰਲੀ ਮਧੁਰੀਧੁਨਿ ਦੇਵਨ ਕੇ ਬਹੁ ਦੁੰਦਭਿ ਬਾਜੇ।।
ਜੀਤ ਕੇ ਜੋਗ ਮਹੇਸਨ ਕੇ ਮੁਖ ਮੰਗਲ ਕੇ ਗ੍ਰਿਹਿ ਮੰਦਲ ਰਾਜੇ।।
ਬਯਾਹ ਤਹੀਂ ਨ੍ਰਿਪ ਰਾਜ ਤਬੈ ਅਤਿ ਆਨੰਦ ਕੇ ਅਤਿ ਆਨਕ ਬਾਜੇ।। ੧੫।।

(ਦ. ਗ੍ਰੰਥ ਪੰਨਾ ੯੫੯)

ਸਿੰਧ ਦੇਸ਼ ਦੇ ਰਾਜੇ ਦੇ ਦਰਵਾਜੇ ਤੇ ਸੰਖ, ਮੁਰਲੀਆਂ, ਦੁਦੰਭੀਆਂ ਵਜਣ ਲੱਗੀਆਂ। ਦੋਹਾਂ ਰਾਜਿਆਂ ਦੇ ਘਰ ਮੰਗਲ ਧੁਨਾਂ ਅਲਾਪਤ ਹੋਣ ਲਗੀਆਂ। ਰਾਜੇ ਦੇ ਵਿਆਹ ਵਿਚ ਆਨੰਦ ਦੇ ਢੋਲ ਵੱਜਣ ਲਗੇ।। ੧੫।।

ਬਯਾਹ ਭਯੋ ਜਬ ਹੀ ਇਹ ਸੋ ਤਬ ਬਾਤ ਸੁਨੀ ਨ੍ਰਿਪ ਕੀ ਬਰਨਾਰੀ।।
ਚੌਕਿ ਰਹੀ ਅਤਿ ਹੀ ਚਿਤ ਮੈ ਕਛੁ ਔਰ ਹੁਤੀ ਅਬ ਔਰ ਬਿਚਾਰੀ।।

ਮੰਤ੍ਰ ਕਰੇ ਲਿਖਿ ਜੰਤ੍ਰ ਘਨੇ ਅਰੁ ਤੰਤ੍ਰਨ ਸੋ ਇਹ ਬਾਤ ਸੁਧਾਰੀ।।
ਲਾਗੀ ਉਚਾਟ ਰਹੈ ਚਿਤ ਮੈਂ ਕਬਹੂੰ ਨ ਸੁਹਾਇ ਪਿਯਾ ਕੋ ਪਿਯਾਰੀ।। ੧੬।।

ਜਦ ਪੁੰਨੂ ਦਾ ਵਿਆਹ ਹੋ ਗਿਆ ਤਾਂ ਉਧਰ ਉਸ ਦੀਆਂ ਪਹਿਲੀਆਂ ਰਾਣੀਆਂ ਨੇ ਵੀ ਸੁਣਿਆਂ। ਉਹ ਸਾਰੀਆਂ ਹੈਰਾਨ ਰਹਿ ਗਈਆਂ ਅਤੇ ਕੁਝ ਕਰਨ ਲਈ ਸੋਚਣ ਲਗੀਆਂ। ਉਨ੍ਹਾਂ ਜੰਤਰ, ਮੰਤਰ ਅਤੇ ਤੰਤਰ ਦਾ ਸਹਾਰਾ ਲਿਆ ਤਾਕਿ ਨਵੀਂ ਰਾਣੀ ਸਦਾ ਉਦਾਸ ਰਹੇ ਅਤੇ ਕਦੀ ਵੀ ਆਪਣੇ ਪ੍ਰੀਤਮ ਨੂੰ ਪਿਆਰੀ ਨਾ ਲੱਗੇ।। ੧੬।।

ਚੌਪਈ।। ਯੌ ਉਚਾਟ ਅਤਿ ਹੀ ਤਿਹ ਲਾਗੀ।। ਨੀਦ ਭੂਖਿ ਸਿਗਰੀ ਹੀ ਭਾਗੀ।।
ਸੋਤ ਉਠੈ ਚਕਿ ਕਛੁ ਨ ਸੁਹਾਵੈ।। ਗ੍ਰਿਹ ਕੋ ਛੋਰਿ ਬਾਹਰੋ ਧਾਵੈ।। ੧੭।।

ਉਸਦਾ ਮਨ ਉਚਾਟ ਹੋ ਗਿਆ ਅਤੇ ਉਸਦੀ ਨੀਂਦ ਭੁੱਖ ਸਭ ਜਾਂਦੀ ਰਹੀ। ਉਹ ਸੁੱਤੀ ਸੁੱਤੀ ਡਰ ਕੇ ਉਠ ਖਲੋਂਦੀ ਸੀ ਅਤੇ ਜਦ ਉਸਨੂੰ ਕੁਝ ਵੀ ਚੰਗਾ ਨਹੀਂ ਲਗਦਾ ਸੀ ਤਾਂ ਬਾਹਰ ਵਲ ਭੱਜ ਉਠਦੀ ਸੀ।। ੧੭।।

ਦੋਹਰਾ।। ਤਬ ਸਸਿਯਾ ਅਤਿ ਚਮਕਿ ਚਿਤ ਤਾਕੌ ਕਿਯੋ ਉਪਾਇ।।
ਸਖੀ ਜਿਤੀ ਸਜਾਨੀ ਹੁਤੀ ਤੇ ਸਭ ਲਈ ਬੁਲਾਇ।। ੧੮।।

ਤਦ ਸੱਸੀ ਨੇ ਵੀ ਮਨ ਵਿਚ ਕੋਈ ਉਪਾਅ ਸੋਚਿਆ ਅਤੇ ਆਪਣੀਆਂ ਸਾਰੀਆਂ ਸਿਆਣੀਆਂ ਸਹੇਲੀਆਂ ਨੂੰ ਬੁਲਾ ਲਿਆ।। ੧੮।।

ਚੌਪਈ।। ਤਬ ਸਖਿਯਨ ਯਹ ਕਿਯੋ ਉਪਾਈ।। ਜੰਤ੍ਰ ਮੰਤ੍ਰ ਕਰਿ ਲਯੋ ਬੁਲਾਈ।।
ਸਸਿਯਾ ਸੰਗ ਪ੍ਰੇਮ ਅਤਿ ਭਯੋ।। ਪਹਿਲੀ ਤ੍ਰਿਯ ਪਰਹਰਿ ਕਰਿ ਦਯੋ।। ੧੯।।

ਤਦ ਸਖੀਆਂ ਨੇ ਜੰਤਰ ਮੰਤਰ ਦੇ ਜ਼ੋਰ ਨਾਲ ਰਾਜੇ ਨੂੰ ਮੋਹ ਲਿਆ ਅਤੇ ਹੁਣ ਸੱਸੀ ਨੂੰ ਪਿਆਰ ਕਰਨ ਲਗ ਗਿਆ ਤੇ ਪਹਿਲੀਆਂ ਰਾਣੀਆਂ ਨੂੰ ਵਿਸਾਰ ਦਿੱਤਾ।। ੧੯।।

ਭਾਂਤਿ ਭਾਂਤਿ ਤਾਸੋ ਰਤਿ ਮਾਨੈ।। ਬਰਸ ਦਿਵਸ ਕੋ ਇਕ ਦਿਨ ਜਾਨੈ।।
ਤਾ ਪਰ ਮੱਤ ਅਧਿਕ ਨ੍ਰਿਪ ਭਯੋ।। ਗ੍ਰਿਹ ਕੋ ਰਾਜ ਬਿਸਰਿ ਸਭ ਗਯੋ।। ੨੦।।

ਹੁਣ ਉਹ ਪੂਰੇ ਸਾਲ ਨੂੰ ਇਕ ਦਿਨ ਸਮਝ ਕੇ ਸੱਸੀ ਨਾਲ ਪ੍ਰੇਮ ਚੋਜ ਕਰਦਾ। ਰਾਜਾ ਉਸਦੇ ਪਿਆਰ ਵਿਚ ਇਤਨਾਂ ਖੋ ਗਿਆ ਕਿ ਰਾਜ ਕਾਜ ਬਾਰੇ ਵੀ ਭੁੱਲ ਗਿਆ।। ੨੦।।

ਦੋਹਰਾ।। ਏਕ ਤਰੁਨਿ ਦੂਜੇ ਚਤੁਰਿ ਤਰੁਨ ਤਸੀਰੇ ਪਾਇ।।
ਚਹਤ ਲਗਾਯੋ ਉਰਨ ਸੋ ਛਿਨਕਿ ਨ ਛੋਰਯੋ ਜਾਇ।। ੨੧।।

ਇਕ ਇਸਤਰੀ ਦੂਸਰੀ ਚਤਰ ਅਤੇ ਤੀਸਰੀ ਹਰ ਵੇਲੇ ਉਸ ਕੋਲ ਰਹੇ, ਇਸ ਲਈ ਹਰ ਵੇਲੇ ਉਹ ਉਸਨੂੰ ਆਪਣੇ ਦਿਲ ਨਾਲ ਲਾ ਰਖਦਾ ਸੀ ਅਤੇ ਇਕ ਪਲ ਵੀ ਵਿਛੋੜਦਾ ਨਹੀਂ ਸੀ।। ੨੧।।

**ਚੌਪਈ।। ਰੈਨਿ ਦਿਵਸ ਤਾਂਸੋ ਰਤਿ ਮਾਨੈ।। ਪ੍ਰਾਨਨ ਤੇ ਪਯਾਰੋ ਪਹਿਚਾਨੈ।।**
**ਲਾਗੀ ਰਹਤ ਤਵਨ ਕੇ ਉਰ ਸੋ।। ਜੈਸੇ ਭਾਂਤਿ ਮਾਖਿਕਾ ਗੁਰ ਸੋ।। ੨੨।।**

ਉਹ ਵੀ ਰਾਤ ਦਿਨ ਉਸ ਨਾਲ ਪ੍ਰੇਮ ਕ੍ਰੀੜਾ ਕਰਦੀ ਅਤੇ ਆਪਣੇ ਸਾਥੀ ਨੂੰ ਪ੍ਰਾਣਾਂ ਤੋਂ ਵੀ ਪਿਆਰਾ ਮੰਨਦੀ। ਉਹ ਹਮੇਸ਼ਾ ਉਸ ਨਾਲ ਇਸ ਤਰ੍ਹਾਂ ਚੰਬੜੀ ਰਹਿੰਦੀ ਜਿਵੇਂ ਕਿ ਮਖੀ ਗੁੜ ਨਾਲ ਚਿਪਟੀ ਹੋਵੇ।। ੨੨।।

**ਸਵੈਯਾ।। ਲਾਲ ਕੋ ਖਯਾਲ ਅਨੂਪਮ ਹੇਰਿ ਸੁ ਰੀਝ ਰਹੀ ਅਬਲਾ ਮਨ ਮਾਹੀ।।**
**ਛੈਲਨਿ ਛੈਲ ਛਕੇ ਰਸ ਸੋ ਦੋਊ ਹੇਰਿ ਤਿਨੇ ਮਨ ਮੈ ਬਲਿਜਾਹੀ।।**
**ਕਾਮਕਸੀ ਸੁ ਸਸੀ ਸਸਿ ਸੀ ਛਬਿ ਮੀਤ ਸੋ ਨੈਨ ਮਿਲੇ ਮੁਸਕਾਹੀ।।**
**ਯੋ ਡਹਕੀ ਬਹਕੀ ਛਬਿ ਯਾਰ ਪੀਯਾਹੂੰ ਕੋ ਪਾਇ ਪਤੀਜਤ ਨਾਹੀ।। ੨੩।।**

ਆਪਣੇ ਪ੍ਰੀਤਮ ਦਾ ਮਨ ਹੀ ਮਨ ਵਿਚ ਖਿਆਲ ਕਰਕੇ ਸੱਸੀ ਬਹੁਤ ਖੁਸ਼ ਹੁੰਦੀ ਸੀ। ਸਾਰੇ ਇਸਤਰੀ ਪੁਰਖ ਉਨ੍ਹਾਂ ਨੂੰ ਵੇਖ ਕੇ ਬਲਿਹਾਰ ਜਾਂਦੇ ਸਨ। ਸੱਸੀ ਵੀ ਆਪਣੇ ਪ੍ਰੀਤਮ ਨਾਲ ਅੱਖਾਂ ਮਿਲਦਿਆਂ ਹੀ ਮੁਸਕਰਾ ਪੈਂਦੀ ਸੀ। ਉਹ ਤਾਂ ਏਨੀ ਕਮਲੀ ਹੋ ਗਈ ਸੀ ਕਿ ਪਤੀ ਨੂੰ ਪਾਕੇ ਵੀ ਪਤੀਜਤ ਨਹੀਂ ਸੀ।। ੨੩।।

**ਕਬਿੱਤ।। ਜੋਬਨ ਕੇ ਜੋਰ ਜੋਰਾਵਰੀ ਜਾਗੀ ਜਾਲਿਮ ਸੋ ਜਗ ਤੇ ਅਨਜਾਰੀ ਯੋ ਬਿਸਾਰੀ ਸੁਭਿ ਚੀਤਕੀ।।**
**ਨਿਸਿ ਦਿਨ ਲਾਗਿਯੋ ਰਹਿਤ ਤਾਸੇ ਛਬਿ ਕੀ ਜਯੋਂ ਏਕੈ ਹ੍ਵੈ ਗਈ ਸੁ ,ਮਾਨੋ ਐਸੀ ਰਾਜਨੀਤ ਕੀ।।**
**ਅਪਨੇ ਹੀ ਹਾਥਨ ਬਨਾਵਤ ਸ਼ਿੰਗਾਰ ਤਾ ਕੇ ਪਾਸ ਕੀ ਸਖੀ ਨ ਕੀਨ ਨੈਕਕੂ ਪ੍ਰਤੀਤ ਕੀ।।**
**ਅੰਗ ਲਪਟਾਇ ਮੁਖੁ ਚਾਪਿ ਬਲਿ ਜਾਇ ਤਾਕੇ ਐਸੇ ਹੀ ਪਿਯਾਰੀ ਜਾਨੈ ਪ੍ਰੀਤਮ ਸੋ ਪ੍ਰੀਤ ਕੀ।। ੨੪।।**

ਜੋਬਨ ਦੇ ਜ਼ੋਰ ਨਾਲ ਉਸ ਵਿਚ ਐਸਾ ਜ਼ੋਰ ਜਾਗਿਆ ਕਿ ਉਸਨੇ ਲੋਕ ਭਲਾਈ ਨੂੰ ਵਿਸਾਰ ਹੀ ਦਿੱਤਾ,

ਉਹ ਰਾਤ ਦਿਨ ਉਸਦੀ ਸੁੰਦਰਤਾ ਵਿਚ ਏਨਾਂ ਲੀਨ ਰਹਿਣ ਲਗਾ ਕਿ ਜਿਵੇਂ ਸਭ ਰਾਜ ਕਾਜ ਏਸੇ ਵਿਚ ਹੋਵੇ। ਉਹ ਸਖੀਆਂ ਅਤੇ ਦਾਸੀਆਂ ਦੀ ਪ੍ਰਵਾਹ ਕੀਤੇ ਬਿਨਾ ਹੀ ਉਸਦਾ ਸ਼ਿੰਗਾਰ ਆਪ ਕਰਨ ਲੱਗਾ। ਉਹ ਵੀ ਹਰ ਪੱਖੋਂ ਉਸ ਨਾਲ ਲਿਪਟੀ ਰਹਿੰਦੀ ਅਤੇ ਉਸ ਨੂੰ ਬਹੁਤ ਪਿਆਰ ਕਰਦੀ॥ ੨੪॥

**ਦੋਹਰਾ। ਰੂਪ ਲਲਾ ਕੋ ਲਾਲਚੀ ਲੋਚਨ ਲਾਲ ਅਮੋਲ॥**
**ਬੰਕ ਬਿਲੌਕਨਿ ਖਰਚ ਧਨੁ ਮੋ ਮਨ ਲੀਨੌ ਮੋਲ॥ ੨੫॥**

ਪ੍ਰੀਤਮ ਦਾ ਰੂਪ ਵੀ ਬੜਾ ਲਲਚਾਉਣ ਵਾਲਾ ਹੈ। ਉਸਦੇ ਨੇਤਰ ਅਨਮੋਲ ਹਨ। ਮੈਂ ਵੀ ਆਪਣੇ ਦਿਲ ਰੂਪੀ ਧਨ ਨੂੰ ਖਰਚ ਕੇ ਉਸਨੂੰ ਮੁਲ ਲਿਆ ਹੈ॥ ੨੫॥

**ਸ੍ਵੈਯਾ॥ ਰੀਝ ਰਹੀ ਅਬਲਾ ਮਨ ਮੈ ਅਤਿ ਹੀ ਲਖਿ ਰੂਪਸਰੂਪ ਕੀ ਧਾਨੀ॥**
**ਸਯਾਮ ਛੁਟੀ ਸਿਗਰੀ ਸਭਕੀ ਲਖਿ ਲਾਲ ਕੋ ਖਿਯਾਲ ਭਈ ਅਤਿ ਯਾਨੀ॥**
**ਲਾਜ ਤਜੀ ਸਜਿਸਾਜ ਸਭੈ ਲਖਿ ਹੇਰਿ ਰਹੀ ਸਜਨੀਸਭ ਸਯਾਨੀ॥**
**ਹੌ ਮਨ ਹੇਰਿਰਹੀ ਨ ਹਟਿਯੋ ਬਿਨੁਦਾਮਨ ਮੀਤਕੇ ਹਾਥ ਬਿਕਾਨੀ॥ ੨੬॥**

ਉਹ ਇਸਤਰੀ ਵੀ ਉਸ ਦਾ ਸੁੰਦਰ ਰੂਪ ਵੇਖ ਕੇ ਰੀਝ ਰਹੀ ਸੀ। ਉਸਦੇ ਖਿਆਲ ਵਿਚ ਸਭ ਸਖੀਆਂ ਲੋਕ ਲਾਜ ਨੂੰ ਤਿਆਗ ਕੇ ਉਸ ਵਲ ਤੱਕ ਰਹੀਆਂ ਸਨ। ਪਰ ਉਹ ਤਾਂ ਸਾਰੀਆਂ ਨੂੰ ਇਹੋ ਕਹਿੰਦੀ ਸੀ, "ਮੈਂ ਆਪਣੇ ਮਨ ਨੂੰ ਬਹੁਤ ਰੋਕਦੀ ਰਹੀ ਹਾਂ, ਪਰ ਇਹ ਨਹੀਂ ਮੰਨਦਾ ਤੇ ਬਿਨਾਂ ਦਾਮ ਹੀ ਮਿੱਤਰ ਦੇ ਹੱਥ ਵਿੱਕ ਗਿਆ ਹੈ"॥ ੨੬॥

**ਸਸਿਯਾ ਬਾਚ॥ ਅੰਗ ਸਭੈ ਬਿਨੁ ਸੰਗ ਸਖੀ ਸ਼ਿਵ ਕੋ ਅਰਿ ਆਨਿ ਅਨੰਗਜਗਯੋ॥**
**ਤਬ ਤੇ ਨ ਸੁਹਾਤ ਕਛੂ ਮੁਹਿ ਕੋ ਸਭ ਖਾਨ ਔ ਪਾਨ ਸਿਯਾਨ ਭਗਯੋ॥**
**ਝਟਕੈ ਪਟਕੋ ਚਿਤ ਤੇ ਝਟ ਦੈ ਨ ਛੂਟੇ ਇਹ ਭਾਂਤਿ ਸੋ ਨੇਹ ਲਗਯੋ॥**
**ਬਲਿ ਹੋ ਜੁ ਗਈ ਠਗ ਕੌ ਠਗਨੈ ਠਗ ਮੈ ਨ ਠਗਯੋ ਠਗ ਮੋਹਿ ਠਗਯੋ॥ ੨੭॥**

ਸੱਸੀ ਨੇ ਕਿਹਾ, "ਹੇ ਸਖੀਓ ਉਸਦੀ ਬਿਰਹਾ ਵਿਚ ਮੇਰਾ ਅੰਗ ਅੰਗ ਪ੍ਰੇਮ ਪਿਆਸਾ ਹੋ ਗਿਆ ਹੈ। ਉਸ ਸਮੇਂ ਤੋਂ ਮੈਨੂੰ ਖਾਣ ਪੀਣ ਕੁਝ ਚੰਗਾ ਨਹੀਂ ਲੱਗਦਾ ਅਤੇ ਮੇਰੀ ਸਿਆਣਪ ਅਲੋਪ ਹੋ ਗਈ ਹੈ। ਭਟਕਣ ਪਟਕਣ ਨਾਲ ਵੀ ਉਸਦਾ ਸਨੇਹ ਘਟਦਾ ਨਹੀਂ। ਵੈਸੇ ਤਾਂ ਮੈਂ ਠੱਗ ਨੂੰ ਠੱਗਣ ਗਈ ਸੀ, ਪਰ ਠਗ ਪਾਸੋਂ ਆਪ ਹੀ ਠੱਗੀ ਗਈ ਹਾਂ॥ ੨੭॥

**ਕਬਿੱਤੁ॥ ਦੇਖੇ ਮੁਖ ਜੀਹੌ ਬਿਨੁ ਦੇਖੇ ਪਿਯ ਹੂੰ ਨਾ ਪਾਣੀ**
**ਤਾਤ ਮਾਤ ਤਯਾਗ ਬਾਤ ਇਹੇ ਹੈ ਪ੍ਰਤੀਤ ਕੀ॥**

ਐਸੋ ਪ੍ਰਨ ਲੈਹੌਂ ਪਿਯ ਕਹੈ ਸੋਈ ਕਾਜ ਕੈਹੌਂ
ਅਤਿ ਹੀ ਰਿਝੈਹੌਂ ਯਹੈ ਸਿੱਛਾ ਰਾਜਨੀਤ ਕੀ।।
ਜੌ ਕਹੈ ਬਕੈਹੌਂ ਕਹੈ ਪਾਨੀ ਭਰਿ ਆਨਿ ਦੈਹੌਂ
ਹੇਰੇ ਬਲਿ ਜੈਹੌਂ ਸੁਨ ਸਖੀ ਬਾਤ ਚੀਤ ਕੀ।।
ਲਗਨ ਨਿਗੌਡੀ ਲਾਗੀ ਜਾਤੈ ਨੀਦ ਭੂਖਿ ਭਾਗੀ
ਪਜਾਰੋ ਮੀਤ ਮੇਰੋ ਹੋ ਪਿਯਾਰੀ ਅਤਿ ਮੀਤ ਕੀ।। ੨੮।।

ਮੈਂ ਤਾਂ ਉਸਨੂੰ ਵੇਖ ਕੇ ਜੀਵਾਂਗੀ ਅਤੇ ਉਸ ਨੂੰ ਵੇਖੇ ਬਗੈਰ ਪਾਣੀ ਵੀ ਨਹੀਂ ਪੀਵਾਂਗੀ। ਮੈਂ ਤਾਂ ਐਸਾ ਪ੍ਰਣ ਲਵਾਂਗੀ ਕਿ ਜੋ ਪ੍ਰੀਤਮ ਕਹੇਗਾ, ਉਹੀ ਕਰਾਂਗੀ। ਰਾਜਨੀਤੀ ਵੀ ਏਹੋ ਸਿਖਿਆ ਦੇਂਦੀ ਹੈ। ਉਹ ਜੋ ਕਹੇਗਾ ਉਹੀ ਕਰੂੰਗੀ। ਉਹ ਜੇ ਪਾਣੀ ਭਰਨ ਲਈ ਕਹੇਗਾ ਤਾਂ ਪਾਣੀ ਵੀ ਭਰੂੰਗੀ। ਮੈਂ ਤਾਂ ਉਸਦੀ ਗੱਲਬਾਤ ਸੁਣਕੇ ਹੀ ਬਲਿਹਾਰ ਜਾਵਾਂਗੀ। ਜਦ ਤੋਂ ਮੇਰਾ ਉਸ ਨਾਲ ਪ੍ਰੇਮ, ਹੋਇਆ ਮੇਰੀ ਭੁਖ ਪਿਆਸ ਮਰ ਗਈ ਹੈ। ਮੈਂ ਉਸ ਪਿਆਰੇ ਦੀ ਹਾਂ ਅਤੇ ਉਹ ਪਿਆਰਾ ਮੇਰਾ ਹੈ।। ੨੮।।

ਚੌਪਈ।। ਯਹ ਸਭ ਬਾਤ ਤਵਨ ਸੁਨਿ ਪਾਈ।। ਪਹਿਲੇ ਬਜਾਹਿ ਧਾਮ ਮੈ ਆਈ।।
ਧਾਸੌ ਪ੍ਰੀਤਿ ਸੁਨਤ ਰਿਸਿ ਭਰੀ।। ਮਸਲਤ ਜੋਰਿ ਸੂਰ ਨਿਜੁ ਕਰੀ।। ੨੯।।

ਇਹ ਸਭ ਕੁਝ ਜਦ ਵੱਡੀ ਰਾਣੀ ਨੇ ਵੇਖਿਆ ਅਤੇ ਸੁਣਿਆਂ ਤਾਂ ਉਸਨੇ ਸੋਚਿਆ ਕਿ ਪਹਿਲਾਂ ਵਿਆਹੀ ਤਾਂ ਮੈਂ ਹੀ ਇਸ ਘਰ ਵਿਚ ਆਈ ਸੀ। ਮੈਂ ਬੜੇ ਪਿਆਰ ਨਾਲ ਉਸਦੇ ਪ੍ਰੇਮ ਦੀਆਂ ਗਲਾਂ ਸੁਣਦੀ ਸੀ। ਉਸਨੇ ਕੁਝ ਸੂਰਵੀਰਾਂ ਨੂੰ ਇਕੱਠਿਆਂ ਕਰਕੇ ਇਹ ਸਲਾਹ ਬਣਾਈ।। ੨੯।।

ਜਨਮੇ ਕੁਅਰਿ ਬਾਪ ਕੇ ਰਹੀ।। ਹ੍ਵੈ ਬੇਰਕਤ ਮੇਖਲਾ ਗਹੀ।।
ਘਾਤ ਆਪਣੇ ਪਤ ਕੋ ਕਰਿਹੋਂ।। ਸੁਤ ਕੇ ਛੱਤ੍ਰ ਸੀਸ ਪਰ ਧਰਿਹੋਂ।। ੩੦।।

ਮੈਂ ਆਪਣੇ ਬਾਪ ਦੇ ਘਰ ਰਹਿ ਲਵਾਂਗੀ ਅਤੇ ਜੋਗਨ ਬਣ ਕੇ ਗੋਦੜੀ ਪਾ ਲਵਾਂਗੀ। ਮੈਂ ਆਪਣੇ ਪਤੀ ਨੂੰ ਮਾਰ ਦਿਆਂਗੀ ਅਤੇ ਆਪਣੇ ਪੁੱਤਰ ਨੂੰ ਰਾਜਾ ਬਣਾ ਦਿਆਂਗੀ।। ੩੦।।

ਜਨੁ ਗ੍ਰਿਹਿ ਛੋਰਿ ਤੀਰਥਨ ਗਈ।। ਮਾਨਹੁ ਰਹਤ ਚੰਦ੍ਰ ਬ੍ਰਤ ਭਈ।।
ਯਾ ਸੁਹਾਗ ਤੇ ਰਾਂਡੈ ਨੀਕੀ।। ਯਾਕੀ ਲਗਤ ਰਾਜੇਸ਼੍ਵਰਿ ਫੀਕੀ।। ੩੧।।

ਮੈਂ ਸਮਝ ਲਵਾਂਗੀ ਕਿ ਘਰ ਛੱਡ ਕੇ ਮੈਂ ਤੀਰਥਾਂ ਤੇ ਰਹਿ ਰਹੀ ਹਾਂ ਅਤੇ ਚੰਦਰਬ੍ਰਤ ਧਾਰਣ ਕਰ ਲਿਆ ਹੈ। ਇਸ ਸੁਹਾਗ ਨਾਲੋਂ ਤਾਂ ਮੈਂ ਰੰਡੀ ਚੰਗੀ ਹਾਂ। ਇਸ ਦਾ ਰਾਜ ਭਾਗ ਤਾਂ ਹੁਣ ਮੈਨੂੰ ਫਿੱਕਾ ਲਗਦਾ ਹੈ।। ੩੧।।

*************************************************************

ਦੋਹਰਾ॥ ਖਿਲਤ ਅਖੇਟਕ ਜੋ ਹਨੈ ਹਮਰੇ ਪਤਿ ਕੋ ਕੋਇ॥
ਤੌ ਸੁਨਿਕੈ ਸਮਿਯਾਨ ਕੇ ਜਿਯਤ ਨ ਬਚਿ ਹੈ ਸੋਇ॥ ੩੨॥

ਜੇ ਕੋਈ ਮੇਰੇ ਪਤੀ ਨੂੰ ਸ਼ਿਕਾਰ ਖੇਡਦਿਆਂ ਮਾਰ ਦੇਵੇ ਤਾਂ ਇਸ ਨੂੰ ਸੁਣ ਕੇ ਸੱਸੀ ਵੀ ਜੀਉਂਦੀ ਨਹੀਂ ਰਹਿ ਸਕਦੀ॥ ੩੨॥

ਚੌਪਈ॥ ਬੈਠਿ ਮੰਤ੍ਰ ਤਿਨ ਯਹੈ ਪਕਾਯੋ॥ ਅਮਿਤ ਦਰਬੁ ਦੈ ਦੂਤ ਪਠਾਯੋ॥
ਖਿਲਤ ਅਖੇਟਕ ਰਾਵ ਜਬੈ ਹੈ॥ ਤਬ ਮੇਰੋ ਉਰ ਮੈ ਸਰ ਖੈਹੈ॥ ੩੩॥

ਉਨ੍ਹਾਂ ਨੇ ਬੈਠ ਕੇ ਇਹੋ ਮਤਾ ਪਕਾਇਆ ਅਤੇ ਬਹੁਤ ਸਾਰਾ ਧਨ ਦੇਕੇ ਇਕ ਦੂਤ ਨੂੰ ਭੇਜਿਆ। ਦੂਤ ਨੇ ਕਿਹਾ ਕਿ ਜਦ ਰਾਜਾ ਸ਼ਿਕਾਰ ਖੇਡ ਰਿਹਾ ਹੋਵੇਗਾ ਤਾਂ ਮੇਰਾ ਇਕ ਤੀਰ ਉਸਦੀ ਛਾਤੀ ਵਿਚ ਵੱਜੇਗਾ॥ ੩੩॥

ਤਾਕੋ ਕਾਲੁ ਨਿਕਟ ਜਬ ਆਯੋ॥ ਪੁੰਨੂ ਸ਼ਾਹ ਸ਼ਿਕਾਰ ਸਿਧਾਯੋ॥
ਜਬ ਗਹਿਰੇ ਬਨ ਬੀਚ ਸਿਧਾਰਯੋ॥ ਤਨਿ ਧਨੁ ਬਾਨ ਸ਼ੱਤ੍ਰ ਤਬ ਮਾਰਯੋ॥ ੩੪॥

ਪੁੰਨੂ ਸ਼ਾਹ ਦਾ ਜਦ ਕਾਲ ਨੇੜੇ ਆ ਗਿਆ ਤਾਂ ਉਹ ਸ਼ਿਕਾਰ ਤੇ ਚਲਾ ਗਿਆ। ਜਦ ਉਹ ਸੰਘਣੇ ਜੰਗਲ ਵਿਚ ਪਹੁੰਚ ਗਿਆ ਤਾਂ ਦੁਸ਼ਮਣ ਨੇ ਤੀਰ ਖਿੱਚ ਕੇ ਮਾਰ ਦਿੱਤਾ॥ ੩੪॥

ਲਾਗਤ ਤੀਰ ਬੀਰ ਰਿਸਿ ਭਰਿਯੋ॥ ਤੁਰੈ ਧਵਾਇ ਘਾਇ ਤਿਹ ਕਰਿਯੋ॥
ਤਾਕੋ ਮਾਰਿ ਆਪੁ ਪੁਨਿ ਮਰਿਯੋ॥ ਸੁਰ ਪੁਰ ਮਾਂਝਿ ਪਯਾਨੋ ਕਰਿਯੋ॥ ੩੫॥

ਤੀਰ ਲਗਦਿਆਂ ਹੀ ਸੂਰਮਾਂ ਕਰੋਧ ਵਿਚ ਆ ਕੇ ਘੋੜਾ ਭਜਾ ਕੇ ਆਪ ਉਸਨੂੰ ਮਾਰ ਦਿੱਤਾ। ਉਸਨੂੰ ਮਾਰਕੇ ਆਪ ਵੀ ਮਰ ਗਿਆ ਅਤੇ ਸਵਰਗ ਲੋਕ ਵਿਚ ਪਹੁੰਚ ਗਿਆ॥ ੩੫॥

ਦੋਹਰਾ॥ ਮਾਰਿ ਤਵਨ ਕੋ ਰਾਵ ਜੀ ਪਰਯੋ ਧਰਨਿ ਪਰ ਆਇ॥
ਭ੍ਰਿਤਨ ਨਿਕਟ ਪਹੂੰਚਿਕੈ ਲਯੋ ਗਰੇ ਸੋ ਲਾਇ॥ ੩੬॥

ਉਸਨੂੰ ਮਾਰ ਕੇ ਰਾਜਾ ਧਰਤੀ ਤੇ ਡਿਗ ਪਿਆ। ਨੌਕਰਾਂ ਨੇ ਪਾਸ ਪਹੁੰਚਕੇ ਉਸਨੂੰ ਸੰਭਾਲਿਆ ਅਤੇ ਗਲ ਨਾਲ ਲਾਇਆ॥ ੩੬॥

ਚੌਪਈ॥ ਐਸੋਹਾਲ ਚਾਕਰਨ ਭਯੋ॥ ਜਨੁਕ ਧਨੀ ਨ੍ਰਿਧਨੀ ਹ੍ਵੈ ਗਯੋ॥
ਨ੍ਰਿਪ ਦੈ ਕਹਾ ਧਾਮ ਹਮ ਜੈਹੈਂ॥ ਕਹਾ ਰਾਨਿਯਹਿ ਬਕੱਤ੍ਰ ਦਿਖੈ ਹੈਂ॥ ੩੭॥

ਸਾਰੇ ਨੌਕਰ ਇਸ ਤਰ੍ਹਾਂ ਘਬਰਾ ਗਏ ਜਿਸ ਤਰ੍ਹਾਂ ਕੋਈ ਧਨੀ ਅਚਾਨਕ ਨਿਰਧਨ ਹੋ ਜਾਏ। ਉਹ ਕਹਿਣ ਲਗੇ ਰਾਜੇ ਨੂੰ ਗਵਾਕੇ ਅਸੀਂ ਘਰ ਕਿਸ ਤਰ੍ਹਾਂ ਜਾਵਾਂਗੇ ਅਤੇ ਰਾਣੀ ਨੂੰ ਕੀ ਮੂੰਹ ਵਖਾਵਾਂਗੇ॥ ੩੭॥

ਨਭ ਬਾਨੀ ਤਿਨ ਕੋ ਤਬ ਭਈ॥ ਭ੍ਰਿਤ ਸੁਧਿ ਕਹਾ ਤੁਮਾਰੀ ਗਈ॥
ਜੋਧਾ ਬਡੋ ਜੂਝਿ ਜਹ ਜਾਵੈ॥ ਰਨ ਛਿਤ ਤੇਂ ਤਿਨ ਕੌਨ ਉਚਾਵੈ॥ ੩੮॥

ਤਦ ਉਨ੍ਹਾਂ ਨੂੰ ਅਕਾਸ਼ ਬਾਣੀ ਹੋਈ ਕਿ ਸੇਵਕੋ ਤੁਹਾਡੇ ਲੋਕਾਂ ਦੀ ਸੁੱਧ ਕਿਥੇ ਗਈ ਹੈ ਜਦ ਕੋਈ ਜੋਧਾ ਲੜ ਕੇ ਮਰ ਜਾਂਦਾ ਹੈ ਤਾਂ ਉਸਨੂੰ ਰਣਖੇਤਰ ਵਿਚੋਂ ਕੌਣ ਚੁਕਦਾ ਹੈ॥ ੩੮॥

ਦੋਹਰਾ॥ ਤਾ ਤੇ ਯਾ ਕੀ ਕਬਰ ਖਨਿ ਗਾਡਹੁ ਇਹੀ ਬਨਾਇ॥
ਅੱਸ੍ਰ ਬਸਤ੍ਰ ਲੈ ਜਾਹੁ ਘਰ ਦੇਹੁ ਸੰਦੇਸੋ ਜਾਇ॥ ੩੯॥

ਇਸ ਲਈ ਇਸ ਦੀ ਕਬਰ ਬਣਾ ਕੇ ਇਥੇ ਹੀ ਇਸ ਨੂੰ ਦਬ ਦੇਵੋ ਤੇ ਇਸਦਾ ਘੋੜਾ ਅਤੇ ਬਸਤਰ ਘਰ ਲੈ ਜਾ ਕੇ ਸਾਰੀ ਖਬਰ ਕਰ ਦੇਵੋ॥ ੩੯॥

ਬਾਨੀ ਸੁਨਿ ਗਾਡਯੋ ਤਿਸੈ ਭਏ ਪਵਨ ਭ੍ਰਿਤ ਭੇਸ਼॥
ਅੱਸ੍ਰ ਬਸਤ੍ਰ ਲੈ ਲਾਲਕੇ ਬਾਲਹਿ ਦਯੋ ਸੰਦੇਸ॥ ੪੦॥

ਅਕਾਸ਼ਬਾਣੀ ਸੁਣ ਕੇ ਨੌਕਰਾਂ ਨੇ ਕਬਰ ਪੁਟ ਕੇ ਉਸ ਨੂੰ ਓਥੇ ਹੀ ਦਬ ਦਿੱਤਾ ਅਤੇ ਬੜੇ ਤੇਜ਼ ਰਫਤਾਰ ਘੋੜੇ ਤੇ ਵਸਤਰਾਂ ਨੂੰ ਲੈਕੇ ਘਰ ਆਕੇ ਸੱਸੀ ਨੂੰ ਸੁਨੇਹਾ ਦੇ ਦਿੱਤਾ॥ ੪੦॥

ਚੌਪਈ॥ ਬੈਠੀ ਬਾਲ ਜਹਾਂ ਬਡ ਭਾਗੀ॥ ਚਿੱਤ ਚੋਰ ਕੀ ਚਿਤਵਨਿ ਲਾਗੀ॥
ਤਬ ਲੌ ਖਬਰਿ ਚਾਕਰਨ ਦਈ॥ ਅਰੁਨ ਹੁਤੀ ਪਿਯਰੀ ਹ੍ਵੈ ਗਈ॥ ੪੧॥

ਸੱਸੀ ਉਸ ਸਮੇਂ ਆਪਣੇ ਪਿਆਰੇ ਦੀ ਯਾਦ ਵਿਚ ਲੀਨ ਬੈਠੀ ਸੀ, ਓਥੇ ਆਕੇ ਨੌਕਰਾਂ ਨੇ ਉਸਨੂੰ ਖਬਰ ਸੁਣਾ ਦਿੱਤੀ। ਖਬਰ ਸੁਣਦਿਆਂ ਹੀ ਉਸਦਾ ਲਾਲ ਰੰਗ ਪੀਲਾ ਪੈ ਗਿਆ॥ ੪੧॥

ਦੋਹਰਾ॥ ਚੜਿ ਬਿਵਾਨ ਤਹ ਤ੍ਰਿਯ ਚਲੀ ਜਹਾ ਹਨਯੋ ਨਿਜੁ ਪੀਯ॥
ਕੈ ਲੈ ਐਹੈ ਪੀਯ ਕੌਂ ਕੈ ਤਹ ਦੈਹੌਂ ਜੀਯ॥ ੪੨॥

ਉਹ ਇਹ ਸੋਚ ਕੇ ਪਾਲਕੀ ਵਿਚ ਬਹਿ ਕੇ ਉਸ ਅਸਥਾਨ ਵਲ ਚਲ ਪਈ ਕਿ ਜਾਂ ਤਾਂ ਉਹ ਪ੍ਰੀਤਮ ਨੂੰ ਵਾਪਸ ਲੈ ਆਵੇਗੀ ਜਾਂ ਉਸ ਅਸਥਾਨ ਤੇ ਪ੍ਰਾਣ ਤਿਆਗ ਦੇਵੇਗੀ॥ ੪੨॥

ਚੌਪਈ। ਚਲੀ ਚਲੀ ਅਬਲਾ ਤਹ ਆਈ॥ ਦਾਬਯੋ ਜਹਾਂ ਮੀਤ ਸੁਖਦਾਈ॥
ਕਬਰ ਨਿਹਾਰਿ ਚਕ੍ਰਿਤ ਚਿਤ ਭਈ॥ ਤਾਂਹੀ ਬਿਖੈ ਲੀਨ ਹ੍ਵੈ ਗਈ॥ ੪੩॥

ਚਲਦੀ ਚਲਦੀ ਸੱਸੀ ਓਥੇ ਆ ਪਹੁੰਚੀ ਜਿਥੇ ਕਿ ਉਸਦਾ ਪਿਆਰਾ ਮਿੱਤਰ ਦਬਿਆ ਹੋਇਆ ਸੀ। ਕਬਰ ਨੂੰ ਵੇਖ ਕੇ ਉਹ ਦਿਲ ਵਿਚ ਬਹੁਤ ਦੁਖੀ ਹੋਈ ਅਤੇ ਉਸ ਵਿਚ ਹੀ ਲੀਨ ਹੋ ਗਈ॥ ੪੩॥

ਦੋਹਰਾ।। ਮਰਨ ਸਭਨ ਕੇ ਮੂੰਡ ਪੈ ਸਫਲ ਮਰਨ ਹੈਂ ਤਾਹਿ।।
ਤਨਕ ਬਿਖੈ ਤਨ ਕੌ ਤਜੈ ਪਿਯ ਸੌਂ ਪ੍ਰੀਤਿ ਬਨਾਇ।। ੪੪।।

ਮਰਨਾ ਤਾਂ ਹਰ ਇਕ ਨੇ ਹੈ, ਪਰ ਸਫਲ ਮਰਨਾ ਉਸਦਾ ਹੈ ਜੋ ਆਪਣੇ ਪਿਆਰੇ ਦੀ ਪ੍ਰਤਿ ਵਿਚ ਜਾਨ ਵਾਰ ਦੇਵੇ।। ੪੪।।

ਤਨ ਗਾਡਜੋ ਜਹ ਤੁਮ ਮਿਲੇ ਅੰਗ ਮਿਲਜੋ ਸਰਬੰਗ।।
ਸਭ ਕਛੁ ਤਜਿ ਗ੍ਰਿਹਿ ਕੋ ਚਲਜੋ ਪ੍ਰਾਨ ਪਿਯਾਰੇ ਸੰਗ।। ੪੫।।

ਆਪਣੇ ਸਰੀਰ ਨੂੰ ਮਿੱਟੀ ਵਿਚ ਗੱਡ ਕੇ ਉਸਨੇ ਆਪਣੇ ਅੰਗ ਉਸਦੇ ਅੰਗਾਂ ਨਾਲ ਮਿਲਾ ਦਿੱਤੇ ਅਤੇ ਉਸਦੇ ਪ੍ਰਾਣ ਸਭ ਕੁਝ ਓਥੇ ਛੱਡ ਕੇ ਆਪਣੇ ਪਿਆਰੇ ਦੇ ਨਾਲ ਚੱਲ ਪਏ।। ੪੫।।

ਪਵਨ ਪਵਨ ਆਨਲ ਅਨਲ ਨਭ ਨਭ ਭੂ ਭੂ ਸੰਗ।।
ਜਲ ਜਲ ਕੇ ਸੰਗ ਮਿਲਿ ਰਹਿਯੋ ਤਨੁ ਪਿਯ ਕੇ ਸਰਬੰਗ।। ੪੬।।

ਹਵਾ ਨਾਲ ਹਵਾ, ਪਾਣੀ ਨਾਲ ਪਾਣੀ, ਮਿੱਟੀ ਨਾਲ ਮਿੱਟੀ, ਅਕਾਸ਼ ਨਾਲ ਅਕਾਸ਼ ਸਭ ਇਕੱਠੇ ਹੋ ਕੇ ਇਕ ਦੂਸਰੇ ਵਿਚ ਲੀਨ ਹੋ ਗਏ ਅਤੇ ਤਨ ਪਿਆਰੇ ਦੇ ਨਾਲ ਮਿਲ ਗਿਆ।। ੪੬।।

ਚੌਪਈ।। ਪਿਯ ਹਿਤ ਦੇਹ ਤਵਨ ਤ੍ਰਿਯ ਦਈ।। ਦੇਵਲੋਕ ਭੀਤਰ ਲੈ ਗਈ।।
ਅਰਧਾਸਨ ਬਾਸਵ ਤਿਹ ਦੀਨੋ।। ਭਾਂਤਿ ਭਾਂਤਿ ਸੌ ਆਦਰੁ ਕੀਨੋ।। ੪੭।।

ਆਪਣੇ ਪ੍ਰੀਤਮ ਦੇ ਹਿਤ ਵਿਚ ਉਸ ਇਸਤਰੀ ਨੇ ਆਪਣਾ ਸਰੀਰ ਛੱਡ ਦਿੱਤਾ ਅਤੇ ਉਸਨੂੰ ਦੇਵਤਿਆਂ ਦੀ ਦੁਨੀਆਂ ਵਿਚ ਲੈ ਗਈ। ਇੰਦਰ ਨੇ ਉਸਨੂੰ ਅੱਧਾ ਆਸਨ ਦਿੱਤਾ ਅਤੇ ਕਈ ਢੰਗਾਂ ਨਾਲ ਉਸਦਾ ਆਦਰ ਕੀਤਾ।। ੪੭।।

ਦੋਹਰਾ। ਦੇਵ ਬਧੂਨ ਅਪੱਛਰਨ ਲਯੋ ਬਿਵਾਨ ਚੜਾਇ।।
ਜੈ ਜੈਕਾਰ ਅਪਾਰ ਹੁਅ ਹਰਖੇ ਸੁਨਿ ਸੁਰਰਾਇ।। ੪੮।।

ਦੇਵਤਿਆਂ ਅਤੇ ਅਪੱਸਰਾਵਾਂ ਨੇ ਉਸਨੂੰ ਬਿਮਾਨ ਵਿਚ ਚੜ੍ਹਾ ਲਿਆ ਅਤੇ ਉਨ੍ਹਾਂ ਦੀ ਜੈ ਜੈਕਾਰ ਕੀਤੀ, ਜਿਸ ਨੂੰ ਸੁਣਕੇ ਦੇਵਤੇ ਬਹੁਤ ਖੁਸ਼ ਹੋਏ।। ੪੮।।

ਮਛਰੀ ਔ ਬਿਰਹੀਨ ਕੇ ਬਧ ਕੋ ਕਹਾ ਉਪਾਇ।।
ਜਲ ਪਿਯ ਤੇ ਬਿਛੁਰਾਇ ਯਹਿ ਤਨਿਕ ਬਿਖੈ ਮਰਿ ਜਾਇ।। ੪੯।।

ਮੱਛੀ ਅਤੇ ਪ੍ਰੇਮਕਾ ਦੇ ਮਾਰਨ ਦਾ ਉਪਾਅ ਹੈ ਕਿ ਮਛਲੀ ਜਲ ਬਿਨ ਨਹੀਂ ਰਹਿ ਸਕਦੀ ਅਤੇ ਪ੍ਰੇਮਕਾ ਪ੍ਰੇਮੀ ਬਿਨ ਨਹੀਂ ਰਹਿ ਸਕਦੀ।। ੪੯।।

**ਪਾਪ ਨਰਕ ਤੇ ਨਾ ਡਰੀ ਕਰੀ ਸਵਤਿ ਕੀ ਕਾਨਿ॥**
**ਅਤਿ ਚਿਤ ਕੋਪ ਬਢਾਇਕੈ ਪਿਯ ਲਗਵਾਯੋ ਬਾਨ॥ ੫੦॥**

ਪਟਰਾਣੀ ਪਾਪ ਰੂਪ ਨਰਕ ਤੋਂ ਨ ਡਰਦੀ ਹੋਈ ਉਸਦੇ ਨਾਲ ਈਰਖਾ ਕਰਦੀ ਰਹੀ ਅਤੇ ਗੁੱਸੇ ਵਿਚ ਆਕੇ ਆਪਣੇ ਪਤੀ ਨੂੰ ਹੀ ਮਰਵਾ ਦਿੱਤਾ॥ ੫੦॥

**ਚੌਪਈ॥ ਸਵਤਿ ਸਾਲ ਅਤਿ ਹੀ ਚਿਤ ਧਾਰਜੋ॥ ਨਿਜੁ ਪਤਿ ਸੋ ਸਾਯਕ ਸੌ ਮਾਰਜੋ॥**
**ਯਾ ਸੁਹਾਗ ਤੇ ਵਾਂਢੇ ਰਹਿ ਹੌ॥ ਪ੍ਰਭ ਕੋ ਨਾਮ ਨਿੱਤਿ ਉਠਿ ਕਹਿ ਹੌ॥ ੫੧॥ ੧॥**

ਸੌਕਣ ਨੇ ਦਿਲ ਵਿਚ ਅਤਿ ਸਾੜਾ ਭਰਕੇ ਆਪਣੇ ਹੀ ਪਤੀ ਨੂੰ ਤੀਰ ਮਰਵਾ ਕੇ ਮਾਰ ਦਿੱਤਾ। ਉਸਨੇ ਸੋਚਿਆ ਅਜੇਹੇ ਸੁਹਾਗ ਨਾਲੋਂ ਰੰਡੀ ਹੋਣਾ ਹੀ ਚੰਗਾ ਹੈ, ਅਤੇ ਨਿਤ ਪ੍ਰਭੂ ਦਾ ਨਾਮ ਜਪਣ ਲੱਗੀ॥ ੫੧॥ ੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੋ ਆਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੧੦੮॥ ੨੦੨੩॥ ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ, ਇਕ ਸੌ ਅਠਵੀਂ ਕਥਾ ਸਮਾਪਤ॥ ੧੦੮॥ ੨੦੨੩॥ ਚਲਦਾ॥

## ਚਲਿਤਰ ਇਕ ਸੌ ਨੌਵਾਂ

## ਕਥਾ ਉਰਵਸ਼ੀ

**ਚੌਪਈ॥ ਯਹ ਚਲਿ ਖਬਰ ਜਾਤ ਭੀ ਤਹਾਂ॥ ਬੈਠੀ ਸਭਾ ਧਰਮ ਕੀ ਜਹਾਂ॥**
**ਸਵਤਿ ਸਾਲ ਤਿਨ ਤ੍ਰਿਯਹਿ ਨਿਹਾਰਜੋ॥ ਨਿਜੁ ਪਤਿ ਬਾਨ ਸਾਥ ਹਨਿ ਡਾਰਜੋ॥ ੧॥**

ਇਹ ਖਬਰ ਓਥੇ ਪੁਜ ਗਈ, ਜਿਥੇ ਧਰਮਰਾਜ ਜੀ ਸਭਾ ਵਿਚ ਬਿਰਾਜਮਾਨ ਸਨ। ਸਾਰਿਆਂ ਨੇ ਸੌਕਣ ਨੂੰ ਵੇਖਿਆ ਕਿ ਇਸਨੇ ਹੀ ਆਪਣੇ ਪਤੀ ਨੂੰ ਤੀਰ ਮਰਵਾਕੇ ਮਾਰ ਦਿੱਤਾ ਹੈ॥ ੧॥

### ਧਰਮਰਾਇ ਬਾਚ॥

**ਦੋਹਰਾ॥ ਜਾ ਦੁਖ ਤੇ ਜਿਨ ਇਸਤ੍ਰਿਯਹਿ ਨਿਜੁ ਪਤਿ ਹਨਿਯੋ ਰਿਸਾਇ॥**
**ਤਾਂ ਦੁਖ ਤੇ ਤਿਹ ਮਾਰਿਯੈ ਕਰਿਯੈ ਵਹੈ ਉਪਾਇ॥ ੨॥**

ਧਰਮਰਾਜ ਨੇ ਕਿਹਾ ਕਿ ਜਿਸ ਦੁਖ ਨਾਲ ਗੁੱਸੇ ਵਿਚ ਆਕੇ ਇਸ ਇਸਤਰੀ ਨੇ ਪਤੀ ਨੂੰ ਮਾਰਿਆ ਹੈ, ਇਸ ਤਰ੍ਹਾਂ ਹੀ ਇਸ ਇਸਤਰੀ ਨੂੰ ਵੀ ਮਾਰਿਆ ਜਾਏ॥ ੨॥

ਚੌਪਈ॥ ਉਰਬਸਿ ਪ੍ਰਾਤ ਹੁਤੀ ਸੁ ਨਗਰ ਮੈਂ॥ ਨਾਚਤ ਹੁਤੀ ਕਾਲ ਕੇ ਘਰ ਮੈ॥
ਤਿਹ ਬੀਰੋ ਤਿਹ ਸਭਾ ਉਚਾਯੋ॥ ਸਕਲ ਪੁਰਖ ਕੋ ਭੇਖ ਬਣਾਯੋ॥ ੩॥

ਧਰਮਰਾਜ ਦੇ ਨਗਰ ਵਿਚ ਹੀ ਅਪੱਛਰਾ ਉਰਵਸ਼ੀ ਰਹਿੰਦੀ ਸੀ, ਜਿਹੜੀ ਉਥੇ ਨਾਚ ਕਰਿਆ ਕਰਦੀ ਸੀ। ਇਸ ਕੰਮ ਕਰਨ ਦਾ ਬੀੜਾ ਉਸ ਅਪਣੇ ਸਿਰ ਤੇ ਲਿਆ ਅਤੇ ਪੁਰਖ ਦਾ ਵੇਸ ਧਾਰ ਲਿਆ॥ ੩॥

ਉਰਬਸੀ ਬਾਚ॥

ਮੁਸ਼ਕਿਲ ਹਨਨ ਤਵਨ ਕੋ ਗੁਨਿਯੈ॥ ਜਾਕੋ ਅਧਿਕ ਸੀਲ ਜਗੁ ਸੁਨਿਯੈ॥
ਜਾਕੋ ਚਿਤ ਚੰਚਲ ਪਹਿਚਾਨਹੁ॥ ਤਾਕੋ ਲਈ ਹਾਥ ਮੈ ਮਾਨਹੁ॥ ੪॥

ਉਰਵਸੀ ਨੇ ਕਿਹਾ ਕਿ ਜਗ ਵਿਚ ਜਿਹੜਾ ਜਿਆਦਾ ਸ਼ੀਲਵਾਨ ਹੁੰਦਾ ਹੈ, ਉਸਨੂੰ ਮਾਰਨਾ ਕਠਨ ਹੁੰਦਾ ਹੈ, ਪਰ ਜਿਸਦਾ ਮਨ ਚੰਚਲ ਹੁੰਦਾ ਹੈ, ਉਹ ਤਾਂ ਜਾਣੋਂ ਮੇਰੇ ਹੱਥ ਵਿਚ ਆਇਆ ਹੀ ਆਇਆ॥ ੪॥

ਯੌ ਕਹਿ ਨਿਕਸਿ ਮੋਲ ਹਯ ਲਯੋ॥ ਜਾ ਪੈ ਲਾਖ ਟਕਾ ਦਸ ਦਯੋ॥
ਚਮਕਿ ਚਲੈ ਜਬ ਤੁਰੇ ਬਿਰਾਜੈ॥ ਜਾਕੋ ਨਿਰਖਿ ਇੰਦ੍ਰ ਹਯ ਲਾਜੈ॥ ੫॥

ਇਹ ਕਹਿ ਕੇ ਉਸਨੇ ਇਕ ਲੱਖ ਟਕਿਆਂ ਦਾ ਘੋੜਾ ਮੁੱਲ ਲਿਆ। ਜਦੋਂ ਉਹ ਘੋੜੇ ਤੇ ਬੈਠਦੀ ਸੀ ਤਾਂ ਉਹ ਤੁੰਰਤ ਚਮਕ ਕੇ ਭੱਜ ਪੈਂਦਾ ਸੀ। ਉਸਨੂੰ ਵੇਖ ਕੇ ਤਾਂ ਇੰਦਰ ਦੇ ਘੋੜੇ ਨੂੰ ਵੀ ਸ਼ਰਮ ਆਉਂਦੀ ਸੀ॥ ੫॥

ਆਪ ਅਨੂਪ ਬਸਤ੍ਰ ਤਨ ਧਾਰੈ॥ ਭੂਖਨ ਸਕਲ ਜਰਾਇ ਸੁਧਾਰੈ॥
ਲਾਂਬੇ ਕੇਸ ਕਾਂਧ ਪਰ ਛੋਰੇ॥ ਜਨੁਕ ਫੁਲੇਲਹਿ ਜਾਤ ਨਿਚੋਰੇ॥ ੬॥

ਉਸਨੇ ਹੀਰੇ ਮੋਤੀ ਗਹਿਣਿਆਂ ਨਾਲ ਜੜੇ ਹੋਏ ਸੁੰਦਰ ਕਪੜੇ ਪਾਏ ਹੋਏ ਸਨ। ਲੰਮੇ ਵਾਲ ਮੋਢੇ ਤੇ ਸੁੱਟੇ ਹੋਏ ਸਨ ਜਿਵੇਂ ਉਹ ਅਤਰ ਵਿਚੋਂ ਨਿਚੋੜ ਕੇ ਕੱਢੇ ਹੋਣ॥ ੬॥

ਅੰਜਨ ਆਂਜਿ ਆਂਖਿਯਨ ਦਯੋ॥ ਜਨੁ ਕਰਿ ਲੂਟਿ ਸ਼ਿੰਗਾਰਹਿ ਲਯੋ॥
ਜੁਲਫ ਜੰਜੀਰ ਜਾਲਮੈ ਸੋਹੈ॥ ਸੁਰ ਨਰ ਨਾਗ ਅਸੁਰ ਮਨ ਮੋਹੈ॥ ੭॥

ਅੱਖਾਂ ਵਿਚ ਸੁਰਮਾ ਪਾ ਕੇ ਮਾਨੋ ਉਸਨੇ ਸ਼ਿੰਗਾਰ ਦੀ ਦੁਨੀਆਂ ਲੁੱਟ ਲਈ ਹੋਵੇ। ਵਾਲਾਂ ਦੀਆਂ ਲਿਟਾਂ ਜੰਜੀਰ ਵਾਂਗ ਸੋਭ ਰਹੀਆਂ ਸਨ, ਜਿਨ੍ਹਾਂ ਨੂੰ ਵੇਖਕੇ ਦੇਵਤਿਆਂ, ਮਰਦਾਂ ਅਤੇ ਨਾਗਾਂ ਦਾ ਦਿਲ ਮੋਹਿਤ ਹੋ ਰਿਹਾ ਸੀ॥ ੭॥

ਰਾਜਤ ਭ੍ਰਿਕੁਟਿ ਧਨੁਕ ਸੀ ਭਾਰੀ।। ਮੋਹਤ ਲੋਕ ਚੌਦਹਨਿ ਪਜਾਰੀ।।
ਜਾਕੀ ਨੈਕ ਦ੍ਰਿਸ਼ਟਿ ਮੈ ਪਰੈ।। ਤਾਕੀ ਸਕਲ਼ ਬੁੱਧਿ ਪਰਹਰੇ।। ੮।।

ਤੀਰ ਕਮਾਨ ਵਾਂਗ ਮੁਕਟ ਸੋਭ ਰਿਹਾ ਸੀ ਅਤੇ ਉਹ ਪਿਆਰੀ ਚੌਦਾਂ ਲੋਕਾਂ ਨੂੰ ਮੋਹਿਤ ਕਰ ਰਹੀ ਸੀ। ਜਿਸਦੀ ਵੀ ਨਜ਼ਰ ਉਸ ਉਤੇ ਪੈਂਦੀ ਸੀ, ਉਸਦਾ ਦਿਮਾਗ ਹਿਲ ਜਾਂਦਾ ਸੀ।। ੮।।

ਦੋਹਰਾ।। ਖਟ ਮੁਖ ਮੁਖਖਟ ਪੰਚ ਸ਼ਿਵ ਬਿਧਿ ਕੀਨੇ ਮੁਖ ਚਾਰਿ।।
ਉਰਬਸਿ ਕੇਰੇ ਰੂਪ ਕੋ ਤਊ ਨ ਪਾਯੋ ਪਾਰ।। ੯।।

ਕਾਤਕੀ ਨੇ ਛੇ, ਸ਼ਿਵ ਨੇ ਪੰਜ ਅਤੇ ਬ੍ਰਹਮਾਂ ਨੇ ਚਾਰ ਮੂੰਹ ਬਣਾ ਲਏ, ਪਰ ਉਰਵਸ਼ੀ ਦੀ ਸੁੰਦਰਤਾ ਦਾ ਉਹ ਵੀ ਮੁਕਾਬਲਾ ਨ ਕਰ ਸਕੇ।। ੯।।

ਚੌਪਈ।। ਆਯੁਧ ਸਕਲ ਅੰਗ ਕਰੇ।। ਸੋਹਤ ਸਭ ਸਾਜਨ ਸੌ ਜਰੇ।।
ਹੀਰਨ ਕੀ ਮੁਕੜਾ ਜਗ ਸੋਹੈ।। ਸਸਿ ਕੋ ਮਨੋ ਤਾਰਿਕਾ ਮੋਹੈ।। ੧੦।।

ਉਸਨੇ ਵਧੀਆ ਸ਼ਸਤਰ ਪਾਏ ਹੋਏ ਸਨ ਜਿਹੜੇ ਕਿ ਉਸਦੇ ਸਰੀਰ ਤੇ ਬਹੁਤ ਫੱਬ ਰਹੇ ਸਨ। ਹੀਰਿਆਂ ਦੀ ਮਾਲਾ ਵਾਂਗ ਉਹ ਸਾਰਿਆਂ ਦਾ ਮਨ ਮੋਹ ਰਹੀ ਸੀ। ਉਹ ਇਸ ਤਰ੍ਹਾਂ ਲਗ ਰਹੀ ਸੀ ਜਿਵੇਂ ਤਾਰਿਆਂ ਵਿਚ ਚੰਦ ਹੋਵੇ।। ੧੦।।

ਸਵੈਯਾ।। ਆਯੁਧ ਧਾਰਿ ਅਨੂਪਮ ਸੁੰਦਰਿ ਭੂਖਨ ਅੰਗ ਅਜਾਇਬ ਧਾਰੇ।।
ਲਾਲ ਕੋ ਹਾਰ ਲਸੈ ਉਸ ਭੀਤਰਿ ਭਾਨ ਤੇਂ ਜਾਨੁ ਬਡੇ ਛਬਿਯਾਰੇ।।
ਮੋਤਿਨ ਕੀ ਲਰਕੈ ਮੁਖ ਪੈ ਮ੍ਰਿਗ ਨੈਨਿ ਫਬੇ ਮ੍ਰਿਗ ਸੇ ਕਜਰਾਰੇ।।
ਮੋਹਤ ਹੈ ਸਭਹੀ ਕੇ ਚਿਤੈਂ ਨਿਜਹਾਥ ਮਨੋ ਬ੍ਰਿਜਨਾਥ ਸੁਧਾਰੇ।। ੧੧।।

ਸੁੰਦਰ ਸ਼ਸਤਰ ਧਾਰਨ ਕਰਕੇ ਉਸਨੇ ਵਚਿੱਤਰ ਗਹਿਣੇ ਪਾਏ। ਲੱਖਾਂ ਦੇ ਹਾਰ ਉਹਦੇ ਗਲ ਵਿਚ ਸ਼ੋਭ ਰਹੇ ਸਨ, ਜਿਹੜੇ ਕਿ ਆਪਣੀ ਚਮਕ ਕਰਕੇ ਸੂਰਜ ਨੂੰ ਵੀ ਮਾਤ ਪਾ ਰਹੇ ਸਨ। ਮੋਤੀਆਂ ਦੀਆਂ ਲੜੀਆਂ ਉਸਦੇ ਮੁਖੜੇ ਤੇ ਚਮਕ ਰਹੀਆਂ ਸਨ। ਉਹ ਸਾਰਿਆਂ ਦਾ ਮਨ ਮੋਹ ਰਹੀ ਸੀ, ਜਿਵੇਂ ਸ੍ਰੀ ਕ੍ਰਿਸ਼ਨ ਨੇ ਉਸਨੂੰ ਆਪ ਸੰਵਾਰਿਆ ਹੋਵੇ।। ੧੧।।

ਛੋਰਿ ਦਏ ਕਚ ਕਾਧਨ ਊਪਰ ਸੁੰਦਰ ਪਾਗ ਸੌ ਸੀਸ ਸੁਹਾਵੈ।।
ਭੂਖਨ ਚਾਰੁਲਸੈ ਸਭ ਅੰਗਨ ਭਾਗ ਭਰਯੋ ਸਭਹੀ ਕਹ ਭਾਵੈ।।
ਬਾਲ ਲਖੈਂ ਕਹਿ ਲਾਲ਼ ਤਿਸੈ ਲਟਕਾਵਤ ਅੰਗਨ ਮੈਂ ਜਬ ਆਵੈ।।

ਰੀਝਤ ਕੋਟਿ ਸੁਰੀ ਅਸੁਰੀ ਸੁਧਿ ਹੇਰਿ ਛੁਟੈ ਸਤ ਹੂ ਛੁਟ ਜਾਵੈ।। ੧੨।।

ਉਸਨੇ ਆਪਣੇ ਸੁੰਦਰ ਵਾਲਾਂ ਨੂੰ ਮੋਢਿਆਂ ਤੇ ਸੁਟ ਲਿਆ ਅਤੇ ਉਸ ਦੇ ਸਿਰ ਉਤੇ ਪਗੜੀ ਬਹੁਤ ਸੋਹਣੀ ਲਗ ਰਹੀ ਸੀ। ਉਸ ਦੇ ਸੁੰਦਰ ਅੰਗਾਂ ਤੇ ਗਹਿਣੇ ਬਹੁਤ ਜਚ ਰਹੇ ਸੁਨ ਅਤੇ ਹਰ ਇਕ ਨੂੰ ਚੰਗੀ ਲੱਗ ਰਹੇ ਸਨ। ਇਸਤਰੀਆਂ ਉਸਨੂੰ ਆਉਂਦਾ ਵੇਖਕੇ ਖੁਸ਼ ਹੋ ਰਹੀਆਂ ਸਨ ਅਤੇ ਦੈਂਤਾਂ ਅਤੇ ਦੇਵਤਿਆਂ ਦੀਆਂ ਇਸਤਰੀਆਂ ਵੇਖਦਿਆਂ ਹੀ ਪਤੀਵਰਤਾ ਧਰਮ ਖੋ ਰਹੀਆਂ ਸਨ।। ੧੨।।

ਭੂਖਨ ਧਾਰਿ ਚੜਯੋ ਰਥ ਊਪਰਿ ਬਾਂਧਿ ਕ੍ਰਿਪਾਨ ਨਿਸੰਗ ਬਨਾਯੋ।।
ਖਾਤ ਤੰਬੋਲ ਬਿਰਾਜਤ ਸੁੰਦਰ ਦੇਵ ਅਦੇਵਨ ਕੋ ਬਿਰਮਾਯੋ।।
ਬਾਸਨ ਨੈਨ ਸਹੰਸ੍ਰਨ ਸੌ ਛਬਿ ਹੇਰਿ ਰਹਯੋ ਕਛੂ ਪਾਰ ਨ ਪਾਯੋ।।
ਆਪੁ ਬਨਾਇ ਅਨੂਪਮ ਕੋ ਬਿਧਿ ਐਂਚਿ ਰਹਯੋ ਦੁਤਿ ਅੰਤ ਨਾ ਪਾਯੋ।। ੧੩।।

ਹਾਰ ਸ਼ਿੰਗਾਰ ਕਰਕੇ ਉਹ ਰੱਥ ਉਤੇ ਚੜ੍ਹ ਗਈ ਅਤੇ ਕਿਰਪਾਨ ਪਾਕੇ ਤੀਰ ਕਮਾਨ ਬੰਨ੍ਹ ਲਿਆ। ਪਾਨ ਚਬਦਿਆਂ ਹੋਇਆਂ ਉਸਨੇ ਦੇਵਤਿਆਂ ਅਤੇ ਰਾਕਸ਼ਾਂ ਦੋਹਾਂ ਨੂੰ ਭਰਮ ਵਿਚ ਪਾ ਦਿੱਤਾ। ਇੰਦਰ ਹਜਾਰਾਂ ਅੱਖਾਂ ਨਾਲ ਵੇਖ ਕੇ ਵੀ ਉਸਦੇ ਜਲਵੇ ਦਾ ਅੰਤ ਨ ਪਾ ਸਕਿਆ। ਵਿਧਾਤਾ ਖੁਦ ਉਸਦੇ ਸਰੀਰ ਨੂੰ ਬਣਾਕੇ ਆਪਣੇ ਵਲ ਖਿਚਣ ਵਿਚ ਅਸਮਰਥ ਹੋ ਰਿਹਾ ਸੀ।। ੧੩।।

ਪਾਨ ਚਬਾਇ ਭਲੀ ਬਿਧਿ ਸਾਥ ਜਰਾਇ ਜਰੈ ਹਥਿਯਾਰ ਬਨਾਏ।।
ਅੰਜਨ ਆਂਜਿ ਅਨੂਪਮ ਸੁੰਦਰਿ ਦੇਵ ਅਦੇਵ ਸਭੈ ਬਿਰਮਾਏ।।
ਕੰਠ ਸਿਰੀਮਨਿ ਕੰਕਨ ਕੁੰਡਲ ਹਾਰ ਸੁ ਨਾਰਿ ਹੀਏ ਪਹਿਰਾਏ।।
ਕਿੰਨਰ ਜੱਛ ਭੁਜੰਗ ਦਿਸਾ ਬਿਦਿਸਾਨ ਕੈ ਲੋਕ ਬਿਲੋਕਿਨ ਆਏ।। ੧੪।।

ਭਲੀ ਪ੍ਰਕਾਰ ਪਾਨ ਖਾਂਦਿਆ ਹੋਇਆ ਉਸਨੇ ਜੜਾਊ ਸ਼ਸਤਰ ਬਣਾਏ,ਅਖਾਂ ਵਿਚ ਵਿਚਿੱਤਰ ਸੁਰਮਾ ਪਾ ਕੇ ਉਸਨੇ ਦੇਵਤਿਆਂ ਅਤੇ ਦੈਂਤਾ ਦੋਹਾਂ ਨੂੰ ਭਰਮ ਵਿਚ ਪਾ ਦਿੱਤਾ। ਉਸ ਇਸਤਰੀ ਨੇ ਮਰਦ ਦਾ ਭੇਸ ਧਾਰ ਕੇ ਗਲ ਵਿਚ ਹੀਰਿਆਂ ਦੀ ਮਾਲਾ ਅਤੇ ਹੱਥਾ ਵਿਚ ਕੰਗਨ ਕੁੰਡਲ ਪਾ ਲਏ। ਕਿੰਨਰ, ਜੱਛ ਅਤੇ ਭੁਜੰਗ ਅਤੇ ਹੋਰ ਹਰ ਪਾਸੇ ਦੇ ਲੋਕ ਵੇਖਣ ਵਾਸਤੇ ਆਏ।। ੧੪।।

ਇੰਦ੍ਰ ਸਹੰਸ੍ਰ ਬਿਲੋਚਨ ਸੌ ਅਵਿਲੋਕ ਰਹਯੋ ਛਬਿ ਅੰਤੁ ਨ ਆਯੋ।।
ਸੇਖ ਅਸੇਖਨ ਹੀ ਮੁਖਸੌ ਗੁਨ ਭਾਖਿ ਰਹੇ ਪਰੁ ਪਾਰ ਨ ਪਾਯੋ।।
ਰੁਦ੍ਰ ਪਿਯਾਰੀ ਕੀ ਸਾਰੀ ਕੀ ਕੋਰ ਨਿਹਾਰਨ ਕੌ ਮੁਖ ਪੰਚ ਬਨਾਯੋ।।
ਪੂਤ ਕਿਯੇ ਖਟ ਚਾਰਿ ਬਿਧੈ ਚਤੁਰਾਨਨ ਯਾਹੀ ਤੇ ਨਾਮੁ ਕਹਾਯੋ।। ੧੫।।

ਇੰਦਰ ਹਜਾਰਾਂ ਨੇਤਰਾਂ ਨਾਲ ਵੇਖ ਕੇ ਵੀ ਉਸਦੇ ਜਲਵੇ ਦਾ ਅੰਤ ਨਹੀਂ ਸੀ ਪਾ ਸਕਿਆ। ਹੋਰ ਲੋਕਾਂ ਨੇ ਵੀ ਉਸਦੇ ਸੁੰਦਰ ਮੁਖੜੇ ਨੂੰ ਵੇਖਕੇ ਬੜੀ ਪ੍ਰਸੰਸਾ ਕੀਤੀ, ਪਰ ਉਸਦੀ ਸੁੰਦਰਤਾ ਦਾ ਅੰਤ ਨਾ ਪਾ ਸਕੇ। ਸ਼ਿਵਜੀ ਨੇ ਉਸਦੀ ਸੁੰਦਰਤਾ ਨੂੰ ਵੇਖਣ ਵਾਸਤੇ ਪੰਜ ਮੂੰਹ ਬਣਾਏ। ਉਸਦੇ ਪੁੱਤਰ ਕਾਰਤਕ ਨੇ ਛੇ ਮੂੰਹ ਬਣਾਏ ਅਤੇ ਬ੍ਰਹਮਾਂ ਨੇ ਚਾਰ ਮੂਹ ਬਣਾਏ, ਏਸੇ ਕਰਕੇ ਉਸਨੂੰ ਚਤਰਾਨਨ ਕਹਿੰਦੇ ਹਨ।। ੧੫।।

**ਕੰਚਨ ਕੀਰ ਕਲਾਨਿਧਿ ਕੇਹਰ ਕੋਕ ਚਪੋਤ ਕਰੀ ਕੁਰਰਾਨੇ।।**
**ਕਲਿਪਾਦ੍ਰਮਕਾ ਅਨੁਜਾਕ ਮਨੀ ਬਿਨੁ ਦਾਰਿਮ ਦਾਮਨਿ ਦੇਖਿ ਬਿਕਾਨੇ।।**
**ਰੀਝਤ ਦੇਵ ਅਦੇਵ ਸਭੈ ਨਰ ਦੇਵ ਭਏ ਛਬਿ ਹੇਰਿ ਦਿਵਾਨੇ।।**
**ਰਾਜਕੁਮਾਰ ਸੋ ਜਾਨਿ ਪਰੈ ਤਿਹ ਬਾਲ ਕੇ ਅੰਗ ਨ ਜਾਤ ਪਛਾਨੇ।। ੧੬।।**

ਚੰਦ, ਸ਼ੇਰ, ਚਪੋਤ, ਹਾਥੀ ਆਦਿ ਪਸ਼ੂ ਪੰਛੀ ਉਸਨੂੰ ਵੇਖ ਵੇਖ ਕੇ ਵਿਆਕਲ ਹੋ ਗਏ। ਕਲਪੁਰਖ, ਕਸਤੂਰੀ ਦੀ ਮਣੀ ਅਤੇ ਬਿਜਲੀ ਜਿਵੇਂ ਸਾਰੇ ਹੀ ਉਸਦੀ ਸੁੰਦਰਤਾ ਅਗੇ ਵਿੱਕ ਗਏ ਸਨ। ਉਸਦੀ ਸ਼ਕਲ ਨੂੰ ਵੇਖ ਕੇ ਦੇਵ ਦਾਨਵ ਸਭ ਪਾਗਲ ਹੋ ਗਏ ਸਨ। ਉਸਦੇ ਅੰਗ ਇਸਤਰੀ ਦੇ ਅੰਗ ਨਹੀਂ ਬਲਕਿ ਰਾਜਕੁਮਾਰ ਦੇ ਅੰਗ ਲੱਗ ਰਹੇ ਸਨ।। ੧੬।।

**ਦੋਹਰਾ।। ਦਸ ਸੀਸਨ ਰਾਵਨ ਰਰੈ ਲਿਖਤ ਬੀਸ ਭੁਜ ਜਾਇ।।**
**ਤਰੁਨੀ ਕੇ ਤਿਲ ਕੀ ਤਊ ਸਕਜੋ ਨ ਛਬਿ ਕੋ ਪਾਇ।। ੧੭।।**

ਦਸ ਸਿਰਾਂ ਅਤੇ ਵੀਹ ਬਾਹਾਂ ਵਾਲਾ ਰਾਵਨ ਵੀ ਉਸ ਇਸਤਰੀ ਦੀ ਸੁੰਦਰਤਾ ਨੂੰ ਤਿਲ ਮਾਤਰ ਵੀ ਨਹੀਂ ਜਾਣ ਸਕਿਆ।। ੧੭।।

**ਸਵੈਯਾ।। ਲਾਲਨੰ ਕੋ ਸਰਪੇਚ ਬਧਜੋ ਸਿਰ ਮੋਤਿਨ ਕੀ ਉਰ ਮਾਲ ਬਿਰਾਜੈ।।**
**ਭੂਖਨ ਚਾਰੁ ਦਿਪੈਂ ਅਤਿ ਹੀ ਦੁਤਿ ਦੇਖਿ ਮਨੋਜਵ ਕੋ ਮਨੁ ਲਾਜੈ।।**
**ਮੋਦ ਬਢੈ ਨਿਰਖੇ ਚਿਤ ਮੈ ਤਨਿਕੇਕ ਬਿਖੈ ਤਨ ਕੋ ਦੁਖ ਭਾਜੈ।।**
**ਜੋਬਨ ਜੋਤਿ ਜਗੈ ਸੁ ਮਨੋ ਸੁਰਰਾਜ ਸੁਰਾਨ ਕੇ ਭੀਤਰ ਰਾਜੈ।। ੧੮।।**

ਉਸਦੇ ਸਿਰ ਉੱਤੇ ਲਾਲਾਂ ਰਤਨਾਂ ਜੜਤ ਪਗੜੀ ਅਤੇ ਛਾਤੀ ਤੇ ਮੋਤੀਆਂ ਦੀ ਮਾਲਾ ਸੋਭ ਰਹੀ ਸੀ। ਉਸਦੇ ਗਹਿਣਿਆਂ ਦੀ ਚਮਕ ਦਮਕ ਨੂੰ ਵੇਖਕੇ ਕਾਮਦੇਵ ਵੀ ਸ਼ਰਮਿੰਦਾ ਹੋ ਰਿਹਾ ਸੀ। ਉਸਨੂੰ ਵੇਖ ਕੇ ਮਨ ਵਿਚ ਖੁਸ਼ੀ ਦਾ ਵਾਧਾ ਹੁੰਦਾ ਸੀ ਅਤੇ ਦੁਖਾਂ ਦਾ ਨਾਸ ਹੁੰਦਾ ਸੀ। ਉਸਦੇ ਜੋਬਨ ਨੂੰ ਵੇਖਕੇ ਇੰਝ ਲਗਦਾ ਸੀ ਜਿਵੇਂ ਦੇਵਤਿਆਂ ਵਿਚ ਇੰਦਰ ਸੁਭਾਇਮਾਨ ਹੋ ਰਿਹਾ ਹੋਵੇ।। ੧੮।।

ਛੋਰੈ ਹੈਂ ਬੰਦ ਅਨੂਪਮ ਸੁੰਦਰਿ ਪਾਨ ਚਬਾਇ ਸ਼ਿੰਗਾਰ ਬਨਾਯੋ॥
ਅੰਜਨ ਆਂਜਿ ਦੁਹੂੰ ਅਖਿਯਾਨ ਸੁ ਭਾਲ ਮੈਂ ਕੇਸਰਿ ਲਾਲ ਲਗਾਯੋ॥
ਝੂਮਕ ਦੇਤ ਝੁਕੈ ਝੁਮਕੇ ਕਬਿ ਰਾਮ ਸੁਭਾਵ ਭਲੋ ਲਖਿ ਪਾਯੋ॥
ਮਾਨਹੁ ਸੋ ਤਿਨ ਕੇ ਮਨ ਕੌਂ ਇਕ ਬਾਰਹਿ ਬਾਂਧਿ ਕੈ ਜੇਲ ਚਲਾਯੋ॥ ੧੯॥

ਸੁੰਦਰ ਇਸਤਰੀ ਨੇ ਵਾਲ ਖੁਲ੍ਹੇ ਛੱਡ ਦਿੱਤੇ ਸਨ ਅਤੇ ਪਾਨ ਖਾਂਦਿਆਂ ਉਸਨੇ ਸੁੰਦਰ ਸ਼ਿੰਗਾਰ ਕੀਤਾ ਸੀ। ਦੋਵਾਂ ਅੱਖਾਂ ਵਿਚ ਸੁਰਮਾਂ ਪਾਕੇ ਆਪਣੇ ਮਥੇ ਉਤੇ ਕੇਸਰ ਦਾ ਟਿਕਾ ਲਾਇਆ। ਕਵੀ ਰਾਮ ਦੇ ਕਹਿਣ ਅਨੁਸਾਰ ਉਸਦੇ ਝੁਮਕੇ ਝੁਕੇ ਹੋਏ ਉਸਦੀ ਸੁੰਦਰਤਾ ਵਿਚ ਹੋਰ ਵਾਧਾ ਕਰ ਰਹੇ ਸਨ। ਉਸਦੀ ਛੱਬ ਤੋਂ ਇਸਤਰ੍ਹਾ ਲਗ ਰਿਹਾ ਸੀ ਜਿਵੇਂ ਮਨ ਨੂੰ ਬੰਨ ਕੇ ਜੇਲ ਵਿਚ ਪਾ ਦਿੱਤਾ ਹੋਵੇ॥ ੧੯॥

ਹਾਰ ਸ਼ਿੰਗਾਰ ਕਰੋ ਸਭ ਹੀ ਤਿਨ ਕੇਸ ਛੁਟੇ ਸਿਰ ਸਜਾਮ ਸੁਹਾਵੈਂ॥
ਜੋਬਨ ਜੋਤਿ ਜਗੈ ਅਤਿ ਹੀ ਮੁਨਿ ਹੇਰਿ ਡਿਗੈਂ ਤਪ ਤੇ ਪਛੁਤਾਵੈਂ॥
ਕਿੰਨਰ ਜੱਛ ਭੁਜੰਗ ਦਿਸਾ ਬਿਦਿਸਾਨ ਕੀ ਬਾਲ ਬਿਲੋਕਨ ਆਵੈਂ॥
ਗੰਧ੍ਰਬ ਦੇਵ ਅਦੇਵਨ ਕੀ ਤ੍ਰਿਯ ਹੇਰਿ ਪ੍ਰਭਾ ਸਭ ਹੀ ਬਲ ਜਾਵੈਂ॥ ੨੦॥

ਹਾਰ ਸ਼ਿੰਗਾਰ ਕਰਕੇ ਜਦ ਉਸਨੇ ਕੇਸ ਖੁਲ੍ਹੇ ਛੱਡ ਦਿਤੇ ਤਾਂ ਉਸਦੀ ਸੁੰਦਰਤਾ ਵਿਚ ਬਹੁਤ ਵਾਧਾ ਹੋਇਆ। ਉਸਦੇ ਤੇਜ ਨੂੰ ਵੇਖਕੇ ਰਿਸ਼ੀਆਂ ਮੁੰਨੀਆਂ ਦਾ ਤਪ ਵੀ ਡਗਮਗਾ ਰਿਹਾ ਸੀ। ਜਿਸ ਕਰਕੇ ਉਹ ਬਾਅਦ ਵਿਚ ਪਛਤਾਉਂਦੇ ਸਨ। ਕਿੰਨਰ, ਜੱਛ ਭੁਜੰਗ ਆਦਿ ਦੀਆਂ ਇਸਤਰੀਆਂ ਉਸਨੂੰ ਵੇਖਣ ਵਾਸਤੇ ਆ ਰਹੀਆਂ ਸਨ। ਗੰਧਰਵਾਂ, ਦੇਵਤਿਆਂ, ਰਾਕਸ਼ਾਂ ਸਭ ਦੀਆਂ ਇਸਤਰੀਆਂ ਉਸਦੀ ਸੁੰਦਰਤਾ ਵੇਖ ਕੇ ਨਿਛਾਵਰ ਹੋ ਰਹੀਆਂ ਸਨ॥ ੨੦॥

ਦੋਹਰਾ॥ ਐਸੋ ਭੇਖ ਬਨਾਇਕੈ ਤਹ ਤੇ ਕਰਜੋ ਪਿਯਾਨ॥
ਪਲਕ ਏਕ ਬੀਤੀ ਨਹੀ ਤਹਾਂ ਪਹੂੰਚੀ ਆਨਿ॥ ੨੧॥

ਇਸ ਤਰ੍ਹਾਂ ਦਾ ਭੇਸ ਧਾਰਕੇ ਉਹ ਓਥੋਂ ਚਲ ਪਈ ਅਤੇ ਅੱਖ ਝਮਕਦੇ ਹੀ ਉਥੇ ਆ ਪਹੁੰਚੀ॥ ੨੧॥

ਚੌਪਈ॥ ਏਤੀ ਕਥਾ ਸੁ ਯਾਪੈ ਭਈ॥ ਅਬ ਕਥ ਚਲਿ ਤਿਹ ਤ੍ਰਿਯ ਪੈ ਗਈ॥
ਨਿਜੁਪਤ ਮਾਰਿ ਰਾਜ ਜਿਨ ਲਯੋ॥ ਲੈ ਸੁ ਛੱਤ੍ਰ ਨਿਜੁ ਸੁਤ ਸਿਰ ਦਯੋ॥ ੨੨॥

ਇਧਰ ਤਾਂ ਏਨੀ ਗਲ ਹੋਈ, ਹੁਣ ਅਗਲੀ ਕਥਾ ਉਸ ਇਸਤਰੀ ਦੀ ਕਰਦੇ ਹਾਂ ਜਿਸਨੇ ਆਪਣਾ ਪਤੀ ਮਾਰ ਕੇ ਰਾਜ ਪ੍ਰਾਪਤ ਕੀਤਾ ਅਤੇ ਤਾਜ ਆਪਣੇ ਪੁੱਤਰ ਦੇ ਸਿਰ ਤੇ ਰਖ ਦਿੱਤਾ॥ ੨੨॥

ਮੁਖੁ ਫੀਕੋ ਕਰਿ ਸਭਨ ਦਿਖਾਵੈ।। ਚਿਤ ਅਪਨੇ ਮੈਂ ਮੋਦ ਬਢਾਵੈ।।
ਸੋ ਪੂੰਨੂ ਨਿਜੁ ਸਿਰ ਤੇ ਟਾਰੋ।। ਰਾਜ ਕਮੈਹੈ ਪੂਤ੍ਰ ਹਮਾਰੋ।। ੨੩।।

ਉਹ ਉਪਰੋਂ ਉਪਰੋਂ ਤਾਂ ਬੜੀ ਉਦਾਸ ਦਿਸਦੀ ਸੀ, ਪਰ ਵਿਚੋਂ ਬਹੁਤ ਖੁਸ਼ ਸੀ। ਉਹ ਸੋਚਦੀ ਸੀ ਕਿ ਪੂੰਨੂੰ ਨੂੰ ਵਿਚੋਂ ਕੱਢ ਦਿੱਤਾ ਹੈ ਅਤੇ ਹੁਣ ਮੇਰਾ ਪੁੱਤਰ ਹੀ ਰਾਜ ਕਰੇਗਾ।। ੨੩।।

ਦੋਹਰਾ।। ਸਵਤਿ ਸਾਲ ਤੇ ਮੈ ਜਰੀ ਨਿਜੁ ਪਤਿ ਦਯੋ ਸੰਘਾਰ।।
ਬਿਧਵਾ ਹੀ ਹ੍ਵੈ ਜੀਵਿ ਹੌ ਜੌ ਰਾਖੇ ਕਰਤਾਰ।। ੨੪।।

ਉਹ ਸੋਚਦੀ ਸੀ ਕਿ ਸੌਂਕਣ ਸਾੜੇ ਵਿਚ ਮੈਂ ਆਪਣੇ ਪਤੀ ਨੂੰ ਮਰਵਾ ਦਿੱਤਾ, ਹੁਣ ਪ੍ਰਭੂ ਦੇ ਹੁਕਮ ਵਿਚ ਵਿਧਵਾ ਦਾ ਜੀਵਨ ਹੀ ਬਤੀਤ ਕਰਾਂਗੀ।। ੨੪।।

ਚੌਪਈ।। ਸਵਤਿ ਸਾਲ ਸਿਰ ਪੈ ਤਹਿ ਸਹਿਯੈ।। ਬਿਧਵਾ ਹੀ ਹ੍ਵੈ ਕੈ ਜਗ ਰਹਿਯੈ।।
ਧਨ ਕੋ ਟੋਟਿ ਕਛੂ ਮੁਹਿ ਨਾਹੀ।। ਐਸ ਕਹੈ ਅਬਲਾ ਮਨ ਮਾਹੀ।। ੨੫।।

ਉਹ ਇਸਤਰੀ ਸੋਚਣ ਲਗੀ ਕਿ ਮੈਨੂੰ ਧਨ ਦੀ ਕੋਈ ਘਾਟ ਨਹੀਂ, ਹੁਣ ਮੈਂ ਵਿਧਵਾ ਰਹਿ ਕੇ ਜੀਵਨ ਬਤੀਤ ਕਰ ਲਵਾਂਗੀ ਕਿਉਂਕਿ ਹੁਣ ਮੈਨੂੰ ਸੌਂਕਣ ਦਾ ਦੁਖ ਨਹੀਂ ਹੋਵੇਗਾ।। ੨੫।।

ਦੋਹਰਾ।। ਮਨ ਭਾਵਤ ਕੋ ਭੋਗ ਮੁਹਿ ਕਰਨਿ ਨ ਦੇਤੋ ਰਾਇ।।
ਅਬਿ ਚਿਤ ਮੈ ਜਿਹ ਚਾਹਿ ਹੋ ਲੈਹੋ ਨਿਕਟ ਬੁਲਾਇ।। ੨੬।।

ਰਾਜਾ ਜਦ ਜੀਉਂਦਾ ਸੀ ਤਾਂ ਉਹ ਮੈਨੂੰ ਮਨ ਚਾਹਿਆ ਭੋਗ ਭੋਗਣ ਨਹੀਂ ਸੀ ਦਿੰਦਾ, ਹੁਣ ਜਿਸ ਨੂੰ ਦਿਲ ਕੀਤਾ ਬੁਲਾ ਲਿਆ ਕਰਾਂਗੀ।। ੨੬।।

ਚੌਪਈ।। ਬੈਠਿ ਝਰੋਖੇ ਮੁਜਰਾ ਲੇਵੈ।। ਜਿਹ ਭਾਵੈ ਤਾਕੋ ਧਨੁ ਦੇਵੈ।।
ਰਾਜ ਕਾਜ ਕਛੁ ਬਾਲ ਨ ਪਾਵੈ।। ਖੇਲ ਬਿਖੈ ਦਿਨੁ ਰੈਨਿ ਗਵਾਵੈ।। ੨੭।।

ਹੁਣ ਉਹ ਝਰੋਖੇ ਵਿਚ ਬਹਿਕੇ ਮੁਜਰਾ ਵੇਖਦੀ ਸੀ ਅਤੇ ਜਿਸ ਨੂੰ ਚਾਹੇ ਧਨ ਦਿੰਦੀ ਸੀ। ਉਸਨੂੰ ਰਾਜ ਕਾਜ ਦਾ ਤਾਂ ਕੋਈ ਗਿਆਨ ਨਹੀਂ ਸੀ, ਇਸ ਲਈ ਖੇਡ ਤਮਾਸ਼ਿਆ ਵਿਚ ਹੀ ਉਹ ਜੀਵਨ ਬਤੀਤ ਕਰਨ ਲਗੀ।। ੨੭।।

ਏਕ ਦਿਵਸ ਤਿਨ ਤ੍ਰਿਯ ਯੋ ਕੀਯੋ।। ਬੈਠਿ ਝਰੋਖੇ ਮੁਜਰਾ ਲੀਯੋ।।
ਸਭ ਸੂਰਨ ਕੋ ਬੋਲਿ ਪਠਾਯੋ।। ਯਹ ਸੁਨਿ ਭੇਵ ਉਰਬਸੀ ਪਾਯੋ।। ੨੮।।

ਇਕ ਦਿਨ ਉਸ ਇਸਤਰੀ ਨੇ ਝਰੋਖੇ ਵਿਚ ਬਹਿ ਕੇ ਸਭ ਸੂਰਵੀਰਾਂ ਨੂੰ ਬੁਲਾਇਆ। ਉਰਵਸ਼ੀ ਨੂੰ ਵੀ ਇਸ ਗੱਲ ਦਾ ਪਤਾ ਚਲ ਗਿਆ।। ੨੮।।

ਭੂਖਨ ਵਹੈ ਅੰਗ ਤਿਨ ਧਰੇ।। ਨਿਜੁ ਆਲੈ ਤੈ ਨਿਕਸਨਿ ਕਰੇ।।
ਮੁਸ਼ਕੀ ਤਾਜੀ ਚੜੀ ਬਿਰਾਜੈ।। ਨਿਸ ਕੋ ਮਨੋ ਚੰਦ੍ਰਮਾ ਲਾਜੈ।। ੨੯।।

ਉਰਵਸ਼ੀ ਨੇ ਉਹੋ ਸੁੰਦਰ ਕਪੜੇ ਪਾਏ ਅਤੇ ਆਪੇ ਘਰ ਤੋਂ ਨਿਕਲ ਪਈ। ਉਹ ਕਾਲੇ ਘੋੜੇ ਤੇ ਚੜ੍ਹੀ ਇੰਝ ਫੱਬ ਰਹੀ ਸੀ ਜਿਵੇਂ ਕਾਲੀ ਰਾਤ ਵਿਚ ਚੰਦਰਮਾਂ ਸੋਹਣਾ ਲਗਦਾ ਹੈ।। ੨੯।।

ਸਵੈਯਾ।। ਸਯਾਮ ਛੁਟੇ ਕਚ ਕਾਂਧਨ ਊਪਰਿ ਸੋਭਿਤ ਹੈ ਅਤਿਹੀ ਘੁੰਘਰਾਰੇ।।
ਹਾਰ ਸ਼ਿੰਗਾਰ ਦਿਪੈ ਅਤਿ ਚਾਰੁ ਸੁ ਮੋ ਪਹਿ ਤੇ ਨਹਿ ਜਾਤ ਉਚਾਰੇ।।
ਰੀਝਤ ਦੇਵ ਅਦੇਵੇ ਸਭੈ ਸੁ ਕਹਾ ਬਪੁਰੇ ਨਰ ਦੇਵ ਬਿਚਾਰੇ।।
ਬਾਲ ਕੌ ਰੋਕ ਸਭੈ ਤਜਿ ਸ਼ੋਕ ਤ੍ਰਿਲੋਕ ਕੋ ਲੋਕ ਬਿਲੋਕਿਤ ਸਾਰੇ।। ੩੦।।

ਮੋਢਿਆਂ ਉਤੇ ਕਾਲੇ ਘੁੰਘਰਾਲੇ ਕੇਸ ਲਮਕਾਈ ਉਹ ਬਹੁਤ ਸੁੰਦਰ ਲੱਗ ਰਹੀ ਸੀ। ਉਸਦੇ ਹਾਰ ਸ਼ਿੰਗਾਰ ਦਾ ਤਾਂ ਵਰਨਣ ਨਹੀਂ ਕੀਤਾ ਜਾ ਸਕਦਾ। ਮਨੁੱਖਾਂ ਦੀ ਗੱਲ ਹੀ ਕੀ ਹੈ, ਦੇਵਤੇ ਅਤੇ ਰਾਕਸ਼ ਵੀ ਉਸ ਉਤੇ ਰੀਝ ਰਹੇ ਸਨ। ਤਿੰਨਾਂ ਲੋਕਾਂ ਦੇ ਲੋਕ ਉਸ ਇਸਤਰੀ ਨੂੰ ਵੇਖਣ ਵਾਸਤੇ ਵਿੱਲਕ ਰਹੇ ਸਨ।। ੩੦।।

ਹਾਰ ਸ਼ਿੰਗਾਰ ਬਨਾਇਕੈ ਸੁੰਦਰਿ ਅੰਜਨ ਆਂਖਿਨ ਆਂਜਿ ਦੀਯੋ।।
ਅਤਿਹੀ ਤਨ ਬਸਤ੍ਰ ਅਨੂਪ ਧਰੇ ਜਨੂ ਕੰਦ੍ਰਪ ਕੋ ਬਿਨੁ ਦ੍ਰੱਪ ਕੀਯੋ।।
ਕਲਗੀ ਗਜਗਾਹ ਬਨੀ ਘੁੰਘਰਾਰ ਚੜੀ ਹਯ ਕੈ ਹੁਲਸਾਤ ਹੀਯੋ।।
ਬਿਨੁ ਦਾਮਨ ਹੀ ਇਹ ਕਾਮਨਿ ਯੋ ਸਭ ਭਾਮਿਨਿ ਕੋ ਮਨ ਮੋਲ ਲੀਯੋ।। ੩੧।।

ਸੁੰਦਰ ਸ਼ਿੰਗਾਰ ਕਰਕੇ ਉਸਨੇ ਅੱਖਾਂ ਵਿਚ ਸੁਰਮਾ ਪਾਇਆ। ਸੁੰਦਰ ਅਤੇ ਵਚਿੱਤਰ ਕਪੜੇ ਪਾ ਕੇ ਉਸਨੇ ਮਾਨੋ ਕਾਮਦੇਵ ਦਾ ਵੀ ਘੁੰਮਡ ਤੋੜ ਦਿੱਤਾ। ਦਿਲਕਸ਼ ਕਲਗੀ ਲਾਕੇ ਉਹ ਖੁਸ਼ੀ ਖੁਸ਼ੀ ਘੋੜੇ ਉਤੇ ਚੜ੍ਹ ਗਈ। ਇਸ ਪੁਰਖ ਰੂਪੀ ਇਸਤਰੀ ਨੇ ਸਭ ਇਸਤਰੀਆਂ ਦੇ ਮਨਾਂ ਨੂੰ ਜਿੱਤ ਲਿਆ।। ੩੧।।

ਸੀਸ ਫਬੈ ਕਲਗੀ ਤੁਰਰੋ ਸੁਭ ਲਾਲਨ ਕੋ ਸਰਪੇਚ ਸੁਹਾਯੋ।।
ਹਾਰ ਅਪਾਰ ਧਰੇ ਉਰਮੈ ਮਨੁ ਦੇਖਿ ਮਨੋਜਵ ਕੋ ਬਿਰਮਾਯੋ।।
ਬੀਰੀ ਚਬਾਤ ਕਛੂ ਮੁਸਕਾਤ ਬੰਧੇ ਗਜਗਾਹ ਤੁਰੰਗ ਨਚਾਯੋ।।
ਸਜਾਮ ਭਨੈ ਮਹਿਲੋਕ ਕੀ ਮਾਨਹੁ ਮਾਨਨਿ ਕੋ ਮਨੁ ਮੋਹਨੁ ਆਯੋ।। ੩੨।।

ਸਿਰ ਉਤੇ ਕਲਗੀ ਅਤੇ ਲਾਲ ਪਗੜੀ ਸੋਭ ਰਹੀ ਸੀ। ਗਲ ਵਿਚ ਅਨੇਕਾਂ ਮੋਤੀਆਂ ਦੇ ਹਾਰ ਪਾਏ ਸਨ, ਜਿਨ੍ਹਾਂ ਨੂੰ ਵੇਖ ਕੇ ਕਾਮਦੇਵ ਵੀ ਭਰਮ ਵਿਚ ਪੈ ਗਿਆ ਸੀ। ਬੀੜਾ ਚਬਾਉਂਦਿਆਂ ਅਤੇ ਮੁਸਕਾਉਂਦਿਆਂ ਉਸਨੇ ਬੱਧੇ ਹੋਏ ਹਾਥੀਆਂ ਵਿਚ ਆਪਣੇ ਘੋੜੇ ਨੂੰ ਨਚਾਇਆ। ਕਵੀ ਸ਼ਿਆਮ ਦਾ ਕਹਿਣਾ ਹੈ ਕਿ ਉਹ ਐਸਾ ਲਗ ਰਿਹਾ ਸੀ ਮਾਨੋ ਧਰਤੀ ਦੀਆਂ ਸਾਰੀਆਂ ਇਸਤਰੀਆਂ ਦਾ ਦਿਲ ਮੋਹਨ ਵਾਸਤੇ ਆਇਆ ਸੀ।। ੩੨।।

**ਦੋਹਰਾ।। ਪ੍ਰਭਾਵਤੀ ਰਾਨੀ ਤਬੈ ਤਾਕੋ ਰੂਪ ਨਿਹਾਰਿ।।**
**ਰੀਝਿ ਅਧਿਕ ਚਿਤ ਮੈ ਰਹੀ ਹਰ ਅਰਿ ਸਰ ਗਜੋ ਮਾਰਿ।। ੩੩।।**

ਰਾਣੀ ਪ੍ਰਭਾਵਤੀ ਉਸ ਦਾ ਰੂਪ ਵੇਖ ਕੇ ਰੀਝ ਪਈ ਅਤੇ ਕਾਮਦੇਵ ਉਸ ਉਤੇ ਬਾਣਾਂ ਦੀ ਵਰਖਾ ਕਰਨ ਲੱਗਾ।। ੩੩।।

**ਕਬਿੱਤੁ।। ਕੈਧੌਂ ਕਾਹੂ ਰਿਖਿ ਇੰਦ੍ਰ ਆਸਨ ਤੇ ਟਾਰਿ ਦਯੋ**
**ਕੈਧੋ ਇਹ ਸੂਰਜ ਸਰੂਪ ਧਰਿ ਆਯੋ ਹੈ।।**
**ਕੈਧੋ ਚੰਦ੍ਰ ਚੰਦ੍ਰਲੋਕ ਛੋਰਿ ਕੈ ਸਿਪਾਹੀ ਬਨ**
**ਮੇਰੇ ਜਾਨ ਤੀਰਥ ਅਨ੍ਹੈਬੇ ਕੋ ਸਿਧਾਯੋ ਹੈ।।**
**ਕੈਧੌਂ ਹੈ ਅਨੰਗ ਅਰੁਧੰਗਕ ਕੇ ਅੰਤਕ ਤੇ**
**ਮਾਨੁਖ ਕੋ ਰੂਪ ਕੈਕੈ ਆਪੁ ਕੌਂ ਛਪਾਯੋ ਹੈ।।**
**ਕੈਧੌਂ ਯਹ ਸਸਿ ਯਾਕੇ ਰਸਿਯਾ ਨੈ ਕੋਪ ਕੈਕੈ**
**ਮੋਰੇ ਛਲਬੇ ਕੌਂ ਕਛੂ ਛਲ ਸੋ ਬਨਾਯੋ ਹੈ।। ੩੪।।**

ਇਸ ਤਰ੍ਹਾਂ ਲਗ ਰਿਹਾ ਹੈ ਕਿ ਕਿਸੇ ਰਿਸ਼ੀ ਨੇ ਸਰਾਪ ਦੇ ਕੇ ਇੰਦਰ ਨੂੰ ਆਸਣ ਤੋਂ ਡੇਗ ਦਿੱਤਾ ਹੈ ਜਾਂ ਸੂਰਜ ਖੁਦ ਇਹ ਰੂਪ ਧਾਰ ਕੇ ਆ ਗਿਆ ਹੋਵੇ। ਜਾਂ ਚੰਦ੍ਰਮਾਂ ਚੰਦਰ ਲੋਕ ਛਡਕੇ ਸਿਪਾਹੀ ਬਣ ਕੇ ਤੀਰਥ ਅਸ਼ਨਾਨ ਕਰਨ ਲਈ ਆਇਆ ਹੋਵੇ। ਜਾਂ ਕਾਮਦੇਵ ਨੇ ਆਪਣੀ ਸਾਥਣ ਦੇ ਵਿਜੋਗ ਵਿਚ ਮਨੁਖ ਦਾ ਰੂਪ ਧਾਰ ਕੇ ਆਪਨੇ ਆਪ ਨੂੰ ਲੁਕਾਇਆ ਹੋਵੇ ਜਾਂ ਚੰਦਰਮਾਂ ਦੇ ਆਸ਼ਕ ਨੇ ਮੈਨੂੰ ਛਲਣ ਵਾਸਤੇ ਇਹ ਪਰਪੰਚ ਕੀਤਾ ਹੈ।। ੩੪।।

**ਚੌਪਈ।। ਜਬ ਲੌ ਬੈਨ ਕਹਨ ਨਹਿ ਪਾਈ।। ਤਬ ਲੌ ਨਿਕਟ ਗਯੋ ਵਹੁ ਆਈ।।**
**ਰੂਪ ਨਿਹਾਰਿ ਮੱਤ ਹ੍ਵੈ ਝੂਲੀ।। ਗ੍ਰਿਹਿ ਕੀ ਸਕਲ ਤਾਂਹਿ ਸੁਧਿ ਭੂਲੀ।। ੩੫।।**

ਹਾਲੇ ਉਹ ਏਨਾਂ ਕੁਝ ਕਹਿ ਵੀ ਨਹੀਂ ਸਕੀ ਸੀ ਕਿ ਉਹ ਮਸਤ ਉਸਦੇ ਨੇੜੇ ਆ ਗਈ

ਉਹ ਉਸ ਦਾ ਰੂਪ ਵੇਖ ਕੇ ਮਸਤ ਹੋ ਗਈ ਅਤੇ ਉਸਨੂੰ ਘਰ ਬਾਰ ਦੀ ਸੋਝੀ ਭੁਲ ਗਈ।। ੩੫।।

ਸੋਰਠਾ।। ਪਠਏ ਦੂਤ ਅਨੇਕ ਅਮਿਤ ਦਰਬੁ ਤਿਨ ਕੌ ਦਯੋ।।
ਕਹਯੋ ਮਹੂਰਤ ਏਕ ਕ੍ਰਿਪਾ ਕਰੋ ਇਹ ਗ੍ਰਿਹਿ ਬਸੋ।। ੩੬।।

ਉਸਨੇ ਆਪਣੇ ਦੂਤਾਂ ਨੂੰ ਬਹੁਤ ਸਾਰਾ ਧਨ ਦੇ ਕੇ ਭੇਜਿਆ ਕਿ ਉਸਨੂੰ ਕਹਿਣ ਕਿ ਇਕ ਮਹੂਰਤ ਤਕ ਮੇਰੇ ਘਰ ਵਿਚ ਰਹਿਣ।। ੩੬।।

ਕਬਿੱਤੁ।। ਕੈਧੌਂ ਅਲਿਕੇਸ ਹੋ ਕਿ ਸਸਿ ਹੋ ਦਿਨੇਸ ਹੋ ਕਿ
ਰੂਪ ਹੂੰ ਕਿ ਭੇਸ ਹੋ ਜਹਾਨ ਮੈ ਸੁਹਾਏ ਹੋ।।
ਸ਼ੇਸ਼ ਹੋ ਸੁਰੇਸ਼ ਹੋ ਗਨੇਸ਼ ਹੋ ਮਹੇਸ਼ ਹੋ ਜੀ
ਕੈਧੌਂ ਜਗਤੇਸ਼ ਤੁਮ ਬੇਦਨ ਬਤਾਏ ਹੋ।।
ਕਾਲਿੰਦ੍ਰੀ ਕੇ ਏਸ ਹੋ ਕਿ ਤੁਮ ਹੀ ਜਲੇਸ ਹੋ
ਬਤਾਵੌਂ ਕੌਨ ਦੇਸ ਕੇ ਨਰੇਸੁਰ ਕੇ ਜਾਏ ਹੋ।।
ਕਹੋ ਮੇਰੇ ਏਸ ਕਿਹ ਕਾਜ ਨਿਜੁ ਦੇਸ ਛੋਰਿ
ਚਾਕਰੀ ਕੋ ਭੇਸ ਕੈ ਹਮਾਰੇ ਦੇਸ ਆਏ ਹੋ।। ੩੭।।

ਉਹ ਕਹਿਣ ਲਗੀ ਕਿ ਤੁਸੀ ਅਲਕਾਪੁਰੀ ਦੇ ਸਵਾਮੀ ਕੁਬੇਰ ਹੋ, ਚੰਦ ਹੋ, ਸੂਰਜ ਹੋ, ਭਾਵ ਸੁੰਦਰਤਾ ਦਾ ਅਸਲੀ ਰੂਪ ਬਣ ਕੇ ਸੰਸਾਰ ਵਿਚ ਸ਼ੋਭ ਰਹੇ ਹੋ। ਤੁਸੀਂ ਇੰਦਰ, ਗਣੇਸ਼ ਅਤੇ ਮਹੇਸ਼ ਹੋ ਭਾਵ ਵੇਦਾਂ ਅਨੁਸਾਰ ਦਸੇ ਜਗਦੀਸ਼ ਦੇ ਅਸਲੀ ਸਰੂਪ ਹੋ। ਤੁਸੀਂ ਕਾਲਿੰਦ੍ਰੀ-ਈਸ ਕ੍ਰਿਸ਼ਨ ਹੋ, ਵਰੁਣ ਹੋ ਜਾਂ ਤੁਸੀਂ ਹੀ ਦਸੋ ਤੁਸੀਂ ਕਿਹੜੇ ਵੰਸ਼ ਦੇ ਰਾਜਾ ਦੇ ਪੁਤਰ ਹੋ। ਹੇ ਸਵਾਮੀ ਤੁਸੀਂ ਹੀ ਦਸੋ ਕਿ ਤੁਸੀ ਕਿਸ ਕੰਮ ਲਈ ਆਪਣਾ ਦੇਸ ਛੱਡਕੇ ਨੌਕਰੀ ਖਾਤਰ ਮੇਰੇ ਦੇਸ ਵਿਚ ਆਏ ਹੋ।। ੩੭।।

ਹੈ ਨ ਅਲਿਕੇਸ ਹੌ ਨ ਸਸਿਹੌ ਦਿਨੇਸ਼ ਹੈ ਨ ਰੂਪਹੂ ਕੇ ਭਸਕੈ ਜਹਾਨ ਮੈ ਸੁਹਾਯੌ ਹੌਂ।।
ਸ਼ੇਸ਼ ਨ ਸੁਰੇਸ਼ ਹੌ ਗਨੇਸ਼ ਹੌ ਮਹੇਸ਼ਨਹੀ ਹੌ ਨ ਜਗਤੇਸ਼ ਹੌ ਜੁ ਬੇਦਨ ਬਤਾਯੋ ਹੌਂ।।
ਕਾਲਿੰਦ੍ਰੀ ਕੇ ਏਸ ਅਥਿਤੇਸ ਮੈ ਜਲੇਸ ਨਹੀ ਦੱਛਿਨ ਕੇ ਦੇਸ ਕੇ ਨਰੇਸੁਰ ਕੋ ਜਾਯੌ ਹੌਂ।।
ਮੋਹਨ ਹੈ ਨਾਮ ਆਗੇ ਜੈਹੋ ਸਸੁਰਾਰੇ ਧਾਮ ਸੋਭਾ ਸੁਨਿ ਤੁਮਰੀ ਤਮਾਸ਼ੇ ਕਾਜ ਆਯੋ ਹੌਂ।। ੩੮।।

ਉਰਵਸ਼ੀ ਨੇ ਕਿਹਾ ਕਿ ਨਾ ਤਾਂ ਮੈਂ ਕੁਬੇਰ, ਚੰਦ੍ਰ, ਸੂਰਜ ਜਾਂ ਸੁੰਦਰਤਾ ਦਾ ਹੂਬਹੂ ਰੂਪ ਹਾਂ ਅਤੇ ਨਾ ਹੀ ਮੈਂ ਇੰਦਰ, ਗਣੇਸ਼, ਮਹੇਸ਼ ਜਾਂ ਵੇਦਾਂ ਰਾਹੀਂ ਦਸਿਆ ਜਗਦੀਸ਼ ਹਾਂ। ਨਾ ਹੀ ਮੈਂ ਕ੍ਰਿਸ਼ਨ, ਵਿਸ਼ਨੂੰ ਅਤੇ ਵਰੁਣ

ਹਾਂ। ਮੈਂ ਤਾਂ ਦੱਖਣ ਦੇਸ਼ ਦੇ ਇਕ ਰਾਜੇ ਦਾ ਪੁੱਤਰ ਹਾਂ। ਮੇਰਾ ਨਾਂ ਮੋਹਣ ਹੈ ਅਤੇ ਮੈਂ ਸੌਹਰੇ ਜਾ ਰਿਹਾ ਹਾਂ। ਤੁਹਾਡੀ ਸੋਭਾ ਸੁਣ ਕੇ ਤਮਾਸ਼ਾ ਵੇਖਣ ਲਈ ਏਥੇ ਰੁਕ ਗਿਆ ਹਾਂ।। ੩੮।।

**ਸਵੈਯਾ।। ਤੇਰੀ ਸੋਭਾ ਸੁਨਿ ਕੈ ਸੁਨਿ ਸੁੰਦਰਿ ਆਯੋ ਈਹਾਂ ਚਲਿ ਕੋਸ ਹਜਾਰੌ।।**
**ਆਜੁ ਮਹੂਰਤ ਹੈ ਤਿਤ ਕੋ ਕਛੁ ਸਾਥ ਮਿਲੈ ਨਹੀ ਤ੍ਰਾਸ ਬਿਚਾਰੌ।।**
**ਰੀਤ ਹੈ ਧਾਮ ਇਹੈ ਹਮਰੇ ਨਿਜੁ ਨਾਰਿ ਬਿਨਾ ਨਹੀ ਔਰ ਨਿਹਾਰੌ।।**
**ਖੇਲੋ ਹਸੌਂ ਸੁਖ ਸੋ ਤੁਮ ਹੂੰ ਮੁਹਿ ਦੇਹੁ ਬਿਦਾ ਸੁਸੁਰਾਰਿ ਸਿਧਾਰੌ।। ੩੯।।**

ਹੇ ਸੁੰਦਰੀ, ਤੁਹਾਡੀ ਪ੍ਰਸੰਸਾ ਸੁਣ ਕੇ ਹਜਾਰਾਂ ਕੋਹ ਚਲ ਕੇ ਮੈਂ ਇਥੇ ਆਇਆ ਹਾਂ। ਅਜ ਇਸ ਮਹੂਰਤ ਵਿਚ ਕੋਈ ਸਾਥ ਮਿਲੇ ਤਾਂ ਡਰ ਵਾਲੀ ਕੋਈ ਗਲ ਨਹੀਂ। ਪਰ ਸਾਡੇ ਘਰ ਵਿਚ ਇਹ ਰਿਵਾਜ ਹੈ ਕਿ ਆਪਣੀ ਇਸਤਰੀ ਨੂੰ ਛੱਡ ਕੇ ਹੋਰ ਕਿਸੇ ਦੇ ਰੂਪ ਨੂੰ ਵੇਖਣਾ ਵੀ ਨਹੀਂ। ਆਪ ਖੇਡੋ, ਖੁਸ਼ੀਆਂ ਮਨਾਵੋ, ਮੈਨੂੰ ਸੌਹਰੇ ਜਾਣ ਲਈ ਵਿਦਾ ਕਰੋ।। ੩੯।।

**ਬਾਤ ਬਿਦਾ ਕੀ ਸੁਨੀ ਜਬ ਹੀ ਬਿਨੁ ਚੈਨ ਭਈ ਸੁਹਾਵਤ ਜੀਕੀ।।**
**ਲਾਲ ਗੁਲਾਲ ਸੀ ਬਾਲ ਹੁਤੀ ਤਤਕਾਲ ਭਈ ਮੁਖ ਕੀ ਛਬਿ ਫੀਕੀ।।**
**ਹਾਥ ਉਚਾਇ ਹਨੀ ਛਤਿਯਾ ਉਰ ਪੈ ਲਸੈ ਯੌ ਮੁੰਦਰੀ ਅੰਗੁਰੀ ਕੀ।।**
**ਦੇਖਨ ਕੋ ਪਿਯ ਕੌ ਤਿਯ ਕੀ ਪ੍ਰਗਟੀ ਅਖਿਯਾਂ ਜੁਗ ਜਾਨ ਕਹੀ ਕੀ।। ੪੦।।**

ਜਦ ਇਸਤਰੀ ਨੇ ਵਿਦਾ ਕਰਨ ਦੀ ਗਲ ਸੁਣੀ ਤਾਂ ਉਹ ਬਹੁਤ ਵਿਆਕੁਲ ਹੋ ਗਈ। ਉਸਦਾ ਗੁਲਾਲ ਵਾਂਗ ਲਾਲ ਚਿਹਰਾ ਫਿੱਕਾ ਪੈ ਗਿਆ। ਹੱਥ ਚੁਕਕੇ ਉਸ ਆਪਣੀ ਛਾਤੀ ਤੇ ਮਾਰਿਆ, ਜਿਸ ਨਾਲ ਛਾਤੀ ਉਤੇ. ਉਂਗਲ ਦੀ ਅੰਗੂਠੀ ਵੱਜਣ ਨਾਲ ਨਿਸ਼ਾਨ ਪੈ ਗਿਆ। ਇਹ ਨਿਸ਼ਾਨ ਇਸ ਤਰ੍ਹਾ ਲਗ ਰਿਹਾ ਸੀ ਜਿਵੇਂ ਪ੍ਰੀਤਮ ਦੇ ਦਰਸ਼ਨ ਕਰਨ ਲਈ ਉਸਦੀਆਂ ਅੱਖਾਂ ਖੁਲ ਗਈਆਂ ਹੋਣ।। ੪੦।।

**ਦੋਹਰਾ।। ਮਨੁ ਤਰਫਤ ਤਵ ਮਿਲਨ ਕੋ ਤਨੁ ਭੇਟਤ ਨਹਿ ਜਾਇ।।**
**ਜੀਭ ਜਰੋ ਤਿਨ ਨਾਰਿ ਕੀ ਦੈ ਤੁਹਿ ਬਿਦਾ ਬੁਲਾਇ।। ੪੧।।**

ਮੇਰਾ ਮਨ ਤੈਨੂੰ ਮਿਲਣ ਲਈ ਤੜਫ ਰਿਹਾ ਹੈ, ਪਰ ਮੇਰੇ ਮਨ ਦਾ ਤੇਰੇ ਨਾਲ ਮੇਲ ਨਹੀਂ ਹੋ ਰਿਹਾ। ਉਸ ਇਸਤਰੀ ਦੀ ਜ਼ਬਾਨ ਸੜ ਜਾਏ ਜਿਹੜੀ ਤੈਨੂੰ ਇਕ ਵਾਰ ਬੁਲਾਕੇ ਫਿਰ ਜਾਣ ਲਈ ਕਹਿ ਦੇਵੇ।। ੪੧।।

**ਕਬਿੱਤੁ।। ਕੋਊ ਦਿਨ ਰਹੋ ਹਸਿ ਬੋਲੋ ਆਛੀ ਬਾਤੈ ਕਹੋ ਕਹਾ ਸੁਸੁਰਾਰਿ ਕੀ ਅਨੋਖੀ ਪ੍ਰੀਤਿ ਪਾਗੀ ਹੈ।।**

ਯਹੈ ਰਾਜਲੀਜੈ ਯਾਕੋ ਰਾਜਾ ਹ੍ਵੈਕੈ ਰਾਜ ਕੀਜੈ
ਹਾਥੁ ਚਾਇ ਦੀਜੈ ਮੋਹਿ ਯਹੈ ਜਿਯ ਜਾਗੀ ਹੈ।।
ਤੁਮਕੋ ਨਿਹਾਰਿ ਕਿਯ ਮਾਰਨੈ ਸੁਮਾਰ ਮੋਕੌਂ ਤਾਤੇ
ਬਿੰਸਭਾਰ ਭਈ ਨੀਂਦ ਭੂਖਿ ਭਾਗੀ ਹੈ।।
ਤੁਹਾਂਕੌਂ ਨ ਜੈਯੈ ਮੇਰੀ ਸੇਜਕੋ ਸਹੈਯੈਆਨਿ
ਲਗਨ ਨਿਗੌਡੀਨਾਥ ਤੇਰੇ ਸਾਥ ਲਾਗੀ ਹੈ।। ੪੨।।

ਕੁਝ ਦਿਨ ਇਥੇ ਰਹੋ, ਹੱਸ ਬੋਲ ਕੇ ਸੁੰਦਰ ਗੱਲਾਂ ਕਰੋ, ਸੁਹਰਿਆਂ ਦਾ ਐਡਾ ਅਨੋਖਾ ਪ੍ਰੇਮ ਕਿਉਂ ਜਾਗਿਆ ਹੈ? ਤੂੰ ਇਥੇ ਦਾ ਰਾਜ ਲੈਕੇ ਰਾਜਾ ਬਣਕੇ ਰਾਜ ਕਰ। ਮੇਰਾ ਤਾਂ ਜੀਅ ਕਰਦਾ ਹੈ ਕਿ ਆਪਣੇ ਹਥਾਂ ਨਾਲ ਤੈਨੂੰ ਸਭ ਕੁਝ ਦੇ ਦਵਾਂ। ਤੈਨੂੰ ਵੇਖਕੇ ਮੇਰੇ ਉਤੇ ਕਾਮ ਦਾ ਹਮਲਾ ਹੋ ਗਿਆ ਹੈ, ਇਸ ਕਰਕੇ ਮੈਂ ਵਿਆਕਲ ਹੋ ਗਈ ਹਾਂ ਅਤੇ ਮੇਰੀ ਨੀਂਦ ਭੁਖ ਮਰ ਗਈ ਹੈ। ਆਪ ਓਥੇ ਨ ਜਾਓ ਅਤੇ ਮੇਰੀ ਸੇਜ ਨੂੰ ਸੁਹਾਵਣੀ ਬਣਾਓ, ਮੇਰੀ ਲਗਨ ਅਤੇ ਪ੍ਰੀਤ ਹੁਣ ਤੁਹਾਡੇ ਨਾਲ ਲਗ ਗਈ ਹੈ।। ੪੨।।

ਏਕ ਪਾਇ ਸੇਵਾ ਕਰੌ ਚੇਰੀ ਹ੍ਵੈਕੈ ਨੀਰ ਭਰੌ
ਤੂ ਹੀ ਕੌ ਬਰੌ ਮੇਰੀ ਇੱਛਾ ਪੂਰੀ ਕੀਜਿਯੈ।।
ਯਹੈ ਰਾਜ ਲੇਹੁ ਹਾਥ ਉਠਾਇ ਮੋਕੌਂ ਟੂਕਾ ਦੇਹੂ
ਹਮ ਸੌਂ ਬਢਾਵ ਨੇਹੁ ਜਾਤੇ ਲਾਲ ਜੀਜਿਯੈ।।
ਜੌਂ ਕਹੌਂ ਬਿਕੈਹੌਂ ਜਹਾਂ ਭਾਖੋ ਤਹਾਂ ਚਲੀ ਜੈਹੌਂ
ਐਸੋ ਹਾਲ ਹੇਰਿ ਨਾਥ ਕਬਹੂੰ ਪ੍ਰਸੀਜਿਯੈ।।
ਯਾਹੀ ਠੌਰ ਰਹੋ ਹਸਿ ਬੋਲੌ ਆਛੀ ਬਾਤੈ ਕਹੋ
ਜਾਨ ਸਸੁਰਾਰਿ ਕੋ ਨ ਨਾਮੁ ਫੇਰ ਲੀਜਿਯੈ।। ੪੩।।

ਮੈਂ ਇਕ ਪੈਰ ਤੇ ਖੜੀ ਹੋਕੇ ਤੁਹਾਡੀ ਸੇਵਾ ਕਰਾਂਗੀ ਅਤੇ ਗੋਲੀ ਬਣ ਕੇ ਤੁਹਾਡਾ ਪਾਣੀ ਭਰਾਂਗੀ। ਤੁਸੀਂ ਮੈਨੂੰ ਆਪਣਾ ਬਣਾ ਕੇ ਮੇਰੀ ਖਾਹਿਸ਼ ਨੂੰ ਪੂਰਾ ਕਰੋ। ਇਹ ਰਾਜ ਲੈ ਲਵੋ ਅਤੇ ਮੈਨੂੰ ਥੋੜਾ ਬਹੁਤਾ ਖਾਣ ਨੂੰ ਦੇ ਦੇਵੋ। ਮੇਰੇ ਨਾਲ ਪਿਆਰ ਪਾਓ ਅਤੇ ਮੈਨੂੰ ਜ਼ਿੰਦਗੀ ਬਖਸ਼ੋ। ਜਿਥੇ ਕਹੋਗੇ ਵਿੱਕ ਜਾਵਾਂਗੀ, ਜਿਥੇ ਕਹੋਗੇ ਚਲੀ ਜਾਵਾਂਗੀ। ਮੇਰਾ ਇਸ ਹਾਲ ਤੇ ਤੁਹਾਨੂੰ ਤਰਸ ਆਉਣਾ ਚਾਹੀਦਾ ਹੈ ਤੁਸੀਂ ਇਥੇ ਹੀ ਰਹੋ, ਹਸ ਬੋਲ ਕੇ ਸੁੰਦਰ ਸੁੰਦਰ ਗੱਲਾਂ ਕਰੋ, ਪਰ ਸੁਸਰਾਲ ਦਾ ਨਾਂ

ਫਿਰ ਕਦੇ ਨਾ ਲੈਣਾਂ।। ੪੩।।

ਸਵੈਯਾ।। ਕਜੋ ਨਿਜੁ ਤ੍ਰਿਯ ਤਜਿਕੇ ਸੁਨਿ ਸੁੰਦਰਿ ਤੋਹਿ ਭਜੇ ਧ੍ਰਮ ਜਾਤ ਹਮਾਰੋ।।
ਰਾਜ ਕਰੌ ਅਪਨੋ ਤੁਮਹੀ ਸੁਖ ਸੋ ਇਨ ਧਾਮਨ ਬੀਚ ਬਿਹਾਰੋ।।
ਮੈ ਪ੍ਰਗਟਯੋ ਜਬਤੇ ਤਬਤੇ ਤਜਿ ਕਾਨ ਤ੍ਰਿਯਾ ਨਹਿ ਆਨ ਨਿਹਾਰੋ।।
ਕਯਾ ਤੁਮ ਖਯਾਲ ਪਰੋ ਹਮਰੇ ਮਨ ਧੀਰ ਧਰੋ ਰਘੁਨਾਥ ਉਚਾਰੋ।। ੪੪।।

ਉਰਵਸ਼ੀ ਨੇ ਕਿਹਾ ਜੇ ਮੈਂ ਆਪਣੀ ਸੁੰਦਰ ਇਸਤਰੀ ਨੂੰ ਛੱਡ ਕੇ ਤੁਹਾਡੇ ਨਾਲ ਪ੍ਰੇਮ ਕਰਾਂਗਾ ਤਾਂ ਮੇਰਾ ਧਰਮ ਚਲਾ ਜਾਏਗਾ। ਤੁਸੀਂ ਆਪਣਾ ਇਹ ਰਾਜ ਆਪ ਕਰੋ ਅਤੇ ਸੁਖੀ ਸੁਖੀ ਘਰ ਵਸੋ। ਮੈਂ ਤਾਂ ਜਦ ਤੋਂ ਪੈਦਾ ਹੋਇਆ ਹਾਂ, ਸ਼ਰਮ ਦੇ ਮਾਰੇ ਕਿਸੇ ਦੂਸਰੀ ਇਸਤਰੀ ਵਲ ਵੇਖਿਆ ਵੀ ਨਹੀਂ। ਤੂੰ ਕਿਹੜਿਆਂ ਵਿਚਾਰਾਂ ਵਿਚ ਪੈ ਗਈ ਏਂ ? ਮੇਰੇ ਖਿਆਲ ਵਿਚ ਤੁਸੀਂ ਧੀਰਜ ਕਰੋ। ਸ੍ਰੀ ਰਘੂਨਾਥ ਦੇ ਨਾਂ ਦਾ ਜਾਪ ਕਰੋ।। ੪੪।।

ਕ੍ਰੋਰਿ ਉਪਾਇ ਕਰੋ ਲਲਨਾ ਤੁਮ ਕੇਲ ਕਰੇ ਬਿਨੁ ਮੈਂ ਨ ਟਰੋਂਗੀ।।
ਭਾਜਿ ਰਹੋਬ ਕਹਾ ਹਮ ਤੇ ਤੁਮ ਭਾਂਤਿਭਲੀ ਤੁਹਿ ਆਜ ਬਰੋਂਗੀ।।
ਜੌਨ ਮਿਲੋ ਤੁਮ ਆਜੁ ਹਮੇ ਅਬਹੀ ਤਬ ਮੈ ਬਿਖ ਖਾਇ ਮਰੋਂਗੀ।।
ਪ੍ਰੀਤਮਕੇ ਦਰਸੇ ਪਰਸੇ ਬਿਨੁ ਪਾਵਕ ਮੈਨ ਪ੍ਰਵੇਸ਼ ਕਰੋਂਗੀ।। ੪੫।।

ਹੇ ਮੇਰੇ ਪਿਆਰੇ, ਭਾਵੇਂ ਤੁਸੀਂ ਕਰੋੜ ਯਤਨ ਕਰ ਲਵੋ, ਪਰ ਪ੍ਰੇਮਕ੍ਰੀੜਾ ਤੋਂ ਬਗੈਰ ਮੈਂ ਨਹੀਂ ਮੰਨਾਂਗੀ। ਤੂੰ ਮੈਥੋਂ ਭਜ ਕੇ ਕਿਥੇ ਜਾਵੇਂਗਾ ਮੈਂ ਅਜ ਤੁਹਾਡੇ ਨਾਲ ਭਲੀਭਾਂਤ ਪਿਆਰ ਕਰਾਂਗੀ। ਜੇ ਤੁਸੀਂ ਮੈਨੂੰ ਨਾ ਮਿਲੇ ਤਾਂ ਮੈਂ ਅਜ ਹੀ ਜ਼ਹਿਰ ਖਾਕੇ ਮਰ ਜਾਵਾਂਗੀ। ਆਪਣੇ ਪਿਆਰੇ ਨਾਲ ਪਿਆਰ ਕੀਤੇ ਬਿਨਾਂ ਕਾਮ ਦੀ ਅੱਗ ਵਿਚ ਸੜ ਕੇ ਮਰ ਜਾਵਾਂਗੀ। ੪੫।।

ਮੋਹਨ ਬਾਚ।।

ਚੌਪਈ।। ਰੀਤਿ ਯਹੈ ਕੁਲ ਪਰੀ ਹਮਾਰੇ।। ਸੁ ਮੈਂ ਕਹਤ ਹੋ ਤੀਰ ਤਿਹਾਰੇ।।
ਚਲ ਕਿਸਹੂੰ ਕੇ ਧਾਮ ਨ ਜਾਹੀ।। ਚਲਿ ਆਵੈ ਛੋਰੈ ਤਿਹ ਨਾਹੀ।। ੪੬।।

ਮੋਹਨ ਨੇ ਕਿਹਾ, "ਜਿਹੜੀ ਮੇਰੀ ਕੁਲ ਦੀ ਰੀਤ ਹੈ, ਉਹ ਮੈਂ ਤੈਨੂੰ ਦਸਦਾ ਹਾਂ। ਮੈਂ ਆਪ ਚਲ ਕੇ ਕਿਸੇ ਦੇ ਘਰ ਨਹੀਂ ਜਾਵਾਂਗਾ, ਪਰ ਜੇ ਕੋਈ ਚਲਕੇ ਮੇਰੇ ਘਰ ਆ ਜਾਵੇ ਤਾਂ ਮੈਂ ਉਸਨੂੰ ਵਾਪਿਸ ਨਹੀਂ ਆਉਣ ਦੇਵਾਂਗਾਂ। ੪੬।।

ਜਬ ਯਹ ਬਾਤ ਤ੍ਰਿਯਹਿ ਸੁਨਿ ਪਾਈ।। ਨਿਜੁ ਮਤਿ ਬੀਚ ਯਹੈ ਠਹਰਾਹੀ।।

ਹੌਂ ਚਲਿ ਧਾਮ ਮੀਤ ਕੇਜੈਹੌਂ।। ਮਨ ਭਾਵਤ ਕੇ ਭੋਗ ਕਮੈਹੋ।। ੪੭।।

ਜਦ ਇਹ ਗਲ ਉਸ ਇਸਤਰੀ ਨੇ ਸੁਣੀਂ ਤਾਂ ਉਸਨੇ ਮਨ ਵਿਚ ਸੋਚ ਲਿਆ ਕਿ ਉਹ ਚਲਕੇ ਉਸਦੇ ਘਰ ਜਾਵੇਗੀ ਅਤੇ ਮਨ ਚਾਹੀ ਪ੍ਰੇਮ ਕ੍ਰੀੜਾ ਕਰੇਗੀ।। ੪੭।।

ਸਵੈਯਾ।। ਆਜੁ ਪਯਾਨ ਕਰੌਂਗੀ ਤਹਾਂ ਸਖੀ ਭੂਖਨ ਬਸਤ੍ਰ ਅਨੂਪ ਬਨਾਊਂ।।
ਮੀਤ ਕੇ ਧਾਮ ਬਦਜੋ ਮਿਲਿਬੋ ਨਿਸ ਹੋਤ ਨਹੀ ਅਬ ਹੀ ਮਿਲਿ ਆਊਂ।।
ਸਾਵਨ ਮੋ ਮਨ ਭਾਵਨ ਕੇ ਲੀਏ ਸਾਤ ਸਮੁੰਦ੍ਰਨ ਕੋ ਤਰਿਜਾਊਂ।।
ਕ੍ਰੋਰਿ ਉਪਾਉ ਕਰੌ ਸਜਨੀ ਪਿਯ ਕੋ ਤਨ ਕੈ ਤਨ ਭੇਟਨ ਪਾਊਂ।। ੪੮।।

ਸਵੈਯਾ।। ਉਹ ਆਪਣੇ ਮਨ ਵਿਚ ਕਹਿਣ ਲਗੀ, "ਹੇ ਸਖੀਓ, ਸਹੇਲੀਓ, ਅਜ ਮੈਂ ਸੁੰਦਰ ਕੱਪੜੇ ਪਾਕੇ ਉਥੇ ਜਾਵਾਂਗੀ। ਮੈਂ ਇਸ ਮਨ ਭਾਉਂਦੀ ਖੁਸ਼ੀ ਨੂੰ ਪ੍ਰਾਪਤ ਕਰਨ ਵਾਸਤੇ ਸਤ ਸਮੁੰਦਰ ਵੀ ਤਰ ਕੇ ਜਾ ਸਕਦੀ ਹਾਂ। ਹੇ ਸਜਨੀ ਕਰੋੜ ਉਪਾਅ ਕਰਕੇ ਵੀ ਮੈਂ ਆਪਣੇ ਪ੍ਰੀਤਮ ਦੇ ਤਨ ਨੂੰ ਮਾਨਣ ਦੀ ਖਾਹਿਸ਼ ਰਖਦੀ ਹਾਂ"।। ੪੮।।

ਚੌਪਈ।। ਜਬ ਤੇ ਮੈਂ ਭਵ ਮੋ ਭਵ ਲੀਯੋ।। ਆਨਿ ਤ੍ਰਿਯਾ ਸੌ ਭੋਗ ਨ ਕੀਯੋ।।
ਜੌਂ ਐਸੋ ਚਿਤ ਰਿਝਜੋ ਤਿਹਾਰੋ।। ਤੌਂਬ ਕਹਾ ਬਸਿ ਚਲਤ ਹਮਾਰੋ।। ੪੯।।

ਉਰਵਸ਼ੀ ਨੇ ਕਿਹਾ ਜਦ ਤੋਂ ਮੈਂ ਪੈਦਾ ਹੋਇਆ ਹਾਂ ਮੈਂ ਇਸਤਰੀ ਨਾਲ ਸੰਭੋਗ ਨਹੀਂ ਕੀਤਾ। ਪਰ ਜੇ ਇਹ ਗੱਲ ਤੇਰੇ ਮਨ ਵਿਚ ਬਹਿ ਗਈ ਹੈ ਤਾਂ ਮੇਰਾ ਕੀ ਵਸ ਚਲਦਾ ਹੈ।। ੪੯।।

ਨ ਪਿਯਾਨ ਧਾਮ ਤਵ ਕਰੋਂ।। ਨਰਕ ਪਰਨ ਤੇ ਅਤਿ ਚਿਤ ਡਰੋਂ।।
ਤੁਮਹੀ ਧਾਮ ਹਮਾਰੇ ਐਯਹੁ।। ਮਨ ਭਾਵਤ ਕੋ ਭੋਗ ਕਮੈਯਹੁ।। ੫੦।।

ਮੈਂ ਤਾਂ ਨਰਕ ਵਿਚ ਪੈਣ ਦੇ ਡਰ ਤੋਂ ਤੁਹਾਡੇ ਘਰ ਵਿਚ ਨਹੀਂ ਆ ਰਿਹਾ। ਤੁਸੀਂ ਹੀ ਮੇਰੇ ਘਰ ਚਲੋ ਅਤੇ ਮਨ ਚਾਹਿਆ ਪ੍ਰੇਮ ਪਿਆਰ ਕਰੋ।। ੫੦।।

ਬਾਤੈ ਕਰਤ ਨਿਸਾ ਪਰਿ ਗਈ।। ਤ੍ਰਿਯ ਕੌ ਕਾਮਕਰਾ ਅਤਿ ਭਈ।।
ਅਧਿਕ ਅਨੂਪਮ ਭੇਸ ਬਨਾਯੋ।। ਤਾਕੌ ਤਿਹ ਗ੍ਰਿਹਿ ਓਰ ਪਠਾਯੋ।। ੫੧।।

ਇਸ ਤਰ੍ਹਾਂ ਗਲਾਂ ਕਰਦਿਆਂ ਕਰਦਿਆਂ ਰਾਤ ਹੋ ਗਈ, ਇਸਤਰੀ ਵਿਚ ਕਾਮ ਸ਼ਕਤੀ ਜਾਗ ਪਈ। ਉਸਨੇ ਸੁੰਦਰ ਕਪੜੇ ਪਾਏ ਅਤੇ ਮੋਹਨ ਨੂੰ ਉਸਦੇ ਘਰ ਭੇਜ ਦਿੱਤਾ।। ੫੧।।

ਤਬ ਮੋਹਨ ਨਿਜੁ ਗ੍ਰਿਹਿ ਚਲਿ ਆਯੋ।। ਅਧਿਕ ਅਨੂਪਮ ਭੇਸ ਬਨਾਯੋ।।

ਟ ਕਿਯਨ ਕੀ ਚਪਟੀ ਉਰ ਬਸੀ।। ਮੋਮ ਮਾਰਿ ਆਸਨ ਸੌ ਕਸੀ।। ੫੨।।

ਮੋਹਨ ਨੇ ਆਪਣੇ ਘਰ ਆਕੇ ਸੁੰਦਰ ਲਿਬਾਸ ਪਾਇਆ, ਇਕ ਵਾਂਸਲੀ ਰੁਪਈਆ ਨਾਲ ਭਰ ਲਈ ਅਤੇ-ਉਸ ਉਤੇ ਮੋਮ ਪਿਗਲਾ ਕੇ ਆਪਣੇ ਗੁਪਤ ਅੰਗ ਉੱਤੇ ਕੱਸ ਕੇ ਬੰਨ੍ਹ ਲਈ।। ੫੨।।

ਬਿਖਿ ਕੋ ਲੇਪ ਤਵਨ ਮੌ ਕੀਯੋ।। ਸਿਵਹਿ ਰਿਝਾਇ ਮਾਂਗ ਕਰਿ ਲੀਯੋ।।
ਜਾਕੇ ਅੰਗ ਤਵਨ ਸੌ ਲਾਗੈ।। ਤਾਕੈ ਲੈ ਪ੍ਰਾਨਨ ਜਮ ਭਾਗੈ।। ੫੩।।

ਉਸ ਦੇ ਉਤੇ ਜ਼ਹਿਰ ਦਾ ਲੇਪ ਕਰ ਲਿਆ, ਇਹ ਜ਼ਹਿਰ ਉਸਨੇ ਸ਼ਿਵਜੀ ਨੂੰ ਖੁਸ਼ ਕਰਕੇ ਸੌਂਪਾਂ ਤੋਂ ਲਿਆ ਸੀ, ਤਾਕਿ ਇਹ ਜ਼ਹਿਰ ਜਿਸਦੇ ਵੀ ਅੰਗ ਨੂੰ ਲਗੇ ਉਹ ਪ੍ਰਾਣ ਛੱਡ ਜਾਵੇ।। ੫੩।।

ਤਬ ਲੌ ਨਾਰਿ ਗਈ ਵਹੁ ਆਈ।। ਕਾਂਮਾਤੁਰ ਹ੍ਵੈਕੈ ਲਪਟਾਈ।।
ਤਾਕੋ ਭੇਦ ਕਛੂ ਨਹਿ ਜਾਨਯੋ। ਉਰਬਸਿ ਕੌ ਕਰਿ ਪੁਰਖ ਪਛਾਨਯੋ।। ੫੪।।

ਤਦ ਤਕ ਉਹ ਇਸਤਰੀ ਓਥੇ ਆ ਗਈ ਅਤੇ ਕਾਮ ਵੱਸ ਹੋਕੇ ਉਹਦੇ ਨਾਲ ਚੰਬੜ ਗਈ। ਉਹ ਅਸਲ ਭੇਤ ਨੂੰ ਨਹੀਂ ਸੀ ਜਾਣਦੀ, ਇਸ ਕਰਕੇ ਉਰਵਸ਼ੀ ਨੂੰ ਉਹ ਮਨੁੱਖ ਹੀ ਸਮਝਦੀ ਸੀ।। ੫੪।।

ਤਾਸੋ ਭੋਗ ਅਧਿਕ ਜਬ ਕੀਨੋ।। ਮਨ ਮੈ ਮਾਨਿ ਅਧਿਕ ਸੁਖ ਲੀਨੋ।।
ਬਿਖੁ ਕੇ ਚੜੇ ਮਤ ਤਬ ਭਈ।। ਜਮ ਕੇਂ ਧਾਮ ਬਿਖੈ ਚਲਿ ਗਈ।। ੫੫।।

ਮਨ ਵਿਚ ਸੁਖ ਜਾਣ ਕੇ ਉਸਨੇ ਉਹਦੇ ਨਾਲ ਬਹੁਤ ਪਿਆਰ ਕੀਤਾ। ਜਦ ਜ਼ਹਿਰ ਚੜ੍ਹਨ ਨਾਲ ਉਹ ਮਸਤ ਹੋ ਗਈ ਤਾਂ ਜਮਲੋਕ ਵਿਚ ਪਹੁੰਚ ਗਈ।। ੫੫।।

ਉਰਬਸਿ ਜਬ ਤਾਕੋ ਬਧ ਕੀਯੋ।। ਸੁਰ ਪੁਰ ਕੋ ਮਾਰਗ ਤਬ ਲੀਯੋ।।
ਜਹਾਂ ਕਾਲ ਸੁਭ ਸਭਾ ਬਨਾਈ।। ਉਰਬਸਿ ਯੌ ਚਲਿਕੈ ਤਹ ਆਈ।। ੫੬।।

ਉਰਵਸ਼ੀ ਨੇ ਵੀ ਉਸਨੂੰ ਮਾਰਕੇ ਸਵਰਗ ਲੋਕ ਦਾ ਰਾਹ ਲਿਆ। ਉਥੇ ਪਹੁੰਚੀ ਜਿਥੇ ਕਾਲ ਆਪਣੀ ਸ਼ੁਭ ਸਭਾ ਵਿਚ ਬੈਠਾ ਸੀ।। ੫੬।।

ਤਾਕੌ ਅਮਿਤ ਦਰਬੁ ਤਿਨ ਦੀਯੋ।। ਮੇਰੋ ਬਡੋ ਕਾਮ ਤੁਮ ਕੀਯੋ।।
ਨਿਜੁ ਪਤਿ ਕੌ ਜਿਨ ਤ੍ਰਿਯਹਿ ਸੰਘਾਰਯੋ।। ਤਾਕੋ ਤੈਂ ਇਹ ਭਾਂਤਿ ਪ੍ਰਹਾਰਯੋ।। ੫੭।।

ਕਾਲ ਨੇ ਉਸਨੂੰ ਬਹੁਤ ਸਾਰਾ ਧਨ ਦਿੱਤਾ ਅਤੇ ਕਿਹਾ ਕਿ ਤੂੰ ਮੇਰਾ ਬਹੁਤ ਵੱਡਾ ਕੰਮ ਕੀਤਾ ਹੈ। ਜਿਸ ਪਤਨੀ ਨੇ ਆਪਣੇ ਪਤੀ ਨੂੰ ਮਾਰਿਆ, ਉਸਦਾ ਮੈਂ ਇਸ ਤਰ੍ਹਾਂ ਨਾਸ਼ ਕੀਤਾ।। ੫੭।।

ਦੋਹਰਾ।। ਜਾ ਦੁਖ ਤੇ ਜਿਨਿ ਇਸਤ੍ਰਿ ਯਹਿ ਨਿਜੁ ਪਤਿ ਹਨਯੋ ਰਿਸਾਇ।।

ਤਿਸੀ ਦੋਖ ਮਾਰਜੋ ਤਿਸੈ ਧੰਨਜ ਧੰਨਜ ਜਮਰਾਇ।। ੫੮।। ੧।।

ਯਮਰਾਜ ਧੰਨ ਹੈ ਜਿਸਨੇ ਉਸ ਇਸਤਰੀ ਨੂੰ ਓਸੇ ਢੰਗ ਨਾਲ ਮਾਰਿਆ ਜਿਸ ਢੰਗ ਅਤੇ ਦੁਖ ਨਾਲ ਉਸ ਇਸਤਰੀ ਨੇ ਆਪਣੇ ਪਤੀ ਨੂੰ ਮਾਰਿਆ ਸੀ।। ੫੮।। ੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਨੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੧੦੯।। ੨੦੮੧।। ਅਫਜੂੰ।।

ਚਲਿਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਨੌਵੀਂ ਕਥਾ ਸਮਾਪਤ।। ੧੦੯।। ੨੦੮੧।। ਚਲਦਾ।।

## ਚਲਿੱਤਰ ਇਕ ਸੌ ਦਸਵਾਂ

## ਕਥਾ ਰਾਜਾ ਰੁਪੇਸ਼ਵਰ

ਸਵੈਯਾ।। ਪੂਰਬ ਦੇਸ ਕੋ ਏਸ ਰੂਪੇਸ਼੍ਵਰ ਰਾਜਤ ਹੈ ਅਲਕਸ਼੍ਵਰ ਜੈਸੋ।।
ਰੂਪ ਅਪਾਰ ਕਰਜੋ ਕਰਤਾਰ ਕਿਧੌ ਅਸੁਰਾਰਿ ਸੁਰੇਸਨ ਤੈਸੋ।।
ਭਾਰ ਭਰੇ ਭਟ ਭੂਧਰ ਕੀ ਸਮ ਭੀਰ ਪਰੇ ਰਨ ਏਕਲ ਜੈਸੋ।।
ਜੰਗ ਜਗੇ ਅਰਧੰਗ ਕਰੇ ਅਰਿ ਸੁੰਦਰ ਹੈ ਮਕਰੱਧ੍ਵਜ ਕੈਸੋ।। ੧।।

ਪੂਰਬ ਦੇਸ਼ ਦਾ ਇਕ ਰੂਪੇਸ਼ਵਰ ਨਾਮੀਂ ਰਾਜਾ ਕਾਰਤਕ ਵਾਂਗ ਸੁੰਦਰ ਸੀ। ਕਰਤਾ ਨੇ ਉਸ ਨੂੰ ਇੰਦਰ ਵਾਂਗ ਸੁੰਦਰ ਬਣਾਇਆ ਸੀ। ਉਸ ਸੁੰਦਰ ਵੀਰ ਦਾ ਭਾਰ ਪਹਾੜ ਦੇ ਬਰਾਬਰ ਸੀ ਅਤੇ ਸਮਾਂ ਪੈਣ ਤੇ ਰਣ ਭੂਮੀ ਵਿਚ ਉਹ ਇੱਕਲਾ ਹੀ ਭਾਰੂ ਸੀ। ਯੁੱਧ ਵਿਚ ਉਹ ਦੁਸ਼ਮਨ ਦੇ ਦੋ ਟੋਟੇ ਕਰ ਦਿੰਦਾ ਸੀ ਅਤੇ ਆਪ ਮਕਰਧਵਜ ਵਾਂਗ ਸੁੰਦਰ ਸੀ।। ੧।।

ਚੌਪਈ।। ਤਾਕੇ ਪੂਤ ਹੋਤ ਗ੍ਰਿਹਿ ਨਾਹੀ।। ਚਿੰਤ ਯਹੈ ਪ੍ਰਜਾ ਮਨ ਮਾਹੀ।।
ਤਬ ਤਿਹ ਮਾਤ ਅਧਿਕ ਅਕੁਲਾਈ।। ਏਕ ਤ੍ਰਿਯਾ ਤਿਹ ਨਿਕਟ ਬੁਲਾਈ।। ੨।।

ਉਸਦੇ ਘਰ ਕੋਈ ਪੁੱਤਰ ਪੈਦਾ ਨਹੀਂ ਸੀ ਹੋਇਆ, ਇਹੋ ਚਿੰਤਾ ਪਰਜਾ ਨੂੰ ਵੀ ਖਾਈ ਜਾਂਦੀ ਸੀ। ਤਦ ਉਸਦੀ ਮਾਂ ਨੇ ਜ਼ਿਆਦਾ ਵਿਆਕੁਲ ਹੋਕੇ ਇਕ ਇਸਤਰੀ ਨੂੰ ਆਪਣੇ ਪਾਸ ਬੁਲਾਇਆ।। ੨।।

ਕੰਨਜਾ ਏਕ ਰਾਵ ਕੀ ਲਹੀ।। ਸੋ ਨ੍ਰਿਪ ਕੋ ਬਰਬੋ ਕਹ ਕਹੀ।।
ਰਾਇ ਪੁਰਾ ਕੇ ਭੀਤਰ ਆਨੀ ਰੋਪੇਸ਼੍ਵਰ ਕੇ ਮਨ ਨਹਿ ਮਾਨੀ।। ੩।।

ਉਸਦੀ ਮਾਂ ਨੇ ਇਕ ਰਾਜੇ ਦੀ ਕੰਨਿਆਂ ਵੇਖੀ ਅਤੇ ਰਾਜੇ ਨੂੰ ਉਸਨੂੰ ਵਿਆਹ ਕੇ ਲਿਆਉਣ ਵਾਸਤੇ ਕਿਹਾ। ਉਹ ਰਾਜੇ ਦੇ ਸ਼ਹਿਰ ਵਿਚ ਉਸਨੂੰ ਲੈ ਆਈ, ਪਰ ਰੂਪੇਸ਼ਵਰ ਨੇ ਉਸਨੂੰ ਪਸੰਦ

ਨਾ ਕੀਤਾ।। ੩।।

**ਜਨ ਕਹਿ ਰਹੇ ਬਜਾਹ ਨਾ ਕੀਯੋ।। ਤਾਹਿ ਬਿਸਾਰਿ ਚਿੱਤ ਤੇ ਦੀਯੋ।।**
**ਤਵਨ ਨਾਰਿ ਹੱਠਨਿ ਹਠਿ ਗਹੀ।। ਤਾਕੇ ਦ੍ਵਾਰ ਬਰਿਸ ਬਹੁ ਰਹੀ।। ੪।।**

ਸਾਰਿਆਂ ਲੋਕਾਂ ਦੇ ਕਹਿਣ ਉੱਤੇ ਵੀ ਰਾਜੇ ਨੇ ਵਿਆਹ ਨਾ ਕੀਤਾ ਅਤੇ ਇਸ ਗੱਲ ਨੂੰ ਚਿੱਤ ਵਿਚੋਂ ਕੱਢ ਦਿੱਤਾ। ਉਸ ਇਸਤਰੀ ਨੇ ਵੀ ਰਾਜੇ ਨੂੰ ਤਬਾਹ ਕਰਨ ਦਾ ਪ੍ਰਣ ਕਰ ਲਿਆ ਅਤੇ ਉਹ ਬਹੁਤ ਸਾਲਾਂ ਤਕ ਉਸ ਦੇ ਦੁਆਰ ਤੇ ਬੈਠੀ ਰਹੀ।। ੪।।

**ਸਵੈਯਾ।। ਰਾਵ ਰੁਪੇਸ਼ੁਰ ਕੁਅਰਿ ਥੋ ਨ੍ਰਿਪ ਸੋ ਕੁਪਿਕੈ ਤਿਹ ਊਪਰ ਆਯੋ।।**
**ਭੇਦ ਸੁਨਜੋਇਨ ਹੂੰ ਲਰਬੈ ਕਹ ਸੈਨ ਜਿਤੋਂ ਜੁ ਹੁਤੇ ਸੁ ਬੁਲਾਯੋ।।**
**ਦੁੰਦਭਿ ਭੇਰ ਬਜਾਇ ਰਿਸਾਇ ਚੜਯੋ ਦਲ ਜੋਰਿ ਤੁਰੰਗ ਨਚਾਯੋ।।**
**ਬ੍ਰਹਮ ਕੁਮਾਰ ਕੈ ਧਾਰ ਹਜਾਰ ਮਨੋ ਜਲ ਰਾਸਿ ਕੈ ਭੇਟਨ ਧਾਯੋ।। ੫।।**

ਰਾਜਾ ਰੂਪੇਸ਼ਵਰ ਉੱਤੇ ਓਸੇ ਰਾਜਕੁਮਾਰੀ ਦੇ ਪਿਤਾ ਨੇ ਗੁਸੇ ਵਿਚ ਆਕੇ ਹਮਲਾ ਕਰ ਦਿੱਤਾ। ਉਸਨੂੰ ਵੀ ਜਦ ਇਸ ਗੱਲ ਦਾ ਪਤਾ ਲਗਾ ਤਾਂ ਉਸਨੇ ਵੀ ਆਪਣੀ ਸੈਨਾਂ ਬੁਲਾ ਲਈ। ਘੋੜਿਆ ਨੂੰ ਨਚਾਉਂਦਾ, ਸੰਖ ਵਜਾਉਂਦਾ ਬੜੇ ਕ੍ਰੋਧ ਵਿਚ ਆਕੇ ਉਹ ਇਸਤਰਾਂ ਚਲ ਪਿਆ ਜਿਵੇਂ ਦਰਿਆ ਬ੍ਰਹਮਪੁਤਰ ਨੂੰ ਮਿਲਨ ਵਾਸਤੇ ਸਮੁੰਦਰ ਦੀਆਂ ਅਨੇਕਾਂ ਲਹਿਰਾਂ ਚਲ ਪਈਆਂ ਹੋਣ।। ੫।

**ਚੌਪਈ।। ਉਮਡੇ ਅਮਿਤ ਸੂਰਮਾ ਦੁਹਿ ਦਿਸਿ। ਛਾਡਤ ਬਾਨ ਤਾਨਿ ਧਨੁ ਕਰਿ ਰਿਸਿ।।**
**ਧੁਕਿ ਧੁਕਿ ਪਰੇ ਬੀਰ ਰਨ ਭਾਰੇ।। ਕਟਿ ਕਟਿ ਗਏ ਕ੍ਰਿਪਾਨਨ ਮਾਰੇ।। ੬।।**

ਦੋਵਾਂ ਪਾਸਿਆਂ ਤੋਂ ਵਡੇ ਵਡੇ ਸੂਰਮੇਂ ਚੜ੍ਹ ਪਏ ਅਤੇ ਬੜੇ ਕਰੋਧ ਵਿਚ ਆਕੇ ਬਾਣ ਚਲਾਉਣ ਲਗੇ। ਯੁੱਧ ਵਿਚ ਵਡੇ ਸੂਰਮੇ ਧੱਕ ਦਿਤੇ ਗਏ ਜਿਹੜੇ ਕਿਰਪਾਨਾਂ ਨਾਲ ਕੱਟ ਕੱਟ ਕੇ ਮਾਰ ਦਿਤੇ ਗਏ।। ੬।।

**ਨਾਚਤ ਭੂਤ ਪ੍ਰੇਤ ਰਨ ਮਾਂਹੀ।। ਜੰਬੁਕ ਗੀਧ ਮਾਸੁ ਲੈ ਜਾਹੀ।।**
**ਕਟਿ ਕਟਿ ਮਰੇ ਬਿਕਟ ਭਟ ਲਰਿਕੈ। ਸੁਰ ਪੁਰ ਬਸੇ ਬਰੰਗਨਿਨ ਬਰਿਕੈ।। ੭।।**

ਯੁੱਧ ਵਿਚ ਭੂਤ ਪ੍ਰੇਤ ਨਚਣ ਲਗੇ ਅਤੇ ਗਲਿੰਜਾਂ ਮਾਸ ਤੋੜ ਤੋੜ ਕੇ ਖੜ੍ਹਨ ਲੱਗੀਆਂ। ਮਹਾਂਬਲੀ ਮੈਦਾਨ ਵਿਚ ਲੜਦੇ ਹੋਏ ਕੱਟੇ ਜਾਣ ਲਗੇ ਅਤੇ ਪਰੀਆਂ ਨਾਲ ਵਿਆਹ ਕਰਕੇ ਸਵਰਗ ਲੋਕ ਨੂੰ ਜਾਣ ਲਗੇ।।੭।।

**ਦੋਹਰਾ।। ਬੱਜ੍ਰਬਾਨ ਬਰਛਿਨ ਭਏ ਲਰਤ ਸੂਰਸਮੁਹਾਇ।।**

ਝਟਪਟ ਕਟਿ ਛਿਤ ਪਰ ਗਿਰੇ ਬਸੈ ਦੇਵ ਪੁਰ ਰਾਇ।। ੮।।

ਬਜਰਬਾਣ ਅਤੇ ਬਰਛੀਆਂ ਲੈਕੇ ਵੀਰ ਆਹਮੋ ਸਾਹਮਣੇ ਲੜ ਰਹੇ ਸਨ ਅਤੇ ਧਰਤੀ ਤੇ ਡਿੱਗ ਕੇ ਝਟ ਸਵਰਗ ਲੋਕ ਵਿਚ ਜਾ ਰਹੇ ਸਨ।। ੮।।

ਸਵੈਯਾ।। ਦਾਰੁਨ ਲੋਹ ਪਰਜੋ ਰਨ ਭੀਤਰ ਕੌਨ ਬਿਯੋ ਜੁ ਤਹਾ ਠਹਰਾਵੈ।।
ਬਾਜੀ ਪਦਾਂਤ ਰਥੀ ਰਥ ਬਾਰੁਨ ਜੂਝੇ ਅਨੇਕ ਤੇ ਕੌਨ ਗਨਾਵੈ।।
ਭੀਰ ਕ੍ਰਿਪਾਨਨ ਸੈਥਿਨ ਸੂਲਨ ਚੱਕ੍ਰਨ ਕੌ ਚਿਤ ਭੀਤਰਿ ਲਜਾਵੈ।।
ਕੋਪ ਕਰੇ ਕਟਿ ਖੇਤ ਮਰੇ ਭਟ ਸੋ ਭਵ ਭੀਤਰ ਭੂਲਿ ਨ ਆਵੈ।। ੯।।

ਯੁੱਧ ਦੇ ਮੈਦਾਨ ਵਿਚ ਇਕ ਅਥਾਹ ਲੋਹਾ ਵਰ੍ਹ ਰਿਹਾ ਸੀ। ਐਸੀ ਹਾਲਤ ਵਿਚ ਕਿਹੜਾ ਯੋਧਾ ਸੀ ਜਿਹੜਾ ਓਥੇ ਰੁਕਦਾ। ਘੋੜ ਸਵਾਰ, ਪੈਦਲ, ਰਥਵਾਨ ਬੜੀ ਵਡੀ ਗਿਣਤੀ ਵਿਚ ਭਿੜੇ। ਕਿਰਪਾਨਾਂ, ਬਰਛੀਆਂ, ਤ੍ਰੈਸ਼ੂਲ ਚਕਰ ਸਭ ਓਥੇ ਪਏ ਵਿਖਾਈ ਦੇ ਰਹੇ ਸਨ। ਜਿਹੜਾ ਵਿਅਕਤੀ ਵੀ ਯੁਧਵੀਰਾਂ ਦੀ ਤਲਵਾਰ ਨਾਲ ਕੱਟ ਕੇ ਮਰ ਗਿਆ ਉਹ ਮੁੜਕੇ ਇਸ ਸੰਸਾਰ ਵਿਚ ਨਹੀਂ ਆਇਆ ਅਤੇ ਸਦਾ ਲਈ ਮੁਕਤ ਹੋ ਗਿਆ।। ੯।।

ਢਾਲ ਗਦਾ ਪ੍ਰਿਘ ਪੱਟਿਸ ਦਾਰੁਣ ਹਾਥ ਤ੍ਰਿਸੂਲਨ ਕੋ ਗਹਿਕੈ।।
ਬਰਛੀ ਜਮਧਾਰ ਛੁਰੀ ਤਰਵਾਰਿ ਨਿਕਾਰਿ ਹਜਾਰ ਚਲੇ ਖਹਿਕੈ।।
ਜਗ ਕੋ ਜਿਯਬੋ ਦਿਨ ਚਾਰਿ ਕੁ ਹੈ ਕਹਿ ਬਾਜੀ ਨਚਾਇ ਪਰੇ ਕਹਿਕੈ।।
ਨ ਟਰੇ ਭਟ ਰੋਸ ਭਰੇ ਮਨ ਮੈ ਤਨ ਮੈ ਬ੍ਰਿਣ ਬੈਰਿਨ ਕੇ ਸਹਿਕੈ।। ੧੦।।

ਢਾਲ , ਗਦਾ, ਕਵਾੜਾ, ਤ੍ਰੈਸ਼ੂਲ, ਬਰਛੀ, ਜਮਦਾੜ, ਛੁਰੀ ਤਲਵਾਰ ਆਦਿ ਕੱਢ ਕੇ ਹਜਾਰਾਂ ਸੂਰਮੇਂ ਇਕ ਦੂਸਰੇ ਨਾਲ ਲੜਦੇ ਹੋਏ ਚਲ ਪਏ। ਇਹ ਕਹਿੰਦਿਆਂ ਹੋਇਆਂ ਕਿ ਇਸ ਜਗ ਵਿਚ ਚਾਰ ਦਿਨ ਤਾਂ ਜੀਉਣਾ ਹੈ, ਘੋੜੇ ਨਚਾਉਂਦੇ ਹੋਏ ਇਕ ਦੂਸਰੇ ਤੇ ਟੁਟ ਪਏ। ਸੂਰਮੇ ਦੁਸ਼ਮਨ ਤੋਂ ਜ਼ਖਮੀ ਹੋ ਕੇ ਵੀ ਪਿਛੇ ਨਹੀਂ ਹਟ ਰਹੇ ਸਨ।। ੧੦।।

ਬੀਰ ਦੁਹੂੰ ਦਿਸ ਕੇ ਕਬਿ ਸਜਾਮ ਮੁਖ ਊਪਰ ਢਾਲਨ ਕੋ ਧਰਿ ਜੂਟੇ।।
ਬਾਨ ਕਮਾਨ ਧਰੇ ਮਠਸਾਨ ਅਪ੍ਰਮਾਨ ਜੁ ਆਨਨਕੇ ਰਨ ਛੂਟੇ।।
ਰਾਜ ਮਰੇ ਕਹੂੰਤਾਜ ਗਿਰੇ ਕਹੂੰ ਜੂਝੇ ਅਨੇਕ ਰਥੀ ਰਥ ਟੂਟੇ।।
ਪੌਨ ਸਮਾਨ ਬਹੇ ਬਲਵਾਨ ਸਭੈ ਦਲ ਬਾਦਲ ਸੇ ਚਲਿ ਫੂਟੇ।। ੧੧।।

ਕਵੀ ਸ਼ਿਆਮ ਅਨੁਸਾਰ ਦੋਹਾਂ ਪਾਸਿਆਂ ਦੇ ਵੀਰ ਮੂੰਹ ਅੱਗੇ ਢਾਲ ਕਰਕੇ ਇਕ ਦੂਸਰੇ ਨਾਲ

ਭਿੜ ਪਏ। ਤੀਰ ਕਮਾਨਾਂ ਦੀ ਮਾਰ ਨਾਲ ਅਣਗਿਣਤ ਸੂਰਮਿਆਂ ਪਾਸੋਂ ਮੈਦਾਨ ਖੁੱਸ ਗਿਆ ਭਾਵ ਉਹ ਅਗਲੀ ਦੁਨੀਆਂ ਵਿਚ ਪਹੁੰਚ ਗਏ। ਕਿਤੇ ਰਾਜੇ ਮਰੇ ਪਏ ਸਨ, ਕਿਤੇ ਮੁਕਟ ਡਿਗੇ ਸਨ ਅਤੇ ਕਿਤੇ ਰੱਥ ਟੋਟੇ ਟੋਟੇ ਹੋਏ ਪਏ ਸਨ। ਵੀਰ ਹਨੇਰੀ ਵਾਂਗ ਚਲਕੇ ਦੁਸ਼ਮਨ ਰੂਪੀ ਬਦਲਾਂ ਨੂੰ ਪਾੜ ਰਹੇ ਸਨ।। ੧੧।।

**ਬਾਂਧਿ ਕਤਾਰਿਨ ਕੌ ਉਮਡੇ ਭਟ ਚੱਕ੍ਰਨ ਚੋਟ ਤੁਫੰਗਨ ਕੀ ਸਜੌਂ।।**
**ਤੀਰਨ ਸੌ ਬਰਬੀਰਨ ਕੇ ਉਰ ਚੀਰ ਪਟੀਰ ਮਨੋ ਬਰਮਾ ਤਜੌਂ।।**
**ਮੂੰਡਨ ਤੇ ਪਗ ਤੇ ਕਟਿ ਤੇ ਕਟਿ ਕੋਟਿ ਗਿਰੇ ਕਰਿ ਸਾਇਲਸੇ ਇਜੌਂ।।**
**ਜੋਰਿ ਬਡੋ ਦਲੁ ਤੋਰਿ ਮਹਾ ਖਲ ਜੀਤਿ ਲਏ ਅਰਿ ਭੀਤਨ ਕੀ ਜਜੌਂ।। ੧੨।।**

ਕਤਾਰਾਂ ਬਣਾ ਕੇ ਸੂਰਮੇ ਗੋਲੀ ਵਾਂਗ ਇਕ ਦੂਸਰੇ ਤੇ ਟੁੱਟ ਪਏ। ਤੀਰਾਂ ਨਾਲ ਸੂਰਮਿਆਂ ਦੇ ਹਿਰਦੇ ਇਸ ਤਰ੍ਹਾਂ ਚੀਰੇ ਜਾ ਰਹੇ ਸਨ, ਜਿਸ ਤਰ੍ਹਾਂ ਲਕੜੀ ਵਿਚ ਵਰਮੇ ਨਾਲ ਛੇਕ ਕਰੀਦਾ ਹੈ। ਸਿਰ, ਪੈਰ ਅਤੇ ਲੱਕ ਤੋਂ ਕਟੇ ਜਾਣ ਕਰਕੇ ਸੂਰਮੇ ਇਸ ਤਰ੍ਹਾਂ ਡਿਗੇ ਪਏ ਸਨ, ਜਿਵੇਂ ਹਾਥੀ ਸਮੁੰਦਰ ਵਿਚ ਡਿਗੇ ਹੋਣ। ਮਹਾਂਬਲੀ ਨੇ ਦੁਸ਼ਮਨ ਦੇ ਦਲ ਦਾ ਨਾਸ ਕਰਕੇ ਉਸਨੂੰ ਖੇਰੂੰ ਖੇਰੂੰ ਕਰ ਦਿੱਤਾ।। ੧੨।।

**ਚੌਪਈ।। ਐਸੀ ਬਿਧਿ ਜੀਤਤ ਰਨ ਭਯੋ।। ਬਹੁਰਿ ਧਾਮ ਕੋ ਮਾਰਗੁ ਲਯੋ।।**
**ਤਉਨੈ ਨਾਰਿ ਭੇਦ ਸੁਨੈ ਪਾਯੋ।। ਰਨ ਕੌ ਜੀਤਿ ਰੁਪੇਸ਼੍ਵਰ ਆਯੋ।। ੧੩।।**

ਇਸ ਤਰ੍ਹਾਂ ਯੁੱਧ ਜਿਤ ਕੇ ਰਾਜਾ ਰੋਪੇਸ਼ਵਰ ਨੇ ਘਰ ਦਾ ਰਾਹ ਲਿਆ, ਤਦ ਉਸ ਰਾਜਕੁਮਾਰੀ ਨੂੰ ਵੀ ਪਤਾ ਲਗਾ ਕਿ ਰਾਜਾ ਜਿੱਤ ਕੇ ਘਰ ਆ ਰਿਹਾ ਹੈ।। ੧੩।।

**ਆਛੇ ਅਰੁਨ ਬਸਤ੍ਰ ਤਨ ਧਾਰੇ।। ਦੁਹੂੰ ਹਾਥ ਨਰਿਏਰ ਉਛਾਰੇ।।**
**ਹੁਤੋ ਦਰਬ ਸੋ ਸਕਲ ਲੁਟਾਯੋ।। ਆਪੁ ਸਤੀ ਕੌ ਭੇਖ ਬਨਾਯੋ।। ੧੪।।**

ਉਸਨੇ ਸੁੰਦਰ ਲਾਲ ਕਪੜੇ ਪਾਏ ਅਤੇ ਆਪਣੇ ਦੋਹਾਂ ਹੱਥਾਂ ਵਿਚ ਨਾਰੀਅਲ ਫੜ ਲਏ। ਆਪਣਾ ਸਾਰਾ ਧਨ ਲੁਟਾ ਦਿੱਤਾ ਅਤੇ ਆਪ ਸਤੀ ਦਾ ਵੇਸ ਬਣਾ ਲਿਆ।। ੧੪।।

**ਜਿਹ ਮਾਰਗ ਰਾਜ ਹ੍ਵੈ ਆਯੋ।। ਤਹੀ ਆਨਿ ਤ੍ਰਿਯ ਚਿਤਹਿ ਬਨਾਯੋ।।**
**ਤਬ ਲੌ ਰਾਇ ਆਇ ਹੀ ਗਯੋ।। ਹੇਰਤ ਤਵਨ ਸਤੀ ਕੌ ਭਯੋ।। ੧੫।।**

ਜਿਸ ਰਾਹ ਥਾਣੀਂ ਰਾਜਾ ਆ ਰਿਹਾ ਸੀ, ਉਸ ਰਾਹ ਵਿਚ ਹੀ ਉਸਨੇ ਆਪਣੀ ਚਿਤਾ ਬਣਾ ਲਈ। ਤਦ ਤੱਕ ਰਾਜਾ ਉਥੇ ਆ ਗਿਆ ਅਤੇ ਉਸਨੇ ਸਤੀ ਨੂੰ ਵੇਖਿਆ।। ੧੫।।

**ਰਾਇ ਬਿਹਸਿ ਤਿਹ ਓਰ ਨਿਹਾਰਯੋ।। ਨਿਕਟ ਬੋਲਿ ਭ੍ਰਿਤ ਬਚਨ ਉਚਾਰਯੋ।।**

ਜਾਕੋ ਸੋਧ ਲੇਹੁ ਤੁਮ ਜਾਈਂ।। ਕੌਨ ਸਤੀ ਹ੍ਵੈਬੇ ਕਹ ਆਈ।। ੧੬।।

ਰਾਜੇ ਨੇ ਹਸ ਕੇ ਉਹਦੇ ਵਲ ਵੇਖਿਆ ਅਤੇ ਇਕ ਨੌਕਰ ਨੂੰ ਪਾਸ ਬੁਲਾਕੇ ਕਿਹਾ ਕਿ ਵੇਖੋ ਕਿ ਏਥੇ ਸਤੀ ਹੋਣ ਵਾਸਤੇ ਕੌਣ ਆਈ ਹੈ ?।। ੧੬।।

ਦੋਹਰਾ।। ਸੁਨਤ ਰਾਵ ਕੋ ਦੂਤ ਬਚ ਤਹਾਂ ਪਹੂਚਜੋ ਜਾਇ।। ਸਕਲ ਸਤੀ ਕੋ ਭੇਦ ਲੈ ਨਿਤ ਪਤਿ ਕਹਜੋ ਸੁਨਾਇ।। ੧੭।।

ਰਾਜੇ ਦਾ ਹੁਕਮ ਸੁਣਕੇ ਨੌਕਰ ਓਥੇ ਪੰਹੁਚਿਆ ਅਤੇ ਸਾਰੀ ਗੱਲ ਦਾ ਭੇਤ ਸਮਝਕੇ ਰਾਜੇ ਨੂੰ ਆ ਸੁਣਾਇਆਂ।। ੧੭।।

ਚੌਪਈ।। ਯੌ ਸੁਨ ਬਚਨ ਰੀਝਿ ਨ੍ਰਿਪ ਰਹਜੋ।। ਧੰਨਿ ਧੰਨਿ ਮੁਖ ਤੇਂ ਤਿਹ ਕਹਜੋ। ਹਮ ਯਾਸੋਂ ਕਛੁ ਪ੍ਰੀਤਿ ਨ ਜਾਗੀ।। ਮੇਰੇ ਹੇਤ ਦੇਨ ਜਿਯ ਲਾਗੀ।। ੧੮।।

ਉਸਦੀ ਗੱਲ ਸੁਣਕੇ ਰਾਜਾ ਬਹੁਤ ਖੁਸ਼ ਹੋਇਆ ਅਤੇ ਮੂੰਹ ਵਿਚੋਂ ਧੰਨ ਧੰਨ ਕਹਿਣ ਲਗਾ। ਮੈਂ ਤਾਂ ਇਸ ਨਾਲ ਰਤਾ ਵੀ ਪਿਆਰ ਨਹੀਂ ਸੀ ਕੀਤਾ। ਪਰ ਇਹ ਮੇਰੇ ਪਿਆਰ ਵਿਚ ਜਾਨ ਦੇਣ ਨੂੰ ਤਿਆਰ ਹੈ।। ੧੮।।

ਧ੍ਰਿਗ ਮੋਕੋ ਮੈਂ ਭੇਦ ਨ ਚੀਨੋ।। ਅਬ ਲੌ ਬਜਾਹ ਨ ਯਾਸੋਂ ਕੀਨੋ।। ਜਿਨ ਨਾਰਿਨ ਸੌ ਪ੍ਰੀਤਿ ਲਗਾਈ।। ਸੋ ਇਹ ਸਮੈ ਕਾਮ ਨਹਿ ਆਈ।।। ੧੯।।

ਮੈਨੂੰ ਧ੍ਰਿਕਾਰ ਹੈ ਕਿ ਮੈਂ ਇਸ ਭੇਤ ਨੂੰ ਸਮਝ ਨਹੀਂ ਸਕਿਆ। ਅਤੇ ਹੁਣ ਤਕ ਇਸ ਨਾਲ ਵਿਆਹ ਨਹੀਂ ਕੀਤਾ, ਮੈਂ ਜਿੰਨ੍ਹਾਂ ਨਾਲ ਪ੍ਰੇਮ ਕੀਤਾ, ਉਨ੍ਹਾਂ ਵਿਚੋਂ ਕੋਈ ਵੀ ਇਸ ਸਮੇਂ ਕੰਮ ਨਹੀਂ ਆਈ।। ੧੯।।

ਤਾਤੇ ਮੈਂ ਇਹ ਅਬੈ ਬਿਯਾਹੂੰ।। ਤਨ ਲਗਿ ਯਾ ਸੋ ਨੇਹ ਨਿਬਾਹੂੰ।। ਬਰਤਿ ਅਗਨਿ ਤੇ ਤਾਂਹਿ ਉਬਾਰੋ।। ਮੋਸੋ ਜਰੀ ਨ ਤਨ ਕੋ ਜਾਰੋ।। ੨੦।।

ਇਸ ਲਈ ਇਸ ਨਾਲ ਮੈਂ ਹੁਣੇ ਵਿਆਹ ਕਰਾਂਗਾ ਅਤੇ ਸਾਰੀ ਜ਼ਿੰਦਗੀ ਇਸਦਾ ਸਾਥ ਨਿਭਾਵਾਂਗਾ। ਅਗਨੀ ਵਰਤ ਤੋਂ ਹੁਣੇ ਇਸਦਾ ਛੁਟਕਾਰਾ ਕਰਦਾ ਹਾਂ। ਇਹ ਤਾਂ ਪਹਿਲਾਂ ਹੀ ਮੇਰੇ ਪਿਆਰ ਵਿਚ ਸੜ ਚੁਕੀ ਹੈ, ਇਸਨੂੰ ਹੋਰ ਨਹੀਂ ਸੜਨ ਦੇਵਾਂਗਾ।। ੨੦।।

ਚਿਤਾ ਅਗਨਿ ਜੋ ਸਤੀ ਜਗਾਈ।। ਬਿਰਹਾਨਲ ਸੋਈ ਠਹਿਰਾਈ।। ਤਾਕੇ ਤੀਰ ਭਾਵਰੈਂ ਦੀਨੀ। ਰਾਂਕ ਹੁਤੀ ਰਾਨੀ ਬਿਧਿ ਕੀਨੀ।। ੨੧।।

ਉਸ ਸਤੀ ਨੇ ਜੋ ਚਿਤਾ ਬਣਾਈ ਸੀ, ਉਸ ਨੂੰ ਵੇਦੀ ਮੰਨ ਲਿਆ ਗਿਆ ਅਤੇ ਉਸਦੇ ਦੁਆਲੇ

ਤਿੰਨ ਫੇਰੇ ਲੈਕੇ ਉਸ ਨਿਰਧਨ ਨੂੰ ਰਾਣੀ ਬਣਾ ਲਿਆ।। ੨੧।।

**ਏਹੀ ਚਰਿਤ੍ਰ ਨ੍ਰਿਪਤਿ ਕੋ ਪਾਯੋ।। ਸਭ ਰਾਨਿਨ ਚਿਤ ਤੇਂ ਬਿਸਰਾਯੋ।।**
**ਅਪਨੀ ਆਗਜਾ ਕੇ ਬਸਿ ਕੀਨੋ।। ਜਾਨੁਕ ਦਾਸ ਮੋਲ ਕੋ ਲੀਨੋ।। ੨੨।।**

ਇਹ ਚਲਿੱਤਰ ਕਰਕੇ ਉਸ ਰਾਜੇ ਨੂੰ ਪਾ ਲਿਆ। ਰਾਜੇ ਨੇ ਬਾਕੀ ਸਭ ਰਾਣੀਆਂ ਨੂੰ ਆਪਣੇ ਦਿਲ ਵਿਚੋਂ ਵਿਸਾਰ ਦਿਤਾ। ਉਸਨੇ ਰਾਜੇ ਨੂੰ ਇਸਤਰਾਂ ਵੱਸ ਵਿਚ ਕਰ ਲਿਆ ਜਿਵੇਂ ਮੁੱਲ ਲਿਆ ਦਾਸ ਹੋਵੇ।। ੨੨।।

**ਦੋਹਰਾ।। ਤਾ ਦਿਨ ਤੈਂ ਤਾਂਸੋ ਘਨੀ ਪ੍ਰੀਤਿ ਬਢੀ ਸੁਖ ਪਾਇ।।**
**ਸਭ ਰਨਿਯਨ ਕੋ ਰਾਵ ਕੇ ਚਿਤ ਤੇ ਦਿਯੋ ਭੁਲਾਇ।। ੨੩।। ੧।।**

ਉਸ ਦਿਨ ਤੋਂ ਰਾਜੇ ਦੀ ਪ੍ਰੀਤ ਉਸ ਨਾਲ ਬਹੁਤ ਵਧ ਗਈ ਅਤੇ ਉਸਨੇ ਸਭ ਰਾਣੀਆਂ ਨੂੰ ਆਪਣੇ ਚਿੱਤ ਵਿਚੋਂ ਭੁਲਾ ਦਿੱਤਾ।। ੨੩।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੋ ਦਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੧੧੦।। ੨੧੦੪।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤ਼ਾਲਾਪ, ਇਕ ਸੌ ਦਸਵੀਂ ਕਥਾ ਸਮਾਪਤ।। ੧੧੦।। ੨੧੦੪।। ਚਲਦਾ।।

## *ਚਲਿੱਤਰ ਇਕ ਸੌ ਗਿਆਰਵਾਂ*

## *ਕਥਾ ਰਾਣੀ ਰਾਜਪ੍ਰਭਾ*

**ਚੌਪਈ।। ਦੁਰਜਨ ਸਿੰਘ ਰਾਵ ਇਕ ਭਾਰੀ।। ਦਿਸਾ ਚਾਰਿ ਜਿਹ ਕਰਤ ਜੁਹਾਰੀ।।**
**ਤਾਕੋ ਰੂਪ ਹੇਰਿ ਬਲਿ ਜਾਵਹਿ।। ਪ੍ਰਜਾ ਅਧਿਕ ਮਨ ਮੈਂ ਸੁਖੁ ਪਾਵਹਿ।। ੧।।**

ਦੁਰਜਨ ਸਿੰਘ ਨਾਮੀ ਇਕ ਮਹਾਂਬਲੀ ਰਾਜਾ ਸੀ, ਜਿਸ ਨੂੰ ਚਾਰਾਂ ਪਾਸਿਆਂ ਦੇ ਲੋਕ ਨਮਸਕਾਰ ਕਰਦੇ ਸਨ। ਉਸਦੇ ਰੂਪ ਨੂੰ ਵੇਖ ਕੇ ਸਾਰੇ ਵਾਰਨੇ ਜਾਂਦੇ ਸਨ ਅਤੇ ਪਰਜਾ ਮਨ ਵਿਚ ਸੁਖੀ ਹੁੰਦੀ ਸੀ।। ੧।।

**ਦੋਹਰਾ।। ਤਾਂਹਿ ਦੇਸ ਆਵਤ ਜੁ ਜਨ ਤਾਕੋ ਰੂਪ ਨਿਹਾਰਿ।।**
**ਹ੍ਵੈ ਚੇਰੇ ਤਿਹ ਪੁਰ ਬਸੈ ਸਭ ਧਨ ਧਾਮ ਬਿਸਾਰਿ।। ੨।।**

ਉਹ ਦੇਸ਼ ਵਿਚ ਜਿਹੜਾ ਵੀ ਬਾਹਰੋਂ ਆਉਂਦਾ ਸੀ, ਉਸਦੇ ਰੂਪ ਨੂੰ ਵੇਖ ਘਰ ਬਾਰ ਧਨ ਦੌਲਤ ਦੀ ਸੁੱਧ ਭੁਲ ਕੇ ਓਥੇ ਹੀ ਵਸ ਜਾਂਦਾ ਸੀ।। ੨।।

**ਚੌਪਈ।। ਜਬ ਵਹੁ ਨ੍ਰਿਪਤਿ ਅਖੇਟਕ ਆਵੈ।। ਸ੍ਵਾਨਨ ਤੇ ਬਹੁ ਮ੍ਰਿਗਨ ਗਹਾਵੈ।।**
**ਬਾਜਨ ਸਾਥ ਆਬਿਯਨ ਲੇਹੀ।। ਅਤਿਮ ਦਰਬੁ ਹੁਸਨਾਕਨ ਦੇਹੀ।। ੩।।**

ਉਹ ਰਾਜਾ ਜਦ ਸ਼ਿਕਾਰ ਖੇਡਣ ਜਾਂਦਾ ਸੀ ਤਾਂ ਕੁਤਿਆਂ ਨੂੰ ਹਿਰਨ ਫੜਾਉਂਦਾ ਸੀ। ਬਾਜਾਂ ਤੋਂ ਮੁਰਗ਼ਾਬੀਆਂ ਫੜਾਉਂਦਾ ਸੀ ਅਤੇ ਸੁੰਦਰ ਇਸਤਰੀਆਂ ਨੂੰ ਬਹੁਤ ਧਨ ਦਿੰਦਾ ਸੀ।। ੩।।

**ਨਿਤਿਪ੍ਰਤਿ ਅਧਿਕ ਮ੍ਰਿਗਨ ਕੌ ਮਾਰੈਂ।। ਸਦਾ ਸੁ ਬਨ ਕੇ ਬੀਚ ਬਿਹਾਰੈਂ।।**
**ਦੁਹੂੰ ਹਾਥ ਸੌ ਤੀਰ ਚਲਾਵੈ।। ਤਾਤੇ ਕਹਾਂ ਜਾਨ ਪਸੁ ਪਾਵੈ।।। ੪।।**

ਉਹ ਰੋਜ਼ ਹੀ ਅਨੇਕਾਂ ਹਿਰਨਾਂ ਨੂੰ ਮਾਰਦਾ ਸੀ ਅਤੇ ਖੁਦ ਜੰਗਲ ਵਿਚ ਫਿਰਦਾ ਰਹਿੰਦਾ ਸੀ। ਉਹ ਦੋਹਾਂ ਹੱਥਾਂ ਨਾਲ ਤੀਰ ਚਲਾਉਂਦਾ ਸੀ, ਜਿਸ ਕਰਕੇ ਪਸ਼ੂ ਭੱਜ ਨਹੀਂ ਸਨ ਸਕਦੇ।। ੪।।

**ਏਕ ਦਿਵਸ ਨ੍ਰਿਪ ਅਖਿਟ ਸਿਧਾਯੋ।। ਕਾਰੋ ਹਰਿਨ ਹੇਰਿ ਲਲਚਾਯੋ।।**
**ਸੀਂਗਨ ਤੇ ਜੀਯਤ ਗਹਿ ਲੈਹੌਂ।। ਯਾਕੌ ਘਾਇ ਨ ਲਾਗਨ ਦੈਹੌਂ।। ੫।।**

ਇਕ ਦਿਨ ਰਾਜਾ ਸ਼ਿਕਾਰ ਖੇਡਣ ਗਿਆ ਤਾਂ ਇਕ ਕਾਲੇ ਹਿਰਨ ਨੂੰ ਵੇਖ ਕੇ ਲਲਚਾ ਗਿਆ। ਉਸਨੇ ਸੋਚਿਆ ਕਿ ਇਸਨੂੰ ਜੀਉਂਦਾ ਹੀ ਸਿੰਗਾਂ ਤੋਂ ਫੜ ਲਵਾਂਗਾ ਅਤੇ ਜਖਮੀ ਨਹੀਂ ਹੋਣ ਦੇਵਾਂਗਾ।। ੫।।

**ਹੇਰਿ ਹਰਿਨ ਕਹ ਤੁਰੈ ਧਵਾਯੋ।। ਪਾਛੋ ਚਲਿਯੋ ਤਵਨ ਕੋ ਆਯੋ।।**
**ਜਬ ਪਰਦੇਸ ਗਯੋ ਚਲਿ ਸੋਈ।। ਚਾਕਰ ਤਹਾਂ ਨ ਪਹੁੰਚਜੋ ਕੋਈ।। ੬।।**

ਹਿਰਨ ਨੂੰ ਵੇਖ ਕੇ ਉਸਨੇ ਘੋੜਾ ਭਜਾਇਆ ਅਤੇ ਉਸਦਾ ਪਿਛਾ ਕਰਨ ਲਗਾ। ਜਦ ਭੱਜਦਾ ਭੱਜਦਾ ਦੂਸਰੇ ਦੇਸ਼ ਵਿਚ ਪਹੁੰਚ ਗਿਆ ਤਾਂ ਉਸ ਦਾ ਕੋਈ ਵੀ ਨੌਕਰ ਉੱਥੇ ਨਾ ਪਹੁੰਚ ਸੱਕਿਆ।। ੬।।

**ਰਾਜ ਪ੍ਰਭਾ ਇਕ ਰਾਜ ਦੁਲਾਰੀ।। ਰਾਜਾ ਕੌ ਪ੍ਰਾਨਨ ਤੇ ਪਜਾਰੀ।।**
**ਧੌਲਰ ਊਚ ਤਵਨ ਕੌ ਰਾਜੈ।। ਮਨੋ ਚੰਦ੍ਰਮਾ ਕੋਲ ਬਿਰਾਜੈ।। ੭।।**

ਰਾਜਪ੍ਰਭਾ ਨਾਮੀਂ ਇਕ ਰਾਜਕੁਮਾਰੀ ਸੀ ਜੋ ਰਾਜੇ ਨੂੰ ਪ੍ਰਾਣਾਂ ਤੋਂ ਵੀ ਪਿਆਰੀ ਸੀ। ਉਸਦਾ ਸੁੰਦਰ ਮਹਲ ਮਾਨੋਂ ਚੰਦਰਮਾਂ ਨੂੰ ਛੂੰਹਦਾ ਸੀ।। ੭।।

**ਤਪਤੀ ਨਦੀ ਤੀਰ ਤਿਹ ਬਹੈ।। ਸੂਰਜ ਸੁਤਾ ਤਾਹਿ ਜਗ ਕਹੈ।।**
**ਪੰਛੀ ਤਹਾਂ ਚੁਗਤ ਅਤਿ ਸੋਹੈਂ।। ਹੇਰ ਨਿਹਾਰਨ ਕੋ ਮਨੁ ਮੋਹੈਂ।। ੮।।**

ਉਸਦੇ ਨਾਲ ਹੀ ਇਕ ਨਦੀ ਵਗਦੀ ਸੀ, ਜਿਸਦਾ ਨਾਂ ਜਮਨਾ ਸੀ। ਓਥੇ ਪੰਛੀ ਦਾਣਾ ਚੁਗ ਰਹੇ ਸਨ ਜਿਹੜੇ ਕਿ ਹਰ ਵੇਖਣ ਵਾਲੇ ਦਾ ਮਨ ਮੋਹ ਰਹੇ ਸਨ।। ੮।।

ਸੁੰਦਰ ਤਾਹਿ ਝਰੋਖੇ ਜਹਾਂ॥ ਕਾਢਯੋ ਆਨਿ ਰਾਇ ਮ੍ਰਿਗ ਤਹਾਂ॥
ਤੁਰੈ ਧਵਾਇ ਸ੍ਰਮਿਤ ਤਿਹ ਕੀਨੋ॥ ਸ੍ਰਿੰਗਨ ਤੇ ਸ੍ਰਿੰਗੀ ਗਹਿ ਲੀਨੋ॥ ੯॥

ਜਿਥੇ ਮਹਲ ਵਿਚ ਸੁੰਦਰ ਝਰੋਖੇ ਸਨ, ਰਾਜਾ ਹਿਰਨ ਨੂੰ ਓਥੇ ਲੈ ਆਇਆ ਰਾਜੇ ਨੇ ਘੋੜਾ ਭਜਾ ਕੇ ਉਸਨੂੰ ਥਕਾ ਦਿੱਤਾ ਅਤੇ ਸਿੰਗਾ ਤੋਂ ਫੜ ਲਿਆ॥ ੯॥

ਯਹ ਕੌਤਕ ਨ੍ਰਿਪ ਸੁਤਾ ਨਿਹਾਰਯੋ॥ ਯਹੈ ਆਪਨੇ ਹ੍ਰਿਦੈ ਬਿਚਾਰਯੋ
ਮੈਂ ਅਬ ਹੀ ਇਹ ਨ੍ਰਿਪ ਕੌ ਬਰੌ॥ ਨਾਤਰ ਮਾਰਿ ਕਟਾਰੀ ਮਰੌ॥ ੧੦॥

ਰਾਜਕੁਮਾਰੀ ਨੇ ਇਸ ਖੇਡ ਨੂੰ ਵੇਖਿਆ ਤਾਂ ਆਪਣੇ ਦਿਲ ਨਾਲ ਵਿਚਾਰ ਕੀਤਾ ਕਿ ਜਾਂ ਤਾਂ ਮੈਂ ਹੁਣੇ ਹੀ ਇਸ ਰਾਜੇ ਨਾਲ ਵਿਆਹ ਕਰਾਂਗੀ ਜਾਂ ਕਟਾਰੀ ਮਾਰ ਕੇ ਮਰ ਜਾਵਾਂਗੀ॥ ੧੦॥

ਐਸੀ ਪ੍ਰੀਤਿ ਰਾਇ ਸੌ ਜੋਰੀ॥ ਕਾਹੂ ਪਾਸ ਜਾਤ ਨਹਿ ਤੋਰੀ॥
ਨੈਨ ਸੈਨ ਦੈ ਤਾਹਿ ਬਲਾਯੋ॥ ਮੈਨ ਭੋਗ ਤਹਿ ਸਾਥ ਕਮਾਯੋ॥ ੧੧॥

ਉਸਨੇ ਰਾਜਾ ਨਾਲ ਐਸੀ ਪ੍ਰੀਤ ਜੋੜ ਲਈ ਜਿਹੜੀ ਕਿ ਟੁੱਟ ਨਹੀਂ ਸਕਦੀ ਸੀ। ਅੱਖ ਦੇ ਇਸ਼ਾਰੇ ਨਾਲ ਉਸਨੇ ਰਾਜੇ ਨੂੰ ਬੁਲਾਇਆ ਅਤੇ ਉਸ ਨਾਲ ਪ੍ਰੇਮ ਕ੍ਰੀੜਾ ਕੀਤੀ॥ ੧੧॥

ਐਸੀ ਫਬਤ ਦੁਹੁੰਨ ਕੀ ਜੋਰੀ॥ ਜਨੁਕ ਕ੍ਰਿਸ਼ਨ ਬ੍ਰਿਖਭਾਨ ਕਿਸ਼ੋਰੀ॥
ਦੁਹੂੰ ਹਾਥ ਤਿਹ ਕੁਚਨ ਮਰੋਰੈ॥ ਜਨ ਖੋਯੋ ਨਿਧਨੀ ਧਨੁ ਟੋਰੈ॥ ੧੨॥

ਦੋਹਾਂ ਦੀ ਜੋੜੀ ਇਸ ਤਰ੍ਹਾਂ ਫਬ ਰਹੀ ਸੀ, ਮਾਨੋਂ ਰਾਧਾ ਅਤੇ ਕ੍ਰਿਸ਼ਨ ਹੋਣ। ਉਹ ਦੋਹਾਂ ਹੱਥਾਂ ਨਾਲ ਇਸ ਤਰ੍ਹਾਂ ਕੁਚ ਮਰੋੜ ਰਿਹਾ ਸੀ ਮਾਨੋਂ ਕੋਈ ਨਿਰਧਨ ਧਨ ਲਭ ਰਿਹਾ ਹੋਵੇ॥ ੧੨॥

ਬਾਰ ਬਾਰ ਤਿਹ ਗਰੇ ਲਗਾਵੈ॥ ਜਨ ਕੰਦ੍ਰਪ ਕੋ ਦ੍ਰੱਪੁ ਮਿਟਾਵੈ॥
ਭੋਗਤ ਤਾਂਹਿ ਜੰਘ ਲੈ ਕਾਂਧੇ॥ ਜਨੁ ਦ੍ਵੈ ਮੈਨ ਤਰਕਸਨ ਬਾਂਧੇ॥ ੧੩॥

ਰਾਜਾ ਬਾਰ ਬਾਰ ਉਸਨੂੰ ਗਲ ਨਾਲ ਲਾਉਂਦਾ ਸੀ, ਮਾਨੋਂ ਕਾਮਦੇਵ ਦਾ ਹੰਕਾਰ ਮਿਟਾ ਰਿਹਾ ਹੋਵੇ। ਦੋਹਾਂ ਲੱਤਾਂ ਨੂੰ ਮੋਢਿਆਂ ਤੇ ਰਖਕੇ ਉਹ ਇੰਝ ਲਗ ਰਿਹਾ ਸੀ, ਜਿਵੇਂ ਕਾਮਦੇਵ ਨੇ ਦੋ ਤੀਰ ਕਮਾਨ ਬੱਧੇ ਹੋਣ॥ ੧੩॥

ਭਾਂਤਿ ਭਾਂਤਿ ਸੌ ਚੁੰਬਨ ਕੀਨੇ॥ ਭਾਂਤਿ ਭਾਂਤਿ ਆਸਨ ਤ੍ਰਿਯ ਦੀਨੇ॥
ਗਹਿ ਗਹਿ ਤਾਸੋ ਗਰੇ ਲਗਾਈ॥ ਮਾਨਹੁ ਰੰਕ ਨਵੌ ਨਿਧਿ ਪਾਈ॥ ੧੪॥

ਕਈ ਪ੍ਰਕਾਰ ਦੇ ਚੁੰਮਣ ਕੀਤੇ ਅਤੇ ਕਈ ਪ੍ਰਕਾਰ ਦੇ ਆਸਣ ਬਣਾਏ, ਬਾਰ ਬਾਰ ਉਸਨੂੰ ਫੜਕੇ ਗਲ੍ਹ ਨਾਲ ਲਾਇਆ, ਮਾਨੋਂ ਕਿਸੇ ਨਿਰਧਨ ਨੂੰ ਖਜ਼ਾਨਾ ਮਿਲ ਗਿਆ ਹੋਵੇ॥ ੧੪॥

ਸਵੈਯਾ।। ਮੀਤ ਅਲਿੰਗਨ ਆਸਨ ਚੁਬੰਨ ਕੀਨੇ ਅਨੇਕ ਤੇ ਕੌਨ ਗਨੈ।।
ਮੁਸਕਾਤ ਲਜਾਤ ਕਛੂ ਲਲਤਾ ਸੁ ਬਿਲਾਸ ਲਸੈ ਪਿਯ ਸਾਥ ਤਨੈ।।
ਝਮਕੈ ਜਰ ਜੇਬ ਜਰਾਇਨ ਕੀ ਦਮਕੈ ਮਨੋ ਦਾਮਨਿ ਬੀਚ ਘਨੈ।।
ਲਖਿ ਨੈਕੁ ਪ੍ਰਭਾ ਸਜਨੀ ਸਭ ਹੀ ਇਹ ਭਾਂਤਿ ਰਹੀ ਅਤਿ ਰੀਸਿ ਮਨੈ।। ੧੫।।

ਆਪਣੇ ਮਿੱਤਰ ਨਾਲ ਉਸਨੇ ਕਈ ਪ੍ਰਕਾਰ ਦੇ ਚੁੰਮਣ ਅਤੇ ਆਸਣ ਕੀਤੇ। ਉਹ ਇਸਤਰੀ ਮੁਸਕਰਾਉਂਦੀ ਸ਼ਰਮਾਉਂਦੀ ਆਪਣੇ ਪ੍ਰੀਤਮ ਦੇ ਸਰੀਰ ਨਾਲ ਲੱਗੀ ਰਹੀ। ਉਸਦੇ ਜਰੀ ਵਾਲੇ ਕਪੜੇ ਇੰਝ ਚਮਕ ਰਹੇ ਸਨ ਜਿਵੇਂ ਬੱਦਲਾਂ ਵਿਚ ਬਿਜਲੀ ਚਮਕ ਰਹੀ ਹੋਵੇ। ਉਸਦੇ ਰੂਪ ਨੂੰ ਵੇਖ ਕੇ ਸਭ ਸਖੀਆਂ ਈਰਖਾ ਕਰ ਰਹੀਆਂ ਸਨ।। ੧੫।।

ਕੰਚਨ ਸੇ ਤਨ ਹੈ ਰਮਨੀਯ ਦ੍ਰਿਗਚਲ ਚੰਚਲ ਹੈ ਅਨਿਯਾਰੇ।।
ਖੰਜਨ ਸੇ ਮਨ ਰੰਜਨ ਰਾਜਤ ਕੰਜਨ ਸੇ ਅਤਿ ਹੀ ਕਜਰਾਰੇ।।
ਰੀਝਤ ਦੇਵ ਅਦੇਵ ਲਖੇ ਛਬਿ ਮੈਨ ਮਨੋ ਦੋਊ ਸਾਂਚਨ ਢਾਰੇ।।
ਜੋਬਨ ਜੇਬ ਜਗੇ ਅਤਿ ਹੀ ਸੁਭ ਬਾਲ ਬਨੇ ਦ੍ਰਿਗ ਲਾਲ ਤਿਹਾਰੇ।। ੧੬।।

ਉਸਦਾ ਸੋਨੇ ਵਰਗਾ ਸੁੰਦਰ ਸਰੀਰ ਤੇ ਚੰਚਲ ਨੈਣ ਸਨ ਜਿਹੜੇ ਕਿ ਖੰਜਣ ਵਾਂਗ ਹਰ ਇਕ ਦਾ ਦਿਲ ਮੋਹ ਲੈਣ ਵਾਲੇ ਸਨ। ਉਨ੍ਹਾਂ ਨੂੰ ਵੇਖਕੇ ਦੇਵ-ਦਾਨਵ ਵੀ ਸਭ ਪ੍ਰਸੰਨ ਹੋ ਕੇ ਸੋਚ ਰਹੇ ਸਨ ਕਿ ਸ਼ਾਇਦ ਇਕੋ ਸੱਚੇ ਨਾਲ ਦੋ ਕਾਮਦੇਵ ਬਣਾਏ ਗਏ ਸਨ। "ਹੇ ਪ੍ਰੀਤਮ ਜੋਬਨ ਵਿਚ ਤੁਹਾਡੇ ਇਹ ਦੋਵੇਂ ਨੈਣ ਲਾਲ ਲਾਲ ਦਿਖਾਈ ਦੇ ਰਹੇ ਹਨ ਅਤੇ ਬੜੇ ਸੋਹਣੇ ਲਗ ਰਹੇ ਹਨ"।। ੧੬।।

ਦੋਹਰਾ।। ਪ੍ਰੀਤਿ ਦੁਹਨ ਕੀ ਅਤਿ ਬਢੀ ਤ੍ਰੀਯ ਪਿਯਾ ਕੇ ਮਾਹਿ।।
ਪਟ ਛੂਟਜੋ ਨਿਰਪਟ ਭਏ ਹਹਜੋ ਕਪਟ ਕਛੂ ਨਾਹਿ।। ੧੭।।

ਪ੍ਰੇਮੀ ਅਤੇ ਪ੍ਰੇਮਕਾ ਦੀ ਏਨੀ ਪ੍ਰੀਤ ਵਧੀ ਕਿ ਹੁਣ ਕੋਈ ਵੀ ਭੇਤ ਬਾਕੀ ਨਾ ਬਚਿਆ ਅਤੇ ਬਿਨਾਂ ਸ਼ਕ ਉਹ ਇਕ ਦੂਸਰੇ ਦੇ ਹੋ ਗਏ।। ੧੭।।

ਭਾਂਤਿ ਭਾਂਤਿ ਆਸਨ ਕਰੈਂ ਤਰੁਨ ਤਰੁਨਿ ਲਪਟਾਇ।।
ਮੋਦ ਦੁਹਨ ਕੋ ਅਤਿ ਬਢਜੋ ਗਨਨਾਂ ਗਨੀ ਨ ਜਾਇ।। ੧੮।।

ਉਹ ਕਈ ਪ੍ਰਕਾਰ ਦੇ ਆਸਨ ਬਣਾ ਕੇ ਇਕ ਦੂਸਰੇ ਨੂੰ ਪਿਆਰ ਕਰਦੇ। ਦੋਹਾਂ ਦੇ ਮਨਾਂ ਦੀ ਦਸ਼ਾ ਦਾ ਅਨੁਮਾਨ ਨਹੀਂ ਸੀ ਲਾਇਆ ਜਾ ਸਕਦਾ।। ੧੮।।

**ਚੌਪਈ॥ ਚਿਮਟਿ ਚਿਮਟਿ ਨ੍ਰਿਪ ਕੇਲ ਕਮਾਵੈ॥ ਲਪਟਿ ਲਪਟਿ ਤਰੁਨੀ ਸੁਖੁ ਪਾਵੈ॥**
**ਬਹਸਿ ਬਹਸਿ ਆਲਿੰਗਨ ਕਰਹੀ॥ ਭਾਂਤਿ ਭਾਂਤਿ ਸੌ ਬਚਨ ਉਚਰਹੀ॥ ੧੯॥**

ਚੰਬੜ ਚੰਬੜ ਕੇ ਰਾਜਾ ਪ੍ਰੇਮ ਕ੍ਰੀੜਾ ਕਰਦਾ ਸੀ ਅਤੇ ਲਿਪਟ ਲਿਪਟ ਕੇ ਇਸਤਰੀ ਸੁਖ ਪਾਉਂਦੀ ਸੀ। ਮੁਸਕਰਾ ਕੇ ਉਹ ਇਕ ਦੂਸਰੇ ਨੂੰ ਮਿਲਦੇ ਅਤੇ ਕਈ ਪ੍ਰਕਾਰ ਦੀਆਂ ਗਲਾਂ ਕਰਦੇ ਰਹਿੰਦੇ॥ ੧੯॥

**ਦੋਹਰਾ॥ ਭਾਂਤਿ ਭਾਂਤਿ ਆਸਨ ਕਰੈ ਭਾਂਤਿ ਭਾਂਤਿ ਸੁਖ ਪਾਇ॥**
**ਲਪਟਿ ਲਪਟਿ ਸੁੰਦਰ ਰਮੈਂ ਚਿਮਟਿ ਚਿਮਟਿ ਤ੍ਰਿਯ ਜਾਇ॥ ੨੦॥**

ਕਈ ਪ੍ਰਕਾਰ ਦੇ ਆਸਣਾਂ ਤੋਂ ਸੁਖ ਪ੍ਰਾਪਤ ਕਰਦੇ ਹੋਏ ਪ੍ਰੇਮੀ ਅਤੇ ਪ੍ਰੇਮਕਾ ਲਿਪਟ ਲਿਪਟ ਅਤੇ ਚਿਮਟ ਚਿਮਟ ਪ੍ਰੇਮ ਕ੍ਰੀੜਾ ਕਰ ਰਹੇ ਸਨ॥ ੨੦॥

**ਚੌਪਈ॥ ਭਾਂਤਿ ਭਾਂਤਿ ਕੇ ਅਮਲ ਮੰਗਾਏ॥ ਬਿਬਿਧਿ ਬਿਧਨ ਪਕਵਾਨ ਪਕਾਏ॥**
**ਦਾਰੂ ਪੋਸਤ ਔਰ ਧਤੂਰੋ॥ ਪਾਨ ਡਰਾਇ ਕੁਸੰਭੜੋ ਰੂਰੋ॥ ੨੧॥**

ਕਈ ਪ੍ਰਕਾਰ ਦੇ ਨਸ਼ੀਲੇ ਪਦਾਰਥ ਮੰਗਵਾਏ ਗਏ ਅਤੇ ਕਈ ਪ੍ਰਕਾਰ ਦੇ ਪਕਵਾਨ ਪਕਾਏ ਗਏ। ਸ਼ਰਾਬ ਪੋਸਤ ਧਤੂਰਾ ਅਤੇ ਪਾਨ ਮੰਗਵਾਏ ਗਏ॥ ੨੧॥

**ਦੋਹਰਾ॥ ਅਮਿਤ ਆਫੂਆ ਕੀ ਬਰੀ ਖਾਇ ਚੜਾਈ ਭੰਗ॥**
**ਚਤੁਰ ਪਹਰ ਭੋਗਜੋ ਤ੍ਰਿਯਹਿ ਤਊ ਨ ਮੁਚਜੋ ਅਨੰਗ॥ ੨੨॥**

ਤੇਜ ਅਫੀਮ ਅਤੇ ਭੰਗ ਦੀ ਵੱਡੀ ਗੋਲੀ ਖਾ ਕੇ ਉਹ ਚਾਰ ਪਹਿਰ ਤਕ ਪ੍ਰੇਮ ਕ੍ਰੀੜਾ ਵਿਚ ਲਗੇ ਰਹੇ ਪਰ ਫਿਰ ਵੀ ਕਾਮ ਦੀ ਤਸੱਲੀ ਨ੍ਹੀਂ ਹੋਈ॥ ੨੨॥

**ਤਰੁਨ ਤਰੁਨ ਤਰੁਨੀ ਤਰੁਨਿ ਤਰੁਨ ਚੰਦ੍ਰ ਕੀ ਜੌਨ॥**
**ਕੇਲ ਕਰੈਂ ਬਿਹਸੈਂ ਦੋਊ ਹਾਰਿ ਹਟੈ ਸੋ ਕੌਨ॥ ੨੩॥**

ਉਹ ਗਭਰੂ ਅਤੇ ਮਟਿਆਰ ਦੋਵੇਂ ਹੀ ਜਵਾਨ ਸਨ ਅਤੇ ਚੰਦ ਵੀ ਆਪਣੀ ਜਵਾਨੀ ਤੇ ਸੀ। ਇਹ ਦੋਵੇਂ ਮੁਸਕਰਾਉਂਦੇ ਹੋਏ ਪਿਆਰ ਕਰ ਰਹੇ ਸਨ ਅਤੇ ਇਨ੍ਹਾਂ ਵਿਚ ਕੋਈ ਵੀ ਹਾਰ ਕੇ ਹਟਣ ਵਾਲਾ ਨਹੀਂ ਸੀ॥ ੨੩॥

**ਚਤਰ ਪੁਰਖ ਚਤੁਰਾ ਚਤੁਰ ਤਰੁਨ ਤਰੁਨਿ ਕੌ ਪਾਇ॥**
**ਬਿਹਸ ਬਿਹਸ ਲਾਵੈ ਗਰੇ ਛਿਨਕਿ ਨ ਛੋਰਜੋ ਜਾਇ॥ ੨੪॥**

ਚਤਰ ਪੁਰਖ ਇਸਤਰੀ ਨੂੰ ਪਾਕੇ ਉਸਨੂੰ ਗਲ੍ਹ ਨਾਲ ਲਾਉਂਦਾ ਸੀ। ਹੁਣ ਉਹ ਉਸਨੂੰ ਇਕ

**************************************************************

ਪਲ ਲਈ ਵੀ ਛੱਡ ਨਹੀਂ ਸੀ ਸਕਦਾ।। ੨੪।।

ਚੌਪਈ।। ਜੋ ਚਤੁਰਾ ਕੌ ਪਾਵੈ।। ਕਬਹੂੰ ਨ ਛਿਨ ਚਿਤ ਤੇ ਬਿਸਰਾਵੈ।।
ਜੜ ਕੁਰੂਪ ਕੌ ਚਿਤਹਿ ਨ ਧਰੈ।। ਮਨ ਕ੍ਰਮ ਬਚ ਤਾਹੀ ਤੌ ਬਰੈ।੨੫।।

ਜਦ ਚਤਰ ਵਿਅਕਤੀ ਚਤਰ ਵਿਅਕਤੀ ਨੂੰ ਮਿਲ ਪੈਂਦਾ ਹੈ ਤਾਂ ਇਕ ਪਲ ਲਈ ਵੀ ਉਸਨੂੰ ਦੂਰ ਨਹੀਂ ਕਰਦਾ। ਉਹ ਮੂਰਖ ਅਤੇ ਕਰੂਪ ਨੂੰ ਕਦੀ ਵੀ ਮਨ ਵਿਚ ਨਹੀਂ ਲਿਆਉਂਦਾ ਅਤੇ ਮਨ ਬਚਨ ਅਤੇ ਕਰਮ ਕਰਕੇ ਉਸ ਨਾਲ ਹੀ ਵਿਆਹ ਕਰਦਾ ਹੈ।। ੨੫।।

ਦੋਹਰਾ।। ਚੰਦਨ ਕੀ ਚੌਕੀ ਭਲੀ ਕਾਸਟ ਦ੍ਰੂਮ ਕਿਹ ਕਾਜ।।
ਚਤੁਰਾ ਕੋ ਨੀਕੋ ਚਿਤਜੋ ਕਹਾ ਮੂੜ ਕੋ ਰਾਜ।। ੨੬।।

ਜਿਸ ਤਰ੍ਹਾਂ ਚੰਦਨ ਦੀ ਚੌਂਕੀ ਇਕ ਵੱਡੇ ਰੁਖ ਨਾਲੋਂ ਚੰਗੀ ਹੈ, ਇਸ ਤਰ੍ਹਾਂ ਚਤਰ ਦਾ ਮੇਲ ਇਕ ਮੂਰਖ ਦੇ ਰਾਜ ਨਾਲੋਂ ਵੀ ਵਧ ਕੇ ਹੈ।। ੨੬।।

ਸੋਰਠਾ।। ਤਰੁਨਿ ਪਤਰਿਯਾ ਨੀਕ ਚਪਲ ਚੀਤਿ ਭੀਤਰ ਚੁਭਜੋ।।
ਅਧਿਕ ਪਿਯਰਵਾ ਮੀਤ ਕਬਹੂੰ ਨ ਬਿਸਰਤ ਹ੍ਰਿਦੈ ਤੇ।। ੨੭।।

ਇਸਤਰੀ ਸੁੰਦਰ, ਕੋਮਲ ਅਤੇ ਪਤਲੀ ਸੀ ਜਿਹੜੀ ਕਿ ਪਿਆਰੇ ਮਿੱਤਰ ਦੇ ਹਿਰਦੇ ਵਿਚ ਗੱਡੀ ਗਈ ਸੀ ਅਤੇ ਜਿਹੜੀ ਕਿ ਹੁਣ ਕਦੇ ਵੱਖ ਨਹੀਂ ਹੋ ਸਕਦੀ ਸੀ।। ੨੭।।

ਸਵੈਯਾ।। ਰੀਝ ਰਹੀ ਅਬਲਾ ਅਤਿ ਹੀ ਪਿਯ ਰੂਪ ਅਨੂਪ ਲਖੇ ਮਨ ਮਾਂਹੀ।।
ਸੋਚ ਬਿਚਾਰ ਤਜਜੋ ਸਭ ਸੁੰਦਰ ਨੈਨ ਸੋ ਨੈਨ ਮਿਲੇ ਮੁਸਕਾਂਹੀ।।
ਲਾਲ ਕੇ ਲਾਲਚੀ ਲੋਚਨ ਲੋਲ ਅਮੋਲਨ ਕੀ ਨਿਰਖੇ ਪਰਛਾਂਹੀ।।
ਮੱਤ ਭਈ ਮਨ ਮਾਨੋ ਪਿਯੋ ਮਦ ਮੋਹਿ ਰਹੀ ਮੁਖ ਭਾਖਤ ਨਾਂਹੀ।। ੨੮।।

ਆਪਣੇ ਪ੍ਰੀਤਮ ਦਾ ਰੂਪ ਵੇਖਕੇ ਉਹ ਇਸਤਰੀ ਮਨ ਹੀ ਮਨ ਵਿਚ ਰੀਝ ਰਹੀ ਸੀ। ਉਸਨੇ ਹਰ ਪ੍ਰਕਾਰ ਦੀ ਸੋਚ ਵਿਚਾਰ ਛੱਡ ਦਿੱਤੀ ਸੀ ਅਤੇ ਨੈਣਾਂ ਨਾਲ ਨੈਣ ਮਿਲਦੇ ਹੀ ਉਹ ਹੱਸ ਪੈਂਦੀ ਸੀ। ਪ੍ਰੀਤਮ ਦਾ ਸੁੰਦਰ ਰੂਪ ਵੇਖਣ ਲਈ ਉਸਦੇ ਨੈਣ ਹਰ ਵੇਲੇ ਲਲਚਾਏ ਰਹਿੰਦੇ ਸਨ। ਮਨ ਚਾਹਿਆ ਪ੍ਰੀਤਮ ਪਾ ਕੇ ਉਹ ਮਦਮਸਤ ਹੋਕੇ ਆਪਣੇ ਮੂੰਹ ਵਿਚੋਂ ਕੁਝ ਬੋਲ ਨਹੀਂ ਪਾ ਰਹੀ ਸੀ।। ੨੮।।

ਸੋਭਤ ਸੁੱਧ ਸੁਧਾਰੇ ਸੇ ਸੁੰਦਰ ਜੋਬਨ ਜੋਤਿ ਜਗੇ ਜਰਬੀਲੇ।।
ਖੰਜਨ ਸੇ ਮਨੋਰੰਜਨ ਰਾਜਤ ਭਾਰੀ ਪ੍ਰਤਾਪ ਭਰੇ ਗਰਬੀਲੇ।।

ਬਾਨਨ ਸੇ ਮ੍ਰਿਗ ਬਾਰਨ ਸੇ ਤਰਵਾਰਨ ਸੇ ਚਮਕੇ ਚਟਕੀਲੇ॥
ਰੀਝਿ ਰਹੀ ਸਖਿ ਹੌਹੂੰ ਲਖੇ ਛਬਿ ਲਾਲ ਕੇ ਨੈਨ ਬਿਸਾਲ ਰਸੀਲੇ॥ ੨੯॥

ਉਹ ਸੋਚ ਰਹੀ ਸੀ ਕਿ ਜੋਬਨ ਜੋਤ ਨਾਲ ਯੁਕਤ ਉਹ ਸੁੰਦਰ ਸੁਭਾਇਮਾਨ ਹੈ, ਮਨ ਨੂੰ ਪ੍ਰਸੰਨਤਾ ਬਖਸ਼ਨ ਵਾਲੇ ਉਸਦੇ ਪ੍ਰਤਾਪੀ ਨੈਣ ਹਨ। ਉਹ ਤੀਰਾਂ ਤਲਵਾਰਾਂ ਵਾਂਗ ਚਮਕ ਰਹੇ ਹਨ। ਹੇ ਸਖੀ! ਮੈਂ ਉਸਦੇ ਸੁੰਦਰ ਚਿਹਰੇ ਅਤੇ ਉਸਦੇ ਵਿਸ਼ਾਲ ਰਸੀਲੇ ਨੈਣ ਵੇਖ ਕੇ ਰੀਝ ਰਹੀ ਹਾਂ॥ ੨੯॥

ਭਾਂਤਿ ਭਲੀ ਬਿਨ ਸੰਗ ਅਲੀ ਜਬ ਤੇ ਮਨ ਭਾਵਨ ਭੇਟਿ ਗਈ ਹੌਂ॥
ਤਾਂ ਦਿਨ ਤੇਨ ਸੁਹਾਤ ਕਛੂ ਸੁ ਮਨੋ ਬਿਨੁ ਦਾਮਨ ਮੋਲ ਲਈ ਹੌਂ॥
ਭੌਹ ਕਮਾਨ ਕੋ ਤਾਨਿ ਭਲੇ ਦ੍ਰਿਗ ਸਾਇਕ ਕੇ ਜਨੁਘਾਇ ਘਈ ਹੌਂ॥
ਮਾਰਿ ਸੁਮਾਰਿ ਕਰੀ ਸਜਨੀ ਸੁਨਿ ਲਾਲ ਕੋ ਨਾਮੁ ਗੁਲਾਮ ਭਈ ਹੌਂ॥ ੩੦॥

ਜਦ ਤੋਂ ਮੈਂ ਆਪਣੇ ਪ੍ਰੀਤਮ ਨੂੰ ਮਿਲੀ ਹਾਂ, ਉਸ ਦਿਨ ਤੋਂ ਮੈਨੂੰ ਕੁਝ ਵੀ ਚੰਗਾ ਨਹੀਂ ਲਗਦਾ ਅਤੇ ਮੈਂ ਜਿਸ ਤਰ੍ਹਾਂ ਬਿਨਾਂ ਮੁਲ ਦੇ ਹੀ ਉਨ੍ਹਾਂ ਦੀ ਗੁਲਾਮ ਹੋ ਗਈ ਹਾਂ। ਉਨ੍ਹਾਂ ਦੇ ਸੁੰਦਰ ਸਰੀਰ ਅਤੇ ਨੈਣਾਂ ਦੇ ਤੀਰਾਂ ਨੇ ਮੈਨੂੰ ਜ਼ਖਮੀ ਕਰ ਦਿੱਤਾ ਹੈ। ਮੇਰੇ ਉਤੇ ਕਾਮਦੇਵ ਟੁੱਟ ਪਿਆ ਹੈ ਅਤੇ ਮੈਂ ਪ੍ਰੀਤਮ ਦੇ ਨਾਂ ਦੀ ਦਾਸੀ ਹੋ ਗਈ ਹਾਂ॥ ੩੦॥

ਬਾਰਿਜ ਨੈਨ ਜਿਤੀ ਬਨਿਤਾ ਸੁ ਬਿਲੋਕ ਕੈ ਬਾਨ ਬਿਨਾ ਬਧ ਹ੍ਵੈ ਹੈਂ॥
ਬੀਰੀ ਚਬਾਤ ਨ ਬੈਠਿ ਸਕੈ ਬਿਸੰਭਾਰ ਭਈ ਬਹੁਧਾ ਬਰਰੈ ਹੈਂ॥
ਬਾਤ ਕਹੈ ਬਿਗਸੈ ਨ ਬਬਾਕੀ ਸੋ ਲੇਤ ਬਲਾਇ ਸਭੈ ਬਲਿ ਜੈਹੈਂ॥
ਬਾਲਮ ਹੇਤ ਬਿਯੋਮ ਕੀ ਬਾਮ ਸੁ ਬਾਰ ਅਨੇਕ ਬਜਾਰ ਬਕੈ ਹੈਂ॥ ੩੧॥

ਕਮਲ ਨੈਣਾਂ ਵਾਲੀਆਂ ਕਈ ਹੋਰ ਇਸਤਰੀਆਂ ਹਨ ਜਿਹੜੀਆਂ ਵੇਖ ਕੇ ਬਿਨਾਂ ਤੀਰਾਂ ਦੇ ਹੀ ਮਾਰੀਆਂ ਗਈਆਂ ਹਨ। ਪਾਨ ਖਾਂਦੀਆਂ ਹੋਈਆਂ ਬੈਠ ਨਹੀਂ ਸਕਦੀਆਂ ਅਤੇ ਫ਼ਜ਼ੂਲ ਬੁੜ ਬੁੜ ਕਰ ਰਹੀਆਂ ਹਨ ਹੁਣ ਗੱਲਾਂ ਕਰਦੀਆਂ ਖੁਲ੍ਹ ਕੇ ਹੱਸ ਨਹੀਂ ਸਕਦੀਆਂ ਅਤੇ ਸਾਰੀਆਂ ਉਸ ਉਤੋਂ ਨਿਛਾਵਰ ਹੋਣ ਨੂੰ ਤਿਆਰ ਹਨ। ਇਸ ਪ੍ਰੀਤਮ ਵਾਸਤੇ ਤਾਂ ਅਨੇਕਾਂ ਪਰੀਆਂ ਅਨੇਕਾਂ ਵਾਰ ਬਾਜ਼ਾਰ ਵਿਚ ਵਿਕਣਗੀਆਂ॥ ੩੧॥

ਚੌਪਈ॥ ਏਕ ਸਖੀ ਛਬਿ ਹੇਰਿ ਰਿਸਾਈ॥ ਤਾਕੇ ਕਹਜੋ ਪਿਤਾ ਪ੍ਰਤੀ ਜਾਈ॥
ਬਚਨ ਸੁਨਤ ਨ੍ਰਿਪ ਅਧਿਕ ਰਿਸਾਯੋ॥ ਦੁਹਿਤਾ ਕੇ ਮੰਦਿਰ ਚਲਿ ਆਯੋ॥ ੩੨॥

ਇਕ ਸਖੀ ਉਸਦਾ ਚਿਹਰਾ ਵੇਖ ਕੇ ਈਰਖਾਲੂ ਹੋ ਗਈ ਤੇ ਉਸਨੇ ਸਭ ਕੁਝ ਰਾਜਕੁਮਾਰੀ

ਦੇ ਪਿਤਾ ਨੂੰ ਦੱਸ ਦਿੱਤਾ। ਰਾਜਾ ਇਹ ਸੁਣਕੇ ਬਹੁਤ ਗੁਸੇ ਵਿਚ ਆਇਆ ਤੇ ਲੜਕੀ ਦੇ ਮਹਿਲਾਂ ਵੱਲ ਚੱਲ ਪਿਆ।। ੩੨।।

**ਰਾਜ ਸੁਤਾ ਐਸੇ ਸੁਨਿ ਪਾਯੋ।। ਮੋ ਪਿਤੁ ਅਧਿਕ ਕੋਪ ਕਰਿ ਆਯੋ।।**
**ਤਬ ਤਿਨ ਹ੍ਰਿਦੈ ਕਹਜੋ ਕਾ ਕਰੋ।। ਉਰ ਮਹਿ ਮਾਰਿ ਕਟਾਰੀ ਮਰੋ।। ੩੩।।**

ਰਾਜਕੁਮਾਰੀ ਨੂੰ ਜਦੋਂ ਪਤਾ ਲੱਗਾ ਕਿ ਮੇਰੇ ਪਿਤਾ ਬੜੇ ਕਰੋਧ ਵਿਚ ਆ ਰਹੇ ਹਨ, ਤਦ ਉਸਨੇ ਸੋਚਿਆ ਕਿ ਹਿਰਦੇ ਵਿਚ ਕਟਾਰ ਮਾਰ ਕੇ ਮਰ ਜਾਵਾਂ।। ੩੩।

**ਦੋਹਰਾ।। ਬਿਮਨ ਚੰਚਲਾ ਚਿਤ ਲਖੀ ਮੀਤ ਕਹਿਯੋ ਮੁਸਕਾਇ।।**
**ਤੈ ਚਿਤ ਕਜੋ ਬਜਾਕੁਲਿ ਭਈ ਮੁਹਿ ਕਹਿ ਭੇਦ ਸੁਨਾਇ।। ੩੪।।**

ਜਦ ਉਹ ਬੇਚੈਨ ਅਤੇ ਚੰਚਲ ਹੋ ਗਈ ਤਾਂ ਉਸਦੇ ਮਿੱਤਰ ਨੇ ਮੁਸਕਰਾ ਕੇ ਕਿਹਾ ਕਿ ਤੂੰ ਕਿਹੜੀ ਗਲੋਂ ਵਿਆਕੁਲ ਹੋ ਗਈ ਏਂ, ਇਹ ਭੇਤ ਮੈਨੂੰ ਵੀ ਦੱਸ।। ੩੪।।

**ਚੌਪਈ।। ਰਾਜ ਸੁਤਾ ਕਹਿ ਤਾਹਿ ਸੁਨਾਯੋ।। ਯਾਤੇ ਮੋਰ ਹ੍ਰਿਦੈ ਡਰਪਾਯੋ।।**
**ਰਾਜਾ ਸੋ ਕਿਨਹੂੰ ਕਹਿ ਦੀਨੋ।। ਤਾਤੇ ਰਾਵ ਕੋਪ ਅਤਿ ਕੀਨੋ।। ੩੫।।**

ਰਾਜਕੁਮਾਰੀ ਨੇ ਕਿਹਾ ਕਿ ਮੇਰਾ ਮਨ, ਇਸ ਲਈ ਡਰ ਰਿਹਾ ਹੈ ਕਿ ਰਾਜੇ ਨੂੰ ਕਿਸੇ ਸਭ ਕੁਝ ਦੱਸ ਦਿੱਤਾ ਹੈ ਅਤੇ ਰਾਜਾ ਗੁੱਸੇ ਵਿਚ ਭਰ ਗਿਆ ਹੈ।। ੩੫।।

**ਤਾ ਤੇ ਰਾਵ ਕ੍ਰੋਧ ਉਪਜਾਯੋ।। ਦੁਹੂੰਅਨ ਕੇ ਮਾਰਨਿ ਹਿਤ ਆਯੋ।**
**ਅਪਨੇ ਸੰਗ ਮੋਹਿ ਕਰਿ ਲੀਜੈ।। ਬਹੁਰਿ ਉਪਾਇ ਭਜਨ ਕੋ ਕੀਜੈ।। ੩੬।।**

ਰਾਜਾ ਗੁੱਸੇ ਵਿਚ ਆਕੇ ਸਾਨੂੰ ਦੋਹਾਂ ਨੂੰ ਮਾਰਨ ਆ ਰਿਹਾ ਹੈ, ਤੁਸੀਂ ਮੈਨੂੰ ਆਪਣੇ ਨਾਲ ਲੈਕੇ ਭੱਜਣ ਦਾ ਕੋਈ ਹੀਲਾ ਕਰੋ।। ੩੬।।

**ਬਚਨ ਸੁਨਤ ਰਾਜਾ ਹਸਿ ਪਰਿਯੋ।। ਤਾਕੋ ਸ਼ੋਕ ਨਿਵਾਰਨ ਕਰਿਯੋ।।**
**ਹਮਰੋ ਕਛੂ ਸ਼ੋਕ ਨਹਿ ਕਰਿਯੈ।। ਤੁਮਰੀ ਜਾਨਿ ਜਾਨ ਤੇ ਡਰਿਯੈ।। ੩੭।।**

ਇਹ ਸੁਣਕੇ ਰਾਜਾ ਹੱਸ ਪਿਆ ਅਤੇ ਉਸਦਾ ਦੁਖ ਦੂਰ ਕਰ ਦਿੱਤਾ। ਇਸਤਰੀ ਨੇ ਕਿਹਾ ਤੁਸੀਂ ਮੇਰੀ ਚਿੰਤਾ ਮਤ ਕਰੋ ਮੈਂ ਤਾਂ ਤੁਹਾਡੀ ਜਾਨ ਜਾਣ ਕਰਕੇ ਉਦਾਸ ਹਾਂ।। ੩੭।।

**ਦੋਹਰਾ।। ਧ੍ਰਿਗ ਅਬਲਾ ਤੇ ਜਗਤ ਮੈ ਪਿਯ ਬਧ ਨੈਨ ਨਿਹਾਰਿ।।**
**ਪਲਕ ਏਕ ਜੀਯਤ ਰਹੈ ਮਰਹਿ ਨ ਜਮਧਰ ਮਾਰਿ।। ੩੮।।**

ਉਸ ਇਸਤਰੀ ਦਾ ਜੀਣਾ ਧ੍ਰਿਕਾਰ ਹੈ ਜਿਹੜੀ ਆਪਣੇ ਪਤੀ ਨੂੰ ਕਤਲ ਹੁੰਦਾ ਵੇਖ ਕੇ

ਜੀਉਂਦੀ ਰਹੇ ਅਤੇ ਕਟਾਰ ਮਾਰ ਕੇ ਮਰ ਨਾ ਜਾਏ॥ ੩੮॥

**ਸਵੈਯਾ॥ ਕੰਠਸਿਰੀ ਮਨਿ ਕੰਕਨ ਕੁੰਡਰ ਭੂਖਨ ਛੋਰਿ ਭਭੂਤ ਧਰੌਗੀ॥**
**ਹਾਰ ਬਿਸਾਰਿ ਹਜਾਰਨ ਸੁੰਦਰ ਪਾਵਕ ਬੀਚ ਪ੍ਰਵੇਸ਼ ਕਰੌਗੀ॥**
**ਜੂਝਿ ਮਰੌ ਕਿ ਗਰੌ ਹਿਮ ਮਾਂਝ ਟਰੋ ਨ ਤਊ ਹਠਿ ਤੋਹਿ ਬਰੌਗੀ॥**
**ਰਾਜ ਸਮਾਜ ਨ ਕਾਜ ਕਿਸੂ ਸਖਿ ਪੀਯ ਮਰਜੋ ਲਖਿ ਹੌਹੂ ਮਰੌਗੀ॥ ੩੯॥**

ਗਲ ਦਾ ਹਾਰ, ਮਣੀ, ਕੰਗਣ, ਕੁੰਡਲ ਅਤੇ ਸਾਰੇ ਗਹਿਣੇ ਛਡ ਕੇ ਸਵਾਹ ਮਲ ਲਵਾਂਗੀ। ਹਜਾਰਾਂ ਸੁੰਦਰ ਹਾਰ ਭੁਲ ਕੇ ਅਗ ਵਿਚ ਸੜ ਮਰਾਂਗੀ। ਮੈਂ ਯੁੱਧ ਵਿਚ ਮਰ ਜਾਵਾਂ, ਬਰਫ ਵਿਚ ਗਲ ਜਾਵਾਂ, ਪਰ ਉਸ ਨਾਲ ਵਿਆਹ ਕਰਨ ਤੋਂ ਬਗੈਰ ਨਹੀਂ ਰਹਾਂਗੀ। ਰਾਜ ਸਮਾਜ ਮੇਰੇ ਕਿਸੇ ਕੰਮ ਦਾ ਨਹੀਂ, ਹੇ ਸਖੀ! ਪ੍ਰੀਤਮ ਨੂੰ ਮਰਦਾ ਵੇਖਕੇ ਮੈਂ ਵੀ ਮਰ ਜਾਵਾਂਗੀ॥ ੩੯॥

**ਚੌਪਈ॥ ਬਿਹਸਿ ਕੁਅਰ ਯੌ ਬਚਨ ਉਚਾਰੇ॥ ਸ਼ੋਕ ਕਰੋ ਨਹਿ ਬਾਲ ਹਮਾਰੇ॥**
**ਹੌ ਅਬ ਏਕ ਉਪਾਯਹਿ ਕਰਿਹੋਂ॥ ਜਾਤੇ ਤੁਮਰੋ ਸ਼ੋਕ ਨਿਵਰਿਹੋਂ॥ ੪੦॥**

ਰਾਜਕੁਮਾਰ ਨੇ ਹੱਸ ਕੇ ਕਿਹਾ ਕਿ ਹੇ ਇਸਤਰੀ ਤੂੰ ਮੇਰਾ ਫਿਕਰ ਮੱਤ ਕਰ, ਮੈਂ ਇਕ ਉਪਾਅ ਕਰਾਂਗਾ। ਜਿਸ ਨਾਲ ਤੇਰਾ ਦੁਖ ਦੂਰ ਹੋ ਜਾਵੇਗਾ॥ ੪੦॥

**ਹਮਰੋ ਕਛੂ ਸ਼ੋਕ ਨਹਿ ਕੀਜੈ॥ ਤੀਰ ਕਮਾਨ ਆਨਿ ਮੁਹਿ ਦੀਜੈ॥**
**ਮੁਹਕਮ ਕੈ ਦਰਵਾਜੋ ਦਜਾਵਹੁ॥ ਯਾ ਆਂਗਨ ਮਹਿ ਸੇਜ ਬਿਛਾਵਹੁ॥ ੪੧॥**

ਮੇਰੀ ਚਿੰਤਾ ਮੱਤ ਕਰ ਅਤੇ ਮੈਨੂੰ ਤੀਰ ਕਮਾਨ ਲਿਆ ਦੇ। ਜ਼ੋਰ ਨਾਲ ਦਰਵਾਜ਼ਾ ਬੰਦ ਕਰ ਦੇ ਅਤੇ ਇਸ ਵਿਹੜੇ ਵਿਚ ਸੇਜ ਵਿਛਾ ਦੇ॥ ੪੧॥

**ਵਹੈ ਕਾਮ ਅਬਲਾ ਤਿਨ ਕਿਯੋ॥ ਤੀਰ ਕਮਾਨਿ ਆਨਿ ਤਿਹ ਦਿਯੋ॥**
**ਭਲੀ ਭਾਂਤਿ ਸੌ ਸੇਜ ਬਿਛਾਈ॥ ਤਾ ਪਰ ਮੀਤ ਲਯੋ ਬੈਠਾਈ॥ ੪੨॥**

ਰਾਜਕੁਮਾਰੀ ਨੇ ਉਸ ਤਰ੍ਹਾਂ ਹੀ ਕੀਤਾ ਅਤੇ ਤੀਰ ਕਮਾਨ ਲਿਆਕੇ ਉਸਨੂੰ ਦੇ ਦਿੱਤਾ। ਫਿਰ ਬੜਾ ਸੁੰਦਰ ਪਲੰਘ ਵਿਛਾ ਕੇ ਉਸ ਉਤੇ ਆਪਣੇ ਮਿੱਤਰ ਨੂੰ ਬਿਠਾ ਦਿੱਤਾ॥ ੪੨॥

**ਦੋਹਰਾ॥ ਤਬ ਅਬਲਾ ਚਿੰਤਾ ਕਰੀ ਜਿਯ ਤੇ ਭਈ ਨਿਰਾਸ॥**
**ਜੀਯੋ ਤ ਪਿਯ ਕੇ ਸਹਿਤ ਹੀ ਮਰੌ ਤ ਪਤਿ ਕੇ ਪਾਸ। ੪੩॥**

ਫਿਰ ਉਹ ਇਸਤਰੀ ਮਨ ਵਿਚ ਚਿੰਤਾ ਹੋਣ ਕਰਕੇ ਉਦਾਸ ਹੋ ਗਈ। ਉਹ ਸੋਚਣ ਲਗੀ ਕਿ ਜੀਵਾਂਗੀ ਤਾਂ ਪ੍ਰੀਤਮ ਦੇ ਨਾਲ ਅਤੇ ਜੇ ਮਰਾਂਗੀ ਤਾਂ ਪ੍ਰੀਤਮ ਦੇ ਪਾਸ ਹੀ ਮਰਾਂਗੀ॥ ੪੩॥

ਚੌਪਈ।। ਪਲਕਾ ਪਰ ਮੀਤਹਿ ਬੈਠਾਯੋ।। ਭਾਂਤਿ ਭਾਂਤਿ ਸੌ ਕੇਲ ਕਮਾਯੋ।।
ਭਾਂਤਿ ਭਾਂਤਿ ਕੇ ਭੋਗਨ ਭਰਹੀਂ।। ਜਿਯ ਅਪਨੇ ਕੋ ਤ੍ਰਾਸ ਨ ਕਰਹੀਂ।। ੪੪।।

ਉਸ ਨੇ ਆਪਣੇ ਪ੍ਰੀਤਮ ਨੂੰ ਪਲਕਾਂ ਤੇ ਬਿਠਾਇਆ ਅਤੇ ਵੱਖ ਵੱਖ ਢੰਗਾਂ ਨਾਲ ਪ੍ਰੇਮ ਕ੍ਰੀੜਾ ਕੀਤੀ। ਕਈ ਪ੍ਰਕਾਰ ਦੇ ਭੋਗ ਵਿਲਾਸ ਕਰਦੇ ਹੋਏ ਉਹ ਰਤਾ ਭਰ ਵੀ ਨਹੀਂ ਡਰੇ।। ੪੪।।

ਤਬ ਲੌਂ ਚਕ੍ਰਵਾਕ ਦੋ ਆਏ।। ਰਾਜਕੁਮਾਰ ਦ੍ਰਿਗਨ ਲਖਿ ਪਾਏ।।
ਏਕ ਧਨੁ ਤਾਨਿ ਬਾਨ ਸੌ ਮਾਰਯੋ।। ਦੁਤਿਯਾ ਹਾਥ ਸਰ ਦੁਤਿਯ ਪ੍ਰਹਾਰਯੋ।। ੪੫।।

ਤਦ ਉਥੇ ਦੋ ਚਕਵੇ (ਪੰਛੀ) ਆ ਗਏ, ਰਾਜਕੁਮਾਰ ਨੇ ਉਨ੍ਹਾਂ ਨੂੰ ਵੇਖ ਲਿਆ। ਇਕ ਹੱਥ ਨਾਲ ਤੀਰ ਚਲਾ ਕੇ ਇਕ ਮਾਰ ਦਿੱਤਾ ਅਤੇ ਦੂਸਰੇ ਹੱਥ ਨਾਲ ਤੀਰ ਚਲਾ ਕੇ ਦੂਸਰਾ ਮਾਰ ਦਿੱਤਾ।। ੪੫।।

ਦੂਹੂੰ ਸਰਨ ਦੁਹੂੰਅਨ ਬਧ ਕੀਨੋ।। ਦੁਹੂੰਅਨ ਭੂੰਨਿ ਛਿਨਿਕ ਮਹਿ ਲੀਨੋ।।
ਤਿੰਨ ਦੁਹੂੰਅਨ ਦੁਹੂੰਅਨ ਕੋ ਖਾਯੋ।। ਸ਼ੰਕ ਛੋਰਿ ਪੁਨ ਕੇਲ ਕਮਾਯੋ।। ੪੬।।

ਦੋਹਾਂ ਤੀਰਾਂ ਨਾਲ ਦੋਹਾਂ ਨੂੰ ਮਾਰ ਦਿੱਤਾ, ਜਿਨ੍ਹਾਂ ਨੂੰ ਉਨ੍ਹਾਂ ਨੇ ਝਟਪਟ ਭੁੰਨ ਲਿਆ। ਉਨ੍ਹਾਂ ਦੋਹਾਂ ਨੂੰ ਉਨ੍ਹਾਂ ਦੋਹਾਂ ਖਾ ਲਿਆ ਅਤੇ ਕਿਸੇ ਪ੍ਰਕਾਰ ਦੀ ਸ਼ੰਕਾ ਛੱਡ ਕੇ ਫਿਰ ਪ੍ਰੇਮ ਕ੍ਰੀੜਾ ਵਿਚ ਲਗ ਗਏ।। ੪੬।।

ਦੋਹਰਾ।। ਤਿਨ ਕੋ ਭੱਛਨ ਕਰਿ ਦੁਹਨ ਲੀਨੋ ਚਰਮ ਉਤਾਰਿ।।
ਪਹਿਰਿ ਦੁਹੁਨ ਸਿਰ ਪੈ ਲਯੋ ਪੈਠੇ ਨਦੀ ਮਝਾਰਿ।। ੪੭।।

ਉਨ੍ਹਾਂ ਨੂੰ ਖਾਕੇ ਦੋਹਾਂ ਦਾ ਚਮੜਾ ਖੰਬਾ ਸਮੇਤ ਲਾਹ ਲਿਆ ਅਤੇ ਆਪਣੇ ਸਿਰਾਂ ਤੇ ਪਾਕੇ ਦੋਵੇਂ ਨਦੀ ਵਿਚ ਵੜ ਗਏ।। ੪੭।।

ਚੌਪਈ।। ਚਕ੍ਰਵਾਰ ਸਭ ਕੋ ਤਿਨ ਜਾਨੈ।। ਮਾਨੁਖ ਕੈ ਨ ਕੋਊ ਪਹਿਚਾਨੈ।।
ਪੈਰਤ ਬਹੁ ਕੋਸਨ ਲਗਿ ਗਏ।। ਲਾਗਤ ਏਕ ਕਿਨਾਰੇ ਭਏ।। ੪੮।।

ਸਾਰੇ ਉਨ੍ਹਾਂ ਨੂੰ ਚਕਵੇ ਸਮਝਣ ਲਗੇ, ਮਨੁੱਖ ਹੋਣ ਬਾਰੇ ਕੋਈ ਵੀ ਨਾ ਜਾਣ ਸਕਿਆ। ਤਰਦੇ ਤਰਦੇ ਉਹ ਕਈ ਕੋਹ ਨਿਕਲ ਗਏ ਅਤੇ ਇਕ ਥਾਂ ਕੰਢੇ ਜਾ ਲਗੇ।। ੪੮।।

ਦੋ ਹੈ ਦੋਊ ਅਰੂੜਿਤ ਭਏ।। ਚਲਿ ਕਰਿ ਦੇਸ ਆਪਨੇ ਗਏ।।
ਤਾਕੌ ਲੈ ਪਟਰਾਨੀ ਕੀਨੋ।। ਚਿਤ ਕੋ ਸ਼ੋਕ ਦੂਰਿ ਕਰਿ ਦੀਨੋ।। ੪੯।।

ਦੋ ਘੋੜਿਆਂ ਉਤੇ ਦੋਵੇਂ ਚੜ੍ਹ ਗਏ ਅਤੇ ਆਪਣੇ ਦੇਸ ਨੂੰ ਚਲ ਪਏ। ਰਾਜੇ ਨੇ ਰਾਜਕੁਮਾਰੀ ਨਾਲ ਵਿਆਹ ਕਰਕੇ ਆਪਣੀ ਪਟਰਾਣੀ ਬਣਾ ਲਿਆ ਅਤੇ ਉਸਦੇ ਦਿਲ ਦੇ ਸਾਰੇ ਦੁਖ ਦੂਰ ਕਰ ਦਿੱਤੇ।। ੪੯।।

**ਦੋਹਰਾ॥ ਪਛਿਯਨ ਕੋ ਪੋਛਤ ਪਿਤੁ ਕੀ ਦ੍ਰਿਸ਼ਟਿ ਬਚਾਇ॥**
**ਪੰਖੀ ਹੀ ਸਭ ਕੋ ਲਖੈ ਮਾਨੁਖ ਲਖਜੋ ਨ ਜਾਇ॥ ੫੦॥**

ਪੰਛੀਆਂ ਦਾ ਲਿਬਾਸ ਪਹਿਨਕੇ ਆਪਣੇ ਪਿਤਾ ਤੋਂ ਨਜ਼ਰ ਬਚਾਕੇ ਉਹ ਨਿਕਲੇ। ਸਾਰਿਆਂ ਨੇ ਉਨ੍ਹਾਂ ਨੂੰ ਮਨੁਖ ਦੀ ਬਜਾਏ ਪੰਛੀ ਹੀ ਸਮਝਿਆ॥ ੫੦॥

**ਦੇਸ ਆਨਿ ਅਪਨੇ ਬਸੇ ਤਿਯ ਕੋ ਸਦਨ ਬਨਾਇ॥**
**ਭਾਂਤਿ ਭਾਂਤਿ ਤਾਸੋ ਰਮੈ ਨਿਸੁ ਦਿਨ ਮੋਦ ਬਢਾਇ॥ ੫੧॥ ੧॥**

ਰਾਣੀ ਨੂੰ ਉਸ ਇਕ ਨਵਾਂ ਮਹਲ ਬਣਾ ਕੇ ਦਿੱਤਾ ਅਤੇ ਉਹ ਆਪਣੇ ਦੇਸ ਆਕੇ ਵਸ ਗਏ ਅਤੇ ਰਾਤ ਦਿਨ ਖੁਸ਼ੀ ਖੁਸ਼ੀ ਕਈ ਪ੍ਰਕਾਰ ਦੀ ਪ੍ਰੇਮ ਕ੍ਰੀੜਾ ਕਰਨ ਲਗੇ॥ ੫੧॥ ੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਗਿਆਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸੁਤ॥ ੧੧੧॥ ੨੧੫੫॥ ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਗਿਆਰਵੀਂ ਕਥਾ ਸਮਾਪਤ॥ ੧੧੧॥ ੨੧੫੫॥ ਚਲਦਾ॥

## ਚਲਿੱਤਰ ਇਕ ਸੌ ਬਾਰ੍ਹਵਾਂ

## ਕਥਾ ਚਿੱਤਰ ਕਲਾ

**ਦੋਹਰਾ॥ ਸੂਰ ਸੈਨ ਰਾਜਾ ਹੁਤੋ ਸਮਰਕੰਦ ਕੇ ਮਾਹਿ॥**
**ਤਾਕੇ ਤੁੱਲਿ ਨਰੇਸ਼ ਕੋ ਔਰ ਜਗਤ ਮੈ ਨਾਹਿ॥ ੧॥**

ਸੂਰਸੈਨ ਸਮਰਕੰਦ ਦਾ ਰਾਜਾ ਸੀ। ਉਸ ਵਰਗਾ ਜਗਤ ਵਿਚ ਹੋਰ ਕੋਈ ਰਾਜਾ ਨਹੀਂ ਸੀ॥ ੧॥

**ਚਿੱਤ੍ਰਕਲਾ ਰਾਨੀ ਹੁਤੀ ਬਡਭਾਗਨਿ ਤਿਹ ਠੌਰ॥**
**ਰੂਪ ਸੀਲ ਲੱਜਾ ਗੁਨਨ ਤਾ ਕੇ ਤੁਲਿ ਨ ਔਰ॥ ੨॥**

ਸਮਰਕੰਦ ਵਿਚ ਹੀ ਉਸਦੀ ਰਾਣੀ ਚਿੱਤਰਕਲਾ ਰਹਿੰਦੀ ਸੀ, ਜਿਸ ਦੇ ਰੂਪ, ਸ਼ੀਲਤਾ, ਲਜਿਆ ਅਤੇ ਗੁਣਾਂ ਸਾਹਮਣੇ ਕੋਈ ਵੀ ਮੁਕਾਬਲਾ ਨਹੀਂ ਸੀ ਕਰ ਸਕਦਾ॥ ੨॥

**ਚੌਪਈ॥ ਤਾਕੀ ਨ੍ਰਿਪ ਆਗਜਾ ਮਹਿ ਰਹਈ॥ ਸੋਈ ਕਰੈ ਜੁ ਵਹ ਹਸ ਕਹਈ॥**
**ਆਗਜਾ ਦੇਸ ਸਕਲ ਤਿਹ ਮਾਨੈ॥ ਰਾਨੀ ਕੋ ਰਾਜਾ ਪਹਿਚਾਨੈ॥ ੩॥**

ਰਾਜਾ ਉਸਦੀ ਗੱਲ ਹੀ ਮੰਨਦਾ ਸੀ ਅਤੇ ਜੋ ਉਹ ਹੱਸ ਕੇ ਕਹਿ ਦਿੰਦੀ ਸੀ, ਉਹੀ ਕੁਝ ਕਰਦਾ ਸੀ।

ਪੂਰਾ ਦੇਸ਼ ਉਸ ਦੀ ਆਗਿਆ ਮੰਨਦਾ ਸੀ ਅਤੇ ਸਾਰੇ ਉਸਨੂੰ ਹੀ ਆਪਣਾ ਰਾਜਾ ਮੰਨਦੇ ਸਨ॥ ੩॥

ਦੋਹਰਾ॥ ਅਮਿਤ ਰੂਪ ਤਾਕੋ ਨਿਰਖਿ ਮਨ ਕ੍ਰਮ ਬਸਿ ਭਜੋ ਪੀਯ॥
ਨਿਸੁ ਦਿਨ ਗ੍ਰਿਹਿ ਤਾਕੇ ਰਹੈ ਔਰ ਨ ਹੇਰਤ ਤ੍ਰੀਯ॥ ੪॥

ਉਸਦਾ ਪ੍ਰਭਾਵਸ਼ਾਲੀ ਸੁੰਦਰ ਰੂਪ ਵੇਖ ਕੇ ਰਾਜਾ ਉਸਦੇ ਵੱਸ ਵਿਚ ਹੋ ਗਿਆ। ਹੋਰ ਕਿਸੇ ਇਸਤਰੀ ਨੂੰ ਵੇਖਣ ਦੀ ਬਜਾਇ ਉਹ ਹਰ ਵੇਲੇ ਉਸਦੇ ਮਹਿਲ ਵਿਚ ਪਿਆ ਰਹਿੰਦਾ॥ ੪॥

ਚੌਪਈ॥ ਤਵਨ ਨ੍ਰਿਪਤਿ ਇਕ ਤ੍ਰਿਯਹਿ ਨਿਹਾਰਜੋ॥ ਭੋਗ ਕਰੌ ਤਿਹ ਸਾਥ ਬਿਚਾਰਜੋ॥
ਰੈਨਿ ਭਈ ਜਬ ਹੀ ਲਖਿ ਪਾਯੋ॥ ਪਠੈ ਦੂਤ ਗ੍ਰਿਹਿ ਤਾਂਹਿ ਬੁਲਾਯੋ॥ ੫॥

ਇਕ ਦਿਨ ਉਸ ਰਾਜੇ ਨੇ ਇਕ ਇਸਤਰੀ ਵੇਖੀ ਅਤੇ ਉਸ ਨਾਲ ਪ੍ਰੇਮ ਕ੍ਰੀੜਾ ਕਰਨ ਬਾਰੇ ਸੋਚਿਆ। ਜਦ ਰਾਤ ਪਈ ਤਾਂ ਇਕ ਦੂਤ ਨੂੰ ਭੇਜ ਕੇ ਉਸਨੂੰ ਆਪਣੇ ਮਹਿਲ ਵਿਚ ਬੁਲਾ ਲਿਆ॥ ੫॥

ਤਾ ਸੌ ਬੋਲਿ ਅਧਿਕ ਰਤਿ ਮਾਨੀ॥ ਪਰ ਤ੍ਰਿਯ ਕਰਿ ਅਪਨੀ ਪਹਿਚਾਨੀ॥
ਤਾਕੌ ਚਹਤ ਸਦਨ ਮੈਂ ਲਜਾਵੈ॥ ਨਿਜੁ ਨਾਰੀ ਤੇ ਅਤਿ ਡਰ ਪਾਵੈ॥ ੬॥

ਉਸਨੂੰ ਬੁਲਾ ਕੇ ਉਸ ਨਾਲ ਪ੍ਰੇਮ ਕ੍ਰੀੜਾ ਕੀਤੀ ਅਤੇ ਇਸ ਤਰ੍ਹਾਂ ਇਕ ਪਰਾਈ ਇਸਤਰੀ ਨੂੰ ਆਪਣੀ ਇਸਤਰੀ ਦੇ ਰੂਪ ਵਿਚ ਮੰਨ ਲਿਆ। ਉਹ ਉਸਨੂੰ ਆਪਣੇ ਮਹਿਲ ਵਿਚ ਲਿਆਉਣਾ ਚਾਹੁੰਦਾ ਸੀ, ਪਰ ਆਪਣੀ ਰਾਣੀ ਤੋਂ ਡਰਦਾ ਸੀ॥ ੬॥

ਯਹੈ ਬਾਤ ਚਿਤ ਮੈ ਮਥਿ ਰਾਖੀ॥ ਕੇਲ ਸਮੇਂ ਤਾਸੌ ਯੌ ਭਾਖੀ॥
ਤਾਕੌ ਕਹਿਯੋ ਬਕਤ੍ਰ ਤੇ ਬਰਿਹੌਂ॥ ਰਾਂਕਹੁ ਤੇ ਰਾਨੀ ਲੈ ਕਰਿਹੌਂ॥ ੭॥

ਇਹੋ ਗੱਲ ਉਸਨੇ ਆਪਣੇ ਦਿਲ ਵਿਚ ਰਖੀ ਅਤੇ ਪ੍ਰੇਮ ਕਰਨ ਸਮੇਂ ਪਰਾਈ ਇਸਤਰੀ ਨੂੰ ਦੱਸ ਦਿੱਤੀ। ਉਸ ਨਾਲ ਵਿਆਹ ਕਰਨ ਬਾਰੇ ਕਿਹਾ ਅਤੇ ਉਸਨੂੰ ਦਸਿਆ ਕਿ ਉਹ ਉਸਨੂੰ ਨਿਰਧਨ ਤੋਂ ਰਾਣੀ ਬਣਾਉਣਾ ਚਾਹੁੰਦਾ ਹੈ॥ ੭॥

ਜਬ ਯੌ ਬਚਨ ਤ੍ਰਿਯਹਿ ਸੁਨਿ ਪਾਯੋ॥ ਰਾਜ ਹੇਤ ਹਿਯਰੋ ਹੁਲਸਾਯੋ॥
ਅਬ ਹੌਂ ਹ੍ਵੈ ਤ੍ਰਿਯ ਰਹੀ ਤਿਹਾਰੇ॥ ਬਰਜੋ ਚਹੋ ਤਬ ਬਰੋ ਪਿਯਾਰੇ॥ ੮॥

ਜਦੋਂ ਇਹ ਗੱਲ ਉਸ ਇਸਤਰੀ ਨੇ ਸੁਣੀ ਤਾਂ ਰਾਜ ਵਾਸਤੇ ਉਸ ਦਾ ਮਨ ਲਲਚਾ ਉਠਿਆ। ਉਹ ਕਹਿਣ ਲੱਗੀ ਹੁਣ ਤਾਂ ਮੈਂ ਤੁਹਾਡੀ ਹਾਂ, ਜਦੋਂ ਜੀਅ ਚਾਹੇ ਵਿਆਹ ਕਰ ਲਵੋ॥ ੮॥

ਏਕ ਬਾਤ ਮੈਂ ਤੁਮੈ ਬਖਾਨੋ॥ ਮੋਰੋ ਬਚਨ ਸਾਚ ਜੌ ਮਾਨੋ॥
ਜੌ ਜੀਯਤ ਲੌ ਨੇਹ ਨਿਬਾਹੋ॥ ਤੋ ਤੁਮ ਆਜੁ ਨ੍ਰਿਪਤਿ ਮੁਹਿ ਬਜਾਹੋ॥ ੯॥

ਉਹ ਕਹਿਣ ਲਗੀ ਇਕ ਗੱਲ ਮੈਂ ਤੁਹਾਨੂੰ ਕਹਿੰਦੀ ਹਾਂ, ਉਸ ਨੂੰ ਸਚ ਮੰਨਣਾ। ਜੇ ਤੁਸੀਂ ਸਾਰੀ ਜ਼ਿੰਦਗੀ ਮੈਨੂੰ ਪਿਆਰ ਕਰ ਸਕਦੇ ਹੋ, ਫਿਰ ਹੀ ਮੇਰੇ ਨਾਲ ਵਿਆਹ ਕਰਨਾ।। ੯।।

**ਜਾ ਸੋ ਨੇਹੁ ਨੈਕਹੂੰ ਕੀਜੈ।। ਤਾਕੌ ਪੀਠਿ ਜਿਯਤ ਨਹਿ ਦੀਜੈ।।**
**ਤਾਕੀ ਬਾਹ ਬਿਹਸਿ ਕਰਿ ਗਹਿਯੈ।। ਪ੍ਰਾਨ ਜਾਤ ਲੌ ਪ੍ਰੀਤਿ ਨਿਬਹਿਯੈ।। ੧੦।।**

ਜਿਸ ਨਾਲ ਥੋੜਾ ਜੇਹਾ ਵੀ ਪਿਆਰ ਕੀਤਾ ਜਾਵੇ, ਜ਼ਿੰਦਗਾਨੀ ਵਿਚ ਉਸਨੂੰ ਪਿਠ ਨਹੀਂ ਵਿਖਾਉਣੀ ਚਾਹੀਦੀ, ਖੁਸ਼ੀ ਖੁਸ਼ੀ ਉਸਦੀ ਬਾਂਹ ਫੜਨੀ ਚਾਹੀਦੀ ਹੈ ਅਤੇ ਜਦ ਤਕ ਪ੍ਰਾਣ ਹਨ, ਪਿਆਰ ਨਿਭਾਉਣਾ ਚਾਹੀਦਾ ਹੈ।। ੧੦।।

**ਯਹ ਰਾਨੀ ਜੋ ਧਾਮ ਤਿਹਾਰੈ।। ਤਾਕੌ ਡਰ ਹੈ ਹਿਯੈ ਹਮਾਰੈ।।**
**ਤੁਮਹੂੰ ਅਤਿ ਤਾਕੇ ਬਸਿ ਪਜਾਰੇ।। ਜੰਤ੍ਰ ਮੰਤ੍ਰ ਤੰਤ੍ਰਨ ਕੇ ਮਾਰੇ।। ੧੧।।**

ਤੁਹਾਡੇ ਘਰ ਜਿਹੜੀ ਰਾਣੀ ਹੈ, ਮੈਨੂੰ ਉਸ ਤੋਂ ਬਹੁਤ ਡਰ ਲਗਦਾ ਹੈ, ਤੁਸੀਂ ਜੰਤਰ ਮੰਤਰ ਅਤੇ ਤੰਤਰ ਕਾਰਨ ਉਸਦੇ ਵਸ ਵਿਚ ਹੋ ਗਏ ਹੋ।। ੧੧।।

**ਹੌ ਅਬ ਏਕ ਚਰਿੱਤ੍ਰ ਬਨਾਊਂ।। ਜਾਤੇ ਤੁਮ ਸੇ ਨ੍ਰਿਪ ਕੋ ਪਾਊਂ।।**
**ਸਕਲ ਸਤੀ ਕੋ ਸਾਜ ਸਵਰਿਹੌਂ।। ਅਰੁਨ ਬਸਤ੍ਰ ਅੰਗਨ ਮੇਂ ਕਰਿਹੌਂ।। ੧੨।।**

ਹੁਣ ਮੈਂ ਇਕ ਚਲਿੱਤਰ ਖੇਡਦੀ ਹਾਂ ਤਾਕਿ ਤੁਹਾਡੇ ਜੈਸੇ ਰਾਜਾ ਨੂੰ ਪਾ ਸਕਾਂ। ਮੈਂ ਸਤੀ ਦਾ ਵੇਸ ਬਣਾਵਾਂਗੀ ਅਤੇ ਲਾਲ ਕਪੜੇ ਪਾਵਾਂਗੀ।। ੧੨।।

**ਤੁਮ ਤਹ ਇਹ ਰਾਨੀ ਸੰਗ ਲੈਕੈ।। ਐਯਹੂ ਆਪੁ ਚਿੰਡੋਲ ਚੜੈਕੈ।।**
**ਤੁਮਹੂੰ ਆਪੁ ਮੋਹਿ ਸਮਝੈਯਹੁ।। ਰਾਨੀ ਕੌ ਮਮ ਤੀਰ ਪਠੈਯਹੁ।। ੧੩।।**

ਤੁਸੀਂ ਵੀ ਰਾਣੀ ਨੂੰ ਪਾਲਕੀ ਵਿਚ ਬਿਠਾ ਕੇ ਮੇਰੇ ਪਾਸ ਲੈ ਆਉਣਾ। ਤੁਸੀਂ ਮੈਨੂੰ ਸਮਝਾਉਣਾ ਅਤੇ ਫਿਰ ਰਾਣੀ ਨੂੰ ਵੀ ਮੇਰੇ ਪਾਸ ਭੇਜਣਾ।। ੧੩।।

**ਕਹਬੇ ਹੁਤੀ ਸਕਲ ਤਿਨ ਭਾਖੀ।। ਸੋ ਸਭ ਰਾਇ ਚਿੱਤ ਮੈ ਰਾਖੀ।।**
**ਨਿਸੁਪਤਿ ਛਪਜੋ ਦਿਨਿਸਿ ਚੜਿ ਆਯੋ।। ਬਾਮ ਸਤੀ ਕੋ ਭੇਸ ਬਨਾਯੋ।। ੧੪।।**

ਉਸ ਔਰਤ ਨੇ ਜੋ ਕਹਿਣਾ ਸੀ ਕਹਿ ਦਿੱਤਾ ਅਤੇ ਰਾਜੇ ਨੇ ਸਮਝ ਲਿਆ। ਜਦ ਚੰਦ ਡੁਬਿਆ ਤਾਂ ਦਿਨ ਚੜ੍ਹ ਆਇਆ ਤਾਂ ਉਸ ਇਸਤਰੀ ਨੇ ਸਤੀ ਦਾ ਵੇਸ ਬਣਾ ਲਿਆ।। ੧੪।।

**ਦਿਨ ਭੇ ਚਲੀ ਸਤੀ ਹਠ ਕੈਕੈ।। ਊਚ ਨੀਚ ਸਭਹਿਨ ਸੰਗ ਲੈਕੈ।।**
**ਤ੍ਰਿਯ ਸਹਿਤ ਰਾਜਾ ਹੂੰ ਆਯੋ।। ਆਨਿ ਸਤੀ ਕੋ ਸੀਸ ਝੁਕਾਯੋ।। ੧੫।।**

ਦਿਨ ਚੜਦਿਆਂ ਹੀ ਹਠੀ ਸਤੀ ਸਭ ਊਚ ਨੀਚ ਛੱਡ ਕੇ ਚੱਲ ਪਈ। ਰਾਣੀ ਨੂੰ ਲੈਕੇ ਰਾਜਾ ਵੀ ਓਥੇ ਆ ਗਿਆ ਅਤੇ ਉਸਨੇ ਸਤੀ ਨੂੰ ਨਮਸਕਾਰ ਕੀਤੀ।। ੧੫।।

**ਨ੍ਰਿਪ ਤਿਹ ਕਹਿਯੋ ਸਤੀ ਨਹਿ ਹੂਜੈ।। ਮੋਤੈ ਅਮਿਤ ਦਰਬੁ ਕੋ ਲੀਜੈ।।**
**ਹੇ ਰਾਨੀ ਤੁਮਹੂੰ ਸਮਝਾਵੋ।। ਜਰਤ ਅਗਨ ਤੇਂ ਯਾਹਿ ਬਚਾਵੋ।। ੧੬।।**

ਰਾਜੇ ਨੇ ਕਿਹਾ ਹੇ ਇਸਤਰੀ ਤੂੰ ਸਤੀ ਨਾ ਹੋ, ਇਸ ਦੇ ਇਵਜ਼ ਮੈਥੋਂ ਬੇਅੰਤ ਧਨ ਲੈ ਲਾ। ਹੇ ਰਾਣੀ ਤੂੰ ਵੀ ਇਸ ਨੂੰ ਸਮਝਾ ਅਤੇ ਅੱਗ ਵਿਚ ਸੜ ਮਰਨ ਤੋਂ ਇਸ ਨੂੰ ਬਚਾ ਲੈ।। ੧੬।।

**ਨ੍ਰਿਪ ਰਾਨੀ ਤਾਕੌ ਸਮਝਾਯੋ।। ਬਿਹਸਿ ਸਤੀ ਯੌ ਬਚਨ ਸੁਨਾਯੋ।।**
**ਯਹ ਧਨ ਹੈ ਕਿਹ ਕਾਜ ਹਮਾਰੇ।। ਸੁਨੋ ਰਾਵ ਪ੍ਰਤਿ ਕਹੌ ਤਿਹਾਰੇ।। ੧੭।।**

ਰਾਣੀ ਅਤੇ ਰਾਜਾ ਨੇ ਉਸਨੂੰ ਸਮਝਾਇਆ। ਤਦ ਸਤੀ ਨੇ ਹੱਸ ਕੇ ਕਿਹਾ, "ਹੇ ਰਾਜਾ! ਸੁਣੋ, ਇਹ ਧਨ ਮੇਰੇ ਕਿਸੇ ਕੰਮ ਨਹੀਂ ਹੈ"।। ੧੭।।

**ਦੋਹਰਾ।। ਸੁਨੁ ਰਾਨੀ ਤੋਸੌ ਕਹੌ ਬਾਤ ਸੁਨੋ ਮਹਾਰਾਜ।।**
**ਪਿਯ ਕਾਰਨ ਜਿਯ ਮੈਂ ਤਜੌ ਯਹ ਧਨ ਹੈ ਕਿਹ ਕਾਜ।। ੧੮।।**

ਹੇ ਰਾਣੀ ਅਤੇ ਮਹਾਰਾਜ! ਮੇਰੀ ਗੱਲ ਸੁਣੋ, ਮੈਂ ਆਪਣੇ ਪ੍ਰੀਤਮ ਕਾਰਨ ਪ੍ਰਾਣ ਛੱਡ ਰਹੀ ਹਾਂ, ਇਹ ਧਨ ਮੇਰੇ ਕਿਸੇ ਕੰਮ ਨਹੀਂ।। ੧੮।।

**ਪਰ ਧਨ ਗਨੌ ਪਖਾਨ ਸੋ ਪਰ ਪਤਿ ਪਿਤਾ ਸਮਾਨ।।**
**ਪਿਯ ਕਾਰਨ ਜਿਯ ਮੈ ਤਜੌ ਸੁਰਪੁਰ ਕਰੌ ਪਯਾਨ।। ੧੯।।**

ਪਰਾਏ ਧਨ ਨੂੰ ਪੱਥਰ ਵਰਗਾ ਅਤੇ ਪਰਾਏ ਪਤੀ ਨੂੰ ਪਿਤਾ ਸਮਾਨ ਮੰਨਦੀ ਹੋਈ ਮੈਂ ਅਪਣੇ ਪਿਆਰੇ ਲਈ ਪ੍ਰਾਣ ਤਿਆਗਕੇ ਸਵਰਗ ਲੋਕ ਨੂੰ ਜਾ ਰਹੀ ਹਾਂ।। ੧੯।।

**ਚੌਪਈ।। ਪੁਨਿ ਰਾਜੈ ਇਹ ਭਾਂਤਿ ਉਚਾਰੀ।। ਏਤੇ ਹਠ ਜਿਨਿ ਕਰੋ ਪਿਯਾਰੀ।।**
**ਪ੍ਰਾਨ ਪਤਨ ਆਪਨ ਜਿਨਿ ਕੀਜੈ।। ਆਧੋ ਰਾਜ ਹਮਾਰੋ ਲੀਜੈ।। ੨੦।।**

ਰਾਜੇ ਨੇ ਫਿਰ ਕਿਹ ਕਿ ਹੇ ਇਸਤਰੀ! ਏਨਾ ਹੱਠ ਨਾ ਕਰ। ਤੂੰ ਆਪਣੇ ਪ੍ਰਾਣ ਮਤ ਤਿਆਗ ਅਤੇ ਇਸਦੇ ਬਦਲੇ ਮੇਰਾ ਅੱਧਾ ਰਾਜ ਲੈ ਲਾ।। ੨੦।।

**ਕੌਨ ਕਾਜ ਨ੍ਰਿਪ ਰਾਜ ਹਮਾਰੈ।। ਸਦਾ ਰਹੋ ਇਹ ਧਾਮ ਤਿਹਾਰੈ।।**
**ਮੈਂ ਜੁਗ ਚਾਰਿ ਲਗੈ ਨਹਿ ਥੀਹੌ। ਪਿਯ ਕੇ ਮਰੇ ਬਹੁਰਿ ਮੈ ਜੀਹੌ।। ੨੧।।**

ਉਸਨੇ ਕਿਹਾ ਹੇ ਰਾਜਾ! ਇਹ ਰਾਜ ਮੇਰੇ ਕਿਸ ਕੰਮ ਹੈ, ਇਹ ਤਾਂ ਸਦਾ ਤੁਹਾਡੇ ਕੋਲ ਹੀ

******************************************************
ਰਹੇ। ਮੈਂ ਤਾਂ ਚਾਰ ਜੁੱਗਾਂ ਤਕ ਨਹੀਂ ਰਹਾਂਗੀ, ਪਰ ਸਤੀ ਹੋ ਕੇ ਪਤੀ ਦੇ ਮਰਨ ਉਪਰੰਤ ਮੈਂ ਜੀਉਂਦੀ ਰਹਾਂਗੀ।। ੨੧।।

**ਤਬ ਰਾਨੀ ਨ੍ਰਿਪ ਬਹੁਰਿ ਪਠਾਈ।। ਯਾਕੋ ਕਹੋ ਬਹੁਰਿ ਤੁਮ ਜਾਈ।।**
**ਜਜੌਂ ਤਜੌਂ ਯਾਤੇ ਯਾਹਿ ਨਿਵਰਿਯਹੁ।। ਜੋ ਵਹ ਕਹੈ ਵਹੈ ਤੁਮ ਕਰਿਯਹੁ।।੨੨।।**

ਤਦ ਰਾਜੇ ਨੇ ਰਾਣੀ ਨੂੰ ਫਿਰ ਘਲਿਆ ਅਤੇ ਉਸਨੂੰ ਸਮਝਾਉਣ ਲਈ ਕਿਹਾ। ਉਸ ਨੇ ਉਸਨੂੰ ਕਿਹਾ, "ਇਸ ਔਰਤ ਨੂੰ ਕਿਵੇਂ ਵੀ ਸਮਝਾਓ ਅਤੇ ਜਿਵੇਂ ਕਹਿੰਦੀ ਹੈ, ਉਸ ਤਰ੍ਹਾਂ ਕਰੋ"।। ੨੨।।

**ਤਬ ਰਾਨੀ ਤਾ ਪੈ ਚਲਿ ਗਈ।। ਬਾਤ ਕਰਤ ਬਹੁਤੈਂ ਬਿਧਿ ਭਈ।।**
**ਕਹਿਯੋ ਸਤੀ ਸੋ ਬਚ ਮੈ ਕਹੂੰ।। ਇਨ ਤੇ ਹੋਇ ਨ ਸੋ ਹਠ ਗਹੂੰ।। ੨੩।।**

ਤਦ ਰਾਣੀ ਖੁਦ ਚੱਲ ਓਥੇ ਆਈ ਅਤੇ ਕਈ ਪ੍ਰਕਾਰ ਦੀ ਉਸ ਨਾਲ ਗਲਬਾਤ ਕਰਦੀ ਰਹੀ। ਸਤੀ ਨੇ ਕਿਹਾ ਕਿ ਮੇਰੀ ਇਕ ਗੱਲ ਮੰਨੋਂ ਤਦ ਮੈਂ ਹੱਠ ਛੱਡਦੀ ਹਾਂ।। ੨੩।।

**ਰਨਿਯਹਿ ਕਹਿਯੋ ਸਤੀ ਪਤਿ ਦੈਹੋ।। ਮੋਰੇ ਅੱਗ੍ਰ ਦਾਸਿਨੀ ਹ੍ਵੈਹੋ।।**
**ਤਵ ਦੇਖਤ ਤੋਰੋ ਨ੍ਰਿਪ ਰਾਊਂ।। ਤਵ ਘਟ ਦੈ ਸਿਰ ਨੀਰ ਭਰਾਊਂ।। ੨੪।।**

ਮੈਨੂੰ ਆਪਣਾਂ ਪਤੀ ਦੇ ਦੇ ਅਤੇ ਮੇਰੇ ਸਾਹਮਣੇ ਦਾਸੀ ਬਣ ਕੇ ਰਹਿ, ਰਾਜਾ ਨੂੰ ਵੇਖਦਿਆਂ ਹੀ ਤੂੰ ਸਿਰ ਤੇ ਘੜਾ ਰੱਖਕੇ ਪਾਣੀ ਭਰਿਆ ਕਰੇਂਗੀ ।। ੨੪।।

**ਰਾਨੀ ਕਹਿਯੋ ਪਤਿਹਿ ਤੁਹਿ ਦੈਹੌਂ।। ਤੋਰੇਂ ਅਗ੍ਰ ਦਾਸਿਨੀ ਹ੍ਵੈ ਹੌਂ।।**
**ਦ੍ਰਿਗ ਦੇਖਤ ਨਿਰਪ ਤੁਹਿ ਰਮਵਾਊਂ।। ਗਗਰੀ ਬਾਰਿ ਸੀਸ ਧਰਿ ਲਜਾਊਂ।।੨੫।।**

ਰਾਣੀ ਨੇ ਕਿਹਾ ਕਿ ਮੈਂ ਤੈਨੂੰ ਪਤੀ ਦੇ ਦੇਵਾਂਗੀ ਅਤੇ ਤੁਹਾਡੇ ਸਾਹਮਣੇ ਪਾਣੀ ਭਰਾਂਗੀ। ਆਪਣੀਆਂ ਅੱਖਾਂ ਸਾਹਮਣੇ ਰਾਜੇ ਨੂੰ ਤੇਰੇ ਨਾਲ ਪਿਆਰ ਕਰਨ ਦੇਵਾਂਗੀ ਅਤੇ ਸਿਰ ਤੇ ਗਾਗਰ ਚੁੱਕ ਕੇ ਪਾਣੀ ਲਿਆਇਆ ਕਰਾਂਗੀ।। ੨੫।।

**ਪਾਵਕ ਬੀਚ ਸਤੀ ਜਿਨਿ ਜਰੋ।। ਕਛੂ ਬਕਤ੍ਰ ਤੇ ਹਮੈ ਉਚਰੋ।।**
**ਜੌ ਤੂੰ ਕਹੈਂ ਤ ਤੋਕੌ ਬਹਿਹੌਂ।। ਰਾਂਕਹੁ ਤੇ ਰਾਨੀ ਤੁਹਿ ਕਰਿਹੌਂ।। ੨੬।।**

ਰਾਜੇ ਨੇ ਕਿਹਾ, "ਹੇ ਸਤੀ ਤੂੰ ਅੱਗ ਵਿਚ ਨਾ ਸੜ ਅਤੇ ਮੁਖ ਤੋਂ ਕੁਝ ਕਹਿ, ਜੇ ਤੂੰ ਕਹੇਂ ਤਾਂ ਮੈਂ ਤੇਰੇ ਨਾਲ ਵਿਆਹ ਕਰ ਲਵਾਂਗਾ ਅਤੇ ਰੰਕ ਤੋਂ ਤੈਨੂੰ ਰਾਣੀ ਬਣਾ ਲਵਾਂਗੀ।। ੨੬।।

**ਯੌਂ ਕਹਿ ਪਕਰਿ ਬਾਂਹ ਤੈਂ ਲਯੋ।। ਡੋਰੀ ਬੀਚ ਡਾਰਿ ਕਰਿ ਦਯੋ।।**
**ਤੁਮ ਤ੍ਰਿਯ ਜਿਨਿ ਪਾਵਕ ਮੌਂ ਜਰੋ।। ਮੋਹੂ ਕੋ ਭਰਤਾ ਲੈ ਕਰੋ।। ੨੭।।**

ਇਹ ਕਹਿਕੇ ਰਾਜੇ ਨੇ ਉਸਦੀ ਬਾਂਹ ਫੜ ਲਈ ਅਤੇ ਪਾਲਕੀ ਵਿਚ ਬਿਠਾ ਲਿਆ। ਇਸ ਤਰ੍ਹਾਂ ਉਸ ਨਾਲ ਵਿਆਹ ਕਰ ਲਿਆ ਅਤੇ ਉਸਨੂੰ ਰਾਣੀ ਬਣਾ ਲਿਆ।। ੨੭।।

**ਦੋਹਰਾ।। ਸਭਹਿਨ ਕੇ ਦੇਖਤ ਤਿਸੈ ਲਯੋ ਬਿਵਾਨ ਚੜਾਇ।।**
**ਇਹ ਚਰਿਤ੍ਰ ਤਾਕੋ ਬਰਜੋ ਰਾਨੀ ਕਿਯੋ ਬਨਾਇ।। ੨੮।। ੧।।**

ਸਾਰਿਆਂ ਦੇ ਵੇਖਦੇ ਵੇਖਦੇ ਹੀ ਉਸਨੂੰ ਬਿਬਾਣ ਤੇ ਚੜ੍ਹਾ ਲਿਆ। ਇਸ ਤਰ੍ਹਾਂ ਚਲਿੱਤਰ ਕਰਕੇ ਉਸਨੂੰ ਸਾਧਾਰਣ ਔਰਤ ਤੋਂ ਰਾਣੀ ਬਣਾ ਲਿਆ।। ੨੮।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਾਰਹਾ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੧੧੨।। ੨੧੯੩।। ਅਫਜੂੰ।।

ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਬਾਰਵੀਂ ਕਥਾ ਸਮਾਪਤ।। ੧੧੨।। ੨੧੯੩।। ਚਲਦਾ।।

## *ਚਲਿੱਤਰ ਇਕ ਸੌ ਤੇਰਵਾਂ*

## *ਕਥਾ ਰਾਣੀ ਕ੍ਰਿਸ਼ਨ ਕੌਰ*

**ਦੋਹਰਾ।। ਬਿਸ਼ਨ ਸਿੰਘ ਰਾਜਾ ਬਡੋ ਬੰਗਸ ਮੈ ਬਡਭਾਗ।।**
**ਊਚ ਨੀਚ ਤਾਕੈ ਪ੍ਰਜਾ ਰਹੀ ਚਰਨ ਸੌ ਲਾਗ।। ੧।।**

ਬੰਗ ਦੇਸ਼ ਵਿਚ ਇਕ ਬਿਸ਼ਨ ਸਿੰਘ ਨਾਮੀ ਵਡਭਾਗੀ ਰਾਜਾ ਰਾਜ ਕਰਦਾ ਸੀ। ਵਡੀਆਂ ਅਤੇ ਛੋਟੀਆਂ ਜਾਤੀਆਂ ਦੇ ਸਾਰੇ ਲੋਕ ਉਸਦੇ ਚਰਨਾਂ ਦੇ ਦਾਸ ਸਨ।। ੧।।

**ਚੌਪਈ।। ਕ੍ਰਿਸ਼ਨ ਕੁਅਰਿ ਤਾਕੇ ਪਟਰਾਨੀ।। ਜਾਨਕੁ ਛੀਰ ਸਿੰਧ ਮਥਿਆਨੀ।।**
**ਨੈਨ ਦਿਪੈ ਨੀਕੇ ਕਜਰਾਰੇ।। ਲਖੇ ਹੋਤ ਲਲਨਾ ਮਤਵਾਰੇ।। ੨।।**

ਉਸਦੀ ਪਟਰਾਣੀ ਕਿਸ਼ਨ ਕੌਰ ਏਨੀ ਸੁੰਦਰ ਸੀ ਕਿ ਮਾਨੋ ਦੁਧ ਦੇ ਸਮੁੰਦਰ ਨੂੰ ਰਿੜਕ ਕੇ ਕਢੀ ਹੋਵੇ। ਉਸਦੇ ਸੁੰਦਰ ਮਸਤ ਨੈਣਾਂ ਨੂੰ ਵੇਖਕੇ ਗਭਰੂ ਮਦਹੋਸ਼ ਹੋ ਜਾਂਦੇ ਸਨ।। ੨।।

**ਦੋਹਰਾ।। ਰੂਪ ਚਿਪੈਂ ਤਾਕੋ ਅਮਿਤ ਸੋਭਾ ਮਿਲਤ ਅਪਾਰ।।**
**ਹੇਰਿ ਰਾਇ ਕੋ ਚਿਤ ਬਧਜੈ ਸਕਤ ਨ ਬਹੁਰਿ ਉਬਾਰ।। ੩।।**

ਉਸਦੀ ਰੂਪ ਸੁੰਦਰਤਾ ਅਪਾਰ ਸੀ ਅਤੇ ਰਾਜੇ ਦਾ ਮਨ ਸਦਾ ਉਸ ਵਿਚ ਲੀਨ ਰਹਿੰਦਾ ਅਤੇ ਉਸਦਾ ਦਿਲ ਹੁਣ ਉਸਦੇ ਵੱਸ ਵਿਚ ਨਹੀਂ ਸੀ।। ੩।।

ਚੌਪਈ।। ਤਾਸੌ ਨੇਹ ਰਾਵ ਕੋ ਭਾਰੀ।। ਨ੍ਰਿਪਹੂੰ ਕੋ ਅਤਿ ਚਾਹਤ ਪਜਾਰੀ।।
ਦੁਹੂੰਅਨ ਪਰਮ ਪ੍ਰੀਤ ਭੀ ਐਸੀ।। ਸੀਤਾ ਸੋ ਰਘੁਨਾਥਨ ਵੈਸੀ।। ੪।।

ਉਸਦੇ ਨਾਲ ਰਾਜੇ ਦਾ ਬਹੁਤ ਪਿਆਰ ਸੀ ਅਤੇ ਉਹ ਵੀ ਰਾਜੇ ਨੂੰ ਬਹੁਤ ਪ੍ਰੇਮ ਕਰਦੀ ਸੀ। ਦੋਹਾਂ ਦਾ ਪਿਆਰ ਸੀਤਾ ਅਤੇ ਰਾਮ ਦੇ ਸਮਾਨ ਸੀ।। ੪।।

ਏਕ ਹੇਰਿ ਤ੍ਰਿਯ ਰਾਵ ਲੁਭਾਨੋ।। ਨਿਜੁ ਤ੍ਰਿਯ ਸੰਗ ਨੇਹ ਘਟ ਮਾਨੋ।।
ਜਬ ਇਹ ਕਿਸ਼ਨ ਕੁਅਰਿ ਸੁਨਿ ਪਾਈ।। ਰਾਜਾ ਪੈ ਚਿਤ ਤੇ ਖੁਨਸਾਈ।। ੫।।

ਇਕ ਇਸਤਰੀ ਨੂੰ ਵੇਖ ਕੇ ਰਾਜੇ ਦਾ ਮਨ ਲਲਚਾ ਗਿਆ ਅਤੇ ਉਸਦਾ ਆਪਣੀ ਇਸਤਰੀ ਨਾਲ ਪਿਆਰ ਘਟ ਗਿਆ। ਜਦ ਇਸ ਗੱਲ ਦਾ ਕ੍ਰਿਸ਼ਨ ਕੌਰ ਨੂੰ ਪਤਾ ਲਗਾ ਤਾਂ ਉਸਦੇ ਮਨ ਵਿਚ ਰਾਜੇ ਦੇ ਖਿਲਾਫ ਬਹੁਤ ਗੁੱਸਾ ਆਇਆ।। ੫।।

ਕ੍ਰਿਸ਼ਨ ਕੁਅਰਿ ਚਿਤ ਅਧਿਕ ਰਿਸਾਈ।। ਮਨ ਮੈ ਘਾਤ ਯਹੈ ਲਹਰਾਈ।।
ਦੁਹਕਰਿ ਕਰਿ ਮੈ ਆਜੁ ਸੁ ਕਰਿਹੋਂ।। ਨ੍ਰਿਪਹ ਸੰਘਾਰਿ ਆਪੁ ਪੁਨਿ ਮਰਿਹੋਂ।। ੬।।

ਕਿਸ਼ਨ ਕੌਰ ਨੇ ਮਨ ਵਿਚ ਅਤਿ ਦੁਖੀ ਹੋਕੇ ਇਹ ਸੋਚਿਆ ਕਿ ਅਜ ਮੈਂ ਐਸਾ ਕੁਕਰਮ ਕਰੂੰਗੀ ਕਿ ਰਾਜੇ ਨੂੰ ਮਾਰ ਕੇ ਆਪ ਮਰ ਜਾਵਾਂਗੀ।। ੬।।

ਦੋਹਰਾ।। ਤਬ ਰਾਨੀ ਚਿਤ ਤੇ ਜਰੀ ਮਨ ਮੈ ਅਧਿਕ ਰਿਸਾਇ।।
ਜਜੋਂ ਸੀਸੋ ਸਰ ਕੇ ਲਗੇ ਤੂਟਿ ਤਰਕ ਦੈ ਜਾਇ।। ੭।।

ਤਦ ਰਾਣੀ ਕਰੋਧ ਵਿਚ ਇੰਝ ਤਿੜਕ ਪਈ ਜਿਵੇਂ ਤੀਰ ਲਗਣ ਨਾਲ ਸ਼ੀਸ਼ਾ ਟੁੱਟ ਜਾਂਦਾ ਹੈ।। ੭।।

ਪਠੈ ਦੂਤ ਰਾਜੈ ਤੁਰਤ ਲੀਨੀ ਤਰੁਨਿ ਬੁਲਾਇ।।
ਗਰਬ ਪ੍ਰਹਰਿ ਝਖਕੇਤੁ ਕੋ ਸੋਇ ਰਹੈ ਸੁਖੁ ਪਾਇ।। ੮।।

ਰਾਜੇ ਨੇ ਦੂਤ ਭੇਜ ਉਸ ਇਸਤਰੀ ਨੂੰ ਬੁਲਾ ਲਿਆ ਅਤੇ ਪ੍ਰੇਮ ਕ੍ਰੀੜਾ ਕਰਕੇ ਸੁਖਪੂਰਵਕ ਸੌਂ ਗਏ।। ੮।।

ਚੌਪਈ।। ਜਬ ਐਸੇ ਰਾਨੀ ਸੁਨਿ ਪਾਈ।। ਜਮਧਰ ਲਏ ਹਾਥ ਮੋ ਆਈ।।
ਬਿਸ਼ਨ ਸਿੰਘ ਪਤਿ ਪ੍ਰਥਮ ਸੰਘਾਰਜੋ।। ਤਾ ਪਾਛੇ ਤਿਹ ਤ੍ਰਿਯ ਕੋ ਮਾਰਜੋ।। ੯।।

ਜਦ ਰਾਣੀ ਨੇ ਇਹ ਸੁਣਿਆਂ ਤਾਂ ਤਲਵਾਰ ਹੱਥ ਵਿਚ ਲੈ ਕੇ ਆ ਗਈ। ਉਸਨੇ ਪਹਿਲਾਂ ਆਪਣੇ ਪਤੀ ਬਿਸ਼ਨ ਸਿੰਘ ਨੂੰ ਮਾਰਿਆ ਅਤੇ ਬਾਅਦ ਵਿਚ ਉਸ ਇਸਤਰੀ ਨੂੰ ਮਾਰ ਦਿੱਤਾ।। ੯।।

ਦੋਹਰਾ।। ਮਾਰਿ ਮਾਸ ਤ੍ਰਿਯ ਤਵਨ ਕੋ ਰਾਂਧਿ ਲਯੋ ਤਿਹ ਕਾਲ।।
ਸਦਨ ਏਕ ਉਮਰਾਵ ਕੇ ਭੇਜ ਦਯੋ ਤਤਕਾਲ।। ੧੦।।

ਰਾਣੀ ਨੇ ਇਸਤਰੀ ਨੂੰ ਮਾਰ ਕੇ ਉਸਦਾ ਮਾਸ ਪਕਾ ਲਿਆ ਅਤੇ ਤੁਰੰਤ ਸੇਵਕਾਂ ਦੇ ਘਰੀਂ ਭੇਜ ਦਿੱਤਾ।। ੧੦।।

ਮਾਸ ਜਾਨਿ ਤਾਕੋ ਤੁਰਤੁ ਚਾਬਿ ਗਏ ਸਭ ਸੋਇ।।
ਭਲੋ ਭਲੋ ਸਭ ਕੋ ਕਹੈ ਭੇਦ ਨ ਪਾਵੈ ਕੋਇ।। ੧੧।।

ਸਾਰੇ ਮਾਸ ਸਮਝ ਕੇ ਖਾ ਗਏ ਅਤੇ "ਬਹੁਤ ਚੰਗਾ" ਕਹਿਣ ਲਗੇ। ਕੋਈ ਵੀ ਅਸਲ ਭੇਤ ਨੂੰ ਨਾ ਸਮਝ ਸਕਿਆ।। ੧੧।।

ਹਾਥ ਪਾਵ ਨ੍ਰਿਪ ਕੇ ਸਕਲ ਸੰਗ ਮੁਤਹਰੀ ਤੋਰਿ।।
ਸੀੜਨ ਪਰ ਤੇ ਆਨਿ ਕੈ ਦਯੋ ਧਰਨਿ ਕਹ ਛੋਰਿ।। ੧੨।।

ਰਾਜੇ ਦੇ ਹੱਥ ਪੈਰ ਮੁਗਦਰ ਨਾਲ ਭੰਨ ਕੇ ਪੌੜੀਆਂ ਤੋਂ ਥੱਲੇ ਧਰਤੀ ਤੇ ਸੁੱਟ ਦਿੱਤਾ।। ੧੨।।

ਮਦਰਾ ਕੇ ਮਦ ਸੋ ਛਕਜੋ ਉਰ ਜਮ ਧਰ ਕੀ ਖਾਇ।।
ਸੀੜ੍ਹਿਨ ਤੇ ਖਿਸਕਤ ਨ੍ਰਿਪਤ ਪਰਯੋ ਧਰਨਿ ਪਰ ਆਇ।। ੧੩।।

ਉਹ ਰਾਜਾ ਸ਼ਰਾਬੀਆਂ ਵਾਂਗ ਸੀਨੇ ਵਿਚ ਤਲਵਾਰ ਮਰਵਾਕੇ ਪੌੜੀਆਂ ਤੋਂ ਥੱਲੇ ਆ ਡਿੱਗਾ।। ੧੩।।

ਸ੍ਰੋਨਤ ਸੋ ਭੀਜਤ ਭਈ ਸਕਲ ਧਰਨਿ ਸਰਬੰਗ।।
ਆਨਿ ਤਰੇ ਰਾਜਾ ਪਰਜੋ ਲਗੇ ਕਟਾਰੀ ਅੰਗ।। ੧੪।।

ਸਾਰੀ ਧਰਤੀ ਖ਼ੂਨ ਨਾਲ ਭਿੱਜ ਗਈ ਅਤੇ ਇਸ ਤਰ੍ਹਾਂ ਰਾਜਾ ਕਟਾਰ ਖਾਕੇ ਥਲੇ ਧਰਤੀ ਤੇ ਆ ਡਿੱਗਾ।। ੧੪।।

ਚੌਪਈ।। ਜਬ ਨ੍ਰਿਪ ਮਰਜੋ ਤ੍ਰਿਯਹਿ ਲਖਿ ਪਾਯੋ।। ਭਾਂਤਿ ਭਾਂਤਿ ਹੈ ਦੁਖਿਤ ਸੁਨਾਯੋ।।
ਕੌਨ ਕਾਲ ਗਤਿ ਕਰੀ ਹਮਾਰੀ। ਰਾਜਾਜੂ ਚੁਭਿ ਮਰੇ ਕਟਾਰੀ।। ੧੫।।

ਜਦ ਇਸਤਰੀ ਨੇ ਮਰੇ ਹੋਏ ਰਾਜੇ ਨੂੰ ਵੇਖਿਆ ਤਾਂ ਦੁਖੀ ਹੋਕੇ ਰੌਲਾ ਪਾਉਣ ਲੱਗੀ। "ਕਾਲ ਨੇ ਮੇਰੇ ਨਾਲ ਇਹ ਕੀ ਕੀਤਾ ਹੈ ਕਿ ਰਾਜਾ ਜੀ ਕਟਾਰ ਦੇ ਚੁੱਭ ਜਾਣ ਨਾਲ ਮਰ ਗਏ ਹਨ"।। ੧੫।।

ਜਬ ਰਾਨੀ ਹੈ ਦੀਨ ਉਘਾਯੋ।। ਬੈਠੇ ਸਭ ਲੋਗਨ ਸੁਨਿ ਪਾਯੋ।।
ਤਾਕੋ ਸਭ ਪੂਛਨਿ ਮਿਲਿ ਆਏ।। ਕੋਨੈ ਦੁਸ਼ਟ ਰਾਵਜੂ ਘਾਏ।। ੧੬।।

ਜਦ ਰਾਣੀ ਨੇ ਨਿਮਰਤਾ ਨਾਲ ਕਿਹਾ ਤਾਂ ਸਾਰੇ ਲੋਕਾਂ ਨੇ ਸੁਣਿਆ। ਸਭ ਪੁਛਣ ਲਗੇ ਕਿ ਕਿਸ ਦੁਸ਼ਟ ਨੇ ਰਾਜੇ ਨੂੰ ਮਾਰਿਆ ਹੈ।। ੧੬।।

**ਤ੍ਰਬ ਰਾਨੀ ਅਤਿ ਦੁਖਿਤ ਬਖਾਨਜੋ।। ਤਾਕੋ ਭੇਦ ਕਛੂ ਨ ਪਛਾਨਜੋ।।**
**ਪ੍ਰਥਮ ਰਾਵਜੂ ਮਾਸੁ ਮੰਗਾਯੋ।। ਆਪੁ ਭਖਜੋ ਕਛੁ ਭ੍ਰਿਤਨ ਪਠਾਯੋ।। ੧੭।।**

ਤਦ ਰਾਣੀ ਨੇ ਦੁਖੀ ਹੋਕੇ ਕਿਹਾ ਕਿ ਇਸਦਾ ਭੇਤ ਨਹੀਂ ਜਾਣਿਆ ਜਾ ਸਕਦਾ। ਪਹਿਲਾਂ ਤਾਂ ਰਾਜੇ ਨੇ ਕੁਝ ਮਾਸ ਮੰਗਵਾਇਆ, ਜਿਸ ਵਿਚੋਂ ਕੁਝ ਆਪ ਖਾਧਾ ਅਤੇ ਕੁਝ ਨੌਕਰਾਂ ਨੂੰ ਭੇਜ ਦਿੱਤਾ।। ੧੭।।

**ਪੁਨਿ ਰਾਜਾਜੂ ਅਮਲ ਮੰਗਾਯੋ।। ਆਪੁ ਪਿਯੋ ਕਛੁ ਹਮੈ ਪਿਯਾਯੋ।।**
**ਪੀਏ ਕੈਂਫ ਕੈ ਅਤਿ ਮਤਿ ਭਏ।। ਸੁਧਿ ਮੈ ਹੁਤੇ ਬਿਸੁਧਿ ਹ੍ਵੈ ਗਏ।। ੧੮।।**

ਉਸ ਤੋਂ ਬਾਅਦ ਰਾਜੇ ਨੇ ਸ਼ਰਾਬ ਮੰਗਵਾਈ, ਜਿਸ ਵਿਚੋਂ ਕੁਝ ਉਸ ਆਪ ਪੀਤੀ ਕੁਝ ਮੈਨੂੰ ਪਿਆਈ। ਸ਼ਰਾਬ ਪੀ ਕੇ ਮਤਵਾਲੇ ਹੋ ਕੇ ਬੇਹੋਸ਼ ਹੋ ਗਏ।। ੧੮।।

**ਮਦ ਸੌ ਨ੍ਰਿਪਤਿ ਭਏ ਮਤਵਾਰੇ।। ਖੇਲ ਕਾਜ ਗ੍ਰਿਹਿ ਓਰ ਪਧਾਰੇ।।**
**ਬਸਿ ਹ੍ਵੈ ਅਧਿਕ ਕਾਮ ਕੇ ਗਯੋ।। ਮੇਰੋ ਹਾਥ ਹਾਥ ਗਹਿ ਲਯੋ।। ੧੯।।**

ਸ਼ਰਾਬ ਨਾਲ ਗੁੱਟ ਹੋਕੇ ਰਾਜਾ ਜੀ ਪ੍ਰੇਮ ਕ੍ਰੀੜਾ ਲਈ ਮੇਰੇ ਵਲ ਆਏ। ਕਾਮ ਵੱਸ ਹੋਕੇ ਉਨ੍ਹਾਂ ਮੇਰਾ ਹੱਥ ਆਪਣੇ ਹੱਥ ਵਿਚ ਫੜ ਲਿਆ।। ੧੯।।

**ਪਾਵ ਖਿਸਤ ਪੌਰਿਨ ਤੇ ਭੰਯੋ।। ਅਧਿਕ ਮੱਤ ਮੈਥੋ ਗਿਰਿ ਗਯੋ।।**
**ਉਰ ਤੇ ਉਗਰਿ ਕਟਾਰੀ ਲਾਗੀ।। ਤਾਂਤੇ ਦੇਹ ਰਾਵ ਜੂ ਤਜਾਗੀ।। ੨੦।।**

ਪੌੜੀਆਂ ਤੋਂ ਪੈਰ ਖਿਸਕ ਗਿਆ ਅਤੇ ਸ਼ਰਾਬੀ ਹੋਣ ਕਰਕੇ ਮੇਰੇ ਹੱਥੋਂ ਵੀ ਨਿਕਲ ਗਏ। ਕਿਰਪਾਣ ਨਿਕਲ ਕੇ ਉਨ੍ਹਾਂ ਦੀ ਛਾਤੀ ਵਿਚ ਵੱਜ ਗਈ ਅਤੇ ਉਨ੍ਹਾਂ ਪ੍ਰਾਣ ਛੱਡ ਦਿੱਤੇ।। ੨੦।।

**ਦੋਹਰਾ।। ਸੀੜ੍ਹਿਨ ਤੇ ਰਾਜਾ ਗਿਰਜੋ ਪਰਜੋ ਧਰਨਿ ਪਰ ਆਨਿ।।**
**ਚੁਬੀ ਕਟਾਰੀ ਪੇਟ ਮੈ ਤਾਤੇ ਤਜਿਯੋ ਪ੍ਰਾਨ।। ੨੧।।**

ਰਾਜਾ ਪੌੜੀਆਂ ਤੋਂ ਧਰਤੀ ਤੇ ਡਿੱਗਾ ਜਿਸ ਕਾਰਨ ਕਟਾਰ ਢਿਡ ਵਿਚ ਖੁਭ ਗਈ ਅਤੇ ਉਨ੍ਹਾਂ ਨੇ ਪ੍ਰਾਣ ਤਿਆਗ ਦਿੱਤੇ।। ੨੧।।

**ਚੌਪਈ।। ਸਭਨ ਸੁਨਤ ਯੌਂ ਕਥਾ ਉਚਾਰੀ।। ਜਮਧਰ ਵਹੈ ਬਹੁਰਿ ਉਰਿ ਮਾਰੀ।।**
**ਨ੍ਰਿਪ ਤ੍ਰਿਯ ਮਾਰਿ ਪ੍ਰਾਨ ਨਿਜੁ ਦੀਨੋ।। ਚਰਿਤ ਚੰਚਲਾ ਐਸੋ ਕੀਨੋ।। ੨੨।। ੧।।**

ਸਾਰਿਆਂ ਨੂੰ ਉਸ ਇਹ ਕਹਾਣੀ ਸੁਣਾਈ ਅਤੇ ਫਿਰ ਉਹੀ ਕਟਾਰ ਆਪਣੇ ਸੀਨੇ ਵਿਚ ਮਾਰਕੇ

ਮਰ ਗਈ। ਇਸਤਰੀ ਨੇ ਰਾਜੇ ਨੂੰ ਮਾਰ ਕੇ ਪ੍ਰਾਣ ਤਿਆਗ ਦਿੱਤੇ ਅਤੇ ਇਸ ਢੰਗ ਨਾਲ ਇਹ ਚਲਿੱਤਰ ਖੇਡਿਆ।। ੨੨।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤੇਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੧੧੩।। ੨੨੦੫।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ ਇਕ ਸੌ ਤੇਰਵੀਂ ਕਥਾ ਸਮਾਪਤ।। ੧੧੩।। ੨੨੦੫।। ਚਲਦਾ।।

# ਚਲਿੱਤਰ ਇਕ ਸੌ ਚੌਦਵਾਂ

## ਕਥਾ ਸ੍ਰਿੰਗੀ ਰਿਸ਼ੀ ਅਤੇ ਵੇਸਵਾ

**ਸਵੈਯਾ।। ਏਕ ਮਹਾਂ ਬਨ ਬੀਚ ਬਸੈ ਮੁਨਿ ਸ੍ਰਿੰਗ ਧਰੇ ਰਿਖ ਸ੍ਰਿੰਗ ਕਹਾਯੋ।।**
**ਕੌਨਹੂੰ ਖਜਾਲ ਬਿਭਾਂਡਵ ਜੂ ਮ੍ਰਿਗਿਯਾ ਹੂੰ ਕੀ ਕੋਖਿਹੂੰ ਤੇ ਉਪਜਾਯੋ।।**
**ਹੋਤ ਭਯੋ ਤਪਸੀ ਤਬ ਤੇ ਜਬ ਤੇ ਬੁਧਿ ਲੈ ਸੁਧਿ ਕੋ ਠਹਰਾਯੋ।।**
**ਰੈਨਿ ਦਿਨਾ ਰਘੁਨਾਥ ਭਜੈ ਕਬਹੂੰ ਪੁਰ ਭੀਤਰ ਭੂਲ ਨ ਆਯੋ।। ੧।।**

ਸੰਘਣੇ ਜੰਗਲ ਵਿਚ ਇਕ ਸ੍ਰਿੰਗ ਧਾਰਨ ਵਾਲਾ ਰਿਸ਼ੀ ਰਹਿੰਦਾ ਸੀ, ਜਿਹੜਾ ਕਿ ਵਿਭਾਂਡਕ ਰਿਸ਼ੀ ਦੁਆਰਾ ਹਿਰਨੀ ਦੇ ਪੇਟ ਵਿਚੋਂ ਪੈਦਾ ਹੋਇਆ ਸੀ। ਉਹ ਹੋਸ਼ ਸੰਭਾਲਦਿਆਂ ਹੀ ਤਪਸਿਆ ਵਿਚ ਲੀਨ ਹੋ ਗਿਆ ਅਤ ਪ੍ਰਭੂ ਦਾ ਨਾਮ ਜਪਦਾ ਹੋਇਆ ਕਦੀ ਭੁਲ ਕੇ ਵੀ ਸ਼ਹਿਰ ਵਿਚ ਨਹੀਂ ਆਇਆ ਸੀ।। ੧।।

**ਬੀਚ ਕਰੈ ਤਪਸਜਾ ਬਨ ਕੇ ਮੁਨਿ ਰਾਮ ਕੋ ਨਾਮੁ ਜਪੈ ਸੁਖੁ ਪਾਵੈ।।**
**ਨ੍ਹਾਨ ਕਰੈ ਨਿੱਤ ਧਜਾਨ ਧਰੈ ਮੁਖ ਬੰਦ ਰਰੈ ਹਰਿ ਕੀ ਲਿਵ ਲਾਵੈ।।**
**ਰੀਤਿ ਚਲੈ ਖਟ ਸ਼ਾਸਤ੍ਰਨ ਕੀ ਤਨ ਕਸ਼ਟ ਸਹੈ ਮਨ ਕੋ ਨ ਡੁਲਾਵੈ।।**
**ਭੂਖਿ ਪਿਆਸ ਲਗੈ ਜਬ ਹੀ ਤਬ ਕਾਨਨ ਤੇ ਚੁਨਿ ਕੈ ਫਲ ਖਾਵੈ।। ੨।।**

ਜੰਗਲ ਵਿਚ ਪ੍ਰਭੂ ਦਾ ਨਾਮ ਜਪ ਕੇ ਹੀ ਉਹ ਸਾਰੇ ਸੁਖ ਪ੍ਰਾਪਤਾ ਕਰਦਾ ਸੀ। ਉਹ ਸਦਾ ਇਸ਼ਨਾਨ ਧਿਆਨ ਕਰਕੇ ਵੇਦ ਪਾਠ ਕਰਦਾ ਅਤੇ ਪ੍ਰਭੂ ਵਿਚ ਆਪਣੀ ਸੁਰਤੀ ਜੋੜ ਲੈਂਦਾ। ਉਹ ਖਟ ਸ਼ਾਸ਼ਤਰ ਦੀ ਵਿਧੀ ਅਨੁਸਾਰ ਰਹਿੰਦਾ ਸੀ ਅਤੇ ਕਸ਼ਟ ਝਲ ਕੇ ਮਨ ਨੂੰ ਡੋਲਣ ਨਹੀਂ ਦਿੰਦਾ ਸੀ। ਜਦ ਉਸਨੂੰ ਭੁੱਖ ਪਿਆਸ ਲਗਦੀ ਸੀ ਤਾਂ ਉਹ ਜੰਗਲ ਵਿਚੋਂ ਫਲ ਚੁਣ ਕੇ ਖਾ ਲਿਆ ਕਰਦਾ ਸੀ।। ੨।।

**ਕਾਲ ਬਿਤੀਤ ਭਯੋ ਇਹ ਰੀਤਿ ਪਰਯੋ ਦੁਰਭਿਛ ਤਹਾਂ ਸੁਨਿ ਪਾਯੋ।।**

ਬੀਜ ਰਹਜੋ ਨਹਿ ਏਕ ਤਹਾਂ ਸਭ ਲੋਕ ਕਨੇਕਨ ਕੌ ਤਰਸਾਯੋ।।
ਜੇਤੇ ਪੜੇ ਬਹੁ ਬਿੱਪ੍ਰ ਹੁਤੇ ਤਿਨ ਕੌ ਤਲ ਹੀ ਨ੍ਰਿਪ ਬੋਲਿ ਪਠਾਯੋ।।
ਕੌਨ ਕੁਕਾਜ ਕਿਯੋ ਕ਼ਹੋ ਮੈ ਜਿਹ ਤੇਂ ਭ੍ਰਿਤ ਲੋਕਨ ਜੀਵਨ ਪਾਯੋ।। ੩।।

ਬਹੁਤ ਸਮਾਂ ਬੀਤ ਜਾਣ ਤੇ ਉਸ ਦੇਸ ਵਿਚ ਕਾਲ ਪੈ ਗਿਆ। ਅਨਾਜ ਦਾ ਇਕ ਵੀ ਦਾਣਾ ਨਹੀਂ ਸੀ। ਬੱਚੇ ਅਤੇ ਲੋਕ ਦਾਣੇ ਦਾਣੇ ਨੂੰ ਤਰਸ ਰਹੇ ਸਨ। ਜਿੰਨੇ ਵੀ ਸਿਆਣੇਂ ਬ੍ਰਾਹਮਣ ਸਨ, ਉਹਨਾਂ ਨੂੰ ਰਾਜੇ ਨੇ ਬੁਲਾਇਆ ਸੀ ਕਿ ਮੈਂ ਕਿਹੜਾ ਭੈੜਾ ਕੰਮ ਕੀਤਾ ਹੈ, ਜਿਸ ਕਰਕੇ ਮੀਂਹ ਨਹੀਂ ਪੈ ਰਿਹਾ।। ੩।।

ਰਾਜ ਕਹੀ ਜਬ ਯੌ ਤਿਨ ਕੌ ਤਬ ਬਿੱਪ੍ਰ ਸਭੈ ਇਹ ਭਾਂਤਿ ਉਚਾਰੇ।।
ਰੀਤ ਚਲੌ ਰਜਨੀਤਨ ਕੀ ਤੁਮ ਕੋਊ ਨ ਦੇਖਿਯੋ ਪਾਪ ਤਿਹਾਰੇ।।
ਸਿੰਮ੍ਰਿਤ ਮੈ ਖਟ ਸ਼ਾਸਤ੍ਰ ਮੈ ਸਭ ਹੂੰ ਮਿਲ ਕ੍ਰੋਰਿ ਬਿਚਾਰ ਬਿਚਾਰੇ।।
ਸ੍ਰਿੰਗੀ ਰਿਖੀ ਮੁਨ ਆਏ ਤਵਾਲਯ ਯਾਹੀ ਚੁਭੈ ਚਿਤ ਬਾਤ ਹਮਾਰੇ।। ੪।।

ਬ੍ਰਾਹਮਣਾਂ ਨੇ ਕਿਹਾ ਤੁਸੀਂ ਤਾਂ ਰਾਜਿਆਂ ਦੀ ਨੀਤੀ ਅਨੁਸਾਰ ਚਲਦੇ ਹੋ ਅਸੀਂ ਤੁਹਾਡਾ ਕੋਈ ਭੈੜਾ ਕੰਮ ਨਹੀਂ ਵੇਖਿਆ। ਫਿਰ ਸਾਰਿਆ ਨੇ ਸਿਮਰਤੀਆ ਸ਼ਾਸਤਰਾਂ ਉਤੇ ਅਨੇਕ ਵਿਚਾਰਾਂ ਕੀਤੀਆਂ ਅਤੇ ਇਕ ਮੱਤ ਹੋਕੇ ਕਿਹਾ ਕਿ ਸ੍ਰਿੰਗ ਰਿਸ਼ੀ ਨੂੰ ਤੁਹਾਡੇ ਰਾਜ ਵਿਚ ਆਉਣਾ ਚਾਹੀਦਾ ਹੈ।। ੪।।

ਜੌ ਚਿਤ ਬੀਚ ਰੁਚੇ ਮਹਾਰਾਜ ਬੁਲਾਇਕੇ ਮਾਨਸ ਸੋਈ ਪਠੈਯੈ।।
ਕੌਨੈ ਉਪਾਇ ਬਿਭਾਂਡਵ ਕੋ ਸੁਤ ਯਾ ਪੁਰ ਬੀਥਨ ਮੈਂ ਬਹਿਰੈਯੈ।।
ਦੇਸ ਬਸੈ ਫਿਰਿ ਕਾਲ ਨਸੈ ਚਿਤ ਭੀਤਰ ਸਾਚ ਇਹੈ ਠਹਿਰੈਯੈ।।
ਜੌ ਨਹਿ ਆਵੈ ਤੋ ਪੂਤ ਭਿਜਾਇ ਕਿ ਆਪਨ ਜਾਇ ਉਤਾਇਲ ਲਜੈਯੈ।। ੫।।

ਜੇ ਮਹਾਰਾਜ ਠੀਕ ਸਮਝਣ ਤਾਂ ਕਿਸੇ ਵਿਅਕਤੀ ਨੂੰ ਭੇਜ ਕੇ ਕਿਸੇ ਢੰਗ ਨਾਲ ਵਿਭਾਂਡਵ ਦੇ ਪੁੱਤਰ ਸ੍ਰਿੰਗੀ ਨੂੰ ਇਸ ਨਗਰ ਵਿਚ ਲੈ ਕੇ ਆਉਣ। ਇਹ ਸੱਚ ਹੈ ਕਿ ਇਸ ਦੇਸ਼ ਵਿਚ ਜਦ ਉਹ ਵਸੇਗਾ ਤਾਂ ਕਾਲ ਨੱਸ ਜਾਏਗਾ। ਜੇ ਉਹ ਨਹੀਂ ਆਉਂਦਾ ਤਾਂ ਪੁੱਤਰ ਨੂੰ ਭੇਜਕੇ ਜਾਂ ਖੁਦ ਆਪ ਜਾਕੇ ਤੁਰੰਤ ਲੈ ਆਓ।। ੫।।

ਸੋਰਠਾ।। ਭ੍ਰਿਤ ਮਿਤ ਪੂਤ ਪਠਾਇ ਰਾਜਾ ਅਤਿ ਹਾਯਲ ਭਯੋ।।
ਆਪਨਹੂੰ ਲਪਟਾਇ ਚਰਨ ਰਹਜੋ ਆਯੋਨ ਮੁਨਿ।। ੬।।

ਸੇਵਕਾਂ ਮਿਤਰਾਂ ਅਤੇ ਪੁੱਤਰ ਨੂੰ ਭੇਜ ਕੇ ਵੀ ਰਾਜਾ ਬੜਾ ਬੇਚੈਨ ਰਿਹਾ। ਫਿਰ ਉਹ ਖੁਦ

ਮੁਨੀ ਦੇ ਚਰਨਾਂ ਉਤੇ ਡਿੱਗ ਪਿਆ ਪਰ ਮੁਨੀ ਨਹੀਂ ਆਇਆ।। ੬।।

**ਸ੍ਵੈਯਾ।। ਬੈਠਿ ਬਿਚਾਰ ਕੀਯੋ ਸਭ ਲੋਗਨ ਕੌਨ ਉਪਾਇ ਕਹੋ ਅਬ ਕੀਜੈ।।**
**ਆਪਹਿ ਜਾਇ ਥਕ੍ਯੋ ਹਮਰੋ ਨ੍ਰਿਪ ਸੋ ਰਿਖਿ ਤੌਂ ਅਜਹੂੰ ਨਹਿ ਭੀਜੈ।।**
**ਜੋ ਤਿਹ ਲ੍ਯਾਇ ਬੁਲਾਇ ਯਹਾਂ ਤਿਹ ਕੌ ਯਹ ਦੇਸ ਦੁਧਾ ਕਰਿ ਦੀਜੈ।।**
**ਯਾਤੇ ਲਜਾਇ ਸਬੋ ਗ੍ਰਿਹਿ ਆਇ ਮੁਨੀ ਸੁਖ ਪਾਇ ਸਭੈ ਤਪੁ ਛੀਜੈ।। ੭।।**

ਸਾਰਿਆਂ ਲੋਕਾਂ ਨੇ ਬਹਿ ਕੇ ਸੋਚਿਆ ਕਿ ਹੁਣ ਕੀ ਉਪਾਅ ਕੀਤਾ ਜਾਏ ਕਿਉਂਕਿ ਹੁਣ ਤਾਂ ਸਾਡਾ ਰਾਜਾ ਵੀ ਯਤਨ ਕਰਕੇ ਥੱਕ ਗਿਆ ਹੈ, ਪਰ ਉਹ ਰਿਸ਼ੀ ਖੁਸ਼ ਨਹੀਂ ਹੋਇਆ। ਜੋ ਵੀ ਉਸਨੂੰ ਇਥੇ ਬੁਲਾ ਕੇ ਲਿਆਵੇਂਗਾ ਉਸਨੂੰ ਅੱਧਾ ਰਾਜਪਾਟ ਦੇ ਦਿੱਤਾ ਜਾਵੇਗਾ। ਸਾਡਾ ਰਾਜਾ ਤਾਂ ਸ਼ਰਮਿੰਦਾ ਹੋ ਕੇ ਘਰ ਆ ਬੈਠਾ ਹੈ। ਹੁਣ ਮੁਨੀ ਦੀ ਖੁਸ਼ੀ ਲਈ ਸਾਨੂੰ ਸਾਰਿਆਂ ਨੂੰ ਆਪਣਾ ਤਪ ਦਾਅ ਉਤੇ ਲਾ ਦੇਣਾ ਚਾਹੀਦਾ ਹੈ।। ੭।।

**ਪਾਤ੍ਰ ਸਰੂਪ ਹੁਤੀ ਤਿਹ ਠੌਰ ਸੋਊ ਚਲਿ ਕੈ ਨ੍ਰਿਪ ਕੇ ਗ੍ਰਿਹਿ ਆਈ।।**
**ਭੇਦ ਅਭੇਦ ਕੀ ਬਾਤ ਸਭੈ ਕਹਿ ਕੈ ਮੁਖ ਤੇ ਸਭ ਹੀ ਸਮੁਝਾਈ।।**
**ਪਾਨ ਚਬਾਇ ਚਲੀ ਤਿਤ ਕੋ ਮਨ ਦੇਵ ਅਦੇਵਨ ਕੋ ਬਿਰਮਾਈ।।**
**ਅਨੰਦ ਲੋਕ ਭਏ ਤਜਿ ਸ਼ੋਕ ਸੁ ਸ਼ੋਕ ਕੀ ਬਾਤ ਸਭੈ ਬਿਸਰਾਈ।। ੮।।**

ਓਥੇ ਇਕ ਸੁੰਦਰ ਵੇਸਵਾ ਰਹਿੰਦੀ ਸੀ ਜਿਹੜੀ ਚਲਕੇ ਰਾਜੇ ਦੇ ਮਹਿਲਾਂ ਵਿਚ ਆਈ। ਉਸਨੇ ਭੇਦ ਅਭੇਦ ਦੀ ਸਾਰੀ ਗੱਲ ਰਾਜੇ ਨੂੰ ਸਮਝਾਈ। ਪਾਨ ਦਾ ਬੀੜਾ ਚਬਦੀ ਹੋਈ ਦੇਵ-ਦਾਨਵਾਂ ਦੇ ਮਨ ਲਲਚਾਉਂਦੀ ਹੋਈ ਉਹ ਚਲ ਪਈ, ਉਹਨੂੰ ਜਾਂਦਿਆਂ ਵੇਖ ਕੇ ਸਾਰੇ ਲੋਕ ਦੁਖ ਭੁਲ ਕੇ ਪ੍ਰਸੰਨ ਹੋ ਗਏ।। ੮।।

**ਕਾ ਬਪੁਰੋ ਮੁਨਿ ਹੈ ਸੁਨਿ ਹੇ ਨ੍ਰਿਪ ਨੈਕ ਜੋ ਨੈਨ ਨਿਹਾਰਨ ਪੈਹੋਂ।।**
**ਰੂਪ ਦਿਖਾਇ ਤਿਸੈ ਉਰਝਾਇ ਸੁ ਬਾਤਨ ਸੌ ਅਪਨੇ ਬਸਿ ਕੈਹੋਂ।।**
**ਪਾਗ ਬੰਧਾਇ ਜਟਾਨ ਮੁੰਡਾਇ ਸੁ ਤਾ ਨ੍ਰਿਪ ਜਾਇ ਤਵਾਲਯ ਲਯੈ ਹੋਂ।।**
**ਕੇਤਿਕ ਬਾਤ ਸੁਨੋ ਇਹ ਨਾਥ ਤਵਾਨਨ ਤੇਂ ਟੁਕ ਆਇ ਸੁ ਪੈਹੋਂ।। ੯।।**

ਉਹ ਕਹਿਣ ਲਗੀ " ਹੇ ਰਾਜਾ! ਉਹ ਮੁਨੀ ਵਿਚਾਰਾ ਕੀ ਚੀਜ ਹੈ ਜਿਹੜਾ ਮੇਰੇ ਵਲ ਵੇਖੇਗਾ ਵੀ ਨਹੀਂ। ਮੈਂ ਉਸਨੂੰ ਆਪਣੇ ਰੂਪ ਦੀ ਸੁੰਦਰਤਾਂ ਨਾਲ ਗੱਲਾਂ ਵਿਚ ਉਲਝਾ ਲਵਾਂਗੀ। ਮੈਂ ਉਸ ਦੀਆਂ ਜਟਾਵਾਂ ਕਟਵਾਕੇ, ਪੱਗੜੀ ਬੰਨ੍ਹਾ ਕੇ ਤੁਹਾਡੇ ਘਰ ਲੈ ਆਵਾਂਗੀ। ਹੇ ਰਾਜਨ! ਮੇਰੀ ਗੱਲ ਸੁਣੋ,

ਉਹ ਖੁਦ ਆਕੇ ਤੁਹਾਨੂੰ ਖਵਾਇਗਾ"।। ੯।।

**ਕੇਤਿਕ ਬਾਤ ਸੁਨੋ ਮੁਹਿ ਹੈ ਨ੍ਰਿਪ ਤਾਰਨ ਤੋਰਿ ਅਕਾਸ਼ ਤੇ ਲਜੈਹੌਂ।।**
**ਦੇਵ ਅਦੇਵ ਕਹਾ ਨਰ ਹੈਂ ਬਰ ਦੇਵਨ ਕੋ ਛਿਨ ਮੈਂ ਬਸਿ ਕੈਹੌਂ।।**
**ਦਜੋਸ ਕੇ ਬੀਚ ਚੜੈ ਹੌ ਨਿਸਾਕਰ ਰੈਨਿ ਸਮੈ ਰਵਿ ਕੋ ਪ੍ਰਗਟੈ ਹੌਂ।।**
**ਗਜਾਰਹ ਰੁੱਦ੍ਰਨ ਕੋ ਹਰਿ ਕੌ ਬਿਧਿ ਕੀ ਬੁਧਿ ਕੋ ਬਿਧਿ ਸੌ ਬਿਸਰੈਹੌਂ। ੧੦।।**

"ਹੇ ਰਾਜਨ! ਮੈਂ ਅਕਾਸ਼ ਦੇ ਤਾਰੇ ਤੋੜ ਲਿਆਵਾਂਗੀ, ਦੇਵ ਦਾਨਵ ਕੀ ਹਨ ਮੈਂ ਵਡੇ ਵਡੇ ਦੇਵਤਿਆਂ ਨੂੰ ਵਸ ਵਿਚ ਕਰ ਲਵਾਂਗੀ। ਮੈਂ ਦਿਨ ਸਮੇਂ ਚੰਦ ਅਤੇ ਰਾਤ ਸਮੇਂ ਸੂਰਜ ਪ੍ਰਗਟ ਕਰ ਸਕਦੀ ਹਾਂ। ਮੈਂ ਗਿਆਰਾ ਵਿਸ਼ਨੂੰ, ਸ਼ਿਵਜੀ, ਬ੍ਰਹਮਾਂ ਆਦਿ ਸਭ ਦੇ ਹੋਸ਼ ਉਡਾ ਦੇਵਾਂਗੀ"।। ੧੦।।

**ਦੋਹਰਾ।। ਐਸੇ ਬਚਨ ਉਚਾਰਿ ਤ੍ਰਿਯ ਤਹ ਕੇ ਕਿਯੋ ਪਯਾਨ।।**
**ਪਲਕ ਏਕ ਬੀਤੀ ਨਹੀਂ ਤਹਾਂ ਪਹੂੰਚੀ ਆਨਿ।। ੧੧।।**

ਇਹ ਕਹਿ ਕੇ ਉਹ ਚਲ ਪਈ ਅਤੇ ਪਲਾਂ ਵਿਚ ਹੀ ਓਥੇ ਪਹੁੰਚ ਗਈ।। ੧੧।।

**ਸਵੈਯਾ।। ਦੇਖਿ ਤਪੋ ਧਨ ਕੌ ਬਨਮਾਨਨਿ ਮੋਹਿ ਰਹੀ ਮਨ ਮੈਂ ਸੁਖੁ ਪਾਯੋ।।**
**ਖਾਤ ਬਿਭਾਂਡਵ ਜੂ ਫਲ ਥੇ ਤਿਨ ਡਾਰਿਨ ਸੋ ਪਕਵਾਨ ਲਗਾਯੋ।**
**ਭੂਖ ਲਗੀ ਜਬ ਹੀ ਮੁਨਿ ਕੌ ਤਬ ਹੀ ਤਹ ਠੌਰ ਛੁਧਾਤਰ ਆਯੋ।।**
**ਤੇ ਫਲ ਖਾਇ ਰਹਜੋ ਬਿਸਮਾਇ ਮਹਾਂ ਮਨ ਭੀਤਰ ਮੋਦ ਬਢਾਯੋ।। ੧੨।।**

ਉਹ ਤਪਸਥਾਨ ਨੂੰ ਵੇਖ ਕੇ ਮੋਹਿਤ ਹੋ ਗਈ ਅਤੇ ਮਨ ਵਿਚ ਉਸ ਬਹੁਤ ਸੁਖ ਅਨੁਭਵ ਕੀਤਾ। ਉਸਨੇ ਵਿਭਾਂਡਵ ਦੇ ਪੁੱਤਰ ਲਈ ਫਲਾਂ ਦ ਥਾਂ ਉਸ ਅਗੇ ਸੁੰਦਰ ਪਕਵਾਨ ਰਖ ਦਿੱਤੇ। ਮੁਨੀ ਨੂੰ ਜਦ ਭੁਖ ਲੱਗੀ ਤਾਂ ਉਹ ਉਸ ਅਸਥਾਨ ਤੇ ਆਇਆ ਉਹ ਫਲ ਅਤੇ ਪਕਵਾਨ ਉਸਨੂੰ ਬਹੁਤ ਸਵਾਦੀ ਲਗੇ ਅਤੇ ਉਹ ਮਨ ਵਿਚ ਬਹੁਤ ਖੁਸ਼ ਹੋਇਆ।। ੧੨।।

**ਸੋਚ ਬਿਚਾਰ ਕੀਯੋ ਚਿਤ ਮੋ ਮੁਨਿ ਏ ਫਲ ਦੈਵ ਕਹਾ ਉਪਜਾਯੋ।।**
**ਕਾਨਨ ਮੈ ਨਿਰਖੇ ਨਹਿ ਨੇਤ੍ਰਨ ਆਜੁ ਲਗੇ ਕਬਹੂੰ ਨ ਚਬਾਯੋ।।**
**ਕੈ ਮਘਵਾ ਬਲੁ ਕੈ ਛਲੁ ਕੈ ਹਮਰੇ ਤਪ ਕੋ ਅਵਿਲੋਕਨ ਆਯੋ।।**
**ਕੈ ਜਗਦੀਸ ਕ੍ਰਿਪਾ ਕਰਿ ਮੋ ਪਰ ਮੋਰੇ ਰਿਝਾਵਨ ਕਾਜ ਬਨਾਯੋ।।੧੩।।**

ਮੁਨੀ ਨੇ ਮਨ ਵਿਚ ਸੋਚਿਆ ਕਿ ਇਹ ਫਲ ਕਿਥੋਂ ਆ ਗਏ, ਜਿਨ੍ਹਾਂ ਨੂੰ ਕਿ ਮੈਂ ਅਜ ਤਕ

ਜੰਗਲ ਵਿਚ ਵੇਖਿਆ ਹੀ ਨਹੀਂ ਅਤੇ ਨਾ ਹੀ ਕਦੀ ਖਾਧੇ ਹਨ। ਕਿਤੇ ਇੰਦਰ ਧੋਖੇ ਨਾਲ ਮੇਰੇ ਤਪ ਨੂੰ ਵੇਖਣ ਤਾਂ ਨਹੀਂ ਆ ਗਿਆ ਜਾਂ ਪਰਮਾਤਮਾ ਨੇ ਮੈਨੂੰ ਖੁਸ਼ ਕਰਨ ਵਾਸਤੇ ਇਹ ਕਾਰਜ ਕੀਤਾ ਹੈ।। ੧੩।।

**ਆਨੰਦ ਯੌ ਉਪਜਯੋ ਮਨ ਮੈਂ ਮੁਨਿ ਚੌਂਕ ਰਹਯੋ ਬਨ ਕੇ ਫਲ ਖੈਕੈ।।**
**ਕਾਰਨ ਹੈ ਸੁ ਕਛੂ ਇਨ ਮੈ ਕਹਿ ਐਸੇ ਰਹਯੋ ਚਹੂੰ ਓਰ ਚਿਤੈਕੈ।।**
**ਹਾਰ ਸ਼ਿੰਗਾਰ ਧਰੇ ਇਕ ਸੁੰਦਰਿ ਠਾਢੀ ਤਹਾਂ ਮਨਮੋਦ ਬਢੈਕੈ।।**
**ਸੋਭਿਤ ਹੈ ਮਹਿ ਭੂਖਨਪੈ ਮਹਿਭੂਖਨ ਕੌ ਮਨੋ ਭੂਖਿਤ ਕੈ ਕੈ।। ੧੪।।**

ਜਦ ਫਲ ਖਾਕੇ ਮੁਨੀ ਨੂੰ ਆਨੰਦ ਆਇਆ ਤਾਂ ਉਹ ਇਕ ਦਮ ਚੌਂਕ ਪਿਆ। ਉਹ ਚਾਰੇ ਪਾਸੇ ਵੇਖਕੇ ਸੋਚਣ ਲਗਾ ਕਿ ਇਸ ਪਿਛੇ ਜਰੂਰ ਕੋਈ ਕਾਰਨ ਹੈ। ਉਸਨੇ ਵੇਖਿਆ ਕਿ ਇਕ ਸੁੰਦਰੀ ਬੜੀ ਸੱਜ ਧੱਜ ਕੇ ਪ੍ਰਸੰਨ ਚਿਤ ਖੜੀ ਹੈ। ਉਹ ਇਕ ਦਮ ਚੌਂਕ ਪਿਆ। ਉਹ ਚਾਰੇ ਪਾਸੇ ਵੇਖਕੇ ਸੋਚਣ ਲਗਾ ਕਿ ਇਸ ਪਿਛੇ ਜਰੂਰੀ ਕੋਈ ਕਾਰਨ ਹੈ। ਉਸਨੇ ਵੇਖਿਆ ਇਕ ਸੁੰਦਰੀ ਬੜੀ ਸੱਜ ਧੱਜ ਕੇ ਪ੍ਰਸੰਨ ਚਿਤ ਖੜੀ ਹੈ। ਉਹ ਧਰਤੀ ਤੇ ਸ਼ਿੰਗਾਰ ਵਾਂਗ ਧਰਤੀ ਨੂੰ ਸਜਾ ਰਹੀ ਸੀ।। ੧੪।।

**ਜੋਬਨ ਜੇਬ ਜਗੇ ਅਤਿ ਹੀ ਇਕ ਮਾਨਨਿ ਕਾਨਨ ਬੀਚ ਬਿਰਾਜੈ।।**
**ਨੀਲ ਨਿਚੋਲ ਸੇ ਨੈਨ ਲਸੈ ਦੁਤਿ ਦੇਖਿ ਮਨੋਜਵ ਕੋ ਮਨੁ ਲਾਜੈ।।**
**ਕੋਕ ਕਪੋਤ ਕਲਾਨਿਧਿ ਕੇਹਰਿ ਕੀਰ ਕੁਰੰਗ ਕਹੀ ਕਿਹ ਕਾਜੈ।।**
**ਸ਼ੋਕ ਮਿਟੈ ਨਿਰਖੇ ਸਭ ਹੀ ਛਬਿ ਆਨਦ ਕੌ ਹਿਯ ਮੈਂ ਉਪਰਾਜੈ।। ੧੫।।**

ਇਕ ਇਸਤਰੀ ਦੇ ਜੰਗਲ ਵਿਚ ਆਉਣ ਕਾਰਨ, ਉਸਦਾ ਜੋਬਨ ਹੋਰ ਵੀ ਚਮਕ ਰਿਹਾ ਸੀ। ਉਸਦੇ ਨੈਣ ਨੀਲ ਕੰਵਲ ਵਰਗੇ ਸਨ ਅਤੇ ਉਸਦੀ ਸੁੰਦਰਤਾ ਵੇਖ ਕਾਮਦੇਵ ਵੀ ਸ਼ਰਮਿੰਦਾ ਹੋ ਰਿਹਾ ਸੀ। ਕੋਕ, ਕਪੋਤ, ਚੰਦ੍ਰਮਾਂ, ਸ਼ੇਰ, ਤੋਤਾ ਅਤੇ ਹਿਰਨ ਆਪਣਾ ਜੀਵਨ ਬੇਅਰਥ ਸਮਝ ਰਹੇ ਸਨ ਅਤੇ ਉਸਨੂੰ ਵੇਖ ਕੇ ਸਭ ਦਾ ਦੁਖ ਦੂਰ ਹੋ ਰਿਹਾ ਸੀ ਅਤੇ ਸਾਰੇ ਜਾਨਵਰ ਅਤੇ ਪੰਛੀ ਖੁਸ਼ ਹੋ ਰਹੇ ਸਨ।। ੧੫।।

**ਚਿੱਤ ਬਿਚਾਰ ਕਿਯੋ ਅਪਨੇ ਮਨ ਕੋ ਮੁਨਿ ਹੈ ਯਹ ਤਾਹਿ ਨਿਹਾਰੌ।।**
**ਦੇਵ ਅਦੇਵ ਕਿ ਜੱਛ ਭੁੰਜਗ ਕਿਧੋ ਨਰ ਦੇਵਰ ਦੇਵ ਬਿਚਾਰੌ।।**
**ਰਾਜਕੁਮਾਰਿ ਬਿਰਾਜਤ ਹੈ ਕੋਊ ਤਾ ਪਰ ਆਜ ਸਭੈ ਤਨ ਵਾਰੌ।।**
**ਯਾਹੀ ਕੇ ਤੀਰ ਰਹੌ ਦਿਨ ਰੈਨਿ ਕਰੌ ਤਪਸਜਾ ਤਨ ਬੀਚ ਬਿਹਾਰੌ।। ੧੬।।**

ਇਹ ਮੁਨੀ ਨੇ ਮਨ ਵਿਚ ਵਿਚਾਰ ਕੇ ਉਹਨੂੰ ਵੇਖਿਆ ਅਤੇ ਸੋਚਿਆ ਕਿ ਇਹ ਦੇਵ-ਦਾਨਵ, ਜੱਛ, ਭੁਜੰਗ, ਨਰਦੇਵ ਆਦਿ ਕਿਸ ਵਿਚੋਂ ਹੈ। ਇਹ ਤਾਂ ਕੋਈ ਰਾਜਕੁਮਾਰੀ ਹੈ, ਇਸ ਉਤੇ ਮੈਂ ਨਿਛਾਵਰ ਹੋ ਜਾਵਾਂਗਾ। ਮੈਂ ਤਾਂ ਹੁਣ ਰਾਤ ਦਿਨ ਇਸ ਦੇ ਕੋਲ ਹੀ ਰਹਾਂਗਾ ਅਤੇ ਤਪਸਿਆ ਕਰਦੇ ਹੋਏ ਇਹਦੇ ਨਾਲ ਪ੍ਰੇਮ ਕ੍ਰੀੜਾ ਕਰਾਂਗਾ।। ੧੬।।

**ਜਾਇ ਪ੍ਰਨਾਮ ਕਿਯੋ ਤਿਹ ਕੋ ਸੁਨਿ ਬਾਤ ਕਹੋ ਹਮ ਸੌ ਤੁਮ ਕੋ ਹੈਂ।।**
**ਦੇਵ ਅਦੇਵਨ ਕੀ ਦੁਹਿਤਾ ਕਿਧੌ ਰਾਮ ਕੀ ਬਾਮ ਹੁਤੀ ਬਨ ਸੋ ਹੈਂ।।**
**ਰਾਜਸਿਰੀ ਕਿਧੌ ਰਾਜ ਕੁਮਾਰਿ ਤੂੰ ਜੱਛ ਭੁਜੰਗਨ ਕੇ ਮਨ ਮੋ ਹੈਂ।।**
**ਸਾਚ ਉਚਾਰੁ ਸਚੀ ਕਿ ਸ਼ਿਵਾ ਕਿ ਤੁਹੀ ਰਤਿ ਹੈ ਪਤ ਕੋ ਮਗੁ ਜੋ ਹੈਂ।। ੧੭।।**

ਮੁਨੀ ਨੇ ਇਸਤਰੀ ਨੂੰ ਨਮਸਕਾਰ ਕੀਤੀ ਅਤੇ ਕਿਹਾ, "ਕੀ ਤੂੰ ਜੰਗਲ ਵਿਚ ਕਿਸੇ ਦੇਵਤੇ ਜਾਂ ਦੈਂਤ ਦੀ ਪੁੱਤਰੀ ਏਂ ਜਾਂ ਜੰਗਲ ਵਿਚ ਰਾਮ ਦੀ ਸੀਤਾ ਏਂ, ਜੱਛਾਂ ਅਤੇ ਨਾਗਾਂ ਨੂੰ ਵੀ ਮੋਹ ਲੈਣ ਵਾਲੀ ਕੀ ਤੂੰ ਰਾਣੀ ਜਾਂ ਰਾਜਕੁਮਾਰੀ ਏਂ ? ਤੂੰ ਮੈਨੂੰ ਸੱਚ ਦੱਸ ਕੀ ਤੂੰ ਸ਼ੱਚੀ ਏਂ, ਪਾਰਬਤੀ ਏਂ ਜਾਂ ਰੱਤੀ ਏਂ ਅਤੇ ਆਪਣੇ ਪਤੀ ਦੀ ਰਾਹ ਵੇਖ ਰਹੀ ਏਂ ?"।। ੧੭।।

**ਨਾਥ ਸਚੀ ਰਤਿ ਹੌ ਨ ਸ਼ਿਵਾ ਨਹਿ ਹੌਗੀ ਨ ਰਾਜ ਕੁਮਾਰ ਕੀ ਜਾਈ।।**
**ਰਾਜਸਿਰੀ ਨਹਿ ਜੱਛ ਭੁੰਜਗਨਿ ਦੇਵ ਅਦੇਵ ਨਹੀ ਉਪਜਾਈ।।**
**ਰਾਮ ਕੀ ਬਾਮ ਨ ਹੋ ਅਖਿਤੀਸ ਰਿਖੀਸ ਉਦਾਲਕ ਕੀ ਤ੍ਰਿਯ ਜਾਈ।।**
**ਏਕ ਜੁਗੀਸ ਸੁਨੇ ਤੁਮਹੂੰ ਤਿਹ ਤੇ ਤੁਮਰੇ ਬਰਬੇ ਕਹ ਆਈ।। ੧੮।।**

ਵੇਸਵਾ ਨੇ ਕਿਹਾ, "ਹੇ ਨਾਥ! ਨਾ ਮੈਂ ਸ਼ੱਚੀ ਹਾਂ, ਨਾ ਹੀ ਰੱਤੀ, ਨਾ ਪਾਰਬਤੀ ਹਾਂ ਅਤੇ ਨਾ ਹੀ ਮੈਂ ਕੋਈ ਰਾਜਕੁਮਾਰੀ ਹਾਂ, ਮੈਂ ਨਾ ਹੀ ਰਾਣੀ ਹਾਂ ਅਤੇ ਨਾ ਹੀ ਜੱਛ, ਨਾਗ ਜਾਂ ਦੇਵ ਦੈਂਤਾ ਦੀ ਕੰਨਿਆ ਹਾਂ। ਮੈਂ ਇਕ ਜੋਗੀਰਾਜ ਦੇ ਰੂਪ ਵਿਚ ਤੁਹਾਡੀ ਬਹੁਤ ਵਡਿਆਈ ਸੁਣੀ ਹੈ ਇਸ ਲਈ ਮੈਂ ਤੁਹਾਡੇ ਨਾਲ ਵਿਆਹ ਰਚਾਉਣ ਆਈ ਹਾਂ।। ੧੮।।

**ਚੰਚਲ ਨੈਨ ਕਿ ਚੰਚਲਤਾਈ ਸੋ ਟਾਮਨ ਸੋ ਤਿਹ ਕੋ ਕਰਿ ਦੀਨੋ।।**
**ਹਾਵ ਸੁ ਭਾਵ ਦਿਖਾਇ ਘਨੇ ਛਿਨਕੇਕ ਬਿਖੈ ਮੁਨਿ ਜੂ ਬਸਿ ਕੀਨੋ।।**
**ਪਾਗ ਬੰਧਾਇ ਜਟਾਨ ਮੁੰਡਾਇ ਸੁ ਭੂਖਨ ਅੰਗ ਬਨਾਇ ਨਵੀਨੋ।।**
**ਜੀਤਿ ਗੁਲਾਮ ਕਿਯੋ ਅਪਨੌ ਤਿਹ ਤਾਪਸ ਤੇ ਗ੍ਰਿਸਤੀ ਕਰਿ ਲੀਨੋ।। ੧੯।।**

ਉਸਦੇ ਚੰਚਲ ਨੈਣਾਂ ਨੇ ਮੁਨੀ ਉਤੇ ਜਾਦੂ ਹੀ ਕਰ ਦਿੱਤਾ ਸੀ। ਉਸਨੇ ਹਾਵ ਭਾਵ ਵਿਖਾ

****************************************************************

ਕੇ ਮੁਨੀ ਝਟਪਟ ਵੱਸ ਵਿਚ ਕਰ ਲਿਆ। ਫਿਰ ਉਸ ਉਸਦੀਆਂ ਜੜਾਵਾਂ ਮੁੰਨਕੇ ਉਸੌਨੂੰ ਪਗੜੀ ਬੰਨਵਾ ਕੇ ਨਵਾਂ ਰੂਪ ਹੀ ਦੇ ਦਿੱਤਾ। ਉਸਨੂੰ ਜਿੱਤ ਕੇ ਆਪਣਾ ਸੇਵਕ ਬਣਾ ਲਿਆ ਅਤੇ ਮੁਨੀ ਤੋਂ ਗ੍ਰਿਸਤੀ ਬਣਾ ਦਿੱਤਾ।। ੧੯।।

**ਤਾਪਸਤਾਈ ਕੋ ਤਜਾਗ ਤਪੀਸ਼੍ਵਰ ਤਾ ਤ੍ਰਿਯ ਪੈ ਚਿਤ ਕੈ ਉਰਝਾਯੋ।।**
**ਪਾਇ ਪ੍ਰਤੋਤਮ ਕੌ ਤਰੁਨੀ ਤਨ ਸ਼ੋਕ ਨਿਵਾਰਿ ਅਸ਼ੋਕੁ ਪਜਾਯੋ।।**
**ਭਾਂਤਿ ਅਨੇਕ ਬਿਹਾਰਤ ਸੁੰਦਰ ਸਾਤ ਸੁਤਾ ਖਟ ਪੂਤੁਪ ਜਾਯੋ।।**
**ਤਜਾਗ ਦਯੋ ਬਨ ਕੋ ਬਸਿਬੋ ਪੁਰ ਭੀਤਰ ਕੋ ਬਸਿਯੋ ਮਨ ਭਾਯੋ।। ੨੦।।**

ਤਪ ਤਿਆਗ ਕੇ ਉਹ ਮੁਨੀ ਉਸ ਇਸਤਰੀ ਵਿਚ ਮਨ ਲਾ ਬੈਠਾ ਅਤੇ ਉਸ ਰਿਸ਼ੀ ਨੂੰ ਪਾਕੇ ਉਹ ਇਸਤਰੀ ਵੀ ਬਹੁਤ ਪ੍ਰਸੰਨ ਹੋ ਗਈ। ਅਨੇਕਾ ਪ੍ਰਕਾਰ ਦੀਆਂ ਪ੍ਰੇਮ ਕ੍ਰੀੜਾ ਕਰਕੇ, ਉਸ ਇਸਤਰੀ ਨੇ ਸੱਤ ਪੁੱਤਰੀਆਂ ਅਤੇ ਛੇ ਪੁੱਤਰ ਪੈਦਾ ਕੀਤੇ। ਹੁਣ ਉਸ ਤਪਸਵੀ ਨੇ ਜੰਗਲ ਵਿਚ ਰਹਿਣ ਦੀ ਥਾਂ ਨਗਰ ਵਿਚ ਰਹਿਣ ਦਾ ਫੈਸਲਾ ਕਰ ਲਿਆ।। ੨੦।।

**ਏਕ ਮਹਾਂ ਬਨ ਹੈ ਸੁਨਿ ਹੋ ਮੁਨਿ ਆਜੁ ਚਲੈ ਤਹ ਜਾਇ ਬਿਹਾਰੈ।।**
**ਫੂਲ ਘਨੇ ਫਲ ਰਾਜਤ ਸੁੰਦਰ ਫਲਿ ਰਹੇ ਜਮੁਨਾ ਕੇ ਕਿਨਾਰੈ।।**
**ਤਜਾਗ ਬਿਲੰਬ ਚਲੋ ਤਿਤ ਕੋ ਤੁਮ ਕਾਨਨ ਸੋ ਰਮਨੀਯ ਨਿਹਾਰੈ।।**
**ਕੇਲ ਕਰੈ ਮਿਲਿ ਆਪਸ ਮੈ ਦੋਊ ਕੰਦ੍ਰਪ ਕੌ ਸਭ ਦ੍ਰੱਪ ਨਿਵਾਰੈ।। ੨੧।।**

ਇਸਤਰੀ ਨੇ ਕਿਹਾ, "ਹੇ ਮੁਨੀ! ਇਥੇ ਲਾਗੇ ਇਕ ਸੁੰਦਰ ਜੰਗਲ ਹੈ, ਅਜ ਓਥੇ ਚੱਲ ਕੇ ਪ੍ਰੇਮ ਕਰੀਏ। ਓਥੇ ਬੜੇ ਸੰਘਣੇ ਫੁੱਲ ਅਤੇ ਫਲ ਹਨ ਅਤੇ ਉਹ ਜਮਨਾਂ ਦੇ ਕੰਢੇ ਪਰਫੁਲਤ ਹਨ। ਇਸ ਜੰਗਲ ਨੂੰ ਛੱਡ ਕੇ ਝਟ ਓਥੇ ਚਲੋ, ਤੁਹਾਡੇ ਇਸ ਜੰਗਲ ਨਾਲੋਂ ਉਹ ਜ਼ਿਆਦਾ ਰਮਣੀਕ ਹੈ। ਆਓ ਓਥੇ ਚਲੀਏ ਅਤੇ ਪ੍ਰੇਮ ਵਿਚ ਮਸਤ ਹੋਕੇ ਕਾਮਦੇਵ ਦਾ ਵੀ ਗ਼ਰੂਰ ਤੋੜ ਦੇਈਏ।। ੨੧।।

**ਕਾਨਨ ਜੇਤਿਕ ਥੇ ਤਿਹ ਦੇਸ ਸਭੈ ਅਥਿਤੇਸ ਕੋ ਬਾਲ ਦਿਖਾਏ।।**
**ਕਾਂਖ ਤੇ ਕੰਕਨ ਕੁੰਡਲ ਕਾਢਿ ਜਰਾਵਕਿ ਜੇਬ ਜਰੇ ਪਹਿਰਾਏ।।**
**ਮੋਹਿ ਰਹਿਯੋ ਤਿਹ ਕੌ ਲਖਿਕੈ ਮੁਨਿ ਜੋਗ ਕੈ ਨਜਾਸ ਸਭੈ ਬਿਸਰਾਏ।।**
**ਕਾਹੂੰ ਪ੍ਰਬੋਧ ਕਿਯੋਨਹਿ ਤਾਕਹ ਆਪਨਹੀ ਗ੍ਰਿਹਿ ਮੈ ਮੁਨਿ ਆਏ।। ੨੨।।**

ਉਸ ਦੇਸ਼ ਵਿਚ ਜਿੰਨੇ ਜੰਗਲ ਸਨ, ਉਸ ਔਰਤ ਨੇ ਉਸ ਪ੍ਰਾਹਣੇਂ ਨੂੰ ਵਿਖਾਏ। ਉਸ ਨੇ ਆਪਣੀ ਪੋਟਲੀ ਵਿਚੋਂ ਕੱਢ ਕੇ ਕੰਗਣ, ਕੁੰਡਲ ਅਤੇ ਜੜਾਊ ਗਹਿਣੇ ਪਾ ਲਏ। ਮੁਨੀ ਇਹ ਸਭ

ਵੇਖ ਕੇ ਮੋਹਿਤ ਹੋ ਗਿਆ ਅਤੇ ਉਸਨੇ ਯੋਗ ਦੇ ਸਾਰੇ ਨਿਯਮ ਦਰਸਾਏ। ਉਸਨੇ ਕਿਸੇ ਨੂੰ ਵੀ ਗਿਆਨ ਦਾ ਉਪਦੇਸ਼ ਨਹੀਂ ਦਿੱਤਾ ਅਤੇ ਵਾਪਿਸ ਆਪਣੇ ਘਰ ਆ ਗਿਆ।। ੨੨।।

ਦੋਹਰਾ।। ਸਾਤ ਸੁਤਾ ਆਗੇ ਕਰੀ ਤੀਨੁ ਤ੍ਰਿਯਹਿ ਸੁਤ ਲੀਨ।।
ਇਕ ਕਾਂਧੇ ਇਕ ਕਾਂਖ ਮੈਂ ਖਸ਼ਟਮ ਮੁਨਿ ਸਿਰ ਦੀਨ।। ੨੩।।

ਸਤਾਂ ਪੁੱਤਰੀਆਂ ਨੂੰ ਉਨ੍ਹਾਂ ਅਗੇ ਲਾ ਲਿਆ ਅਤੇ ਇਸਤ੍ਰੀ ਨੇ ਤਿੰਨਾ ਪੁੱਤਰਾਂ ਨੂੰ ਚੁੱਕ ਲਿਆ। ਇਕ ਨੂੰ ਉਸ ਮੋਢੇ ਤੇ ਬਿਠਾ ਲਿਆ, ਇਕ ਨੂੰ ਬਗਲ ਵਿਚ ਅਤੇ ਛੇਵੇਂ ਨੂੰ ਮੁਨੀ ਦੇ ਸਿਰ ਤੇ ਬਿਠਾ ਦਿੱਤਾ।। ੨੩।।

## ਤੋਟਕ ਛੰਦ।।

ਪੁਰ ਮੈਂ ਰਿਖਿ ਆਇ ਸੁਨੇ ਜਬ ਹੀ।। ਜਨ ਪੂਜਨ ਤਾਂਹਿ ਚਲੇ ਸਭ ਹੀ।।
ਚਿਤ ਭਾਂਤਹਿ ਭਾਂਤਿ ਅਨੰਦਿਤ ਹ੍ਵੈ।। ਬ੍ਰਿਧ ਬਾਲਨ ਜ੍ਵਾਨ ਰਹਜੋਂ ਘਰਕ੍ਵੈ।। ੨੪।।

ਨਗਰ ਵਿਚ ਲੋਕਾਂ ਨੇ ਜਦ ਰਿਸ਼ੀ ਦਾ ਆਉਣਾ ਸੁਣਿਆਂ ਤਾਂ ਸਾਰੇ ਉਸਦੀ ਪੂਜਾ ਲਈ ਭੱਜ ਪਏ। ਦਿਲ ਵਿਚ ਸਾਰੇ ਖੁਸ਼ ਸਨ ਅਤੇ ਇਸਤਰੀਆ, ਬਾਲਕ ਅਤੇ ਬੁਢਾ ਕੋਈ ਵੀ ਘਰ ਨਹੀਂ ਰਿਹਾ ਸੀ।। ੨੪।।

ਸਭ ਹੀ ਕਰ ਕੁੰਕਮ ਫੂਲ ਲੀਏ।। ਮੁਨਿ ਊਪਰ ਵਾਰਿ ਕੈ ਡਾਰਿ ਦੀਏ।।
ਲਖਿ ਕੈ ਤਿਨ ਕੌ ਰਿਖਿ ਯੌ ਹਰਖਜੋ।। ਤਬ ਹੀ ਘਨ ਸਾਵਨ ਜਯੋਂ ਬਰਖਯੋ।। ੨੫।।

ਸਾਰਿਆਂ ਨੇ ਕੁਕੂ ਦੇ ਫੂਲ ਲੈ ਕੇ ਮੁਨੀ ਉਤੇ ਪਾ ਦਿੱਤੇ। ਮੁਨੀ ਇਹ ਵੇਖ ਕੇ ਬਹੁਤ ਖੁਸ਼ ਹੋਇਆ ਤੇ ਉਸ ਸਮੇਂ ਸਾਵਨ ਵਾਂਗ ਬਹੁਤ ਜ਼ੋਰ ਦਾ ਮੀਂਹ ਪੈਣ ਲਗ ਗਿਆ।। ੨੫।।

ਦੋਹਰਾ।। ਬਰਖਜੋ ਤਹਾਂ ਅਸੇਖ ਜਲ ਹਰਖੇ ਲੋਕ ਅਪਾਰ।।
ਭਯੋ ਸੁਕਾਲ ਦੁਕਾਲ ਤੇ ਐਸੋ ਚਰਿਤ ਨਿਹਾਰਿ।। ੨੬।।

ਉਥੇ ਬਹੁਤ ਮੀਂਹ ਪਿਆ ਅਤੇ ਲੋਕ ਪ੍ਰਸੰਨ ਹੋ ਗਏ। ਕਾਲ ਖਤਮ ਹੋਇਆ ਅਤੇ ਖੁਸ਼ਹਾਲੀ ਆ ਗਈ।। ੨੬।।

## ਤੋਟਕ ਛੰਦ।।

ਘਨ ਜਯੋਂ ਬਰਖਜੋ ਸੁ ਘਨੋ ਤਹ ਆਈ।। ਪੁਨਿ ਲੋਕਨ ਕੇ ਉਪਜੀ ਦੁਚਿਤਾਈ।।
ਜਬ ਲੌਂ ਗ੍ਰਿਹਿ ਤੇ ਰਿਖਿ ਰਾਜ ਨ ਜੈਹੈ।। ਤਬ ਲੌ ਗਿਰਿ ਗਾਂਵ ਬਰਾਬਿਰ ਹ੍ਵੈਹੈ।। ੨੭।।

ਉਥੇ ਬਹੁਤ ਬਾਰਸ਼ ਹੋਈ, ਪਰ ਲੋਕਾਂ ਦੇ ਮਨਾ ਵਿਚ ਇਕ ਸ਼ਕ ਪੈਦਾ ਹੋਇਆ ਕਿ ਜੇ ਮੁਨੀ

ਏਥੇ ਰਿਹਾ ਤਾਂ ਬਾਰਸ਼ ਰੁਕੇਗੀ ਨਹੀਂ।। ੨੭।।

ਤਬ ਹੀ ਤਿਹ ਪਾਤ੍ਰਹਿ ਬੋਲਿਲਿਯੋ।। ਨਿਜੁ ਆਧਿਕ ਦੇਸ ਬਟਾਇ ਦਿਯੋ।।
ਪੁਨਿ ਤਾਹਿ ਕਹਿਯੋ ਰਿਖਿ ਕੌ ਤੁਮ ਟਾਰੋ।। ਪੁਰ ਬਾਸਿਨ ਕੋ ਸਭ ਸ਼ੋਕ ਨਿਵਾਰੋ।। ੨੮।।

ਤਦ ਉਨ੍ਹਾਂ ਵੇਸਵਾ ਨੂੰ ਬੁਲਾਇਆ ਤੇ ਅੱਧਾ ਰਾਜ ਉਸਨੂੰ ਦੇ ਦਿੱਤਾ। ਫਿਰ ਉਨ੍ਹਾਂ ਕਿਹਾ ਕਿ ਰਿਸ਼ੀ ਨੂੰ ਹੁਣ ਇਥੋਂ ਲੈ ਜਾਵੋ ਤੇ ਲੋਕਾਂ ਦੇ ਦੁਖ ਨੂੰ ਦੂਰ ਕਰੋ।। ੨੮।।

ਸ੍ਵੈਯਾ।। ਬੈਸ ਬਿਤੀ ਬਸਿ ਬਾਮਹੁ ਕੇ ਬਿਸੁਨਾਥ ਕਹੂੰ ਹਿਯ ਮੈ ਨ ਸਰਜੋ।।
ਬਿੰਸਭਾਰ ਭਯੋ ਬਰਰਾਤ ਕਹਾਂ ਬਿਨੁ ਬੇਦ ਕੇ ਬਾਦਿ ਬਿਬਾਦਿ ਬਰਜੋ।।
ਬਹਿਕੈ ਬਲੁਕੈ ਬਿਝੁਕੈ ਉਝਕੈ ਤੁਹਿ ਕਾਲ ਕੋ ਖਜਾਲ ਕਹਾ ਬਿਸਰਜੋ।।
ਬਨਿਕੈ ਤਨਿਕੈ ਬਿਹਰੌ ਪੁਰ ਮੈਂ ਜੜ ਲਾਜਹਿ ਲਾਜ ਕੁਕਾਜ ਕਰਜੋ।। ੨੯।।

ਤਦ ਇਸਤਰੀ ਨੇ ਕਿਹਾ, 'ਹੇ ਮੁਨੀ! ਸਾਰੀ ਉਮਰ ਤੂੰ ਇਸਤਰੀ ਦੇ ਪਿਛੇ ਗੁਜ਼ਾਰ ਦਿੱਤੀ ਹੈ ਅਤੇ ਕਦੀ ਵੀ ਪਰਮਾਤਮਾ ਦੇ ਨਾਂ ਦਾ ਸਿਮਰਨ ਨਹੀਂ ਕੀਤਾ। ਤੂੰ ਤੇ ਧਰਤੀ ਉਤੇ ਇਕ ਬੋਝ ਏਂ ਅਤੇ ਵੇਦ ਦਾ ਵਾਦ ਵਿਵਾਦ ਵੀ ਛੱਡ ਦਿੱਤਾ ਹੈ। ਤੂੰ ਹੁਣ ਬਹਿਕ ਗਿਆ ਏਂ ਅਤੇ ਕਾਲ ਦਾ ਵਿਚਾਰ ਵੀ ਭੁਲ ਗਿਆ ਏਂ। ਤੂੰ ਹੁਣ ਜੰਗਲ ਨੂੰ ਭੁਲ ਕੇ ਨਗਰ ਵਿਚ ਫਿਰ ਰਿਹਾ ਏ। ਹੇ ਮੂਰਖ! ਤੈਨੂੰ ਸ਼ਰਮ ਨਹੀਂ ਆਉਂਦੀ ਕਿ ਤੂੰ ਕੀ ਭੈੜਾ ਕਰਮ ਕਰ ਰਿਹਾ ਏਂ' ?।। ੨੯।।

ਦੋਹਰਾ।। ਬਚਨ ਸੁਨਤ ਐਸੋ ਮੁਨਿਜ ਮਨ ਮੈ ਕਿਯੋ ਬਿਚਾਰ।।
ਤੁਰਤੁ ਬਨਹਿ ਪੁਰਿ ਛੋਰਿ ਕੈ ਉਠਿ ਭਾਜਜੋ ਬਿਸੰਭਾਰ।। ੩੦।।

ਇਹ ਗੱਲ ਸੁਣਕੇ ਮੁੰਨੀ ਨੇ ਮਨ ਵਿਚ ਵਿਚਾਰ ਕੀਤਾ ਅਤੇ ਉਹ ਤੁਰੰਤ ਨਗਰ ਛੱਡ ਕੇ ਜੰਗਲ ਵਲ ਭੱਜ ਗਿਆ।। ੩੦।।

ਪ੍ਰਿਥਮ ਆਨਿ ਕਾਢਜੋ ਰਿਖਹਿ ਮੇਘ ਲਯੋ ਬਰਖਾਇ।।
ਅਰਧ ਰਾਜ ਤਿਹ ਨ੍ਰਿਪਤਿ ਕੋ ਲੀਨੌ ਆਪੁ ਬਟਾਇ।। ੩੧।।

ਪਹਿਲਾਂ ਰਿਸ਼ੀ ਨੂੰ ਜੰਗਲ ਵਿਚੋਂ ਕੱਢ ਕੇ ਲਿਆਂਦਾ ਅਤੇ ਮੀਂਹ ਪਵਾਕੇ ਰਾਜੇ ਤੋਂ ਅੱਧਾ ਰਾਜ ਵੰਡਾ ਲਿਆ।। ੩੧।।

ਸਤ ਟਾਰਜੋ ਤਿਹ ਮੁਨਿਜ ਕੋ ਅਰਧ ਦੇਸ ਕੌ ਪਾਇ।।
ਭਾਂਤਿ ਭਾਂਤਿ ਕੇ ਸੁਖ ਕਰੇ ਹ੍ਰਿਦੈ ਹਰਖ ਉਪਜਾਇ।। ੩੨।। ੧।।

ਉਸ ਰਿਸ਼ੀ ਦਾ ਸੱਤ ਧਰਮ ਭੰਗ ਕੀਤਾ ਅਤੇ ਅਧੋਂ ਰਾਜ ਪ੍ਰਾਪਤ ਕਰ ਲਿਆ ਅਤੇ ਅੱਧਾ ਰਾਜ ਪ੍ਰਾਪਤ

ਕਰ ਲਿਆ ਅਤੇ ਉਸਨੂੰ ਖੁਸ਼ ਹੋਕੇ ਕਈ ਪ੍ਰਕਾਰ ਦਾ ਆਨੰਦ ਪ੍ਰਧਾਨ ਕੀਤਾ।। ੩੨।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਦਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੧੧੪।। ੨੨੩੭।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ , ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਚੌਦਵੀਂ ਕਥਾ ਸਮਾਪਤ।। ੧੧੪।। ੨੨੩੧।। ਚਲਦਾ।।

# ਚਲਿੱਤਰ ਇਕ ਸੌ ਪੰਦਰਵਾਂ

## ਕਥਾ ਰਿਖੀ ਗੌਤਮ ਅਤੇ ਅਹੱਲਿਆ

**ਦੋਹਰਾ।। ਰਿਖੀ ਗੌਤਮ ਬਨ ਮੈ ਬਸੈ ਤਾਹਿ ਅਹਿੱਲਜਾ ਤ੍ਰੀਯ।।**
**ਮਨਸਾ ਬਾਚਾ ਕਰਮਨਾ ਬਸਿ ਕਰਿ ਰਾਖ੍ਯੋ ਪੀਯ।। ੧।।**

ਗੌਤਮ ਰਿਖੀ ਜੰਗਲ ਵਿਚ ਰਹਿੰਦੇ ਸਨ। ਉਸਦੀ ਇਸਤਰੀ ਦਾ ਨਾਂ ਅਹਲਿਆ ਸੀ। ਜਿਸਨੇ ਮਨ, ਬਾਣੀ ਅਤੇ ਕਰਮ ਕਰਕੇ ਆਪਣੇ ਪਤੀ ਨੂੰ ਵੱਸ ਵਿਚ ਕਰ ਰਖਿਆ ਸੀ।। ੧।।

**ਸੁਰੀ ਆਸੁਰੀ ਕਿੰਨ੍ਰਨੀ ਤਾ ਸਮ ਔਰ ਨ ਕੋਇ।।**
**ਰੂਪਵਤੀ ਤ੍ਰੈਲੋਕ ਮੈ ਤਾਸੀ ਅਉਰ ਨ ਹੋਇ।। ੨।।**

ਦੇਵ-ਇਸਤਰੀਆ, ਦੈਂਤ ਇਸਤਰੀਆ, ਕਿੰਨਰ ਇਸਤਰੀਆਂ ਗੱਲ ਕੀ ਸਾਰੇ ਵਿਸ਼ਵ ਦੀਆਂ ਇਸਤਰੀਆਂ ਵਿਚੋਂ ਸੁੰਦਰਤਾ ਪਖੋਂ ਉਸ ਵਰਗਾ ਕੋਈ ਨਹੀਂ ਸੀ।। ੨।।

**ਸ਼ਿਵਾ ਸਚੀ ਸੀਤਾ ਸਤੀ ਤਾਕੋ ਰੂਪ ਨਿਹਾਰਿ।।**
**ਰਹਤ ਨਾਰਿ ਨਿਹੁਰਾਇ ਕਰਿ ਨਿਜ ਘਟਿ ਰੂਪ ਬਿਚਾਰਿ।।੩।।**

ਪਾਰਬਤੀ, ਸ਼ਚੀ, ਸੀਤਾ ਵਰਗੀਆਂ ਇਸਤਰੀਆਂ ਵੀ ਆਪਣੇ ਰੂਪ ਦੀ ਸੁੰਦਰਤਾ ਦਾ ਉਸਦੀ ਸੁੰਦਰਤਾ ਨਾਲ ਮੁਕਾਬਲਾ ਕਰਦੀਆਂ ਸਨ।। ੩।।

**ਗੌਤਮ ਰਿਖਿ ਕੇ ਦੇਵ ਸਭ ਗਏ ਕੌਨਹੂੰ ਕਾਜ।।**
**ਰੂਪ ਅਹਿੱਲਜਾ ਕੋ ਨਿਰਖਿ ਰੀਝਿ ਰਹਿਯੋ ਸੁਰਰਾਜ।। ੪।।**

ਕੁਝ ਦੇਵਤਾ ਕਿਸੇ ਕੰਮ ਕਰਕੇ ਗੌਤਮ ਰਿਖੀ ਦੇ ਘਰ ਆਏ। ਉਨ੍ਹਾਂ ਵਿਚ ਇੰਦਰ ਦੇਵਤਾ ਅਹਿਲਿਆ ਦਾ ਰੂਪ ਵੇਖ ਕੇ ਮੋਹਿਤ ਹੋ ਗਿਆ।।। ੪।।

**ਅੜਿੱਲ।। ਬਾਸਵ ਕੀ ਛਬਿ ਹੇਰਿ ਤ੍ਰਿਯਾਹੂ ਬਸਿ ਭਈ।।**

ਬਿਰਹ ਸਮੁੰਦ ਕੇ ਬੀਚ ਬੂਡਿ ਸਭ ਹੀ ਗਈ।।
ਤੀਨ ਲੋਕ ਕੋ ਨਾਥ ਜੁ ਭੇਟਨ ਪਾਇਯੈ।।
ਹੋ ਜੋਬਨ ਜੜ ਮੁਨਿ ਤੀਰ ਨ ਬ੍ਰਿਥਾ ਗਵਾਇਯੈ।। ੫।।

ਇੰਦਰ ਦੇ ਚਿਹਰੇ ਨੂੰ ਵੇਖ ਕੇ ਅਹਲਿਆ ਵੀ ਉਸਦੇ ਵੱਸ ਵਿਚ ਹੋ ਗਈ ਅਤੇ ਪਿਆਰ ਦੇ ਸਮੁੰਦਰ ਵਿਚ ਗੋਤੇ ਖਾਣ ਲੱਗੀ। ਉਹ ਸੋਚਣ ਲਗੀ ਕਿ ਤਿੰਨਾਂ ਲੋਕਾਂ ਦੇ ਸਵਾਮੀ ਇੰਦਰ ਨੂੰ ਪਾ ਲਵਾਂ ਇਸ ਮੂਰਖ ਰਿਖੀ ਨਾਲ ਰਹਿ ਕੇ ਆਪਣਾ ਜੀਵਨ ਵਿਅਰਥ ਨਾ ਗਵਾ ਲਵਾਂ।। ੫।।

ਦੋਹਰਾ।। ਤਬ ਅਬਲਾ ਸੁਰਰਾਜ ਕੋ ਮੋਹੀ ਰੂਪ ਨਿਹਾਰਿ।।
ਹਰ ਅਰਿ ਸਰ ਤਾਕੌ ਹਨਜੋ ਘਾਯਲਿ ਭਈ ਸੁਮਾਰ।। ੬।।

ਉਹ ਇਸਤਰੀ ਇੰਦਰ ਦਾ ਸੁੰਦਰ ਰੂਪ ਵੇਖਕੇ ਮੋਹਿਤ ਹੋ ਗਈ ਅਤੇ ਕਾਮ ਦੇ ਤੀਰਾਂ ਨਾਲ ਜਖਮੀ ਹੋ ਗਈ।। ੬।।

ਚੌਪਈ।। ਕੌਨ ਉਪਾਇ ਸੁਰੇਸਹਿ ਪੈਯੈ।। ਪਠੈ ਸਹਚਰੀ ਤਾਂਹਿ ਬੁਲੈਯੈ।।
ਏਕ ਰੈਨਿ ਜੌ ਭੇਟਨ ਪਾਊਂ।। ਤਾਂ ਪਰ ਸੁਨੋ ਸਖੀ ਬਲਿ ਜਾਊਂ।। ੭।।

ਉਹ ਸੋਚਣ ਲਗੀ ਕਿ ਕਿਸ ਢੰਗ ਨਾਲ ਇੰਦਰ ਨੂੰ ਪ੍ਰਾਪਤ ਕੀਤਾ ਜਾਵੇ। ਸਹੇਲੀ ਨੂੰ ਭੇਜ ਕੇ ਉਸਨੂੰ ਬੁਲਾਇਆ ਜਾਵੇ। ਹੇ ਸਖੀ! ਜੇ ਉਸ ਨਾਲ ਪ੍ਰੇਮ ਕ੍ਰੀੜਾ ਦਾ ਇਕ ਰਾਤ ਦਾ ਵੀ ਮੌਕਾ ਮਿਲ ਜਾਵੇ ਤਾ ਮੈਂ ਤੇਰੇ ਵਾਰਨੇ ਜਾਵਾਂ।। ੭।।

ਦੋਹਰਾ।। ਜੋਗਨੇਸੁਰੀ ਸਹਚਰੀ ਸੋ ਤਿਨ ਲਈ ਬੁਲਾਇ।।
ਸਕਲ ਭੇਦ ਸਮੁਝਾਇਕੈ ਹਰ ਪ੍ਰੀਤਿ ਦਈ ਪਠਾਇ।। ੮।।

ਜੋਗਨੇਸ਼ਰੀ ਨਾਮੀਂ ਸਹੇਲੀ ਨੂੰ ਉਸ ਬੁਲਾਇਆ ਅਤੇ ਸਾਰੀ ਗੱਲ ਸਮਝਾ ਕੇ ਉਸਨੂੰ ਇੰਦਰ ਪਾਸ ਭੇਜ ਦਿੱਤਾ।। ੮।।

ਜਾਇ ਕਹਜੋ ਸੁਰਰਾਜ ਸੋ ਭੇਦ ਸਖੀ ਸਮਝਾਇ।।
ਸੁਨਤ ਅਹਿੱਲਜਾ ਕੀ ਬ੍ਰਿਥਾ ਰੀਝਿ ਰਹਿਯੋ ਸੁਰਰਾਇ।। ੯।।

ਸਹੇਲੀ ਨੇ ਇੰਦਰ ਪਾਸ ਜਾ ਕੇ ਉਸਨੂੰ ਸਾਰੀ ਗੱਲ ਸਮਝਾਈ। ਅਹੱਲਿਆ ਦੀ ਬੇਨਤੀ ਸੁਣ ਕੇ ਇੰਦਰ ਬਹੁਤ ਖੁਸ਼ ਹੋਇਆ।। ੯।।

ਸਵੈਯਾ।। ਬਾਲਿ ਗਿਰੀ ਬਿਸੰਭਾਰ ਸੁਨੋ ਹਰਿ ਭਾਲ ਬਿਖੈ ਬਿੰਦਿਯੋ ਨ ਦਿਯੋ ਹੈ।।

ਟਾਮਨ ਸੋ ਕੋਹੂੰ ਤਾਹਿ ਕਰਜੋ ਜਿਨ ਆਜੁ ਲਗੇ ਨ ਸ਼ਿੰਗਾਰ ਕਿਯੋ ਹੈ।।
ਬੀਰੀ ਚਬਾਇ ਸਕੈ ਨ ਸਖੀ ਪਰ ਪਾਇ ਰਹੀ ਨਹਿ ਪਾਨਿ ਪਿਯੋ ਹੈ।।
ਬੇਗਿ ਚਲੋ ਭਨਿ ਬੈਠੇ ਕਹਾ ਮਨ ਮਾਨਨਿ ਕੋ ਮਨੋ ਮੋਹਿ ਲਿਯੋ ਹੈ।। ੧੦।।

ਸਖੀ ਨੇ ਇੰਦਰ ਨੂੰ ਕਿਹਾ, "ਹੇ ਦੇਵਤਾ! ਉਹ ਇਸਤਰੀ ਤਾਂ ਧਰਤੀ ਉਤੇ ਬੇਹੋਸ਼ ਪਈ ਹੈ ਅਤੇ ਉਸ ਸ਼ਿੰਗਾਰ ਕਰਨਾ ਵੀ ਛੱਡ ਦਿੱਤਾ ਹੈ। ਉਸਨੂੰ ਤਾਂ ਕਿਸੇ ਨੇ ਜਾਦੂ ਕਰ ਦਿੱਤਾ ਹੈ, ਤਦ ਹੀ ਉਸਨੇ ਬਿੰਦੀ ਤਕ ਨਹੀਂ ਲਾਈ। ਉਹ ਨਾ ਹੀ ਪਾਨ ਖਾਂਧੀ ਹੈ ਅਤੇ ਨਾ ਹੀ ਪਾਣੀ ਪੀਂਦੀ ਹੈ। ਤੁਸੀਂ ਤਾਂ ਉਸ ਇਸਤਰੀ ਦਾ ਮਨ ਮੋਹ ਲਿਆ ਹੈ। ਹੁਣ ਛੇਤੀ ਚਲੋ"।। ੧੦।।

ਕ੍ਰੋਰਿ ਕ੍ਰੂਲਾਪ ਕਰੈ ਕਮਲਾਛਨਿ ਚਜੋਜ ਨਿਸਾ ਕਬਹੂੰ ਨਹਿ ਹੋਵੈ।।
ਸਾਂਪਿਨ ਜਜੋ ਸਸਕੈ ਛਿਤ ਊਪਰ ਲੋਕ ਕੀ ਲਾਜ ਸਭੈ ਹਠਿ ਖੋਵੈ।।
ਹਾਰ ਸ਼੍ਰਿਗਾਰ ਧਰੈ ਨਹਿ ਸੁੰਦਰਿ ਆਂਸੂਨ ਸੌ ਸਸਿਆਨਨ ਧੋਵੈ।।
ਬੇਗ ਚਲੋ ਬਨਿ ਬੈਠੇ ਕਹਾ ਤਵ ਮਾਰਗਿ ਕੋ ਮੁਨਿ ਮਾਨਿ ਨ ਜੋਵੈ।। ੧੧।।

"ਉਹ ਕਮਲ ਨੈਣੀਂ ਰਾਤ ਦਿਨ ਦੀ ਪ੍ਰਵਾਹ ਕੀਤੇ ਬਿਨਾਂ ਹੀ ਕਰੋੜਾਂ ਪ੍ਰਕਾਰ ਦੇ ਕਰਲਾਪ ਕਰ ਰਹੀ ਏ। ਲਕ ਲਾਜ ਨੂੰ ਛੱਡ ਕੇ ਸੱਪ ਵਾਂਗ ਉਹ ਧਰਤੀ ਤੇ ਲੇਟ ਰਹੀ ਹੈ। ਇਸ ਲਈ ਛੇਤੀ ਚਲੋ, ਏਥੇ ਬੈਠੇ ਕੀ ਕਰ ਰਹੇ ਹੋ, ਮੁਨੀ ਦੀ ਇਸਤਰੀ ਤੁਹਾਡੀ ਰਾਹ ਵੇਖ ਰਹੀ ਹੈ"।। ੧੧।।

ਬਾਤ ਤਪੀਸ੍ਰਨਿ ਕੀ ਸੁਨਿ ਬਾਸਵ ਬੇਗਿ ਚਲਜੋ ਜਹਾਂ ਬਾਲ ਬਿਹਾਰੈ।।
ਬੀਰੀ ਚਬਾਇ ਸੁ ਬੇਖ ਬਨਾਇ ਸੁ ਬਾਰਹਿ ਬਾਰ ਸ਼ਿੰਗਾਰ ਸਵਾਰੈ।।
ਘਾਤ ਪਛਾਨਿ ਚਲਜੋ ਤਿਤ ਕੌ ਮੁਨਿ ਸ੍ਰਾਪ ਕੇ ਤਾਪ ਝੁਕੈ ਝਿਝਕਾਰੈ।।
ਜਾਇ ਸਕੈ ਹਟਿਹੂੰ ਨ ਰਹੈ ਮਤਵਾਰੇ ਕੀ ਭਾਂਤਿ ਡਿਗੈ ਡਗ ਡਾਰੈ।। ੧੨।।

ਤਪੱਸਵੀ ਇਸਤਰੀ ਦੀ ਗੱਲ ਸੁਣਕੇ ਇੰਦਰ ਝਟ ਉਸ ਪਾਸੇ ਵਲ ਚਲਾ ਗਿਆ ਜਿਥੇ ਅਹੱਲਿਆ ਬੈਠੀ ਸੀ ਅਤੇ ਇੰਦਰ ਦੇ ਆਉਣ ਦੀ ਖਬਰ ਸੁਣ ਕੇ ਪਾਨ ਚਬਾਕੇ ਸ਼ਿੰਗਾਰ ਕਰ ਰਹੀ ਸੀ। ਇੰਦਰ ਮੁਨੀ ਦੇ ਸਰਾਪ ਤੋਂ ਡਰਦਾ ਲੁਕਦਾ ਲੁਕਦਾ ਉਸ ਪਾਸੇ ਚਲ ਪਿਆ। ਹੁਣ ਉਹ ਮਤਵਾਲਾ ਉਸ ਪਾਸੇ ਜਾਣੋਂ ਕਿਵੇਂ ਰੁਕ ਸਕਦਾ ਸੀ।। ੧੨।।

ਬੇਗਿ ਮਿਲੋ ਮਨ ਭਾਵਤਿ ਭਾਵਨਿ ਪਜਾਰੇ ਜੂ ਆਜੁ ਤਿਹਾਰੇ ਭਏ ਹੈਂ।।
ਭੇਟਨ ਕੌ ਮਹਿਰਾਜ ਸਮੈਂ ਮੁਨਿ ਰਾਜ ਧਿਯਾਨ ਮੈ ਆਜੁ ਗਏ ਹੈਂ।।

ਮੀਤ ਅਲਿੰਗਨ ਚੁੰਬਨ ਆਸਨ ਭਾਂਤਿ ਅਨੇਕਨ ਆਨਿ ਲਏ ਹੈਂ॥
ਮੋਦ ਬਢ੍ਯੋ ਮਨ ਭਾਮਨਿ ਕੇ ਮੁਨਿ ਜਾਚਿਤ ਤੇ ਬਿਸਰਾਇ ਦਏ ਹੈਂ॥ ੧੩॥

ਹੇ ਇਸਤਰੀ! ਹੁਣ ਤੂੰ ਛੇਤੀ ਨਾਲ ਆਪਣੇ ਮਨ ਭਾਉਂਦੇ ਪਿਆਰੇ ਨੂੰ ਮਿਲ ਲੈ, ਉਹ ਅੱਜ ਤੇਰਾ ਹੋ ਗਿਆ ਹੈ। ਉਸ ਮਿਲਨੀ ਦੇ ਸਮੇਂ ਮੁਨੀਰਾਜ ਵੀ ਧਿਆਨ ਲਾਉਣ ਚਲੇ ਗਏ। ਦੋਹਾਂ ਮਿੱਤਰਾਂ ਨੇ ਅਨੇਕਾਂ ਢੰਗਾਂ ਨਾਲ ਪਿਆਰ ਕੀਤਾ। ਅਹੱਲਿਆ ਦੀ ਤਾਂ ਖੁਸ਼ੀ ਦੀ ਹੱਦ ਨ ਰਹੀ ਅਤੇ ਕੁਝ ਪਲ ਤਾਂ ਉਹ ਆਪਣੇ ਪਤੀ ਨੂੰ ਵੀ ਭੁੱਲ ਗਈ॥ ੧੩॥

ਦੋਹਰਾ॥ ਬਨ੍ਯੋ ਠਨ੍ਯੋ ਸੁੰਦਰ ਘਨੋ ਤੀਨਿ ਲੋਕ ਕੋ ਰਾਇ॥
ਬਾਸਵ ਸੋ ਪਤਿ ਪਾਇ ਤ੍ਰਿਯ ਮੁਨਹਿ ਦਯੋ ਬਿਸਰਾਇ॥ ੧੪॥

ਬੜੀ ਸਜਧਜ ਵਾਲੇ ਤਿੰਨਾ ਲੋਕਾਂ ਦੇ ਸਵਾਮੀ ਇੰਦਰ ਦੇਵਤਾ ਨੂੰ ਪਤੀ ਦੇ ਰੂਪ ਵਿਚ ਪਾਕੇ ਅਹੱਲਿਆ ਨੇ ਮੁਨੀ ਨੂੰ ਵੀ ਭੁਲਾ ਦਿੱਤਾ॥ ੧੪॥

ਸਵੈਯਾ॥ ਸ੍ਰੋਨਨ ਮੋ ਖਰਕੋ ਸੁਨਿ ਕੈ ਤਬ ਹੀ ਮੁਨਿ ਨਾਯਕ ਚੌਕਿ ਪਰ੍ਯੋ ਹੈ॥
ਧਿ੍ਯਾਨ ਦਿਯੋ ਤਜਿ ਕੇ ਸਭਹੀਂ ਤਬ ਹੀ ਰਿਸ ਕੇ ਤਨ ਸਾਥ ਜਰ੍ਯੋ ਹੈ॥
ਧਾਮ ਕੀ ਓਰ ਚਲ੍ਯੋ ਉਠਿਕੈ ਸੁਰਰਾਜ ਲਖ੍ਯੋ ਤਰ ਖਾਟ ਦੁਰ੍ਯੋ ਹੈ॥
ਚੌਕਿ ਰਹਯੋ ਕਿਤ ਮਾਂਝ ਕਹ੍ਯੋ ਯਹ ਕਾਹੂੰ ਨਿਲਾਜ ਕੁਕਾਜ ਕਰ੍ਯੋ ਹੈ॥ ੧੫॥

ਕੁਝ ਖੜਾਕ ਸੁਣ ਕੇ ਮੁਨੀ ਚੌਂਕ ਪਿਆ। ਸਭ ਕੁਝ ਛੱਡਕੇ ਉਸਨੇ ਧਿਆਨ ਨਾਲ ਸੁਣਿਆ ਤਾਂ ਉਸਦਾ ਮਨ ਕਰੋਧ ਨਾਲ ਬਲ ਉਠਿਆ। ਉਹ ਘਰ ਵਲ ਚਲ ਪਿਆ ਅਤੇ ਇੰਦਰ ਉਸਨੂੰ ਆਉਂਦਾ ਵੇਖ ਮੰਜੀ ਥਲੇ ਲੁਕ ਗਿਆ। ਉਹ ਚੌਂਕ ਕੇ ਕਹਿਣ ਲਗਾ ਕਿ ਕਿਸ ਨਿਰਲਜ ਨੇ ਇਹ ਕੁਕਰਮ ਕੀਤਾ ਹੈ ?॥ ੧੫॥

ਦੋਹਰਾ॥ ਰਿਖਿ ਗੋਤਮ ਰਿਸਿ ਕੈ ਕਹਿਯੋ ਕੋ ਆਯੋ ਇਹ ਧਾਮ॥
ਤਬ ਤਿਹ ਅਸ ਉਤਰ ਦਿਯੋ ਰਿਖਹਿ ਬਿਹਸਿ ਕਰਿ ਬਾਮ॥ ੧੬॥

ਗੌਤਮ ਮੁਨੀ ਨੇ ਗੁਸੇ ਵਿਚ ਕਿਹਾ ਕਿ ਕੌਣ ਆਦਮੀਂ ਇਸ ਘਰ ਆਇਆ ਹੈ ? ਤਦ ਮੁਨੀ ਦੀ ਪਤਨੀ ਨੇ ਹੱਸ ਕੇ ਜਵਾਬ ਦਿੱਤਾ॥ ੧੬॥

ਚੌਪਈ॥ ਮਾਂਜਾਰ ਇਹ ਠਾਂ ਇਕ ਆਯੋ॥ ਤੁਮਕੌ ਹੇਰਿ ਅਧਿਕ ਡਰਪਾਯੋ॥
ਚਿਤ ਅਤਿ ਤ੍ਰਸਤ ਖਾਟ ਆਇਆ ਤਰ ਦੁਰਿਯੋ॥ ਮੈਂ ਮੁਨਿ ਜੂ ਤੁਹਿ ਸਾਚੁ ਉਚਰਿਯੋ॥ ੧੭॥

ਇਕ ਬਿੱਲਾ ਏਥੇ ਆਇਆ ਸੀ ਜੋ ਤੁਹਾਨੂੰ ਵੇਖ ਕੇ ਡਰ ਗਿਆ ਹੈ। ਉਹ ਬਹੁਤ ਸਹਮ

ਕੇ ਮੰਜੇ ਦੇ ਥਲੇ ਵੜ ਗਿਆ ਹੈ। ਹੇ ਮੁਨੀ ਜੀ ਮੈਂ ਤੁਹਾਨੂੰ ਸੱਚ ਕਹਿ ਦਿੱਤਾ ਹੈ।। ੧੭।।

## ਤੋਟਕ ਛੰਦ।।

**ਮੁਨਿ ਰਾਜ ਕਛੂ ਨਹਿ ਭੇਦ ਲਹਿਯੋ।। ਤ੍ਰਿਯ ਜੋ ਕਿਯ ਸੋ ਪਤਿ ਸਾਥ ਕਹਿਯੋ।।**
**ਮਾਂਜਾਰ ਦਰਜੋ ਇਹ ਖਾਟ ਤਰੈ।। ਜਨੁ ਬਾਸਵ ਕੀ ਸਭ ਸੋਭ ਧਰੈ।। ੧੮।।**

ਇਸਤਰੀ ਨੇ ਜੋ ਕੁਝ ਆਪਣੇ ਪਤੀ ਨੂੰ ਦਸਿਆ, ਮੁਨੀ ਉਸ ਭੇਤ ਨੂੰ ਸਮਝ ਨਾ ਸਕਿਆ। ਉਹ ਬਿੱਲਾ ਇੰਦਰ ਦੇਵਤਾ ਸੀ ਅਤੇ ਪਲੰਘ ਦੇ ਥਲੇ ਲੁਕਿਆ ਹੋਇਆ ਸੀ।। ੧੮।।

**ਇਹ ਆਜਿ ਮੁਨੀ ਜਿਨਿ ਕੋਪ ਕਰੋ।। ਗ੍ਰਿਹਤੀ ਜੁਤ ਜਾਨਿ ਰਹਜੋ ਤੁਮਰੋ।।**
**ਤਮ ਜਾਇ ਤਿਹੀ ਗ੍ਰਿਹਿ ਹੋਮ ਕਰੋ।। ਰਘੁਬੀਰ ਕਿ ਨਾਮਹਿ ਕੋ ਉਚਰੋ।। ੧੯।।**

ਹੇ ਮੁਨੀ! ਤੁਸੀਂ ਗੁਸੇ ਵਿਚ ਨਾ ਆਓ। ਉਹ ਤੁਹਾਨੂੰ ਗ੍ਰਿਸਤੀ ਸਮਝ ਕੇ ਤੁਹਾਡੇ ਘਰ ਆ ਗਿਆ ਹੈ। ਤੁਸੀਂ ਦੂਸਰੇ ਘਰ ਵਿਚ ਜਾ ਕੇ ਹੋਮ ਕਰੋ ਅਤੇ ਰਾਮ ਨਾਮ ਜਪੋ।। ੧੯।।

**ਸੁਨਿ ਬੈਨ ਤਹੀ ਮੁਨਿ ਜਾਤ ਭਯੋ।। ਰਿਖਿ ਨਾਰਿ ਸੁਰੇਸ਼ ਨਿਕਾਰਿ ਦਯੋ।।**
**ਕਈ ਦਜੋਸ ਬਿਤੇ ਤਿਹ ਭੇਦ ਸੁਨਜੋ।। ਅਤਿ ਹੀ ਰਿਸਿ ਕੈ ਨਿਜੁ ਸੀਸੁ ਧੁਨਜੋ।।੨੦।।**

ਇਹ ਗੱਲ ਸੁਣਕੇ ਮੁਨੀ ਚਲਾ ਗਿਆ ਅਤੇ ਇਸਤਰੀ ਨੇ ਇੰਦਰ ਨੂੰ ਮੰਜੀ ਹੇਠੋਂ ਬਾਹਰ ਕੱਢ ਦਿੱਤਾ। ਕਈਆਂ ਦਿਨਾਂ ਬਾਅਦ ਜਦ ਮੁਨੀ ਨੂੰ ਇਸ ਭੇਤ ਦਾ ਪਤਾ ਚਲ ਗਿਆ ਤਾਂ ਉਹ ਸਿਰ ਪਿੱਟ ਕੇ ਰਹਿ ਗਿਆ।। ੨੦।।

**ਤਬ ਹੀ ਰਿਸਿਕੈ ਰਿਖਿ ਸ੍ਰਾਪ ਦਿਯੋ।। ਸੁਰ ਨਾਯਕ ਕੌ ਭਗਵਾਨ ਕਿਯੋ।।**
**ਭਗ ਤਾਹਿ ਸਹੰਸ੍ਰ ਭਏ ਤਨ ਮੈ।। ਤ੍ਰਿਦਸ਼ੇਸ਼ ਲਜਾਇ ਰਹਜੋ ਮਨ ਮੈ।।੨੧।।**

ਤਦ ਮੁਨੀ ਨੇ ਗੁਸੇ ਵਿਚ ਆਕੇ ਸਰਾਪ ਦੇ ਦਿੱਤਾ ਅਤੇ ਦੇਵਤਿਆਂ ਦੇ ਰਾਜੇ ਇੰਦਰ ਨੂੰ ਭਗਯੁਕਤ ਕਰ ਦਿੱਤਾ। ਆਪਣੇ ਸਰੀਰ ਉੱਤੇ ਹਜ਼ਾਰਾਂ ਭਗਾਂ ਦੇ ਨਿਸ਼ਾਨ ਵੇਖ ਕੇ ਤਿੰਨ ਲੋਕਾਂ ਦਾ ਸਵਾਮੀ ਇੰਦਰ ਬਹੁਤ ਸ਼ਰਮਿੰਦਾ ਹੋਇਆ। ੨੧।।

**ਦੋਹਰਾ।। ਸ੍ਰਾਪ ਦਿਯੈ ਤ੍ਰਿਯ ਕੌ ਬਹੁਰਿ ਜੋ ਤੈਂ ਕਿਯੋ ਚਰਿੰਤ੍ਰ।।**
**ਤੈ ਪਾਹਨ ਕੀ ਚਾਰਿ ਜੁਗ ਹੋਹਿ ਸਿਲਾ ਅਪਵਿੱਤ੍ਰ।। ੨੨।। ੧।।**

ਫਿਰ ਆਪਣੀ ਇਸਤਰੀ ਨੂੰ ਇਹ ਚਲਿੱਤਰ ਖੇਡਣ ਕਾਰਣ ਸਰਾਪ ਦਿੱਤਾ ਅਤੇ ਉਹ ਚਾਰ ਜੁਗਾਂ ਤਕ ਪੱਥਰ ਦੀ ਸਿਲ ਬਣ ਕੇ ਰਹਿ ਗਈ।। ੨੨।। ੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੰਦ੍ਰਹਵੇਂ ਚਰਿਤ੍ਰ

ਸਮਾਪਤਮ ਸਤੁ ਸੁਭਮ ਸਤੁ।। ੧੧੫।। ੨੨੫੯।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਪੰਦਰਵੀਂ, ਕਥਾ ਸਮਾਪਤ।। ੧੧੫।। ੨੨੫੯।। ਚਲਦਾ।।

## ਚਲਿੱਤਰ ਇਕ ਸੌ ਸੋਲਵਾਂ

## ਕਥਾ ਦੈਂਤ ਸੁੰਦ ਅਤੇ ਅਪੁਸੰਦ

**ਭੁਜੰਗ ਪ੍ਰਯਾਤ ਛੰਦ।। ਬਢੈ ਸੁੰਦ ਅਪਸੁੰਦ ਦ੍ਵੈ ਦੈਤ ਭਾਰੀ।।**
**ਕਰੈ ਤੀਨਹੂੰ ਲੋਕ ਜਿਨਕੌ ਜੁਹਾਰੀ।।**
**ਮਹਾਂ ਕੈ ਤੱਪਸਜਾ ਸ਼ਿਵੈ ਸੋ ਰਿਝਾਯੋ।।**
**ਮਰੈ ਨਾਹਿ ਮਾਰੈ ਯਹੈ ਦਾਨ ਪਾਯੋ।। ੧।।**

ਸੁੰਦ ਅਤੇ ਅਪਸੁੰਦ ਨਾਮੀ ਦੋ ਬੜੇ ਮਹਾਂਬਲੀ ਦੈਂਤ ਸਨ, ਜਿਨ੍ਹਾਂ ਨੂੰ ਤਿੰਨੇ ਲੋਕ ਨਮਸਕਾਰ ਕਰਦੇ ਸਨ। ਉਨ੍ਹਾਂ ਨੇ ਬਹੁਤ ਤਪਸਿਆ ਕਰਕੇ ਸ਼ਿਵਜੀ ਨੂੰ ਖੁਸ਼ ਕੀਤਾ ਅਤੇ ਇਹ ਵਰ ਪ੍ਰਾਪਤ ਕੀਤੇ ਕਿ ਮਾਰੇ ਜਾਣ ਤੇ ਵੀ ਨਾ ਮਾਰੇ ਜਾਣ।। ੧।।

**ਚੌਪਈ।। ਰੀਝਿ ਰੁਦ੍ਰ ਯੋ ਬਚਨ ਉਚਾਰੇ।। ਤੁਮ ਨਹਿ ਮਰੋ ਕਿਸੂ ਤੇ ਮਾਰੇ।।**
**ਜੌ ਆਪਸ ਮੈ ਰਾਰਿ ਬਢੈਹੋ।। ਤੌ ਜਮ ਕੇ ਘਰ ਕੋ ਦੋਊ ਜੈਹੋ।। ੨।।**

ਸ਼ਿਵਜੀ ਨੇ ਖੁਸ਼ ਹੋ ਕੇ ਕਿਹਾ ਤੁਸੀਂ ਕਿਸੇ ਦੇ ਮਾਰਨ ਤੇ ਨਹੀਂ ਮਾਰੇ ਜਾਓਗੇ, ਪਰ ਜੇ ਤੁਸੀਂ ਆਪਸ ਵਿਚ ਲੜੋਂਗੇ ਤਾਂ ਦੋਵੇਂ ਜਮਲੋਕ ਪਹੁੰਚ ਜਾਓਗੇ।। ੨।।

**ਮਹਾਂ ਰੁਦ੍ਰ ਤੇ ਜਬ ਬਰੁ ਪਾਯੋ।। ਸਭ ਲੋਕਨ ਚਿਤ ਤੇਂ ਬਿਸਰਾਯੋ।।**
**ਜੋ ਕੋਊ ਦੈਤ ਦ੍ਰਿਸ਼ਟਿ ਮੈ ਆਵੈ।। ਜਿਯ ਲੈ ਕੇ ਫਿਰ ਜਾਨ ਨ ਪਾਵੈ।। ੩।।**

(ਦ. ਗ੍ਰੰਥ ਪੰਨਾਂ ੯੮੦।।)

ਜਦੋਂ ਸ਼ਿਵਜੀ ਪਾਸੋਂ ਉਨ੍ਹਾਂ ਇਹ ਵਰ ਪਾ ਲਿਆ ਤਾਂ ਉਨ੍ਹਾਂ ਨੇ ਮਨ ਵਿਚ ਸਭ ਲੋਕਾਂ ਨੂੰ ਭੁਲਾ ਦਿੱਤਾ। ਹੁਣ ਉਨ੍ਹਾਂ ਨੂੰ ਜਿਹੜਾ ਵੀ ਦੈਂਤ ਮਿਲ ਜਾਂਦਾ, ਉਹ ਜਾਨ ਬਚਾ ਕੇ ਨਾ ਜਾ ਸਕਦਾ।। ੩।।

**ਐਸੀ ਭਾਂਤਿ ਬਹੁਤ ਦੁਖ ਦਏ।। ਦੇਵ ਸਭੈ ਬ੍ਰਹਮਾ ਪੈ ਗਏ।।**
**ਬਿਸੁਕਰਮਹਿ ਬਿਧਿ ਬੋਲਿ ਪਠਾਯੋ।। ਇਹੈ ਮੰਤ੍ਰ ਕੋ ਸਾਰ ਪਕਾਯੋ।। ੪।।**

ਇਸ ਤਰ੍ਹਾਂ ਬਹੁਤ ਦੁਖ ਪਾਕੇ ਸਾਰੇ ਦੇਵਤੇ ਬ੍ਰਹਮਾ ਪਾਸ ਗਏ। ਬ੍ਰਹਮਾ ਨੇ ਵਿਸ਼ਕਰਮਾਂ ਨੂੰ

ਬੁਲਾਇਆ ਅਤੇ ਆਪਸ ਵਿਚ ਇਸ ਤਰ੍ਹਾਂ ਸਲਾਹ ਮਸ਼ਵਰਾ ਕੀਤਾ।। ੪।।

**ਬਿਸੁਕਰਮਾ ਪ੍ਰਤਿ ਬਿਧਹਿ ਉਚਾਰੋ।। ਏਕ ਤ੍ਰਿਯਹਿ ਤੁਮ ਆਜੁ ਸਵਾਰੋ।।**
**ਰੂਪਵਤੀ ਜਾ ਸਮ ਨਹਿ ਕੋਈ।। ਐਸੀ ਕਰੋ ਸੁੰਦਰੀ ਸੋਈ।। ੫।।**

ਬ੍ਰਹਮਾਂ ਨੇ ਵਿਸ਼ਕਰਮਾਂ ਨੂੰ ਕਿਹਾ ਅਜ ਤੁਸੀਂ ਇਕ ਐਸੀ ਸੁੰਦਰ ਇਸਤਰੀ ਬਣਾਓ, ਜਿਸ ਵਰਗੀ ਦੁਨੀਆਂ ਵਿਚ ਹੋਰ ਕੋਈ ਨਾ ਹੋਵੇ।। ੫।।

**ਦੋਹਰਾ।। ਬਿਸੁਕਰਮਾ ਇਹ ਬਚਨ ਸੁਨਿ ਧਾਮ ਗਯੋ ਤਿਹ ਕਾਲ।।**
**ਤੁਰਤੁ ਬਨਾਇ ਤਿਲੋਤਮਹਿ ਆਨਜੋ ਤਹਾਂ ਉਤਾਲ।। ੬।।**

ਵਿਸ਼ਕਰਮਾਂ ਆਪਣੇ ਘਰ ਗਿਆ ਅਤੇ ਝਟ ਤਿਲੋਤਮਾ ਨਾਮੀਂ ਇਸਤਰੀ ਬਣਾ ਕੇ ਲੈ ਆਇਆ।। ੬।।

**ਬਿਸੁਕਰਮਾ ਅਬਲਾ ਕਰੀ ਅਮਿਤੁ ਰੂਪ ਨਿਧਿ ਸੋਇ।।**
**ਜੋ ਹੇਰੈ ਰੀਝੈ ਵਹੈ ਜਤੀ ਨ ਕਹਿਯਤ ਕੋਇ।। ੭।।**

ਵਿਸ਼ਕਰਮਾਂ ਨੇ ਬਹੁਤ ਰੂਪਵੰਤ ਇਸਤਰੀ ਬਣਾਈ। ਜਿਹੜਾ ਉਸਨੂੰ ਵੇਖਦਾ ਉਹੀ ਉਸ ਨੂੰ ਵੇਖ ਕੇ ਉਹੀ ਉਸ ਉਤੇ ਮੋਹਿਤ ਹੋ ਜਾਂਦਾ ਅਤੇ ਉਸਦਾ ਜਤੀ ਰਹਿੰਣਾ ਮੁਸ਼ਕਲ ਹੋ ਜਾਂਦਾ।। ੭।।

**ਅਮਿਤ ਰੂਪ ਤਾਕੋ ਨਿਰਖਿ ਸਭ ਅਬਲਾ ਰਿਸਿ ਖਾਹਿ।।**
**ਜਿਨਿ ਹਮਰੇ ਪਤਿ ਹੇਰਿ ਇਹ ਯਾਹੀ ਕੇ ਹ੍ਵੈ ਜਾਹਿ।। ੮।।**

ਉਸਦੀ ਅਦੁਤੀ ਸੁੰਦਰਤਾ ਨੂੰ ਵੇਖ ਕੇ ਇਸਤਰੀਆਂ ਈਰਖਾ ਨਾਲ ਭਰ ਗਈਆਂ ਅਤੇ ਸੋਚਣ ਲਗੀਆਂ ਇਸ ਨੂੰ ਵੇਖ ਕੇ ਕਿਤੇ ਸਾਡੇ ਪਤੀ ਵੀ ਇਸਦੇ ਹੀ ਨ ਹੋ ਜਾਣ।। ੮।।

**ਐਸੋ ਭੇਖ ਸੁ ਧਾਰਿ ਤ੍ਰਿਯ ਤਹ ਤੇ ਕੀਓ ਪਯਾਨ।।**
**ਸ਼ਹਿਰ ਥਨੇਸਰ ਕੇ ਬਿਖੈ ਤੁਰਤੁ ਪਹੂੰਚੀ ਆਨ।। ੯।।**

ਉਹ ਇਸਤਰੀ ਸੁੰਦਰ ਕਪੜੇ ਪਾ ਕੇ ਓਥੋਂ ਚਲ ਪਈ ਅਤੇ ਥਾਨੇਸਰ ਨਗਰ ਆ ਪਹੁੰਚੀ।। ੯।।

**ਜਹਾਂ ਬਾਗ ਤਿਨ ਕੋ ਹੁਤੋ ਤਹਾਂ ਪਹੂੰਚੀ ਆਇ।।**
**ਦੇਵ ਦੈਤ ਤਾਕੌ ਨਿਰਖਿ ਰੂਪ ਰਹੇ ਉਰਝਾਇ।। ੧੦।।**

ਉਹ ਓਥੇ ਪਹੁੰਚ ਗਈ, ਜਿਥੇ ਉਨ੍ਹਾਂ ਦੈਂਤਾ ਦਾ ਬਾਗ ਸੀ। ਦੇਵਤੇ ਅਤੇ ਦੈਂਤ ਉਸਦੇ ਸੁੰਦਰ ਰੂਪ ਨੂੰ ਵੇਖ ਕੇ ਉਲਝਣ ਵਿਚ ਪੈ ਗਏ।। ੧੦।।

**ਚੌਪਈ।। ਬਾਲ ਬਿਹਰਤੀ ਬਾਗ ਨਿਹਾਰੀ।। ਸਭਾ ਛੋਰਿ ਦੋਊ ਉਠੇ ਹੰਕਾਰੀ।।**

ਤੀਰ ਤਿਲੋਤਮ ਕੇ ਚਲਿ ਆਏ।। ਬਜਾਹਨ ਕੋ ਦੋਊ ਲਲਚਾਏ।। ੧੧।।

ਉਸ ਇਸਤਰੀ ਨੂੰ ਬਾਗ ਵਿਚ ਘੁੰਮਦੀ ਫਿਰਦੀ ਵੇਖ ਕੇ ਉਹ ਦੋਵੇਂ ਹੰਕਾਰੀ ਸਭਾ ਛੱਡ ਕੇ ਉਠ ਖੜੇ ਹੋਏ। ਉਹ ਦੋਵੇਂ ਤਿਲੋਤਮਾ ਦੇ ਕੋਲ ਆ ਗਏ ਅਤੇ ਉਸ ਨਾਲ ਵਿਆਹ ਕਰਵਾਉਣ ਬਾਰੇ ਦੋਵੇਂ ਲਲਚਾਏ।। ੧੧।।

ਸੁੰਦ ਕਹਿਯੋ ਯਾਕੌਂ ਮੈ ਬਰਿ ਹੌਂ।। ਕਹਿਯੋ ਅਪਸੁੰਦ ਯਾਹਿ ਮੈਂ ਕਰਿਹੌਂ।।
ਰਾਰਿ ਪਰੀ ਦੁਹੂੰਅਨ ਮੈਂ ਭਾਰੀ।। ਬਿਚਰੇ ਸੂਰਬੀਰ ਹੰਕਾਰੀ।। ੧੨।।

ਸੁੰਦ ਦੈਂਤ ਨੇ ਕਿਹਾ ਕਿ ਮੈਂ ਇਸ ਨਾਲ ਵਿਆਹ ਕਰੂੰਗਾ ਅਤੇ ਅਪਸੁੰਦ ਨੇ ਕਿਹਾ ਕਿ ਮੈਂ ਵੀ ਇਸ ਨਾਲ ਵਿਆਹ ਕਰਾਂਗਾ। ਦੋਹਾਂ ਵਿਚ ਵੱਡਾ ਝਗੜਾ ਖੜਾ ਹੋ ਗਿਆ ਅਤੇ ਦੋਵੇਂ ਹੰਕਾਰੀ ਲੜਨ ਵਾਸਤੇ ਨਿਕਲ ਪਏ।। ੧੨।।

ਭੁਜੰਗ ਛੰਦ।।

ਪਰਜੋ ਲੋਹ ਗਾੜੋ ਮਹਾਂ ਬੀਰ ਮਾਂਡੇ।। ਝੁਕੇ ਆਨਿ ਚਾਰੋ ਦਿਸ਼ਾ ਕਾਢਿ ਖਾਂਡੇ।।
ਛਕੇ ਛੋਭ ਛੱਤ੍ਰੀ ਮਹਾਂ ਘਾਇ ਮੇਲੈ।। ਕਿਤੇ ਢਾਲਿ ਤਿਰਸੂਲ ਖੱਗਾਨ ਖੇਲੈ।।੧੩।।

ਤਕੜਾ ਯੁਧ ਅਰੰਭ ਹੋ ਗਿਆ ਅਤੇ ਸੂਰਮੇ ਜੁਟ ਪਏ। ਉਹ ਤਲਵਾਰਾਂ ਕੱਢ ਕੇ ਚਾਰ ਪਾਸਿਆਂ ਤੋਂ ਇਕ ਦੂਸਰੇ ਉਤੇ ਟੁੱਟ ਪਏ। ਉਹ ਸੂਰਮੇ ਇਕ ਦੂਸਰੇ ਨੂੰ ਜਖਮੀ ਕਰਨ ਲਗੇ ਅਤੇ ਢਾਲ, ਤ੍ਰਿਸ਼ੂਲ ਅਤੇ ਤਲਵਾਰਾਂ ਨਾਲ ਖੇਡਣ ਲਗੇ।। ੧੩।।

ਸੋਰਠਾ।। ਬਾਜਨ ਬਜੇ ਅਨੇਕ ਸੁਭਟ ਸਭੈ ਹਰਖਤ ਭਏ।।
ਜੀਵਤ ਬਚਜੋ ਨ ਏਕ ਕਾਲ ਬੀਰ ਚਾਬੇ ਸਕਲ।। ੧੪।।

ਅਨੇਕਾਂ ਵਾਜੇ ਵਜਣ ਲਗੇ ਅਤੇ ਸੂਰਮੇਂ ਪ੍ਰਸੰਨ ਹੋਣ ਲਗੇ। ਕੋਈ ਵੀ ਸੂਰਮਾ ਨ ਬਚਿਆ। ਕਾਲ ਨੇ ਸਭ ਨੂੰ ਚਬਾ ਲਿਆ।। ੧੪।।

ਦੋਹਰਾ।। ਜੁੜੇ ਜੁਝੱਊਆ ਕੇ ਬਜੇ ਸੂਰਬੀਰ ਸਮੁਹਾਇ।।
ਗਜੇ ਸੁੰਦ ਅਪਸੁੰਦ ਤਬ ਢੋਲ ਮ੍ਰਿਦੰਗ ਬਜਾਇ।। ੧੫।।

ਮਾਰੂ ਧੁੰਨੀ ਵਜਦਿਆਂ ਹੀ ਸੂਰਮੇਂ ਇਕ ਦੂਸਰੇ ਦੇ ਸਾਹਮਣੇ ਹੋਕੇ ਲੜਨ ਲਗੇ। ਸੁੰਦ ਅਤੇ ਅਪਸੁੰਦ ਢੋਲ ਮਦਰੰਗ ਦੀ ਤਾਲ ਤੇ ਗਜਣ ਲਗੇ।। ੧੫।।

ਚੌਪਈ।। ਪ੍ਰਥਮ ਮਾਰਿ ਬਾਨਨ ਕੀ ਪਰੀ।। ਦੁਤਿਯ ਮਾਰਿ ਸੈਥਿਨ ਸੌ ਧਰੀ।।
ਤ੍ਰਿਤਿਯ ਜੁੱਧ ਤਰਵਾਰਿਨ ਪਰਿਯੋ।। ਚੌਥੇ ਭੇਰ ਕੁਟਾਰਿਨ ਕਰਿਯੋ।। ੧੬।।

ਪਹਿਲੀ ਮਾਰ ਤੀਰਾਂ ਦੀ ਪਈ, ਦੂਸਰੀ ਬਰਛਿਆਂ ਦੀ, ਤੀਸਰੀ ਤਲਵਾਰਾਂ ਦੀ ਅਤੇ ਚੌਥੀ ਕਟਾਰਾਂ ਦੀ ਪਈ। ੧੬॥

**ਦੋਹਰਾ॥ ਮੁਸਟ ਜੁੱਧ ਪੰਚਮ ਭਯੋ ਬਰਖਜੋ ਲੋਹ ਅਪਾਰ॥**
**ਊਚ ਨੀਚ ਕਾਤਰ ਸੁਭਟ ਸਭ ਕੀਨੇ ਇਕ ਸਾਰ॥ ੧੭॥**

ਪੰਜਵਾਂ ਮੁਕੀ ਯੁਧ ਚਲਿਆ ਅਤੇ ਲੋਹ ਵਰਖਾ ਹੋਣ ਲਗੀ, ਜਿਸ ਵਿਚ ਉਚ ਨੀਚ, ਡਰਪੋਕ ਬਹਾਦਰ ਸਭ ਬਰਾਬਰ ਹੋ ਗਏ॥ ੧੭॥

**ਬੱਜ੍ਰਬਾਨ ਬਰਛਾ ਬਿਛੂਆ ਬਰਖੇ ਬਿਸਿਖ ਅਨੇਕ॥**
**ਊਚ ਨੀਚ ਕਾਤਰ ਸੁਭਟ ਜਿਯਤ ਨ ਉਬਰਯੋ ਏਕ॥ ੧੮॥**

ਬਜਰਬਾਣ, ਬਰਛੇ, ਬਿਛੂਆ ਅਤੇ ਤੀਰ ਵਰ੍ਹਨ ਲਗੇ ਜਿੰਨਾਂ ਦੀ ਮਾਰ ਹੇਠ ਆਇਆ ਉਚ ਨੀਚ, ਡਰਪੋਕ ਬਹਾਦਰ ਕੋਈ ਵੀ ਨ ਬਚ ਸਕਿਆ॥ ੧੮॥

**ਸਵੈਯਾ॥ ਗਾੜ੍ਹ ਪਰੀ ਇਹ ਭਾਂਤਿ ਤਹਾਂ ਇਤ ਸੁੰਦ ਉਤੈ ਅਪਸੁੰਦ ਹਕਾਰੇ॥**
**ਪੱਟਿਸਿ ਲੋਹ ਹਥੀ ਪਰਸੇ ਅਮਿਤਾਯੁਧ ਲੈ ਕਰ ਕੋਪ ਪ੍ਰਹਾਰੇ॥**
**ਰਾਜ ਪਰੇ ਕਹੂੰ ਤਾਜ ਹਿਰੇ ਤਰਫੈਂ ਕਹੂੰ ਬੀਰ ਕ੍ਰਿਪਾਨਨ ਮਾਰੇ॥**
**ਆਪਸ ਮੈ ਲਰਿ ਬੀਰ ਦੋਊ ਬਸਿ ਕਾਲ ਭਏ ਕਰਤਾਰ ਸੰਘਾਰੇ॥ ੧੯॥**

ਇਸ ਭੱਜ ਨਠ ਵਿਚ ਇਕ ਪਾਸੇ ਸੁੰਦ ਅਤੇ ਦੂਸਰੇ ਪਾਸੇ ਅਪਸੁੰਦ ਇਕ ਦੂਸਰੇ ਨੂੰ ਵੰਗਾਰਨ ਲਗੇ। ਉਨ੍ਹਾਂ ਕੁਹਾੜੇ ਅਤੇ ਫਰਸੇ ਅਤੇ ਅਨੇਕਾਂ ਸ਼ਸਤਰ ਲੈ ਕੇ ਇਕ ਦੂਸਰੇ ਤੇ ਵਾਰ ਕੀਤੇ। ਕਿਤੇ ਰਾਜੇ-ਪਏ ਸਨ, ਕਿਤੇ ਘੋੜੇ ਪਏ ਸਨ, ਕਿਸੇ ਪਾਸੇ ਤਲਵਾਰਾਂ ਨਾਲ ਜ਼ਖਮੀ ਹੋਏ ਸੂਰਮੇ ਤੜਫ ਰਹੇ ਸਨ। ਇਸ ਤਰ੍ਹਾਂ ਉਹ ਦੋਵੇਂ ਵੀਰ ਆਪਸ ਵਿਚ ਲੜਕੇ ਕਾਲ ਦੇ ਵਸ ਹੋ ਗਏ ਅਤੇ ਮਰ ਗਏ॥ ੧੯॥

**ਚੌਪਈ॥ ਆਸ ਬੀਚ ਬੀਰ ਲਰਿ ਮਰੇ॥ ਬੱਜ੍ਰ ਬਾਨ ਬਿਛੂਅਨ ਬ੍ਰਿਨ ਕਰੇ॥**
**ਫੂਲ ਅਨੇਕ ਮੇਘ ਜਜੋਂ ਬਰਖੇ॥ ਦੇਵਰਾਜ ਦੇਵਨ ਜੁਤ ਹਰਖੇ॥ ੨੦॥**

ਬਜਰਬਾਨ ਅਤੇ ਬਿਛੂਏ ਨਾਲ ਲੜਦੇ ਲੜਦੇ ਉਹ ਦੋਵੇਂ ਸੂਰਮੇ ਜ਼ਖਮੀ ਹੋਕੇ ਮਾਰੇ ਗਏ। ਫੁਲਾਂ ਦੀ ਵਰਖਾ ਹੋਣ ਲਗੀ ਅਤੇ ਦੇਵਰਾਜ ਦੇਵਤਿਆਂ ਸਮੇਤ ਪ੍ਰਸੰਨ ਹੋ ਗਿਆ॥ ੨੦॥

**ਦੋਹਰਾ॥ ਦੁਹੂੰ ਭ੍ਰਾਤ ਬਧ ਕੈ ਤ੍ਰਿਯਾਂ ਗਈ ਬ੍ਰਹਮ ਪੁਰ ਧਾਇ॥**
**ਜੈ ਜੈਕਾਰ ਅਪਾਰ ਹੁਅ ਹਰਖੇ ਮਨ ਸੁਰਰਾਇ॥ ੨੧॥ ੧॥**

ਦੋਹਾਂ ਭਰਾਵਾਂ ਨੂੰ ਮਾਰਕੇ ਉਹ ਇਸਤਰੀ ਬ੍ਰਹਮਾਂਪੁਰੀ ਚਲੇ ਗਈ। ਉਸਦੀ ਸਫਲਤਾ ਤੇ ਚਾਰੇ

ਪਾਸੇ ਜੈ ਜੈਕਾਰ ਹੋਣ ਲਗੀ ਅਤੇ ਦੇਵਤਿਆਂ ਦਾ ਰਾਜਾ ਇੰਦਰ ਬਹੁਤ ਖੁਸ਼ ਹੋਇਆ।। ੨੧।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸੋਹਲਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੧੧੬।। ੨੨੮੦।। ਅਫਜੂੰ।।

ਚਲਿੱਤਰ ਪ੍ਰਸੰਗ , ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਸੋਲਵੀਂ ਕਥਾ ਸਮਾਪਤ।। ੧੧੬।। ੨੨੮੦।। ਚਲਦਾ।।

# ਚਲਿੱਤਰ ਇਕ ਸੌ ਸਤਾਰਵਾਂ

## ਕਥਾ ਸ਼ੱਚੀ

**ਚੌਪਈ।। ਦੈਤਨ ਤੁਮਲ ਜੁੱਧੁ ਜਬ ਕੀਨੋ।। ਦੇਵਰਾਜ ਗ੍ਰਿਹ ਕੋ ਮਗੁ ਲੀਨੋ।**
**ਕਮਲ ਨਾਲਿ ਭੀਤਰ ਛਪਿ ਰਹਿਯੋ।। ਸਚਿਯਹਿ ਆਦਿ ਕਿਸੂ ਨਹਿ ਲਹਿਯੋ।। ੧।।**

ਜਦੋਂ ਦੈਤਾਂ ਨੇ ਵਿਰਾਟ ਯੁੱਧ ਕੀਤਾ ਤਾਂ ਦੇਵ ਰਾਜ ਇੰਦਰ ਨੇ ਘਰ ਦਾ ਰਾਹ ਫੜ ਲਿਆ। ਉਹ ਕਮਲ ਨਾਭ ਵਿਚ ਲੁਕ ਗਿਆ ਅਤੇ ਉਸਨੂੰ ਉਸਦੀ ਇਸਤਰੀ ਸ਼ੱਚੀ ਨੇ ਵੀ ਨਹੀਂ ਵੇਖਿਆ।। ੧।।

**ਬਾਸਵ ਕੌ ਖੋਜਨ ਸਭ ਲਾਗੇ।। ਸਚੀ ਸਮੇਤ ਅਸੰਖ ਨੁਰਾਗੇ।।**
**ਢੂੰਢਿ ਫਿਰੇ ਕਾਹੂੰ ਨਹਿ ਪਾਯੋ।। ਦੇਵਨ ਅਮਿਤ ਸ਼ੋਕ ਉਪਜਾਯੋ।। ੨।।**

ਹੁਣ ਸ਼ੱਚੀ ਸਮੇਤ ਸਾਰੇ ਵਿਆਕਲ ਹੋਕੇ ਇੰਦਰ ਨੂੰ ਲਭਣ ਲਗੇ, ਜਦੋਂ ਲਭਣ ਨਾਲ ਵੀ ਉਹ ਲਭ ਨਾ ਸਕਿਆ ਤਾਂ ਸਾਰੇ ਬਹੁਤੰ ਉਦਾਸ ਹੋ ਗਏ।। ੨।।

**ਦੋਹਰਾ।। ਬ੍ਰਹਸਪਤਿ ਕੌ ਬੋਲਯੋ ਤਬੈ ਸਭਹਿਨ ਕਿਯੋ ਬਿਚਾਰ।।**
**ਖੋਜਿ ਥਕੇ ਪਾਯੋ ਨਹੀਂ ਕਹ ਗਜੋ ਅਦਿਤ ਕੁਮਾਰ।। ੩।।**

ਸਾਰਿਆਂ ਨੇ ਸਲਾਹ ਕਰਕੇ ਬ੍ਰਿਸਪਤ ਦੇਵਤਾ ਨੂੰ ਬੁਲਾਇਆ ਅਤੇ ਦੱਸਿਆ ਕਿ ਸਾਰਿਆਂ ਨੇ ਇੰਦਰ ਦੇਵਤਾ ਨੂੰ ਲਭਿਆ ਹੈ, ਪਰ ਕੋਈ ਵੀ ਉਸਨੂੰ ਲਭ ਨਹੀਂ ਸਕਿਆ।। ੩।।

**ਚੌਪਈ।। ਕੈਧੌ ਜੂਝਿ ਖੇਤ ਮੈਂ ਮਰਿਯੋ।। ਕੈਧੌ ਤ੍ਰਸਤ ਦਰੀ ਮਹਿ ਦੁਰਿਯੋ।।**
**ਭਜਜੋ ਜੁੱਧ ਤੇ ਅਧਿਕ ਲਜਾਯੋ।। ਅਤਿਥ ਗਯੋ ਹੈ ਧਾਮ ਨ ਆਯੋ।। ੪।।**

ਪਤਾ ਨਹੀਂ ਉਹ ਕਿਸੇ ਯੁੱਧ ਵਿਚ ਨ ਮਾਰਿਆ ਗਿਆ ਹੋਵੇ ਜਾਂ ਕਿਸੇ ਗੁਫਾ ਵਿਚ ਨ ਲੁੱਕ ਗਿਆ ਹੋਵੇ। ਕਿਤੇ ਯੁੱਧ ਦੇ ਮੈਦਾਨ ਤੋਂ ਭਜਣ ਕਰਕੇ ਸ਼ਰਮਸਾਰ ਹੋ ਗਿਆ ਹੋਵੇ ਅਤੇ ਕਿਸੇ ਹੋਰ ਦੇ ਘਰ ਰਹਿ ਪਿਆ ਹੋਵੇ।। ੪।।

ਸੁਕ੍ਰਾਚਾਰਜ ਬਾਚ॥ ਦੋਹਰਾ॥ ਸੁਕ੍ਰਾਚਾਰਜ ਯੌ ਕਹਿਯੋ ਕੀਜੈ ਯਹੈ ਬਿਚਾਰ॥
ਰਾਜ ਜੁਜਾਤਹਿ ਦੀਜਿਯੈ ਯਹੈ ਮੰਤ੍ਰ ਕੋ ਸਾਰ॥ ੫॥

ਸੁਕਰਾਚਾਰੀਆ ਨੇ ਕਿਹਾ ਸਾਰੇ ਸੋਚ ਵਿਚਾਰ ਕਰੋ ਪਰ ਮੈਂ ਸਮਝਦਾ ਹਾਂ ਕਿ ਨਿਸ਼ਚਿਤ ਰੂਪ ਨਾਲ ਰਾਜ ਜੁਜਾਤ ਨੂੰ ਦੇ ਦਿੱਤਾ ਜਾਵੇ॥ ੫॥

ਚੌਪਈ॥ ਤ੍ਰਿਦਸ ਇਕੱਤ੍ਰ ਸਕਲ ਹ੍ਵੈ ਗਏ॥ ਇੰਦ੍ਰਤ ਦੇਤ ਜੁਜਾਤਹਿ ਭਏ॥
ਜਬ ਤਿਨ ਰਾਜ ਇੰਦ੍ਰ ਕੋ ਪਾਯੋ॥ ਰੂਪ ਨਿਹਾਰ ਸਚੀ ਲਲਚਾਯੋ॥ ੬॥

ਫਿਰ ਸਾਰੇ ਇੱਕਠੇ ਹੋ ਗਏ ਅਤੇ ਇੰਦਰ ਦਾ ਰਾਜ ਜੁਜਾਤ ਨੂੰ ਦੇ ਦਿੱਤਾ। ਜਦ ਉਸਨੂੰ ਇੰਦਰ ਦਾ ਰਾਜ ਦੇ ਦਿੱਤਾ ਗਿਆ ਤਾਂ ਉਹ ਉਸਦੀ ਇਸਤਰੀ ਸ਼ੱਚੀ ਦਾ ਸੁੰਦਰ ਰੂਪ ਵੇਖ ਕੇ ਲਲਚਾ ਗਿਆ॥ ੬॥

ਕਹਿਯੋ ਤਾਹਿ ਸੁਨਿ ਸਚੀ ਪਿਆਰੀ॥ ਅਬ ਹੋਵਹੁ ਤੁਮ ਤ੍ਰਿਯਾ ਹਮਾਰੀ॥
ਖੋਜਤ ਇੰਦ੍ਰ ਹਾਥ ਨਹਿ ਐਹੈ॥ ਤਾਕਹ ਖੋਜਿ ਕਹੂੰ ਕਾ ਕੈਹੈ॥ ੭॥

ਜੁਜਾਤ ਨੇ ਕਿਹਾ ਕਿ ਹੇ ਪਿਆਰੀ ਸ਼ਚੀ ਹੁਣ ਤੂੰ ਮੇਰੀ ਇਸਤਰੀ ਬਣ ਜਾ। ਲਭਣ ਨਾਲ ਵੀ ਇੰਦਰ ਨਹੀਂ ਲਭੇਗਾ ਅਤੇ ਹੋਰ ਲਭ ਕੇ ਅਸੀਂ ਕੀ ਕਰਾਂਗੇ॥ ੭॥

ਰੋਇ ਸਚੀ ਯੌ ਬਚਨ ਉਚਾਰੋ॥ ਗਯੋ ਏਸ ਪਰਦੇਸ ਹਮਾਰੋ॥
ਜੇ ਹਮਰੇ ਸਤ਼ ਕੋ ਤੂੰ ਟਰਿ ਹੈਂ॥ ਮਹਾਂ ਨਰਕ ਕੇ ਭੀਤਰ ਪਰਿ ਹੈਂ॥ ੮॥

ਸ਼ੱਚੀ ਨੇ ਰੋ ਕੇ ਕਿਹਾ ਕਿ ਮੇਰੇ ਸਵਾਮੀ ਪ੍ਰਦੇਸ਼ ਗਏ ਹੋਏ ਹਨ। ਜੇ ਤੁਸੀਂ ਮੇਰੇ ਸਤ ਨੂੰ ਭੰਗ ਕਰੋਗੇ ਤਾਂ ਘੋਰ ਨਰਕ ਵਿਚ ਪਵੋਗੇ॥ ੮॥

ਯਹ ਪਾਪੀ ਤਜਿ ਹੈ ਮੁਹਿ ਨਾਹੀ॥ ਬਹੁ ਚਿੰਤਾ ਹਮਰੋ ਮਨ ਮਾਹੀ॥
ਤਾਤੇ ਕਛੂ ਚਰਿਤ੍ਰ ਬਿਚਰਿਯੈ॥ ਯਾਕੌ ਦੂਰਿ ਰਾਜ ਤੇ ਕਰਿਯੈ॥ ੯॥

ਉਹ ਸੋਚਣ ਲਗੀ ਕਿ ਮੈਨੂੰ ਹੁਣ ਇਹੋ ਵੱਡੀ ਚਿੰਤਾ ਹੈ ਕਿ ਇਹ ਪਾਪੀ ਹੁਣ ਮੈਨੂੰ ਨਹੀਂ ਛਡੇਗਾ। ਇਸ ਲਈ ਹੁਣ ਕੋਈ ਚਲਿੱਤਰ ਖੇਡਣਾ ਚਾਹੀਦਾ ਤਾਕਿ ਇਸ ਨੂੰ ਰਾਜ ਤੋਂ ਦੂਰ ਕੀਤਾ ਜਾਵੇ॥ ੯॥

ਦੋਹਰਾ॥ ਏਕ ਪ੍ਰਤੱਗਜਾ ਮੈ ਕਰੀ ਜੌ ਤੁਮ ਕਰੌ ਬਨਾਇ॥
ਤੌ ਹਮ ਕੌ ਬਜਾਹੋ ਅਬੈ ਲੈ ਘਰ ਜਾਹੁ ਸੁਹਾਇ॥ ੧੦॥

(ਦ. ਗ੍ਰੰਥ ਪੰਨਾ ੯੮੨)

ਸ਼ਚੀ ਨੇ ਕਿਹਾ ਮੈਂ ਇਕ ਪ੍ਰਤਿਗਿਆ ਕਰ ਰਖੀ ਹੈ ਜੇ ਤੁਸੀ ਉਸਨੂੰ ਪੂਰੀ ਕਰ ਦੇਵੋ ਤਾਂ ਬੇਸ਼ਕ ਹੁਣੇ ਹੀ ਵਿਆਹ ਕੇ ਮੈਨੂੰ ਘਰ ਲੈ ਜਾਵੋ।। ੧੦।।

**ਚੌਪਈ।। ਸ੍ਵਾਰੀ ਆਪੁ ਪਾਲਕੀ ਕੀਜੈ।। ਰਿਖਿਯਨ ਕੌ ਤਾਕੇ ਤਰ ਦੀਜੈ।।**
**ਅਧਿਕ ਧਵਾਵਤ ਤਿਨ ਹਯਾਂ ਐਯੈ।। ਤਬ ਮੁਨਿ ਹਾਥ ਆਜੁ ਹੀ ਪੈਯੈ।। ੧੧।।**

ਤੁਸੀਂ ਆਪ ਪਾਲਕੀ ਵਿਚ ਸਵਾਰ ਹੋ ਜਾਓ ਤੇ ਪਾਲਕੀ ਨੂੰ ਰਿਸ਼ੀ ਚੁਕਣ। ਉਨ੍ਹਾਂ ਨੂੰ ਤੇਜ਼ ਭਜਾਕੇ ਇਥੇ ਲੈ ਆਉ ਅਤੇ ਅਜ ਹੀ ਮੇਰੇ ਨਾਲ ਵਿਆਹ ਕਰੋ।। ੧੧।।

**ਤਬੈ ਪਾਲਕੀ ਤਾਂਹਿ ਮੰਗਾਯੋ।। ਮੁਨਿਯਨ ਕੋ ਤਾਕੇ ਤਰ ਲਾਯੋ।।**
**ਜਜੋਂ ਹ੍ਵੈ ਸ੍ਰਮਤ ਅਸਿਤ ਮਨ ਧਰਹੀ।। ਤਜੋਂ ਤਜੋਂ ਕਠਿਨ ਕੋਰਰੇ ਪਰਹੀ।। ੧੨।।**

ਉਸ ਨੇ ਓਸੇ ਵੇਲੇ ਪਾਲਕੀ ਮੰਗਵਾਈ ਅਤੇ ਰਿਖੀਆਂ ਨੇ ਉਸ ਨੂੰ ਚੁੱਕ ਲਿਆ ਅਤੇ ਚੱਲ ਪਏ। ਜਿਉਂ ਜਿਉਂ ਰਿਖੀ ਥਕਦੇ ਗਏ, ਉਹ ਉਨ੍ਹਾਂ ਨੂੰ ਤੇਜ਼ ਤੁਰਨ ਲਈ ਕੋੜੇ ਮਾਰਨ ਲਗਾ।। ੧੨।।

**ਦੋਹਰਾ।। ਏਕ ਉਦਾਲਕ ਰਿਖਿ ਹੁਤੋ ਦਿਯੋ ਸ੍ਰਾਪ ਰਿਸਿ ਠਾਨਿ।।**
**ਤਬ ਤੇਂ ਗਿਰਜੋ ਇੰਦ੍ਰੱਤੁ ਤੇ ਪਰਜੋ ਪ੍ਰਿਥੀ ਪਰ ਆਨ।। ੧੩।।**

ਉਦਾਲਕ ਨਾਮੀਂ ਇਕ ਰਿਖੀ ਨੇ ਗੁਸੇ ਵਿਚ ਆਕੇ ਉਸਨੂੰ ਸਰਾਪ ਦੇ ਦਿੱਤਾ, ਜਿਸ ਨਾਲ ਚੁਜਾਤ ਇੰਦਰ ਦੀ ਸਵਰਗ ਨਗਰੀ ਤੋਂ ਡਿਗ ਕੇ ਧਰਤੀ ਤੇ ਜਾ ਡਿੱਗਾ।। ੧੩।।

**ਚੌਪਈ।। ਇਸੀ ਚਰਿੱਤ੍ਰ ਤੌਨ ਕੋ ਟਾਰਜੋ।। ਬਹੁਰਿ ਇੰਦ੍ਰ ਕੋਂ ਜਾਇ ਨਿਹਾਰਜੋ।।**
**ਤਹ ਤੇ ਆਨਿ ਰਾਜੁ ਤਿਹ ਦਯੋ।। ਸੁਰਪੁਰ ਬਹੁਰ ਬਧਾਵੋ ਭਯੋ।। ੧੪।। ੧।।**

ਇਸ ਤਰ੍ਹਾਂ ਉਸ ਇਸਤਰੀ ਨੇ ਚਲਿੱਤਰ ਖੇਡ ਕੇ ਉਸਨੂੰ ਟਾਲ ਦਿੱਤਾ ਅਤੇ ਆਪ ਇੰਦਰ ਨੂੰ ਲਭ ਲਿਆ। ਰਿਖੀਆਂ ਨੇ ਉਸਨੂੰ ਫਿਰ ਰਾਜ ਦੇ ਦਿੱਤਾ ਅਤੇ ਇਸ ਤਰ੍ਹਾਂ ਦੇਵਲੋਕ ਵਿਚ ਫਿਰ ਵਧਾਈ ਦੇ ਗੀਤ ਗਾਏ ਜਾਣ ਲੱਗੇ।। ੧੪।।੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸੱਤਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੧੧੭।। ੨੩੯੪।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਸਤਾਰਵੀਂ ਕਥਾ ਸਮਾਪਤ।। ੧੧੭।। ੨੩੯੪।। ਚਲਦਾ।।

# ਚਲਿੱਤਰ ਇਕ ਸੌ ਅਠਾਰਵਾਂ

## ਕਥਾ ਰਾਣੀ ਮੰਤਰਕਲਾ

**ਚੌਪਈ।। ਪੱਛਿਮ ਦੇਵ ਰਾਵ ਬਡਭਾਗੀ।। ਮੰਤ੍ਰ ਕਲਾ ਰਾਨੀ ਸੌ ਪਾਗੀ।।**
**ਜੋ ਤ੍ਰਿਯ ਕਹੈ ਵਹੈ ਜੜ ਕਰਈ।। ਬਿਨੁ ਪੂਛੈ ਕਛੁ ਤਿਹ ਨਨੁ ਸਰਈ।। ੧।।**

ਪੱਛਮ ਵਿਚ ਇਕ ਦੇਵ ਨਾਮੀ ਰਾਜਾ ਬੜੇ ਭਾਗਾਂ ਵਾਲਾ ਸੀ। ਉਸਦੀ ਰਾਣੀ ਦਾ ਨਾਂ ਮੰਤਰਕਲਾ ਸੀ। ਉਹ ਮੂਰਖ ਉਹੀ ਕੰਮ ਕਰਦਾ ਜੋ ਉਸਦੀ ਰਾਣੀ ਕਹਿੰਦੀ ਸੀ ਅਤੇ ਰਾਣੀ ਦੇ ਹੁਕਮ ਤੋਂ ਬਗ਼ੈਰ ਹੋਰ ਕੋਈ ਕੰਮ ਨਹੀਂ ਸੀ ਕਰਦਾ।। ੧।।

**ਤਾਂ ਪਰ ਰਹਤ ਰਾਵ ਉਰਝਾਯੋ।। ਦੋਇ ਪੁਤ੍ਰ ਤਾਂਤੇ ਉਪਜਾਯੋ।।**
**ਕਾਲ ਪਾਇ ਰਾਜਾ ਮਰਿ ਗਯੋ।। ਰਾਜ ਪੁਤ੍ਰ ਤਾਕੇ ਕੋ ਭਯੋ।। ੨।।**

ਰਾਜਾ ਹਮੇਸ਼ਾ ਉਹਦੇ ਪਾਸ ਰਹਿੰਦਾ ਸੀ ਅਤੇ ਉਸਦੇ ਘਰ ਦੋ ਪੁੱਤਰ ਪੈਦਾ ਹੋਏ। ਸਮਾਂ ਪਾਕੇ ਰਾਜਾ ਮਰ ਗਿਆ ਤਾਂ ਉਸਦਾ ਪੁੱਤਰ ਰਾਜਾ ਬਣ ਗਿਆ।। ੨।।

**ਦੋਹਰਾ।। ਏਕ ਪੁਰਖ ਆਯੋ ਤਹਾਂ ਅਮਿਤ ਰੂਪ ਕੀ ਖਾਨਿ।।**
**ਲਖਿ ਰਾਨੀ ਤਿਹ ਬਸਿ ਭਈ ਬਧੀ ਬਿਰਹ ਕੈ ਬਾਨ।। ੩।।**

ਓਥੇ ਇਕ ਬਹੁਤ ਸੁੰਦਰ ਰੂਪ ਵਾਲਾ ਆਦਮੀ ਆਇਆ। ਰਾਣੀ ਉਸਨੂੰ ਵੇਖਦੀ ਹੀ ਉਸਦੀ ਹੋ ਗਈ ਅਤੇ ਬਿਰਹਾ ਦੇ ਬਾਣਾਂ ਨਾਲ ਵਿੰਨ੍ਹੀ ਗਈ।। ੩।।

**ਸੋਰਠਾ।। ਤਾਂਕੋ ਲਯੋ ਬੁਲਾਇ ਪਠੈ ਸਹਚਰੀ ਏਕ ਤਿਹ।।**
**ਕਹਿਯੋ ਬਿਰਾਜਹੁ ਆਇ ਸ਼ੰਕ ਤਜਾਗ ਹਮ ਕੌ ਅਬੈ।। ੪।।**

ਇਕ ਸਖੀ ਨੂੰ ਭੇਜ ਕੇ ਉਸ ਵਿਅਕਤੀ ਨੂੰ ਬੁਲਾ ਲਿਆ ਅਤੇ ਉਸਨੂੰ ਕਿਹਾ ਤੂੰ ਬੇਫਿਕਰ ਹੋ ਕੇ ਇਥੇ ਆ ਜਾ ਅਤੇ ਅਜ ਹੀ ਮੇਰੇ ਨਾਲ ਸੰਭੋਗ ਕਰੋ।। ੪।।

**ਚੌਪਈ।। ਤਬ ਸੁੰਦਰ ਤਿਨ ਹ੍ਰਿਦੈ ਬਿਚਾਰਜੋ।। ਰਾਨੀ ਕੇ ਪ੍ਰਤਿ ਪ੍ਰਗਟ ਉਚਾਰਜੋ।।**
**ਏਕ ਬਾਤ ਤੁਮ ਕਰੋ ਤਾ ਕਹਊਂ।। ਨਾਤਰ ਧਾਮ ਨ ਤੁਮਰੇ ਰਹਊਂ।। ੫।।**

ਤਦ ਉਸ ਸੁੰਦਰ ਆਦਮੀ ਨੇ ਆਪਣੇ ਮਨ ਵਿਚ ਵਿਚਾਰ ਕੀਤਾ ਅਤੇ ਕਿਹਾ ਕਿ ਜੇ ਤੁਸੀਂ ਮੰਨੋਗੇ ਤਾਂ ਮੈਂ ਇਕ ਗੱਲ ਕਹਾਂ ਜੇ ਤੁਸੀਂ ਨਹੀਂ ਮੰਨੋਗੇ ਤਾਂ ਮੈਂ ਤੁਹਾਡੇ ਘਰ ਨਹੀਂ ਰਹਾਂਗਾ।। ੫।।

**ਸੁ ਹੌਂ ਕਹੌਂ ਜੋ ਯਹ ਨਹਿ ਕਰੈ।। ਮੋਰ ਮਿਲਨ ਕੋ ਖਜਾਲ ਨ ਪਰੈ।।**

ਦੁਹਕਰ ਕਰਮ ਜੁ ਯਹ ਤ੍ਰਿਯ ਕਰਿ ਹੈ॥ ਤਬ ਯਹ ਆਜੁ ਸੁ ਹਮ ਕੋ ਬਰਿ ਹੈ॥ ੬॥

ਉਸ ਸੋਚਿਆ ਕਿ ਮੈਂ ਕੁਝ ਐਸਾ ਕਹਾਂ ਜੋ ਇਹ ਨ ਕਰ ਸਕੇ ਅਤੇ ਮੇਰੇ ਨਾਲ ਮਿਲਣ ਦਾ ਖਿਆਲ ਛੱਡ ਦੇਵੇ। ਜਦ ਇਹ ਭੈੜਾ ਕੁਕਰਮ ਕਰੇ ਤਦ ਹੀ ਮੈਨੂੰ ਵਰ ਸਕੇ॥ ੬॥

ਦੋਹਰਾ॥ ਏ ਜੂ ਪੂਤ ਜੁਗ ਤੁਮ ਜਨੇ ਤਿਨ ਦੁਹੂਅਨ ਕੋ ਮਾਰਿ॥
ਗੋਦ ਡਾਰਿ ਸਿਰ ਦੁਹੂੰ ਕੇ ਮਾਂਗਹੁ ਭੀਖ ਬਜਾਰ॥ ੭॥

ਉਸ ਆਦਮੀ ਨੇ ਕਿਹਾ, " ਇਹ ਦੋਵੇਂ ਪੁੱਤਰ ਜਿਨ੍ਹਾਂ ਨੂੰ ਤੂੰ ਪੈਦਾ ਕੀਤਾ ਹੈ, ਮਾਰਕੇ ਉਨ੍ਹਾਂ ਦੇ ਸਿਰ ਗੋਦੜੀ ਵਿਚ ਪਾਕੇ ਬਾਜਾਰ ਵਿਚ ਭੀਖ ਮੰਗੋ॥ ੭॥

ਚੌਪਈ॥ ਤਬ ਤਿਹ ਤ੍ਰਿਯਾ ਕਾਜ ਸੋਊ ਕਿਯੋ॥ ਨਿਕਟ ਬੋਲਿ ਤਿਨ ਦੁਹੂੰਅਨ ਲਿਯੋ॥
ਮਦਰਾ ਪਜਾਇ ਕੀਏ ਮਤਵਾਰੇ॥ ਖੜਗ ਕਾਢਿ ਦੋਊ ਪੂਤ ਸੰਘਾਰੇ॥ ੮॥

ਇਸਤਰੀ ਨੇ ਉਸ ਤਰ੍ਹਾਂ ਕੀ ਕੀਤਾ ਅਤੇ ਆਪਣੇ ਦੋਹਾਂ ਪੁੱਤਰਾਂ ਨੂੰ ਪਾਸ ਬੁਲਾ ਲਿਆ। ਜ਼ਿਆਦਾ ਸ਼ਰਾਬ ਪਿਆ ਕੇ ਉਨ੍ਹਾਂ ਨੂੰ ਬੇਹੋਸ਼ ਕਰ ਦਿੱਤਾ ਅਤੇ ਤਲਵਾਰ ਕੱਢ ਦੋਹਾਂ ਨੂੰ ਮਾਰ ਦਿੱਤਾ॥ ੮॥

ਦੋਹਰਾ॥ ਦੁਹੂੰ ਸੁਤਨ ਕੇ ਕਾਟ ਸਿਰ ਲਏ ਗੋਦ ਮੈ ਡਾਰਿ॥
ਅਤਿਥ ਭੇਖ ਕੋ ਧਾਰਿ ਕਰਿ ਮਾਂਗੀ ਭੀਖ ਬਜਾਰ॥ ੯॥

ਦੋਹਾਂ ਪੁੱਤਰਾਂ ਦੇ ਸਿਰ ਵੱਢ ਕੇ ਉਸ ਆਪਣੀ ਝੋਲੀ ਵਿਚ ਪਾ ਲਏ ਅਤੇ ਫਕੀਰਨੀ ਦਾ ਵੇਸ ਧਾਰ ਕੇ ਬਾਜਾਰ ਵਿਚ ਭਿਖਿਆ ਮੰਗਣ ਲਗੀ॥ ੯॥

ਚੌਪਈ॥ ਭੀਖ ਮਾਂਗਿ ਮਿਤਵਾ ਪਹਿ ਗਈ॥ ਪੂਤਨ ਮੁੰਡ ਦਿਖਾਵਤ ਭਈ॥
ਤੋਰੇ ਲੀਏ ਦੋਊ ਮੈ ਮਾਰੇ॥ ਅਬ ਭੋਗਹੁ ਮੁਨਿ ਆਨਿ ਪਿਯਾਰੇ॥ ੧੦॥

ਭਿਖਿਆ ਮੰਗ ਉਹ ਮਿੱਤਰ ਪਾਸ ਆਈ ਅਤੇ ਉਸਨੂੰ ਪੁੱਤਰਾਂ ਦੇ ਦੋਵੇਂ ਸਿਰ ਵਿਖਾ ਦਿੱਤੇ। ਉਸਨੇ ਮਿੱਤਰ ਨੂੰ ਕਿਹਾ ਕਿ ਤੁਹਾਡੀ ਖਾਤਰ ਮੈਂ ਆਪਣੇ ਦੋਹਾਂ ਪੁੱਤਰਾਂ ਨੂੰ ਮਾਰ ਦਿੱਤਾ ਹੈ, ਹੁਣ ਆ ਤੇ ਮੇਰੇ ਨਾਲ ਭੋਗ ਕਰੋ॥ ੧੦॥

ਦੁਹਕਰ ਕਰਮ ਜਾਰਿ ਲਖਿ ਲਯੋ॥ ਪਹਰ ਏਕ ਮਿਰਤਕ ਸੌ ਭਯੋ॥
ਦੁਤਿਯ ਪਹਰ ਆਨਿ ਜਬ ਲਾਗਯੋ॥ ਚਿਤਯੋ ਛੋਰਿ ਮੂਰਛਨਾ ਜਾਗਯੋ॥ ੧੧॥

ਜਦ ਯਾਰ ਨੇ ਇਹ ਕੁਕਰਮ ਵੇਖਿਆ ਤਾਂ ਉਹ ਇਕ ਪਹਿਰ ਬੇਹੋਸ਼ ਰਿਹਾ। ਜਦ ਦੂਸਰਾ ਪਹਿਰ ਹੋਇਆ ਤਾਂ ਉਸ ਨੂੰ ਹੋਸ਼ ਆਈ ਅਤੇ ਉਹ ਸੁਚੇਤ ਹੋਇਆ॥ ੧੧॥

ਸਵੈਯਾ॥ ਤਜਿਹੂੰ ਨ ਸਕੈ ਰਮਿਹੂੰ ਨ ਸਕੈ ਇਹ ਭਾਂਤਿ ਕੀ ਆਨਿ ਬਨੀ ਦੁਚਿਤਾਈ॥

**ਬੈਠ ਸਕੈ ਉਠਿਹੂੰ ਨ ਸਕੈ ਕਹਿਹੂੰ ਨ ਸਕੈ ਕਛੁ ਬਾਤ ਬਨਾਈ।।**
**ਤਜਾਗਿ ਸਕੈ ਗਰ ਲਾਗਿ ਸਕੈ ਰਸ ਪਾਗਿ ਸਕੈ ਨ ਇਹੋ ਠਹਰਾਈ।।**
**ਝੂਲਿ ਗਿਰਜੋ ਛਿਤ ਭੂਲ ਗਈ ਸੁਧਿ ਕਾ ਗਤਿ ਮੋਰੇ ਬਿਸ੍ਰਾਸ ਬਨਾਈ।। ੧੨।।**

ਹੁਣ ਉਹ ਐਸੀ ਦੁਚਿਤੀ ਵਿਚ ਫਸ ਗਿਆ ਕਿ ਨਾ ਉਸ ਨੂੰ ਛੱਡ ਸਕਦਾ ਸੀ ਅਤੇ ਨਾ ਹੀ ਕੁਝ ਕਰ ਸਕਦਾ ਸੀ। ਹੁਣ ਨਾ ਉਹ ਉਠਣ ਦੇ ਕਾਬਿਲ ਰਿਹਾ ਅਤੇ ਨਾ ਹੀ ਕੁਝ ਕਹਿਣ ਦੇ ਯੋਗ ਰਿਹਾ। ਹੁਣ ਉਹ ਨਾ ਹੀ ਕੁਝ ਛੱਡ ਰਿਹਾ ਸੀ ਅਤੇ ਨਾ ਹੀ ਉਸਨੂੰ ਗਲ੍ਹ ਨਾਲ ਲਾ ਰਿਹਾ ਸੀ। ਉਹ ਇਹ ਸੋਚਕੇ ਚੱਕਰ ਖਾਕੇ ਧਰਤੀ ਤੇ ਡਿਗ ਪਿਆ ਕਿ ਇਹ ਮੇਰਾ ਕੀ ਹਾਲ ਬਣਾ ਦਿੱਤਾ ਹੈ।। ੧੨।।

**ਚੌਪਈ।। ਪਹਰ ਏਕ ਬੀਤੇ ਪੁਨ ਜਾਗਜੋ।। ਤ੍ਰਸਤ ਤ੍ਰਿਯਾ ਕੇ ਗਰ ਸੋ ਲਾਗਿਜੋ।।**
**ਜੋ ਤ੍ਰਿਯ ਕਹਿਯੋ ਵਹੈ ਤਿਨ ਕੀਨੋ।। ਬਹੁਰਿ ਨਾਹਿ ਕੋ ਨਾਮੁ ਨ ਲੀਨੋ।। ੧੩।। ੧।।**

ਇਕ ਪਹਿਰ ਬੀਤਣ ਤੇ ਉਹ ਫਿਰ ਜਾਗਿਆ ਅਤੇ ਭੈਭੀਤ ਹੋ ਕੇ ਇਸਤਰੀ ਦੇ ਗਲ ਨਾਲ ਲਗ ਗਿਆ। ਹੁਣ ਜੋ ਇਸਤਰੀ ਨੇ ਕਿਹਾ ਉਹੋ ਉਸ ਕੀਤਾ ਫਿਰ ਦੁਬਾਰਾ ਨਾ ਕਰਨ ਬਾਰੇ ਸੋਚਿਆ ਹੀ ਨਹੀਂ।। ੧੩।। ੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੧੧੮।। ੨੩੦੭।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਅਠਾਰਵੀਂ ਕਥਾ ਸਮਾਪਤ।। ੧੧੮।। ੨੩੦੭।। ਚਲਦਾ।।

## ਚਲਿੱਤਰ ਇਕ ਸੌ ਉਨੀਵਾਂ

## ਕਥਾ ਰਾਜਕੁਮਾਰੀ ਰੁਦਰਕਲਾ

**ਚੌਪਈ।। ਤਿਰਹੁਤ ਮੈ ਤਿਰਹੁਤ ਪੁਰ ਭਾਰੋ।। ਤਿਹੂੰ ਲੋਕ ਭੀਤਰ ਉਜਿਯਾਰੋ।**
**ਜੰਤ੍ਰਕਲਾ ਰਾਨੀ ਇਕ ਤਾਕੇ।। ਰੁਦ੍ਰਕਲਾ ਦੁਹਿਤਾ ਗ੍ਰਿਹਿ ਵਾਕੇ।। ੧।।**

ਤਿਰਹੁਤ ਪ੍ਰਦੇਸ਼ ਵਿਚ ਇਕ ਤਿਰਹੁਤਪੁਰ ਵਡਾ ਸ਼ਹਿਰ ਸੀ, ਜਿਹੜਾ ਕਿ ਤਿੰਨਾ ਲੋਕਾਂ ਵਿਚ ਮਸ਼ਹੂਰ ਸੀ। ਓਥੋਂ ਦੀ ਇਕ ਰਾਣੀ ਜੰਤਰਕਲਾ ਸੀ, ਜਿਸਦੀ ਇਕ ਲੜਕੀ ਰੁਦਰਕਲਾ ਸੀ।। ੧।।

**ਲਰਿਕਾਪਨ ਤਾਕੋ ਜਬ ਗਯੋ।। ਜੋਬਨ ਆਇ ਦਮਾਮੋ ਦਯੋ।।**
**ਇਕ ਨ੍ਰਿਪ ਸੁਤ ਸੁੰਦਰ ਤਿਹ ਲਹਿਯੋ।। ਹਰ ਅਰਿ ਸਰ ਤਾਕੋ ਤਨ ਦਹਿਯੋ।। ੨।।**

****************************************************************

ਜਦ ਉਸ ਲੜਕੀ ਦਾ ਬਚਪਨ ਬੀਤ ਗਿਆ ਅਤੇ ਜਵਾਨੀ ਨੇ ਉਸਨੂੰ ਸੱਚੇਤ ਕਰ ਦਿੱਤਾ ਤਾਂ ਉਸ ਇਕ ਸੁੰਦਰ ਰਾਜਕੁਮਾਰ ਨੂੰ ਵੇਖਿਆ। ਉਸਨੂੰ ਵੇਖ ਕੇ ਕਾਮਦੇਵ ਦੇ ਬਾਣਾਂ ਨੇ ਉਸਦੇ ਸਰੀਰ ਨੂੰ ਅੱਗ ਲਾ ਦਿੱਤੀ॥ ੨॥

**ਦੋਹਰਾ॥ ਨ੍ਰਿਪ ਸੁਤ ਅਤਿ ਸੁੰਦਰ ਘਨੋ ਸੰਬਰਾਤ੍ਰ ਤਿਹ ਨਾਮ॥**
**ਤੰਤ੍ਰਕਲਾ ਤਾਕੌ ਸਦਾ ਜਪਤ ਆਠਹੂੰ ਜਾਮ॥ ੩॥**

ਰਾਜਕੁਮਾਰ ਬੜਾ ਸੁੰਦਰ ਸੀ ਅਤੇ ਉਸਦਾ ਨਾਂ ਸੰਭ੍ਰਾਤਰ ਸੀ। ਰੁਦਰਕਲਾ ਅਠੇ ਪਹਿਰ ਉਸਦੇ ਧਿਆਨ ਵਿਚ ਹੀ ਲੀਨ ਰਹਿੰਦੀ ਸੀ॥ ੩॥

**ਅੜਿੱਲ॥ ਭੇਜਿ ਸਹਚਰੀ ਤਾਹਿ ਬੁਲਾਯੋ ਨਿਜੁ ਸਦਨ॥**
**ਕਾਮ ਭੋਗ ਤਿਹ ਸੰਗ ਕਰਜੋ ਤ੍ਰਿਯ ਛੋਰਿ ਮਨ॥**
**ਭਾਂਤਿ ਭਾਂਤ ਕੈ ਆਸਨ ਲਏ ਸੁਧਾਰਿਕੈ॥**
**ਹੋ ਚੁੰਬਨ ਲਿੰਗਨ ਕਿਯ ਮਤ ਕੋਕ ਬਿਚਾਰਕੈ॥ ੪॥**

ਇਕ ਸਹੇਲੀ ਭੇਜ ਕੇ ਰਾਜਕੁਮਾਰ ਨੂੰ ਆਪਣੇਂ ਘਰ ਬੁਲਾਇਆ ਅਤੇ ਖੁਲ੍ਹੇ ਮਨ ਨਾਲ ਉਸ ਨਾਲ ਪ੍ਰੇਮ ਕ੍ਰੀੜਾ ਕੀਤੀ। ਕਈ ਪ੍ਰਕਾਰ ਦੇ ਆਸਨ, ਚੁੰਮਣ ਆਦਿ ਕੋਕ ਸ਼ਾਸਤਰ ਦੀ ਵਿਧੀ ਅਨੁਸਾਰ ਕੀਤੇ॥ ੪॥

**ਦੋਹਰਾ॥ ਜੰਤ੍ਰਕਲਾ ਤਿਹ ਬਾਲ ਕੀ ਮਾਤ ਗਈ ਤਬ ਆਇ॥**
**ਤੰਤ੍ਰਕਲਾ ਤਾਤੇ ਤ੍ਰਸਤ ਮੀਤਹਿ ਲਯੋ ਦੁਰਾਇ॥ ੫॥**

ਫਿਰ ਓਥੇ ਰੁਦਰਕਲਾ ਦੀ ਮਾਂ ਜੰਤਰ ਕਲਾ ਆ ਗਈ ਅਤੇ ਲੜਕੀ ਨੇ ਮਾਂ ਤੋਂ ਡਰਦਿਆਂ ਰਾਜਕੁਮਾਰ ਨੂੰ ਲੁਕਾ ਦਿੱਤਾ॥ ੫॥

**ਚੌਪਈ॥ ਕੇਸਾਂਤਕ ਤਿਨ ਤੁਰਤੁ ਮੰਗਾਯੋ॥ ਲੀਪਿ ਸਮਸ ਤਾਕੀ ਸੋ ਲਾਯੋ॥**
**ਤਬ ਸਭ ਕੇਸ ਦੂਰ ਹ੍ਵੈ ਗਏ॥ ਰਾਜਕੁਮਾਰ ਤ੍ਰਿਯਾ ਸੇ ਭਏ॥ ੬॥**

ਫਿਰ ਉਸ ਤੁਰੰਤ ਬਾਲ ਸਾਫ ਪਾਉਡਰ ਮੰਗਵਾਇਆ ਅਤੇ ਰਾਜਕੁਮਾਰ ਦੀਆਂ ਮੁਛਾਂ ਅਤੇ ਦਾਹੜੀ ਤੇ ਲੇਪ ਕਰ ਦਿੱਤਾ। ਜਦ ਉਸਦੇ ਸਾਰੇ ਵਾਲ ਸਾਫ ਹੋ ਗਏ ਤਾਂ ਰਾਜਕੁਮਾਰ ਇਸਤਰੀ ਲਗਣ ਲੱਗਾ॥ ੬॥

**ਦੋਹਰਾ॥ ਸਕਲ ਬਸਤ੍ਰ ਤ੍ਰਿਯ ਕੇ ਧਰੇ ਪਹਿਰਿ ਸੁਭੂਖਨ ਅੰਗ॥**
**ਨਿਰਖਤ ਛਬਿ ਸ੍ਰੀ ਰੁੱਦ੍ਰ ਕੇ ਜਰਿਯੋ ਜਗਤ ਅਨੰਗ॥ ੭॥**

ਉਸਨੂੰ ਇਸਤਰੀ ਦੇ ਕਪੜੇ ਅਤੇ ਗਹਿਣੇ ਪਵਾ ਦਿੱਤੇ। ਉਸਦੇ ਸੁੰਦਰ ਰੂਪ ਨੂੰ ਵੇਖ ਕੇ ਸਾਰਾ ਸੰਸਾਰ ਕਾਮ ਅਗ ਵਿਚ ਸੜਨ ਲੱਗਾ।। ੭।।

ਚੌਪਈ।। ਨਾਰਿ ਭੇਖਿ ਤਾਕੋ ਪਹਿਰਾਈ।। ਆਪਨ ਟਰਿ ਮਾਤਾ ਪਹਿ ਆਈ।।
ਧਰਮ ਭਗਨਿ ਨ੍ਰਿਪ ਸੁਤ ਠਹਰਾਯੋ।। ਜਾਇ ਸਭਨ ਸੌ ਭੇਦ ਜਤਾਯੋ।। ੮।।

ਉਸਨੂੰ ਇਸਤਰੀ ਵੇਸ ਪਵਾਕੇ ਫਿਰ ਆਪਦੀ ਮਾਂ ਪਾਸ ਆਈ। ਰਾਜਕੁਮਾਰ ਨੂੰ ਉਸ ਧਰਮ ਦੀ ਭੈਣ ਕਹਿਕੇ ਸਾਰਿਆਂ ਨਾਲ ਜਾਣ ਪਹਿਚਾਨ ਕਰਵਾਈ ਅਤੇ ਇਹ ਗੱਲ ਸਾਰਿਆਂ ਨੂੰ ਦੱਸੀ।। ੮।।

ਦੋਹਰਾ।। ਧਰਮ ਭਗਨਿ ਮਾਤਾ ਸੁਨੌ ਮੋਰਿ ਪਹੂੰਚੀ ਆਇ।।
ਦਰਬੁ ਬਿਦਾ ਦੈ ਕੀਜਿਯੈ ਤਾਹਿ ਨ੍ਰਿਪਹਿ ਦਰਸਾਇ।। ੯।।

ਉਸ ਕਿਹਾ ਹੇ ਮਾਂ ਮੇਰੀ ਧਰਮ ਦੀ ਭੈਣ ਆਈ ਹੈ। ਉਸਨੂੰ ਰਾਜੇ ਨੂੰ ਵਿਖਾ ਕੇ ਬਹੁਤ ਸਾਰਾ ਧਨ ਦੇ ਕੇ ਵਿਦਾ ਕਰੋ।। ੯।।

ਸੁਨਿ ਮਾਤਾ ਬਿਹਸਿ ਬਚਨ ਤਾਂਹਿ ਨਿਹਾਰਜੋ ਆਇ।।
ਗਹਿ ਬਹਿਯਾ ਤਹ ਲੈ ਗਈ ਜਹਾਂ ਹੁਤੇ ਨਰ ਰਾਇ।। ੧੦।।

ਮਾਂ ਨੇ ਹੱਸ ਕੇ ਉਸਨੂੰ ਵੇਖਿਆ ਅਤੇ ਬਾਂਹ ਫੜ ਕੇ ਉੱਥੇ ਲੈ ਗਈ ਜਿਥੇ ਰਾਜਾ ਜੀ ਬਿਰਾਜਮਾਨ ਸਨ।। ੧੦।।

ਰਾਨੀ ਬਾਚ।। ਸੁਨੋ ਰਾਵ ਤਵ ਧਰਮਜਾ ਇਹਿ ਹਯਾਂ ਪਹੁਚੀ ਆਇ।।
ਬਿਦਾ ਅਮਿਤ ਧਨ ਦੈ ਕਰੋ ਯਾਕੌ ਅਧਿਕ ਰਿਝਾਇ।। ੧੧।।

ਰਾਣੀ ਨੇ ਕਿਹਾ, "ਹੇ ਰਾਜਨ! ਸੁਣੋ! ਤੁਹਾਡੀ ਧਰਮ ਪੁੱਤਰੀ ਇਥੇ ਆਈ ਹੈ, ਉਸਨੂੰ ਖੁਸ਼ ਕਰਦਿਆਂ ਹੋਇਆਂ ਬਹੁਤ ਸਾਰਾ ਧਨ ਦੇ ਕੇ ਵਿਦਾ ਕਰੋ।। ੧੧।।

ਚੌਪਈ।। ਜਬ ਇਹ ਬਾਤ ਨ੍ਰਿਪਤਿ ਸੁਨਿ ਪਾਈ।। ਜਾਨਜੋ ਮੋਰਿ ਧਰਮਜਾ ਆਈ।।
ਛੋਰਿ ਭੰਡਾਰ ਅਮਿਤ ਧਨ ਦਿਯੋ।। ਦੁਹਿਤਾ ਹੇਤ ਬਿਦਾ ਤਿਹ ਕਿਯੋ।। ੧੨।।

ਰਾਜੇ ਨੇ ਇਹ ਸੁਣ ਕੇ ਅਨਭਵ ਕੀਤਾ ਕਿ ਮੇਰੀ ਧਰਮ ਪੁੱਤਰੀ ਆਈ ਹੈ। ਉਸਨੂੰ ਭੰਡਾਰੇ ਖੋਲ ਬਹੁਤ ਧਨ ਦਿੱਤਾ ਅਤੇ ਆਪਣੀ ਪੁੱਤਰੀ ਵਾਂਗ ਵਿਦਾ ਕੀਤਾ।। ੧੨।।

ਮੰਤ੍ਰ ਕਲਾ ਪਿਤੁ ਤੀਰ ਉਚਾਰੀ।। ਧਰਮ ਬਹਿਨ ਮੋਕੌ ਅਤਿ ਪਜਾਰੀ।।
ਮੈ ਯਹ ਆਜੁ ਸੰਗ ਲੈ ਜੈਹੌਂ।। ਬਨ ਉਪਬਨ ਕੇ ਚਰਿਤ੍ਰ ਦਿਖੈਹੌਂ।। ੧੩।।

ਰੁਦਰਕਲਾ ਨੇ ਆਪਣੇ ਪਿਤਾ ਨੂੰ ਕਿਹਾ ਕਿ ਮੇਰੀ ਧਰਮ ਭੈਣ ਮੈਨੂੰ ਬਹੁਤ ਪਿਆਰੀ ਹੈ, ਅਜ ਮੈਂ ਇਸਨੂੰ ਆਪਣੇ ਨਾਲ ਲੈ ਜਾਵਾਂਗੀ ਅਤੇ ਜੰਗਲ ਵਿਚ ਇਸਨੂੰ ਕਈ ਪ੍ਰਕਾਰ ਦੇ ਖੇਡ ਤਮਾਸ਼ੇ ਵਿਖਾਵਾਂਗੀ।। ੧੩।।

**ਯੌ ਕਹਿ ਪਲਟਿ ਧਾਮ ਨਿਜੁ ਆਈ।। ਪਿਯ ਸੌ ਕਹੀ ਬਾਤ ਮੁਸਕਾਈ।।**
**ਧਰਮ ਭਗਨਿ ਮੁਹਿ ਤੂੰ ਅਤਿ ਪਜਾਰੀ।। ਇਸੀ ਪਾਲਕੀ ਚਰ੍ਹੋ ਹਮਾਰੀ।। ੧੪।।**

ਇਹ ਕਹਿਕੇ ਉਹ ਆਪਣੇ ਮਹਿਲ ਵਿਚ ਆਈ ਅਤੇ ਆਪਣੇ ਪਿਆਰੇ ਨੂੰ ਮੁਖਾਤਿਬ ਹੋ ਕੇ ਕਹਿਣ ਲਗੀ, "ਹੇ ਮੇਰੀ ਧਰਮ ਦੀ ਭੈਣ ਤੂੰ ਮੈਨੂੰ ਬਹੁਤ ਪਿਆਰੀ ਲਗਦੀ ਏਂ, ਆਜਾ ਅਤੇ ਮੇਰੀ ਵਾਲੀ ਪਾਲਕੀ ਵਿਚ ਬੈਠ ਜਾ।। ੧੪।।

**ਬਾਤ ਕਹਤ ਦੋਊ ਹਮ ਜੈਹੈ।। ਚਿਤ ਕੈ ਸ਼ੋਕ ਦੂਰਿ ਕਰਿ ਦੈਹੈ।।**
**ਤਾਂਹਿ ਪਾਲਕੀ ਲਯੋ ਚਰ੍ਹਾਈ।। ਬਨ ਉਪਬਨ ਇਹਰਨ ਕੌ ਆਈ।। ੧੫।।**

ਅਸੀਂ ਦੋਵੇਂ ਗਲਾਂ ਬਾਤਾਂ ਕਰਦੀਆਂ ਹੋਈਆਂ ਜਾਵਾਂਗੀਆਂ ਅਤੇ ਮਨ ਦਾ ਦੁਖ ਨਿਵਾਰਕ ਕਰਾਗੀਆਂ। ਹੁਣ ਉਹ ਉਸਨੂੰ ਪਾਲਕੀ ਵਿਚ ਚੜ੍ਹਾ ਕੇ ਜੰਗਲ ਦੀ ਸੈਰ ਕਰਨ ਵਾਸਤੇ ਲੈ ਆਈ।। ੧੫।।

**ਬੀਚ ਬਜਾਰ ਪਾਲਕੀ ਗਈ।। ਪਰਦਨ ਪਾਂਤਿ ਛੋਰਿਕੈ ਦਈ।।**
**ਤੇ ਕਾਹੂ ਕੌ ਦ੍ਰਿਸ਼ਟਿ ਨ ਆਵੈਂ।। ਕੇਲ ਕਮਾਤ ਚਲੇ ਦੋਊ ਜਾਵੈਂ।। ੧੬।।**

ਪਾਲਕੀ ਬਾਜਾਰ ਦੇ ਵਿਚੋਂ ਦੀ ਲੰਘੀ ਅਤੇ ਲੋਕਾਂ ਰਸਤਾ ਦੇ ਦਿੱਤਾ। ਉਹ ਦੋਵੇਂ ਕਿਸੇ ਨੂੰ ਵਿਖਾਈ ਨਹੀਂ ਦੇ ਰਹੇ ਸਨ ਅਤੇ ਪ੍ਰੇਮ ਕ੍ਰੀੜਾ ਕਰਦੇ ਹੋਏ ਚਲੇ ਜਾ ਰਹੇ ਸਨ।। ੧੬।।

**ਮਨ ਭਾਵਤ ਕੋ ਭੋਗ ਕਮਾਏ।। ਦਿਨ ਬਜਾਰ ਮਹਿ ਕਿਨੂੰ ਨ ਪਾਏ।।**
**ਅਸਟ ਕਹਾਰਨ ਕੇ ਕੰਧ ਊਪਰ।। ਜਾਂਘੈ ਲਈ ਮੀਤ ਭੁਜ ਦੂਪਰ।। ੧੭।।**

ਉਹ ਮਨ ਇੱਛਤ ਪ੍ਰੇਮ ਪਿਆਰ ਕਰ ਰਹੇ ਸਨ ਅਤੇ ਦਿਨ ਸਮੇਂ ਬਾਜਾਰ ਦੀ ਭੀੜ ਵਿਚ ਕਿਸੇ ਨੂੰ ਦਿਸ ਨਹੀਂ ਰਹੇ ਸਨ। ਅਠਾਂ ਕਹਾਰਾਂ ਦੇ ਮੋਢਿਆਂ ਤੇ ਪ੍ਰੇਮੀ ਨੇ ਪ੍ਰੇਮਿਕਾ ਦੀਆਂ ਲੱਤਾਂ ਆਪਣੀਆਂ ਦੋਹਾਂ ਲੱਤਾਂ ਵਿਚ ਘੁਟੀਆਂ ਹੋਈਆਂ ਸਨ।। ੧੭।।

**ਜਜੋਂ ਜਜੋਂ ਚਲੀ ਪਾਲਕੀ ਜਾਵੈ।। ਤਜੋਂ ਪ੍ਰੀਤਮ ਚਟਕੇ ਚਟਕਾਵੈ।।**
**ਲਹੈਂ ਕਹਾਰ ਪਾਲਕੀ ਚਰਕੈ।। ਤਜੋਂ ਤਜੋਂ ਗਹੈ ਕੰਧ ਦ੍ਰਿੜ੍ਹ ਕਰਿ ਕੈ।। ੧੮।।**

ਜਦ ਪਾਲਕੀ ਚਲ ਰਹੀ ਸੀ ਪ੍ਰੀਤਮ ਪਿਆਰ ਚਟਖਾਰੇ ਲੈ ਰਿਹਾ ਸੀ। ਜਿੰਵੇ ਜਿੰਵੇ ਕਹਾਰ ਚਲਦੇ ਸਨ ਤਿਵੇਂ ਤਿਵੇਂ ਉਹ ਵੀ ਆਪਣੇ ਪ੍ਰੀਤਮ ਦੇ ਮੋਢੇ ਕੱਸ ਕੇ ਫੜ ਲੈਂਦੀ ਸੀ।। ੧੮।।

**ਬਨ ਮੈ ਜਾਇ ਪਾਲਕੀ ਧਰੀ॥ ਭਾਂਤਿ ਭਾਂਤਿ ਸੇਤੀ ਰਤਿ ਕਰੀ॥**
**ਅਮਿਤ ਦਰਬੁ ਚਾਹਜੋ ਸੋ ਲਯੋ॥ ਤ੍ਰਿਯ ਕਰਿ ਤਾਂਹਿ ਦੇਸ ਲੈ ਗਯੋ॥ ੧੯॥**

ਜੰਗਲ ਵਿਚ ਜਾ ਕੇ ਪਾਲਕੀ ਰੱਖ ਦਿੱਤੀ ਗਈ ਅਤੇ ਉਨ੍ਹਾਂ ਨੇ ਕਈ ਪ੍ਰਕਾਰ ਦੀ ਪ੍ਰੇਮ ਕ੍ਰੀੜਾ ਕੀਤੀ। ਮੂੰਹ ਮੰਗਿਆ ਉਸ ਧਨ ਲਿਆ ਅਤੇ ਇਸ ਤਰ੍ਹਾਂ ਇਸਤਰੀ ਨੂੰ ਆਪਣੇ ਦੇਸ਼ ਲੈ ਗਿਆ॥ ੧੯॥

**ਲਿਖਿ ਪਤਿਯਾ ਡੋਰੀ ਮਹਿ ਧਰੀ॥ ਮਾਤ ਪਿਤਾ ਤਨ ਇਹੈ ਉਚਰੀ॥**
**ਨਰ ਸੁੰਦਰ ਮੋਕਹ ਯਹ ਭਾਯੋ॥ ਤਾ ਤੇ ਮੈਂ ਯਹ ਚਰਿਤ ਬਨਾਯੋ॥ ੨੦॥**

ਇਸਤਰੀ ਨੇ ਵੀ ਇਕ ਪੱਤਰ ਲਿਖ ਕੇ ਪਾਲਕੀ ਵਿਚ ਰਖ ਦਿੱਤਾ, ਜਿਸ ਵਿਚ ਲਿਖਿਆ ਕਿ ਇਹ ਸੁੰਦਰ ਆਦਮੀ ਮੈਨੂੰ ਬਹੁਤ ਚੰਗਾ ਲਗਾ ਸੀ, ਜਿਸ ਲਈ ਮੈਂ ਇਹ ਚਲਿੱਤਰ ਖੇਡਿਆ॥ ੨੦॥

**ਵਹ ਧ੍ਰਮਜਾ ਨਹਿ ਹੋਇ ਤਿਹਾਰੀ॥ ਜੋ ਮੈ ਪਕਰਿ ਪਾਲਕੀ ਡਾਰੀ॥**
**ਕਚਅਰਿ ਲਏ ਦੂਰਿ ਕਚ ਕਏ॥ ਭੂਖਨ ਬਸਤ੍ਰ ਬਾਲ ਕੇ ਦਏ॥ ੨੧॥**

ਉਸ ਆਪਣੇ ਮਾਤਾ ਪਿਤਾ ਨੂੰ ਦਸਿਆ, "ਉਹ ਤੁਹਾਡੀ ਧਰਮ ਪੁੱਤਰੀ ਨਹੀਂ ਸੀ ਜਿਸਨੂੰ ਮੈਂ ਪਾਲਕੀ ਵਿਚ ਨਾਲ ਬਿਠਾਇਆ ਸੀ। ਉਸਦੇ ਵਾਲ ਤਾਂ ਦਵਾਈ ਨਾਲ ਸਾਫ ਕਰ ਦਿੱਤੇ ਸਨ ਅਤੇ ਇਸਤਰੀ ਦੇ ਗਹਿਣੇ ਅਤੇ ਕਪੜੇ ਪਵਾ ਦਿੱਤੇ ਸਨ॥ ੨੧॥

**ਜੋ ਧਨ ਚਹਜੋ ਸੋਊ ਸਭ ਲੀਨੋ॥ ਤਾਤ ਮਾਤ ਕੋ ਦਰਸ਼ਨ ਕੀਨੋ॥**
**ਤੁਮ ਤੇ ਜਬ ਲੈ ਬਿਦਾ ਸਿਧਾਈ॥ ਯਾਕੇ ਸੰਘ ਤਬੈ ਉਠਿ ਆਈ॥ ੨੨॥**

ਮਨ ਚਾਹਿਆ ਅਸੀਂ ਧਨ ਪ੍ਰਾਪਤ ਕੀਤਾ ਅਤੇ ਆਪਦੇ ਮਾਤਾ ਪਿਤਾ ਦੇ ਦਰਸ਼ਨ ਕੀਤੇ। ਜਦ ਤੋਂ ਮੈਂ ਤੁਹਾਥੋਂ ਵਿਦਾ ਲਈ ਹੈ, ਉਸ ਸਮੇਂ ਤੋਂ ਮੈਂ ਇਸਦੇ ਨਾਲ ਹਾਂ॥ ੨੨॥

**ਦੋਹਰਾ॥ ਦੇਸ ਸੁਖੀ ਤੁਮਰੋ ਬਸੋ ਸੁਖੀ ਰਹਹੁ ਤਰਮ ਤਾਤ॥**
**ਸੁਖੀ ਦੋਊ ਹਮਹੂੰ ਬਸੈਂ ਚਿਰ ਜੀਵੋ ਤਿਮ ਮਾਤ॥ ੨੩॥ ੧॥**

ਹੇ ਪਿਤਾ ਜੀ, ਤੁਹਾਡਾ ਦੇਸ ਸੁਖੀ ਵਸੇ ਅਤੇ ਤੁਸੀ ਸੁਖੀ ਵਸੋ, ਅਸੀਂ ਦੋਵੇਂ ਸੁਖੀ ਵਸੀਏ ਅਤੇ ਮਾਤਾ ਜੀ ਤੁਹਾਡੀ ਲੰਮੀ ਲੰਮੀ ਉਮਰ ਹੋਵੇ"॥ ੨੩॥ ੧॥

ਇਤਿ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੧੧੯॥ ੨੩੩੦॥ ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਉਨ੍ਹੀਵੀਂ ਕਥਾ ਸਮਾਪਤ॥ ੧੧੯॥ ॥ ੨੩੩੦॥ ਚਲਦਾ॥

# ਚਲਿੱਤਰ ਇਕ ਸੌ ਵੀਹਵਾਂ

## ਕਥਾ ਵਿਸ਼ਨੂੰ

ਦੋਹਰਾ।। ਏਕ ਦਿਵਸ ਸ੍ਰੀ ਇੰਦ੍ਰ ਜੂ ਹਰ ਘਰ ਕਿਯੋ ਪਿਯਾਨ।।
ਮਹਾਂ ਰੁੱਦ੍ਰ ਕਊ ਰੁੱਦ੍ਰ ਲਖਿ ਚਿੰਤ ਬਢੀ ਅਪ੍ਰਮਾਨ।। ੧।।

ਇਕ ਦਿਨ ਇੰਦਰ ਦੇਵਤਾ ਸ਼ਿਵਜੀ ਦੇ ਘਰ ਗਿਆ। ਇੰਦਰ ਨੂੰ ਵੇਖ ਕੇ ਸ਼ਿਵਜੀ ਬਹੁਤ ਫਿਕਰਮੰਦ ਹੋਇਆ।।੧।।

ਚੌਪਈ।। ਦੇਵਤੇਸ ਜਬ ਰੁੱਦ੍ਰ ਨਿਹਾਰਜੋ।। ਮਹਾਂ ਕੋਪ ਕਰਿ ਬੱਜ੍ਰ ਪ੍ਰਹਾਰਜੋ।।
ਤਾਤੇ ਅਮਿਤ ਕੋਪ ਤਬ ਤਯੋ।। ਛਾਡਤ ਜ੍ਵਾਲ ਬਕਤ੍ਰ ਤੇ ਭਯੋ।। ੨।।

ਸ਼ਿਵਜੀ ਨੇ ਜਦ ਇੰਦਰ ਨੂੰ ਵੇਖਿਆ ਤਾਂ ਉਹ ਬਹੁਤ ਗੁੱਸੇ ਵਿਚ ਆ ਗਿਆ। ਉਸਦਾ ਕਰੋਧ ਇੰਨਾਂ ਵੱਧ ਗਿਆ ਕਿ ਉਸ ਦੇ ਮੂੰਹ ਵਿਚੋਂ ਜਵਾਲਾ (ਅੱਗ) ਨਿਕਲਣ ਲੱਗ ਪਈ।।੨।।

ਪਸਰਿ ਜ੍ਵਾਲ ਸਭ ਜਗ ਮਹਿ ਗਈ।। ਦਾਹਤ ਤੀਨਿ ਭਵਨ ਕਹ ਭਈ।।
ਦੇਵ ਦੈਤ ਸਭ ਹੀ ਡਰਪਾਏ।। ਮਿਲਿ ਕਰਿ ਮਹਾਂ ਰੁੱਦ੍ਰ ਪਹਿ ਆਏ।। ੩।।

ਸੰਪੂਰਣ ਜਵਾਲਾ ਪੂਰੀ ਦੁਨੀਆਂ ਵਿਚ ਪੱਸਰ ਗਈ ਅਤੇ ਤਿੰਨਾਂ ਲੋਕਾਂ ਨੂੰ ਵੀ ਸਾੜਨ ਲੱਗੀ। ਦੇਵਤੇ ਅਤੇ ਦੈਂਤ ਬਹੁਤ ਡਰ ਗਏ ਅਤੇ ਸਾਰੇ ਮਿਲਕੇ ਸ਼ਿਵਜੀ ਦੇ ਪਾਸ ਪਹੁੰਚੇ।।੩।।

ਮਹਾਂ ਰੁੱਦ੍ਰ ਤਬ ਕੋਪ ਨਿਵਾਰਜੋ।। ਬਾਰਿਧ ਮੈ ਪਾਵਕ ਕੋ ਡਾਰਜੋ।।
ਸਕਲ ਤੇਜ ਇਕਠੋ ਹ੍ਵੈ ਗਯੋ।। ਤਾਤੇ ਦੈਤ ਜਲੰਧਰ ਭਯੋ।। ੪।।

ਸ਼ਿਵਜੀ ਨੇ ਕਰੋਧ ਛਡ ਦਿੱਤਾ ਅਤੇ ਜਵਾਲਾ ਰੂਪੀ ਅੱਗ ਨੂੰ ਸਮੁੰਦਰ ਵਿਚ ਸੁੱਟ ਦਿੱਤਾ। ਇਨ੍ਹਾਂ ਸਾਰਿਆਂ ਤੇਜਾਂ ਦੇ ਪੁੰਜ ਤੋਂ ਜਲੰਧਰ ਨਾਮੀਂ ਦੈਂਤ ਪੈਦਾ ਹੋਇਆ।।੪।।

ਬ੍ਰਿੰਦਾ ਨਾਮ ਤ੍ਰਿਯਾ ਤਿਨ ਕੀਨੀ।। ਅਤਿ ਪਤਿਬ੍ਰਤਾ ਜਗਤ ਮੈ ਚੀਨੀ।।
ਤਿਹ ਪ੍ਰਸਾਦਿ ਪਤਿ ਰਾਜ ਕਮਾਵੈ।। ਤਾਕੌ ਦੁਸ਼ਟ ਨ ਦੇਖਨ ਪਾਵੈ।। ੫।।

ਉਸਨੇ ਬਰਿੰਦਾ ਨਾਮੀਂ ਇਸਤਰੀ ਨੂੰ ਅਪਨਾਇਆ ਜਿਹੜੀ ਸਾਰੇ ਜਗਤ ਵਿਚ ਪਤੀਬ੍ਰਤਾ ਮੰਨੀ ਜਾਂਦੀ ਸੀ। ਉਸ ਦੀ ਕਿਰਪਾ ਨਾਲ ਹੀ ਪਤੀ ਰਾਜ ਕਰਨ ਲੱਗਾ ਅਤੇ ਦੁਸ਼ਟ ਉਸਨੂੰ ਵੇਖ ਵੀ ਨਹੀਂ ਸਕਦੇ ਸਨ।।੫।।

ਦੇਵ ਅਦੇਵ ਜੀਤਿ ਤਿਨ ਲਏ।। ਲੋਕ ਚਤੁਰ ਦਸ ਬਸਿ ਮਹਿ ਭਏ।

**ਸ਼ੇਸ਼ ਅਲਿਕੇਸ਼ ਸਭੈ ਬਿਲਖਾਏ।। ਬਿਸ਼ਨ ਆਦਿ ਪੁਰ ਜੀਤਿ ਜਤਾਏ।। ੬।।**

ਉਸ ਦੇਵ-ਦਾਨਵ ਸਾਰੇ ਜਿੱਤ ਲਏ ਅਤੇ ਚੌਦਾਂ ਲੋਕਾਂ ਨੂੰ ਆਪਣੇ ਵੱਸ ਵਿਚ ਕਰ ਲਿਆ। ਸ਼ੇਸ਼, ਅਲਿਕੇਸ਼ ਆਦਿ ਸਾਰੇ ਬੌਖਲਾ ਉਠੇ ਅਤੇ ਵਿਸ਼ਨੂੰਪੁਰੀ ਨੂੰ ਵੀ ਉਸ ਜਿਤ ਲਿਆ।।੬।।

**ਦੋਹਰਾ।। ਸ਼ੇਸ਼ ਜਲੇਸ਼ ਸੁਰੇਸ਼ ਸਭ ਪੁਰੀ ਬਸਾਏ ਆਨਿ।।**
**ਮਹਾਂ ਰੁੱਦ੍ਰ ਕੀ ਬਾਲ ਲਖਿ ਰੀਝਜੋ ਅਸੁਰ ਨਿਦਾਨ।। ੭।।**

ਸ਼ੇਸ਼, ਜਲੇਸ਼ ਅਤੇ ਇੰਦਰ ਸਭ ਨੂੰ ਆਪਣੀ ਨਗਰੀ ਵਿਚ ਵਸਾ ਲਿਆ। ਇਹ ਮੂਰਖ ਦੈਂਤ ਸ਼ਿਵਜੀ ਦੀ ਇਸਤਰੀ ਤੇ ਮੋਹਿਤ ਹੋ ਗਿਆ।।੭।।

**ਚੌਪਈ।। ਤ੍ਰਿਯ ਕੋ ਰੂਪ ਨਿਰਖਿ ਲਲਚਾਯੋ।। ਚਤੁਰ ਦੂਤ ਤਿਹ ਤੀਰ ਪਠਾਯੋ।।**
**ਮੋਕਹ ਰੁਦ੍ਰ ਪਾਰਬਤੀ ਦੀਜੈ।। ਨਾ ਤਰ ਮੀਚ ਮੂੰਡ ਪਰ ਲੀਜੈ।। ੮।।**

ਇਸਤਰੀ ਦਾ ਰੂਪ ਵੇਖ ਕੇ ਉਹ ਲਲਚਾ ਗਿਆ ਅਤੇ ਚਤਰ ਦੂਤ ਉਸਦੇ ਕੋਲ ਘਲਿਆ। ਉਸ ਸ਼ਿਵਜੀ ਨੂੰ ਕਿਹਾ ਕਿ ਮੈਨੂੰ ਪਾਰਬਤੀ ਦੇ ਦੇਵੋ ਜਾਂ ਮੌਤ ਸਵੀਕਾਰ ਕਰ ਲੈ।।੮।।

**ਮਹਾਂ ਰੁਦ੍ਰ ਬਾਚ।। ਦੋਹਰਾ।। ਦੁਹਿਤਾ ਭਗਨੀ ਦੀ ਜਿਯਤ ਬੇਦ ਬਿਧਾਨ ਬਨਾਇ।।**
**ਅਬ ਲੌ ਕਿਸੂੰ ਨ ਤ੍ਰਿਯ ਦਈ ਸੁਨੁ ਅਸੁਰਨ ਕੇ ਰਾਇ।। ੯।।**

ਸ਼ਿਵਜੀ ਨੇ ਕਿਹਾ ਪੁੱਤਰੀ ਅਤੇ ਭੈਣ ਤਾਂ ਵੇਦ ਵਿਧਾਨ ਅਨੁਸਾਰ ਦਿੱਤੀਆਂ ਜਾਂਦੀਆਂ ਹਨ, ਪਰ ਹੇ ਦੈਂਤਾਂ ਦੇ ਰਾਜੇ ਅਜ ਤਕ ਪੱਤਨੀ ਕਿਸੇ ਨੇ ਕਿਸੇ ਨੂੰ ਨਹੀਂ ਦਿੱਤੀ।।੯।।

**ਚੌਪਈ।। ਕੋਪਜੋ ਅਸੁਰੇਸ਼ਰ ਹੰਕਾਰੀ।। ਸੈਨਾ ਜੋਰਿ ਦਾਨਵਨ ਭਾਰੀ।।**
**ਸੁੰਭ ਨਿਸੁੰਭ ਬੁਲਾਏ ਤਬਹੀਂ।। ਰਕਤ ਬੀਜ ਜ੍ਵਾਲਾਛਨ ਸਭਹੀਂ।। ੧੦।।**

ਹੰਕਾਰੀ ਦੈਂਤ ਬਹੁਤ ਗੁਸੇ ਵਿਚ ਆ ਗਿਆ ਅਤੇ ਦੈਂਤਾਂ ਦੀ ਬਹੁਤ ਭਾਰੀ ਸੈਨਾਂ ਇੱਕੱਠੀ ਕੀਤੀ। ਤਦ ਸੁੰਭ, ਨਿਸੁੰਭ, ਰਕਤਬੀਜ, ਜਵਾਲਾਛਨ ਵਰਗੇ ਸਾਰੇ ਵੱਡੇ ਵੱਡੇ ਦੈਂਤਾਂ ਨੂੰ ਬੁਲਾਇਆ।।੧੦।।

**ਭੁਜੰਗ ਛੰਦ।। ਮਹਾਂ ਕੋਪ ਕੈ ਕੈ ਹਠੀ ਦੈਤ ਗਾਜੈ।। ਉਠੇ ਬਾਂਧਿ ਬਾਨਾਨ ਬਾਂਕੇ ਬਿਰਾਜੈ।।**
**ਲਏ ਸੂਲ ਸੈਥੀਨ ਆਛੇ ਸੁਹਾਵੈਂ।। ਬਿਯੋ ਕੌਨ ਜੋਧਾ ਜੋ ਤਾਕੋ ਦਬਾਵੈਂ।। ੧੧।।**

ਬੜੇ ਗੁਸੇ ਵਿਚ ਆ ਕੇ ਦੈਂਤ ਗੱਜੇ ਅਤੇ ਬਾਣਾਂ ਆਦਿ ਹਥਿਆਰਾਂ ਨਾਲ ਸਜ ਕੇ ਬਿਰਾਜਮਾਨ ਹੋ ਗਏ। ਤ੍ਰਿਸ਼ੂਲ ਅਤੇ ਬਰਛੇ ਉਨ੍ਹਾਂ ਦੇ ਹੱਥਾਂ ਵਿਚ ਸੋਭ ਰਹੇ ਸਨ। ਕਿਹੜਾ ਐਸਾ ਯੋਧਾ ਸੀ ਜਿਹੜਾ ਉਨ੍ਹਾਂ ਨੂੰ ਦਬਾ ਸਕਦਾ।।੧੧।।

**ਇਤੈ ਰੁਦ੍ਰ ਕੋਪਜੋ ਸੁ ਡੌਰੂ ਬਜਾਯੋ।। ਉਤੈ ਬਾਂਧ ਗਾੜੀ ਅਨੀ ਇੰਦਰ ਆਯੋ।।**

ਲਏ ਸੂਰ ਸਾਥੀ ਘਨੀ ਚੰਦ੍ਰ ਆਛੇ ॥ ਸਭੈ ਸੂਲ ਸੈਥੀ ਲਏ ਕਾਛ ਕਾਛੇ॥ ੧੨॥

ਡੌਰੂ ਵਜਾਉਂਦੇ ਹੋਏ ਸ਼ਿਵਜੀ ਬਹੁਤ ਗੁਸੇ ਵਿਚ ਆ ਗਏ, ਓਧਰ ਇੰਦਰ ਵੀ ਵੱਡੀ ਸੈਨਾ ਲੈ ਕੇ ਆ ਗਿਆ। ਚੰਦਰ ਨੇ ਵੀ ਸੂਰਬੀਰ ਸਾਥੀ ਨਾਲ ਲੈ ਲਏ। ਉਨ੍ਹਾਂ ਸਾਰਿਆਂ ਨੇ ਬਰਛੇ ਤ੍ਰੀਸ਼ੂਲ ਆਦਿ ਫੜੇ ਹੋਏ ਸਨ॥੧੨॥

ਹਠੀ ਕੋਪ ਕੈਂ ਕੈ ਮਹਾਂ ਦੈਤ ਢੂਕੇ॥ ਚਲੇ ਭਾਂਤਿ ਐਸੀ ਸੁ ਮਾਨੋ ਭਭੂਕੇ॥
ਗੁਜੈਂ ਹਾਥ ਲੀਨੇ ਗੁਜੇ ਬੀਰ ਭਾਰੇ॥ ਟਰੈ ਨਾਹਿ ਟਾਰੇ ਨਹੀ ਜਾਤ ਮਾਰੇ॥ ੧੩॥

ਵਡੇ ਵਡੇ ਦੈਂਤ ਗੁਸੇ ਦੇ ਭਰੇ ਹੋਏ ਬੜੇ ਹੱਠ ਨਾਲ ਇਕੱਠੇ ਹੋਏ। ਉਹ ਇਸਤਰ੍ਹਾਂ ਚਲ ਰਹੇ ਸਨ ਜਿਵੇਂ ਆਤਿਸ਼ਬਾਜੀ ਚਲਦੀ ਹੋਵੇ। ਹੱਥਾਂ ਵਿਚ ਗੁਰਜ ਫੜ ਕੇ ਵੱਡੇ ਵਡੇ ਸੂਰਮੇ ਗਜ ਰਹੇ ਸਨ। ਉਹ ਪਿਛੇ ਹਟਣ ਵਾਲੇ ਨਹੀਂ ਸਨ ਅਤੇ ਨ ਹੀ ਮਰਨ ਵਾਲੇ ਸਨ॥੧੩॥

ਹਠੇ ਦੇਵ ਬਾਂਕੀ ਅਨੀ ਸਾਥ ਲੈ ਕੈ॥ ਮਹਾਂ ਰੁੱਦ੍ਰ ਕੋ ਜੁੱਧ ਕੈ ਅੱਗ੍ਰ ਕੈਕੈ॥
ਲਏ ਬਿਸ਼ਨ ਜੋਧਾ ਸੁ ਐਸ ਬਿਰਾਜੈ॥ ਲਖੇ ਦੇਵ ਕੰਨਜਾਨ ਕੋ ਦਰਪੁ ਭਾਜੈ॥ ੧੪॥

ਹਠੀ ਦੇਵਤੇ ਬਾਕੀ ਸੈਨਾ ਲੈ ਕੇ ਸ਼ਿਵਜੀ ਵਲੋਂ ਯੁਧ ਕਰਨ ਲਈ ਆ ਪਹੁੰਚੇ। ਵਿਸ਼ਨੂੰ ਨੂੰ ਨਾਲ ਲੈ ਕੇ ਕਈ ਯੋਧੇ ਏਨੇ ਸੁੰਦਰ ਲੱਗ ਰਹੇ ਸਨ ਕਿ ਉਨ੍ਹਾਂ ਨੂੰ ਵੇਖ ਕੇ ਦੇਵਤਿਆਂ ਦੀਆਂ ਇਸਤਰੀਆਂ ਦਾ ਵੀ ਘੁੰਮਡ ਟੁਟ ਰਿਹਾ ਸੀ॥੧੪॥

ਇਤੈ ਦੈਤ ਬਾਂਕੇ ਉਤੇ ਦੇਵ ਸੋਹੈਂ॥ ਦਿਤਜਾਦਿੱਤ ਜੂ ਜਾਨ ਕੋ ਮਾਨ ਮੋਹੈਂ॥
ਬਜੈ ਸਾਰ ਗਾੜ੍ਹੋ ਨਹੀ ਭਾਜ ਜਾਵੈਂ॥ ਦੂਹੂੰ ਓਰ ਤੇ ਖਿੰਗ ਖੱਤ੍ਰੀ ਨਚਾਵੈ॥ ੧੫॥

ਇਕ ਪਾਸੇ ਬਾਂਕੇ ਦੈਂਤ ਅਤੇ ਦੂਸਰੇ ਪਾਸੇ ਦੇਵਤੇ ਸੋਭਾ ਵਧਾ ਰਹੇ ਸਨ। ਦਿਤ ਅਦਿਤ ਦੋਹਾਂ ਦੇ ਪੁਤਰ ਸਨਮਾਨ ਪ੍ਰਾਪਤ ਕਰ ਰਹੇ ਸਨ। ਬਜਰ ਲੋਹਾ ਦੋਹੀਂ ਪਾਸੀਂ ਵਜਣ ਲਗਾ ਤਾਕਿ ਕੋਈ ਭੱਜ ਨ ਜਾਵੇ। ਦੋਵਾਂ ਪਾਸਿਆਂ ਤੋਂ ਖਤਰੀ ਘੋੜਿਆਂ ਨੂੰ ਨਚਾਉਣ ਲਗੇ॥੧੫॥

ਪਰਜੋ ਲੋਹ ਗਾੜ੍ਹੋ ਤਹਾਂ ਭਾਂਤਿ ਐਸੀ॥ ਮਨੋ ਕ੍ਵਾਰ ਕੇ ਮੇਘ ਕੀ ਬ੍ਰਿਸਟਿ ਜੈਸੀ॥
ਹਠਜੋ ਹਾਥ ਮੈ ਸੂਲ ਕੋ ਸੂਲ ਲੈ ਕੈ। ਤਿਸੀ ਛੇਤ੍ਰ ਛੱਤ੍ਰੀਨ ਕੋ ਛਿਪ੍ਰ ਛੈਕੈ॥ ੧੬॥

ਓਥੇ ਬਜੱਰ ਲੋਹਾ ਇਸ ਤਰ੍ਹਾਂ ਵਰ੍ਹਨ ਲੱਗਾ ਜਿਵੇਂ ਕਿ ਕਵਾਰ ਦਾ ਮੀਂਹ ਵਰ੍ਹਦਾ ਹੋਵੇ। ਸੂਰਮੇ ਸ਼ਸ਼ਤਰ ਲੈ ਕੇ ਬੜੇ ਹਠ ਨਾਲ ਉਸ ਯੁਧ ਖੇਤਰ ਵਿਚ ਦੁਸ਼ਮਨਾਂ ਨੂੰ ਤਬਾਹ ਕਰਨ ਦਾ ਪ੍ਰਣ ਲੈ ਕੇ ਖੜੇ ਸਨ॥੧੬॥

ਬਜਜੋ ਰਾਗ ਮਾਰੂ ਤਿਸੀ ਖੇਤ ਭਾਰੋ॥ ਕਿਸੀ ਕਾਜ ਜੋ ਥੋ ਨ ਸੋਊ ਪਧਾਰੋ॥

ਲਰੇ ਬਾਲ ਔ ਬ੍ਰਿੱਧ ਜੂ ਆ ਰਿਸੈਕੈ।। ਗਏ ਪਾਕਸਾਹੀ ਦਯਾ ਕੀਨ ਹ੍ਵੈਕੈ।।੧੭।।

ਯੁੱਧ ਦੇ ਮੈਦਾਨ ਵਿਚ ਮਾਰੂ ਰਾਗ ਗੂੰਜ ਉਠਿਆ। ਯੁੱਧ ਵਿਚ ਕੇਵਲ ਉਹੀ ਸ਼ਾਮਲ ਨਹੀਂ ਸੀ ਜਿਹੜਾ ਕਿਸੇ ਹੋਰ ਕੰਮ ਗਿਆ ਸੀ। ਬਾਲ ਬੁਢੇ ਬੜੇ ਗੁਸੇ ਵਿਚ ਆਕੇ ਲੜ ਰਹੇ ਸਨ।।੧੭।।

ਡਿਮਿ ਡਿਮਿ ਡਿਮਿ ਡਾਮਰੂ ਡਮਕਹਿੰ।। ਅਸਿ ਅਨੇਕ ਹਾਥਨ ਮਹਿੰ ਦਮਕਹਿੰ।।
ਕਟਿ ਕਟਿ ਮਰੇ ਬਿਕਟ ਭਟ ਰਨ ਮੈ।। ਰਿਝਿ ਰਿਝਿ ਬਰੈ ਬਰੰਗਨਨ ਮਨ ਮੈ।। ੧੮।।

ਡਮ ਡਮ ਡਮਰੂ ਵਜ ਰਹੇ ਸਨ ਅਤੇ ਅਨੇਕਾਂ ਹੱਥਾਂ ਵਿਚ ਕਿਰਪਾਨਾਂ ਚਮਕਾਂ ਮਾਰਦੀਆਂ ਸਨ। ਬਹਾਦਰ ਸੂਰਮੇ ਮੈਦਾਨ ਵਿਚ ਕਟ ਕਟ ਕੇ ਮਰ ਰਹੇ ਸਨ ਅਤੇ ਪਰੀਆਂ ਉਨ੍ਹਾਂ ਤੇ ਮੋਹਿਤ ਹੋ ਕੇ ਉਨ੍ਹਾਂ ਨੂੰ ਵਰ ਰਹੀਆਂ ਸਨ।।੧੮ ।।

ਲਹ ਲਹ ਕੋਟਿ ਧੁਜਾ ਫਹਰਾਵੈਂ।। ਸੂਰਜ ਚੰਦ੍ਰ ਨ ਦੇਖੇ ਜਾਵੈਂ।।
ਕਹਕ ਕਹਕ ਤਹ ਕਰੈ ਮਸਾਨਾ।। ਨਾਚੇ ਬਾਜੇ ਜੂਝਊਆ ਜ੍ਵਾਨਾ।। ੧੯।।

ਕਰੋੜਾਂ ਧੁਜਾਂ ਲਹਿਰਾ ਰਹੀਆਂ ਸਨ ਅਤੇ ਚੰਦ ਸੂਰਜ ਵਿਖਾਈ ਨਹੀਂ ਦੇ ਰਹੇ ਸਨ। ਭੂਤ ਪ੍ਰੇਤ ਕਿਲਕਾਰੀਆਂ ਮਾਰ ਰਹੇ ਸਨ ਅਤੇ ਵਾਜਿਆਂ ਦੀ ਸੁਰ ਤਾਲ ਤੇ ਜਵਾਨ ਲੜ ਰਹੇ ਸਨ।।੧੯।।

ਦੋਹਰਾ।। ਪਰਸ ਪਾਂਸ ਅਸਿ ਬੱਜ੍ਰ ਭੇ ਬਰਿਸੇ ਬਿਸਿਖ ਬਿਸੇਖ।।
ਘਾਯਲ ਸਭੁ ਸੂਰਾ ਭਏ ਜੂਝਤ ਭਏ ਅਸੇਖ।। ੨੦।।

ਕੁਹਾੜੇ, ਪਾਂਸ, ਕਿਰਪਾਨਾਂ ਅਤੇ ਅਨੇਕਾਂ ਬਜਰ ਬਾਣਾਂ ਦੀ ਵਰਖਾ ਹੋਈ। ਅਨੇਕਾਂ ਵੀਰ ਜ਼ਖਮੀ ਹੋਏ ਅਤੇ ਅਨੇਕਾਂ ਮਰ ਗਏ।।੨੦।।

ਭੁਜੰਗ ਛੰਦ।।ਮਹਾਂ ਜੁੱਧ ਕੈਕੈ ਸਭੈ ਦੇਵ ਹਾਰੇ।। ਤ੍ਰਿਯਾ ਪਤਿਬ੍ਰਤਾ ਤ ਨ ਜਾਵੈ ਸੰਘਾਰੇ।।
ਗਏ ਜੂਝ ਜੋਧਾ ਮਹਾਂ ਐਠਿਯਾਰੇ।। ਰਹੇ ਤੇ ਚਹੂੰ ਓਰ ਐਕੈ ਹਕਾਰੇ।। ੨੧।।

ਸਾਰੇ ਦੇਵਤੇ ਯੁਧ ਕਰਕੇ ਹਾਰ ਗਏ। ਪਰ ਜਾਲੰਧਰ ਦੀ ਪਤਣੀ ਪਤੀਬ੍ਰਤਾ ਹੋਣ ਕਰਕੇ ਉਹ ਮਾਰਿਆ ਨਹੀਂ ਜਾ ਰਿਹਾ ਸੀ। ਅਨੇਕਾਂ ਅਣਖੀ ਸੂਰਮੇ ਲੜ ਮਰੇ ਅਤੇ ਜਿਹੜੇ ਬਚ ਗਏ, ਉਹ ਚੌਹਾਂ ਪਾਸਿਆਂ ਤੋਂ ਲਲਕਾਰ ਰਹੇ ਸਨ।।੨੧।।

ਕਹਾ ਜਾਤ ਦੇਵੇਸ ਜਾਨੇ ਨ ਦੈਹੈਂ।। ਇਸੀ ਛੇਤ੍ਰ ਮੈ ਮਾਰਕੈ ਤੋਹਿ ਲੈਹੈਂ।।
ਮੰਡੇ ਬੀਰ ਬਾਨਾਨ ਬਾਜਾਨ ਲੈ ਕੈ।। ਮਹਾ ਕੋਪ ਕੀ ਚਿੱਤ ਕੋ ਓਰ ਦੈ ਕੈ।।੨੨।।

ਦੈਂਤ ਕਹਿਣ ਲੱਗੇ," ਹੇ ਦੇਵਤਿਓ ਕਿਥੇ ਚਲੇ ਹੋ, ਅਸੀਂ ਤੁਹਾਨੂੰ ਭਜਣ ਨਹੀਂ ਦੇਣਾ ਅਤੇ ਏਸੇ ਖੇਤਰ ਵਿਚ ਤੁਹਾਨੂੰ ਮਾਰਾਂਗੇ। ਸੂਰਮੇ ਬਾਣ ਅਤੇ ਘੋੜੇ ਲੈ ਕੇ ਬੜੇ ਗੁੱਸੇ ਵਿਚ ਫਿਰਨ ਲੱਗੇ।।੨੨।।

****************************************************************

ਤਬੈ ਬਿਸ਼ਨਜੂ ਮੰਤ੍ਰ ਐਸੇ ਬਿਚਾਰਜੋ।। ਸਭੈ ਦਾਨਵਾਨੇਸ ਕੋ ਭੇਸ ਧਾਰਜੋ।।
ਜਿਸੀ ਬਾਗ ਮੈ ਨਾਰ ਬ੍ਰਿੰਦਾ ਬਿਰਾਜੈ।। ਲਖੇ ਜਾਹਿ ਕੰਦ੍ਰਪ ਕੋ ਦਰਪੁ ਭਾਜੈ।।੨੩।।

ਤਦ ਵਿਸ਼ਨੂੰ ਨੇ ਇਕ ਚਲਿੱਤਰ ਕਰਨ ਦਾ ਵਿਚਾਰ ਬਣਾਇਆ ਅਤੇ ਜਲੰਧਰ ਦੈਂਤ ਦਾ ਰੂਪ ਧਾਰਨ ਕਰ ਲਿਆ। ਅਪਣੇ ਬਾਗ ਵਿਚ ਬ੍ਰਿੰਦਾ ਬੈਠੀ ਸੀ ਅਤੇ ਉਸਦੇ ਰੂਪ ਨੂੰ ਵੇਖਕੇ ਕਾਮਦੇਵ ਦਾ ਵੀ ਘੁਮੰਡ ਚੂਰ ਹੋ ਰਿਹਾ ਸੀ।।੨੩।।

ਦੋਹਰਾ।। ਜਾਲੰਧਰ ਕੋ ਭੇਸ ਧਰਿ ਤਹਾਂ ਪਹੂੰਚਜੋ ਜਾਇ।।
ਪਤਿ ਕੋ ਰੂਪ ਪਛਾਨਿ ਕੈ ਰੀਝਤ ਭਈ ਸੁਭਾਇ।। ੨੪।।

ਵਿਸ਼ਨੂੰ ਜਾਲੰਧਰ ਦਾ ਰੂਪ ਧਾਰ ਕੇ ਓਥੇ ਜਾ ਪਹੁੰਚਾ। ਪਤੀ ਨੂੰ ਪਛਾਣ ਕੇ ਉਹ ਉਸ ਉਤੇ ਮੋਹਿਤ ਹੋ ਗਈ।।੨੪।।

ਚੌਪਈ।। ਭਾਂਤਿ ਭਾਂਤਿ ਤਿਹ ਸਾਥ ਬਿਹਾਰਜੋ।। ਸਭ ਕੰਦ੍ਰਪ ਕੋ ਦਰਪੁ ਨਿਵਾਰਜੋ।।
ਉਤੈ ਜੁੱਧ ਜੋ ਭਯੋ ਸੁਨਾਊਂ।। ਤਾਤੇ ਤੁਮਰੇ ਹ੍ਰਿਦੈ ਸਿਰਾਊਂ।। ੨੫।।

ਕਈ ਢੰਗਾਂ ਨਾਲ ਉਸਨੇ ਉਸ ਨਾਲ ਪ੍ਰੇਮ ਪਿਆਰ ਕੀਤਾ ਅਤੇ ਕਾਮਦੇਵ ਦਾ ਘੁੰਮਡ ਚੂਰ ਕੀਤਾ। ਉਸ ਕਿਹਾ ਜਿਹੜਾ ਯੁੱਧ ਹੋ ਰਿਹਾ ਹੈ, ਉਸ ਦਾ ਤੈਨੂੰ ਹਾਲ ਸੁਣਾਵਾਂ ਅਤੇ ਤੈਨੂੰ ਖੁਸ਼ ਕਰਾਂ।। ੨੫।।

ਭੁਜੰਗ ਛੰਦ।। ਉਤੈ ਦੈਤ ਬਾਂਕੇ ਇਤੈ ਦੇਵ ਆਛੇ।। ਲਏ ਸੂਲ ਸੰਥੀ ਸਭੈ ਕਾਛ ਕਾਛੇ।।
ਮਹਾਂ ਨਾਦ ਮਾਰੂ ਤਿਸੀ ਖੇਤ ਬਾਜੇ।। ਦਿੱਤਯਾਦਿੱਤ ਗਾੜੇ ਦੁਹੂੰ ਓਰ ਗਾਜੇ।। ੨੬।।

ਇਕ ਪਾਸੇ ਬਾਂਕੇ ਦੈਂਤ ਹਨ ਅਤੇ ਦੂਸਰੇ ਪਾਸੇ ਚੰਗੇ ਦੇਵਤੇ ਹਨ। ਸਾਰਿਆਂ ਨੇ ਆਪਣੇ ਹੱਥਾਂ ਵਿਚ ਤ੍ਰਿਸ਼ੂਲ, ਭਾਲੇ ਆਦਿ ਫੜੇ ਹੋਏ ਹਨ। ਯੁੱਧ ਖੇਤਰ ਵਿਚ ਮਾਰੂ ਰਾਗ ਵਜ ਰਿਹਾ ਹੈ ਅਤੇ ਦਿਤ ਅਦਿਤ ਦੇ ਪੁੱਤਰ ਦੋਵੀਂ ਪਾਸੀਂ ਗੱਜ ਰਹੇ ਹਨ।।੨੬।।

ਮਹਾ ਕੋਪ ਕੇਕੈ ਕਹੂੰ ਬੀਰ ਜੂਝੇ।। ਪਰੇ ਭਾਂਤਿ ਐਸੀ ਨਹੀਂ ਜਾਤ ਬੂਝੇ।।
ਕਹੂੰ ਰਾਜ ਬਾਜੀ ਜਿਰਹ ਬੀਰ ਭਾਰੀ।। ਕਹੂੰ ਤੇਗ ਔ ਤੀਰ ਕਾਤੀ ਕਟਾਰੀ।।੨੭।।

ਬੜੇ ਰੋਹ ਵਿਚ ਆਕੇ ਯੋਧੇ ਯੁਧ ਕਰ ਰਹੇ ਸਨ ਅਤੇ ਇਸ ਤਰ੍ਹਾਂ ਡਿਗ ਰਹੇ ਸਨ ਕਿ ਪਛਾਣੇ ਨਹੀਂ ਸਨ ਜਾ ਸਕਦੇ। ਕਿਤੇ ਰਾਜੇ, ਕਿਤੇ ਘੋੜੇ ਅਤੇ ਕਿਤੇ ਭਾਰੀ ਜ਼ਰਾਬਖਤਰ ਡਿਗੇ ਪਏ ਸਨ ਅਤੇ ਤਲਵਾਰਾਂ, ਤੀਰ ਅਤੇ ਕਟਾਰਾਂ ਪਈਆਂ ਹੋਈਆਂ ਸਨ।।੨੭।।

ਕਹੂੰ ਟੋਪ ਟੂਟੇ ਕਹੂੰ ਰਾਗ ਭਾਰੀ।। ਕਹੂੰ ਜ੍ਵਾਨ ਜੋਬੇ ਸੁ ਕਾਤੀ ਕਟਾਰੀ।।
ਕਹੂੰ ਸੂਲ ਸੈਥੀ ਗਿਰੀ ਭੂਮਿ ਐਸੀ।। ਦਿਪੈ ਚਾਰ ਸੋਭਾ ਮਹਾਂ ਜ੍ਵਾਲ ਜੈਸੀ।। ੨੮।।

ਕਿਤੇ ਟੁਟੇ ਟੋਪ ਪਏ ਸਨ ਅਤੇ ਕਿਤੇ ਭਾਰੀ ਵਾਜੇ ਵਜ ਰਹੇ ਸਨ । ਕਿਤੇ ਜਵਾਨ ਕਿਰਪਾਨਾਂ ਅਤੇ ਕਟਾਰਾਂ ਖੜਕਾ ਰਹੇ ਸਨ। ਕਿਤੇ ਤ੍ਰਿਸ਼ੂਲ ਅਤੇ ਬਰਛੇ ਇੰਝ ਪਏ ਸਨ ਜਿਵੇਂ ਮਹਾਂ ਜਵਾਲਾ ਸੁਭਾਇਮਾਨ ਹੋਈ ਹੋਵੇ।।੨੮।।

**ਚੌਪਈ।। ਬਿੰਦ੍ਰਾ ਕੋ ਪ੍ਰਥਮੈ ਸਤ ਟਾਰਜੋ।। ਤਾ ਪਾਛੇ ਜਾਲੰਧਰ ਮਾਰਜੋ।।**
**ਬੁਹਰੋ ਰਾਜ ਆਪਨੋ ਲਿਯੋ।। ਸੁਰ ਪੁਰ ਮਾਂਝ ਬਧਾਵੋ ਕਿਯੋ।। ੨੯।।**

ਇਸ ਤਰ੍ਹਾਂ ਪਹਿਲਾਂ ਬਿੰਦ੍ਰਾ ਦਾ ਸਤ ਭੰਗ ਕੀਤਾ ਅਤੇ ਫਿਰ ਜਾਲੰਧਰ ਦੈਂਤ ਨੂੰ ਜਾ ਮਾਰਿਆ। ਫਿਰ ਆਪਣਾ ਰਾਜ ਪ੍ਰਾਪਤ ਕੀਤਾ ਅਤੇ ਦੇਵਤਿਆਂ ਦੀ ਨਗਰੀ ਵਿਚ ਵਧਾਈ ਦੀਆਂ ਧੁਨਾਂ ਵਜਾਈਆਂ।। ੨੯ ।।

**ਦੋਹਰਾ।। ਇਹ ਚਰਿਤ੍ਰ ਸੌ ਬਿਸ਼ਨ ਜੂ ਬਿੰਦ੍ਰਾ ਕੋ ਸਤ ਟਾਰਿ।।**
**ਆਨਿ ਰਾਜ ਅਪਨੋ ਲਯੋ ਜਾਲੰਧਰ ਕਹ ਮਾਰਿ।। ੩੦।। ੧।।**

ਇਹ ਚਲਿੱਤਰ ਖੇਡ ਕੇ ਵਿਸ਼ਨੂੰ ਨੇ ਬਿੰਦ੍ਰਾ ਦਾ ਸਤ ਭੰਗ ਕੀਤਾ, ਜਲੰਧਰ ਦੈਂਤ ਨੂੰ ਮਾਰਿਆ ਅਤੇ ਆਪਣਾ ਰਾਜ ਮੁੜ ਪ੍ਰਾਪਤ ਕੀਤਾ।।੩੦।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੨੦।।੨੩੬੦।।ਅਫਜੂੰ।।

ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਵੀਹਵੀਂ ਕਥਾ ਸਮਾਪਤ।।੧੨੦।।੨੩੬੦।।ਚਲਦਾ।।

## ਚਲਿੱਤਰ ਇਕ ਸੌ ਇੱਕੀਵਾਂ
## ਕਥਾ ਚੋਰ ਇਸਤਰੀ।।

**ਚੌਪਈ।। ਜਹਾਂਗੀਰ ਜਬ ਤਖਤ ਸੁਹਾਵੈ।। ਬੁਰਕਾ ਪਹਿਰਿ ਨਾਰਿ ਇਕ ਆਵੈ।।**
**ਖੀਸੇ ਕਾਟਿ ਬਹੁਨ ਕੇ ਲੇਈ।। ਨਿਜ ਮੁਖ ਕਿਸੂ ਨ ਦੇਖਨ ਦੇਈ।। ੧।।**

ਜਹਾਂਗੀਰ ਬਾਦਸ਼ਾਹ ਜਦ ਤਖਤ ਤੇ ਆ ਕੇ ਬੈਠਦਾ ਸੀ ਤਾਂ ਇਕ ਇਸਤਰੀ ਬੁਰਕਾ ਪਾਕੇ ਦਰਬਾਰ ਵਿਚ ਆਉਂਦੀ ਸੀ, ਉਸ ਬਹੁਤ ਆਦਮੀਆਂ ਦੀਆਂ ਜੇਬਾਂ ਕੱਟ ਲਈਆਂ ਸਨ, ਪਰ ਆਪਣਾ ਮੂੰਹ ਕਿਸੇ ਨੂੰ ਨਹੀਂ ਵਿਖਾਉਂਦੀ ਸੀ।।੧।।

**ਤਾ ਕੋ ਭੇਦ ਏਕ ਨਰ ਪਾਯੋ।। ਔਰ ਨ ਕਾਹੂੰ ਤੀਰ ਜਤਾਯੋ।।**
**ਪ੍ਰਾਤ ਭਏ ਆਈ ਤ੍ਰਿਯ ਜਾਨੀ।। ਚਿਤ ਕੇ ਬਿਖੈ ਇਹੈ ਮਤਿ ਠਾਨੀ।। ੨।।**

ਇਕ ਆਦਮੀ ਨੂੰ ਉਸਦੀ ਇਸ ਚਾਲਾਕੀ ਦਾ ਪਤਾ ਚਲ ਗਿਆ। ਉਸ ਇਹ ਗਲ ਹੋਰ

ਕਿਸੇ ਨੂੰ ਨਾ ਦਸੀ। ਅਗਲੇ ਦਿਨ ਜਦੋਂ ਉਸ ਇਸਤਰੀ ਨੂੰ ਆਉਂਦਿਆਂ ਵੇਖਿਆ ਤਾਂ ਮਨ ਵਿਚ ਇਕ ਗੱਲ ਪੱਕੀ ਧਾਰ ਲਈ॥੨॥

**ਪਨਹੀ ਹਾਥ ਆਪਨੇ ਲਈ॥ ਅਧਿਕ ਮਾਰਿ ਤਾ ਤ੍ਰਿਯ ਕੌ ਦਈ॥**
**ਸਤਰ ਛੋਰਿ ਆਈ ਕਜੋਂ ਚਾਰੀ॥ ਜੂਤਿਨ ਸੌ ਕਮਰੀ ਕਰਿ ਡਾਰੀ॥ ੩॥**

ਉਸ ਆਪਣੇ ਹੱਥ ਵਿਚ ਜੁਤੀ ਫੜੀ ਅਤੇ ਉਸ ਇਸਤਰੀ ਨੂੰ ਬਹੁਤ ਮਾਰਿਆ। ਉਸਨੂੰ ਇਹੋ ਕਹੀ ਗਿਆ ਕਿ ਤੂੰ ਪਰਦਾ ਛੱਡ ਘਰੋਂ ਬਾਹਰ ਕਿਉਂ ਆਈ ਏਂ? ਇਸਤਰ੍ਹਾਂ ਜੁਤੀਆਂ ਮਾਰ ਮਾਰ ਉਸਨੂੰ ਪਾਗਲ ਕਰ ਦਿੱਤਾ॥੪॥

**ਦੋਹਰਾ॥ ਕਮਰੀ ਕੈ ਜੂਤਿਨ ਦਈ ਭੂਖਨ ਲਏ ਉਤਾਰਿ॥**
**ਕਿਹ ਨਿਮਿਤ ਆਈ ਇਹਾਂ ਐਸੋ ਬਚਨ ਉਚਾਰਿ॥ ੪॥**

ਉਸ ਕਮਲੀ ਨੂੰ ਜੁਤੀਆਂ ਮਾਰਕੇ ਉਸਦੇ ਗਹਿਣੇ ਲਾਹ ਲਏ ਅਤੇ ਉਸ ਨੂੰ ਬਾਰ ਬਾਰ ਪੁਛਿਆ ਕਿ ਤੂੰ ਏਥੇ ਕਿਉਂ ਆਈ ਏਂ?

**ਚੌਪਈ॥ ਸਭਹੂੰ ਇਹੈ ਚਿਤ ਮੈ ਜਾਨੀ॥ ਤਾਕੀ ਨਾਰਿ ਤ੍ਰਿਯਾ ਪਹਿਚਾਨੀ॥**
**ਬਿਨੁ ਪੂਛੇ ਪਤਿ ਕੇ ਕਜੋਂ ਆਈ॥ ਜਾਤੇ ਆਜੁ ਮਾਰਿ ਤੈਂ ਖਾਈ॥ ੫॥**

ਸਾਰਿਆਂ ਨੇ ਮਨ ਵਿਚ ਸੋਚਿਆ ਕਿ ਇਹ ਨਾਰ ਇਸ ਆਦਮੀ ਦੀ ਇਸਤਰੀ ਹੈ। ਇਹ ਆਪਣੇ ਪਤੀ ਨੂੰ ਪੁਛੇ ਬਗੈਰ ਕਿਉਂ ਆਈ। ਸ਼ਾਇਦ ਇਹੋ ਵਜਾ ਹੈ ਕਿ ਇਸ ਨੇ ਏਨੀਂ ਮਾਰ ਖਾਧੀ ਹੈ॥੫॥

**ਜਬ ਲੌ ਤਾਹਿ ਤ੍ਰਿਯਹਿ ਸੁਧਿ ਆਈ॥ ਤਬ ਲੌ ਗਜੋ ਵਹ ਪੁਰਖ ਲੁਕਾਈ॥**
**ਤਾਤੇ ਤ੍ਰਸਤ ਨ ਤਹ ਪੁਨਿ ਗਈ॥ ਚੋਰੀ ਕਰਤ ਹੁਤੀ ਤਜਿ ਦਈ॥ ੬॥ ੧॥**

ਜਦ ਉਸ ਇਸਤਰੀ ਨੂੰ ਹੋਸ਼ ਆਈ ਤਾਂ ਉਹ ਆਦਮੀ ਲੁਕ ਗਿਆ। ਹੁਣ ਉਹ ਉਸਦੇ ਡਰ ਤੋਂ ਦੁਬਾਰਾ ਦਰਬਾਰ ਵਿਚ ਨਹੀਂ ਗਈ ਅਤੇ ਉਸਨੇ ਚੋਰੀ ਕਰਨੀ ਛੱਡ ਦਿੱਤੀ॥੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੨੧॥੨੩੬੬॥ਅਫਜੂੰ॥

ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਇੱਕੀਵੀਂ ਕਥਾ ਸਮਾਪਤ॥੧੨੧॥੨੩੬੬॥ਚਲਦਾ॥

# ਚਲਿੱਤਰ ਇਕ ਸੌ ਬਾਈਵਾਂ

## ਕਥਾ ਰਾਣੀ ਕੁੰਕਮ ਦੇਵੀ ਅਤੇ ਘਨਸਾਰ ਦੇਵੀ

**ਚੌਪਈ।। ਅਭੈ ਸਾਂਡ ਰਾਜਾ ਇਕ ਭਾਰੋ।। ਕਹਲੂਰ ਕੇ ਦੇਸ ਉਜਿਯਾਰੋ।।**
**ਖਾਨ ਤਤਾਰ ਖੇਤ ਤਿਨ ਮਾਰਜੋ।। ਨਾਕਨ ਕੋ ਕੂਆ ਭਰ ਡਾਰਜੋ।। ੧।।**

ਕਹਿਲੂਰ ਦੇਸ਼ ਦਾ ਇਕ ਮਸ਼ਹੂਰ ਰਾਜਾ ਸੀ, ਜਿਸ ਦਾ ਨਾਂ ਅਭੈ ਸਾਂਡ ਸੀ। ਤਤਾਰ ਖਾਂ ਨੂੰ ਉਸ ਯੁੱਧ ਵਿਚ ਮਾਰਿਆ ਅਤੇ ਉਨ੍ਹਾਂ ਦੇ ਨੱਕ ਵੱਢ ਵੱਢ ਕੇ ਖੂਹ ਭਰ ਦਿੱਤਾ ਸੀ।।੧।।

**ਤਾ ਪੈ ਚੜੇ ਖਾਨ ਰਿਸਿ ਭਾਰੇ।। ਭਾਂਤਿ ਭਾਂਤਿ ਤਿਨ ਨ੍ਰਿਪਤਿ ਸੰਘਾਰੇ।।**
**ਹਾਰੇ ਸਭੈ ਉਪਾਇ ਬਨਾਯੋ।। ਛਜੂਅਹਿ ਗਜੂਅਹਿ ਖਾਨ ਬੁਲਾਯੋ। ੨।।**

ਇਸ ਗਲ ਤੇ ਤੈਸ਼ ਖਾ ਕੇ ਕਈ ਖਾਨ ਚੜ੍ਹ ਆਏ ਅਤੇ ਉਨ੍ਹਾਂ ਨੇ ਅਨੇਕਾਂ ਰਾਜਿਆਂ ਨੂੰ ਮਾਰ ਦਿੱਤਾ। ਜਦ ਸਾਰੇ ਉਪਾਅ ਕਰਕੇ ਥੱਕ ਗਏ ਤਾਂ ਖਾਨ ਨੇ ਛੱਜੂ ਅਤੇ ਗੱਜੂ ਨੂੰ ਬੁਲਾਇਆ।। ੨।।

**ਕਾਂਖ ਬਿਖੈ ਕਬੂਤਰ ਇਕ ਰਾਖਜੋ।। ਤਿਨ ਸੌ ਬਚਨ ਬਕਤ੍ਰ ਤੇ ਭਾਖਜੋ।।**
**ਯਾ ਨ੍ਰਿਪਕੋ ਜੁ ਬੁਰਾ ਕੋਊਕਰਿ ਹੈ।। ਤਾਕੋ ਪਾਪ ਮੂੰਡ ਇਹ ਪਰਿ ਹੈ।। ੩।।**

ਕਾਂਖ ਉਤੇ ਇਕ ਕਬੂਤਰ ਰੱਖ ਕੇ ਉਸ ਕਿਹਾ ਕਿ ਇਸ ਰਾਜੇ ਦਾ ਜੋ ਵੀ ਬੁਰਾ ਕਰੇਗਾ, ਉਸ ਦੇ ਸਿਰ ਤੇ ਪਾਪ ਲਗੇਗਾ।।੩।।

**ਯਹ ਸੁਨਿ ਬਚਨ ਮਾਨਿ ਤੇ ਗਏ।। ਭੇਦ ਅਭੇਦ ਨ ਚੀਨਤ ਭਏ।।**
**ਜਾਇ ਰਾਵ ਪ੍ਰਤਿ ਯਹੈ ਉਚਾਰੋ।। ਤਵ ਦੇਖਨ ਕੌ ਹਿਯੋ ਹਮਾਰੋ।। ੪।।**

ਇਸ ਗੱਲ ਨੂੰ ਸਾਰੇ ਮੰਨ ਗਏ ਪਰ ਅਸਲ ਭੇਦ ਨੂੰ ਕੋਈ ਸਮਝ ਨ ਸਕਿਆ। ਤੁਸੀਂ ਜਾਕੇ ਰਾਜੇ ਨੂੰ ਕਹੋ ਕਿ ਅਸੀਂ ਤੁਹਾਨੂੰ ਮਿਲਣਾ ਚਾਹੁੰਦੇ ਹਾਂ।।੪।।

**ਯੌਂ ਸੁਨਿ ਬਚਨ ਰਾਵ ਤਿਹ ਆਯੋ।। ਚਾਰਿ ਚਾਰਿ ਭੀਤਰਿ ਬੈਠਾਯੋ।।**
**ਤਿਨ ਆਯੁਧ ਦੇਖਨ ਕੌ ਲਏ।। ਹਾਥੋ ਹਾਥ ਕਾਢਿ ਕੈ ਦਏ।। ੫।।**

ਰਾਜਾ ਇਹ ਬਚਨ ਸੁਣਕੇ ਆ ਗਿਆ, ਉਸਨੂੰ ਬੜੇ ਸੁੰਦਰ ਸਲੀਕੇ ਨਾਲ ਬੈਠਾਇਆ ਗਿਆ। ਉਸਨੇ ਰਾਜੇ ਦੇ ਸ਼ਸਤਰ ਵੇਖਣ ਦੀ ਮੰਗ ਕੀਤੀ, ਜਿਸ ਨੂੰ ਰਾਜੇ ਨੇ ਹੱਥੋ ਹੱਥ ਕੱਢ ਕੇ ਫੜਾ ਦਿੱਤੇ।। ੫।।

**ਆਯੁਧੁ ਕਾਢਿ ਐਸ ਬਿਧਿ ਦਏ।। ਜੋਰੇ ਏਕ ਬਨਾਵਤ ਭਏ।।**

ਜਾਕੀ ਬਾਂਹ ਸੀਵਿ ਦੋਊ ਲੀਨੀ॥ ਬਿਨੁ ਬਾਂਧੇ ਮੁਸ਼ਕੈ ਜਨ ਦੀਨੀ॥ ੬॥

ਉਸ ਸ਼ਸਤਰ ਕੱਢ ਕੇ ਦਿੱਤੇ ਤਾਂ ਉਹ ਉਸਦੇ ਜੋੜੇ ਬਣਾਉਣ ਲਗ ਗਿਆ, ਉਸਦੀਆਂ ਦੋਵੇਂ ਬਾਹਾਂ ਇਸ ਤਰ੍ਹਾਂ ਜੋੜ ਦਿੱਤੀਆਂ, ਜਿਵੇਂ ਬਿਨ ਬੰਨਿਆਂ ਹੀ ਬਝ ਗਈਆਂ ਹੋਣ॥੬॥

ਏਕ ਭਾਟ ਕੌ ਭੇਦ ਬਤਾਯੋ॥ ਰਾਜਾ ਕੇ ਮੁਖ ਪੈ ਕਹਾਯੋ॥
ਜੋ ਸਭ ਸ਼ਸਤ੍ਰ ਦੈ ਮੁਝ ਡਾਰੇ॥ ਤੌ ਦਾਤਾ ਤੂੰ ਜਾਨ ਹਮਾਰੈ॥ ੭॥

ਇਕ ਸੂਰਮੇਂ ਨੂੰ ਰਾਜੇ ਪਾਸ ਭੇਜ ਕੇ ਇਹ ਕਹਾਇਆ ਕਿ ਜੇ ਤੁਸੀਂ ਮੈਨੂੰ ਸਾਰੇ ਸ਼ਸਤਰ ਦੇ ਦੇਵੋ ਤਾਂ ਮੈਂ ਤੁਹਾਨੂੰ ਆਪਣਾ ਦਾਤਾ ਜਾਣਾਂ॥੭॥

ਯਹ ਸੁਨਿ ਨ੍ਰਿਪਤ ਸ਼ਸਤ੍ਰ ਦੈ ਡਾਰੇ॥ ਹੋਰ ਰਹੇ ਮੰਤ੍ਰੀਨ ਨਿਵਾਰੇ॥
ਜਾਨਜੋ ਨ੍ਰਿਪਤਿ ਨਿਰਾਯੁਧ ਭਯੋ॥ ਬਾਗੋ ਆਨਿ ਤਾਹਿ ਪਹਿਰਜੋ॥ ੮॥

ਇਹ ਸੁਣਕੇ ਰਾਜੇ ਨੇ ਸਾਰੇ ਸ਼ਸਤਰ ਉਨ੍ਹਾਂ ਨੂੰ ਦੇ ਦਿਤੇ ਅਤੇ ਜਿਹੜੇ ਬਾਕੀ ਬਚੇ ਸਨ ਉਹ ਵੀ ਮੰਤਰੀਆਂ ਨੇ ਲਾਹ ਲਏ। ਰਾਜੇ ਨੂੰ ਸ਼ਸਤਰਹੀਣ ਵੇਖ ਕੇ ਉਸਨੂੰ ਸਫੇਦ ਕਪੜੇ ਪਵਾ ਦਿੱਤੇ॥ ੮॥

ਦੋਹਰਾ॥ ਸੋ ਬਾਗੋ ਪਹਿਰਜੋ ਨ੍ਰਿਪਤਿ ਬਾਹ ਕਢੀ ਨਹਿ ਜਾਹਿ॥
ਤੀਰ ਖਾਨ ਠਾਢੋ ਹੁਤੋ ਮੁਸ਼ਕੈ ਲਈ ਚਰਾਇ॥ ੯॥

ਰਾਜੇ ਨੇ ਉਹ ਚੋਗਾ ਪਾਇਆ ਸੀ ਜਿਸ ਵਿਚੋਂ ਉਸ ਦੀਆਂ ਬਾਹਾਂ ਵੀ ਬਾਹਰ ਨਹੀਂ ਨਿਕਲ ਸਕਦੀਆਂ ਸਨ। ਤੀਰ ਖਾਨ ਓਥੇ ਖੜਾ ਸੀ ਉਸ ਝਟ ਬਾਹਾਂ ਚੜ੍ਹਾ ਦਿੱਤੀਆਂ॥੯॥

ਚੌਪਈ॥ ਸੁੰਦਰ ਰਾਜ ਪੁਤ੍ਰ ਤਹ ਭਾਰੋ॥ ਤੁਰਤੁ ਤੇਗ ਕਹ ਤਾਹਿ ਸੰਭਾਰੋ॥
ਤਮਕਿ ਵਾਰ ਤਾਂ ਤੁਰਕਹਿ ਕਿਯੋ॥ ਬਾਹਨ ਦੁਹੂੰ ਦੁਧਾ ਕਰਿ ਦਿਯੋ॥ ੧੦॥

ਉਸ ਨੇ ਕਿਹਾ ਕਿ ਤੁਸੀਂ ਸੁੰਦਰ ਰਾਜਪੁਤਰ ਹੋ, ਇਸਲਈ ਹੁਣ ਤੁਰਤ ਤਲਵਾਰ ਦਾ ਵਾਰ ਸੰਭਾਲੋ। ਫਿਰ ਉਸ ਤੁਰਕ ਨੇ ਝਟ ਤਲਵਾਰ ਦਾ ਵਾਰ ਕੀਤਾ ਅਤੇ ਉਸਦੀਆਂ ਦੋਵੇਂ ਬਾਹਾਂ ਵੱਢ ਦਿੱਤੀਆਂ॥੧੦॥

ਦੋਹਰਾ॥ ਏਕ ਰਾਵ ਅਗਨਿਤ ਤੁਰਕ ਕਹ ਲਗਿ ਲਰੈ ਰਸਾਇ॥
ਸੁੰਦਰ ਕੌ ਰਾਜਾ ਭਏ ਮਾਰਤ ਭਏ ਬਜਾਇ॥ ੧੧॥

ਹੁਣ ਇਕ ਰਾਜਾ ਸੀ ਤੇ ਅਣਗਿਣਤ ਤੁਰਕ ਫੌਜ ਸੀ। ਉਹ ਉਸ ਸੁੰਦਰ ਰਾਜੇ ਨੂੰ ਲਲਕਾਰ ਕੇ ਮਾਰਨ ਲੱਗੇ॥੧੧॥

ਚੌਪਈ॥ ਜਲ ਕੇ ਅੱਸ੍ਰ ਅੱਸ੍ਰ ਇਕ ਜਾਯੋ॥ ਸੋ ਬਾਗਾ ਰਾਜਾ ਕੇ ਆਯੋ॥

ਚਰਵੇਦਾਰ ਤਾਂਹਿ ਲੈ ਗਯੋ।। ਭੇਦ ਰਾਨਿਯਨ ਕੌ ਲੈ ਦਯੋ।। ੧੨।।

ਜਲ ਵਿਚ ਇਕ ਘੋੜੇ ਦੇ ਪਾਸ ਰਾਜੇ ਦੀ ਪੁਸ਼ਾਕ ਆਈ, ਉਹ ਘੋੜਾ ਰਾਜੇ ਦੇ ਬਾਗ ਵਿਚ ਆਇਆ। ਉਥੋਂ ਇਕ ਚਰਵਾਹਾ ਉਹ ਪੁਸ਼ਾਕ ਲੈ ਗਿਆ ਅਤੇ ਰਾਣੀਆਂ ਨੂੰ ਰਾਜੇ ਦੀ ਹਾਲਤ ਬਾਰੇ ਸਭ ਕੁਝ ਦਸਿਆ।।੧੨।।

ਦੋਹਰਾ।। ਕੁੰਕਮਦੇ ਘਨਸਾਰਦੇ ਯੌ ਸ੍ਰਵਨਨ ਸੁਨਿ ਪਾਇ।।
ਮਤੋ ਬੈਠਿ ਦੁਹੂੰਅਨ ਕਿਯੋ ਜੂਝਿ ਮਰਨ ਕੇ ਭਾਇ।। ੧੩।।

ਕੁੰਕਮ ਦੇਵੀ ਅਤੇ ਘਨਸਾਰ ਦੇਵੀ ਇਹ ਸਾਰੀ ਵਾਰਤਾ ਆਪਣੇਂ ਕੰਨਾਂ ਨਾਲ ਸੁਣੀ ਅਤੇ ਦੋਹਾਂ ਰਾਣੀਆਂ ਲੜਾਈ ਵਿਚ ਲੜ ਮਰਨ ਦਾ ਮਤਾ ਪਕਾਇਆ।।੧੩।

ਜੌ ਹਮਰੇ ਪਤਿ ਲਰਿ ਮਰੇ ਸਮੁਹ ਬਦਨ ਬ੍ਰਿਣਖਾਇ।।
ਤੌ ਹਮ ਹੂੰ ਸਭ ਲਰਿ ਮਰੈ ਨਰ ਕੋ ਭੇਖ ਬਨਾਇ।। ੧੪।।

ਹੁਣ ਜਦ ਸਾਡਾ ਪਤੀ ਜ਼ਖਮੀ ਹੋ ਕੇ ਮਰ ਗਿਆ ਹੈ ਤਾਂ ਅਸੀਂ ਵੀ ਸਾਰੀਆਂ ਮਨੁੱਖੀ ਭੇਸ ਧਾਰ ਕੇ ਲੜ ਮਰਾਂਗੀਆਂ।।੧੪।।

ਚੌਪਈ।। ਯਹੈ ਮੰਤ੍ਰ ਸਭਹੂੰਨ ਬਿਚਾਰਯੋ।। ਸਭ ਹੂੰ ਭੇਖ ਪੁਰਖ ਕੋ ਧਾਰਯੋ।।
ਏਕ ਦਿਸਾ ਕੁੰਕਮਦੇ ਗਈ।। ਦੇ ਘਨਸਾਰ ਦੂਜ ਦਿਸਿ ਭਈ।। ੧੫।।

ਇਹ ਯੋਜਨਾਂ ਸਭ ਨੇ ਬਣਾਈ ਅਤੇ ਸਾਰਿਆਂ ਮਨੁੱਖੀ ਭੇਸ ਧਾਰ ਲਿਆ। ਕੁੰਕਮ ਦੇਵੀ ਇਕ ਪਾਸੇ ਵਲ ਅਤੇ ਘਨਸਾਰ ਦੇਵੀ ਦੂਸਰੇ ਪਾਸੇ ਵਲ ਚਲੀ ਗਈ।।੧੫।।

ਦੋਹਰਾ।। ਕੁੰਕਮਦੇ ਘਨਸਾਰਦੇ ਦੋਊ ਅਨੀ ਬਨਾਇ।।
ਦੁਹੂੰ ਓਰ ਠਾਢੀ ਭਈ ਜੁੱਧ ਕਰਨ ਕੇ ਭਾਇ।। ੧੬।।

ਕੁੰਕਮ ਦੇਵੀ ਅਤੇ ਘਨਸਾਰ ਦੇਵੀ ਨੇ ਆਪਣੀ ਫ਼ੌਜ ਤਿਆਰ ਕੀਤੀ ਅਤੇ ਦੋਵੇਂ ਹੀ ਦੋਹਾਂ ਪਾਸਿਆਂ ਤੋਂ ਯੁੱਧ ਕਰਨ ਲਈ ਤਿਆਰ ਹੋ ਗਈਆਂ।।੧੬।।

ਚੌਪਈ।। ਦੁਹੂੰ ਓਰ ਤੇ ਸ਼ਸਤ੍ਰ ਚਲਾਏ।। ਦੁਹੂੰ ਓਰ ਬਾਦਿੱਤ੍ਰ ਬਜਾਏ।।
ਐਸੀ ਮਾਰਿ ਕ੍ਰਿਪਾਨਨ ਡਾਰੀ।। ਏਕ ਨ ਉਬਰੀ ਜੀਵਤ ਨਾਰੀ।। ੧੭।।

ਦੋਹਾਂ ਪਾਸਿਆਂ ਤੋਂ ਸ਼ਸਤਰ ਚਲੇ ਅਤੇ ਦੋਹਾਂ ਪਾਸਿਆਂ ਤੋਂ ਜੰਗੀ ਵਾਜੇ ਵੱਜਣ ਲਗੇ। ਕਿਰਪਾਨ ਦੀ ਐਸੀ ਮਾਰ ਵੱਗੀ ਕਿ ਕੋਈ ਵੀ ਇਸਤਰੀ ਬੱਚ ਨ ਸਕੀ।।੧੭।।

ਦੋਹਰਾ।। ਬੱਜ੍ਰ ਬਾਨ ਬਿਛੂਆ ਬਿਸਿਖ ਬਰਖਯੋ ਲੋਹ ਅਪਾਰ।।

ਸਭ ਅਬਲਾ ਜੂਝਤ ਭਈ ਏਕ ਨ ਉਬਰੀ ਨਾਰਿ।। ੧੮।।

ਬਜਰ, ਬਾਣ ਬਿਛੂਆ ਆਦਿ ਦੇ ਰੂਪ ਵਿਚ ਲੋਹ-ਵਰਖਾ ਹੋਈ ਅਤੇ ਕੋਈ ਵੀ ਇਸਤਰੀ ਯੁੱਧ ਵਿਚੋਂ ਬਚ ਕੇ ਨ ਨਿਕਲ ਸਕੀ।।੧੮।।

ਚੌਪਈ।। ਬਰਛੀ ਦੁਹੂੰ ਦੋਫਲੀ ਲੀਨੀ।। ਦੁਹੂੰਅੱਨ ਵਹੈ ਉਦਰ ਮੈ ਦੀਨੀ।।
ਤਿਹ ਕੋ ਝਾਗਿ ਕਟਾਰਿਨ ਲਰੀ।। ਦੋਊ ਜੂਝਿ ਖੇਤ ਮੈ ਪਰੀ।। ੧੯।।

ਦੋਹਾਂ ਨੇ ਦੋ ਫਲਾਂ ਵਾਲੀਆਂ ਬਰਛੀਆਂ ਫੜੀਆਂ ਅਤੇ ਉਨ੍ਹਾਂ ਦੇ ਢਿੱਡਾਂ ਵਿਚ ਮਾਰ ਦਿੱਤੀਆਂ। ਫਿਰ ਉਨ੍ਹਾਂ ਕਟਾਰਾਂ ਨਾਲ ਲੜਾਈ ਕੀਤੀ ਅਤੇ ਇਸ ਤਰ੍ਹਾਂ ਮੈਦਾਨਿ ਜੰਗ ਵਿਚ ਲੜ ਕੇ ਮਰ ਗਈਆਂ।

ਦੋਹਰਾ।। ਸ਼ਤ੍ਰੂਨ ਸੌ ਬਾਲਾ ਲਰੀ ਪ੍ਰੀਤਿ ਪਿਯਾ ਕੀ ਮਾਨਿ।।
ਨਿਜੁ ਪਤਿ ਕੋ ਪਾਵਤ ਭਈ ਸੁਰ ਪੁਰ ਕਿਯੋ ਪਯਾਨ।। ੨੦।।

ਉਹ ਇਸਤਰੀਆਂ ਆਪਣੇ ਪ੍ਰੀਤਮ ਦੇ ਪ੍ਰੇਮ ਖਾਤਰ ਦੁਸ਼ਮਨ ਨਾਲ ਲੜੀਆਂ ਅਤੇ ਇਸ ਤਰ੍ਹਾਂ ਸਵਰਗ ਵਿਚ ਜਾਕੇ ਆਪਣੇ ਪਤੀ ਨੂੰ ਮਿਲ ਪਈਆਂ।।੨੦।।

ਪ੍ਰੀਤਿ ਪਿਯਾ ਕੀ ਜੇ ਲਰੀ ਧੰਨਿ ਧੰਨਿ ਤੇ ਨਾਰਿ।।
ਪੂਰਿ ਰਹਯੋ ਜਸੁ ਜਗਤ ਮੈ ਸੁਰ ਪੁਰ ਬਸੀ ਸੁਧਾਰਿ।। ੨੧।।

ਉਹ ਨਾਰੀਆਂ ਧੰਨ ਹਨ ਜੋ ਆਪਣੇ ਪ੍ਰੀਤਮ ਦੀ ਪ੍ਰੀਤ ਖਾਤਰ ਲੜਦੀਆਂ ਹਨ। ਉਨ੍ਹਾਂ ਦਾ ਜਸ ਸਾਰੇ ਜਗਤ ਵਿਚ ਫੈਲ ਗਿਆ ਅਤੇ ਉਹ ਸਵਰਗ ਲੋਕ ਵਿਚ ਜਾ ਵਸੀਆਂ।।੨੧।।

ਜੂਝਿ ਮਰੀ ਪਿਯ ਪੀਰ ਤ੍ਰਿਯ ਤਨਿਕ ਨ ਮੋਰਯੋ ਅੰਗ।।
ਸੁ ਕਬਿ ਸਯਾਮ ਪੂਰਨ ਭਯੋ ਤਬ ਹੀ ਕਥਾ ਪ੍ਰਸੰਗ।। ੨੨।।

ਉਹ ਆਪਦੇ ਪ੍ਰੀਤਮ ਦੀ ਪੀੜ ਨੂੰ ਅਨੁਭਵ ਕਰਕੇ ਲੜ ਮਰੀਆਂ ਅਤੇ ਉਨ੍ਹਾਂ ਨੇ ਇਕ ਪਲ ਵੀ ਰਣ ਖੇਤਰ ਨੂੰ ਪਿੱਠ ਨਹੀਂ ਵਿਖਾਈ। ਕਵੀ ਸ਼ਿਆਮ ਦੇ ਕਥਨ ਅਨੁਸਾਰ ਇਸ ਤਰ੍ਹਾਂ ਇਹ ਕਥਾ ਸੰਪੂਰਣ ਹੁੰਦੀ ਹੈ।।੨੨।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਾਈਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੨੨।।੨੩੮੮।।ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਬਾਈਵੀਂ ਕਥਾ ਸਮਾਪਤ।।੧੨੨।।੨੩੮੮।।ਚਲਦਾ।।

# ਚਲਿੱਤਰ ਇਕ ਸੌ ਤੇਈਵਾਂ

## ਕਥਾ ਭਗਵਾਨ ਵਿਸ਼ਨੂੰ।

**ਚੌਪਈ।। ਦੇਵ ਅਦੇਵ ਮਿਲਤ ਸਭ ਭਏ।। ਛੀਰ ਸਮੁੰਦ ਮਥਬੇ ਕਹ ਗਏ।।**
**ਚੌਦਹ ਰਤਨ ਨਿਕਾਰੇ ਜਬ ਹੀ।। ਦਾਨੋ ਉਠੇ ਕੋਪ ਕਰਿ ਤਬਹੀ।। ੧।।**

ਦੇਵਤੇ ਅਤੇ ਦਾਨਵ ਦੋਵੇਂ ਮਿਲਕੇ ਸਮੁੰਦਰ ਰਿੜਕਣ ਵਾਸਤੇ ਗਏ। ਜਦ ਚੌਦਾਂ ਰਤਨ ਨਿਕਲ ਆਏ ਤਾਂ ਦਾਨਵ ਗੁਸੇ ਵਿਚ ਆ ਗਏ।।੧।।

**ਹਮਹੀ ਰਤਨ ਚੌਦਹੂੰ ਲੈਹੈਂ।। ਨਾ ਤਰ ਜਿਯਨ ਨ ਦੇਵਨ ਦੈਹੈਂ।।**
**ਉਮਡੀ ਅਮਿਤ ਅਨਿਨ ਕੋ ਦਲਿ ਹੈਂ।। ਲਹੁ ਭੈਯਨ ਤੇ ਭਾਜਿ ਨ ਚਲਿ ਹੈਂ।। ੨।।**

ਉਹ ਕਹਿਣ ਲੱਗੇ ਅਸੀਂ ਚੌਦਾਂ ਰਤਨ ਲਵਾਂਗੇ ਨਹੀਂ ਤਾਂ ਦੇਵਤਿਆਂ ਨੂੰ ਚੈਨ ਨਾਲ ਰਹਿਣ ਨਹੀਂ ਦਿਆਂਗੇ। ਬਹੁਤ ਫ਼ੌਜਾਂ ਆ ਇਕੱਠੀਆਂ ਹੋਈਆਂ ਅਤੇ ਉਹ ਕਹਿਣ ਲਗੇ ਕਿ ਛੋਟੇ ਭਰਾਵਾਂ ਤੋਂ ਭੱਜ ਕੇ ਕਿਥੇ ਜਾਉਗੇ।।੨।।

**ਦੋਹਰਾ।। ਰਾਜ ਕਾਜ ਅਰ ਸਾਜ ਸਭ ਆਵਤ ਕਛੁ ਜੁ ਬਨਾਇ।।**
**ਜੇਸਟ ਭ੍ਰਾਤ ਕੋ ਦੀ ਜਿਯਤ ਲਹੁਰੇ ਲਈ ਨ ਜਾਇ।। ੩।।**

ਰਾਜ ਕਾਜ ਅਤੇ ਸਾਜ ਜੋ ਵੀ ਹੁੰਦਾ ਹੈ, ਵੱਡੇ ਭਰਾ ਨੂੰ ਹੀ ਮਿਲਨਾ ਚਾਹੀਦਾ ਹੈ। ਇਸਨੂੰ ਛੋਟੇ ਭਰਾ ਨਹੀਂ ਲੈ ਸਕਦੇ।।੩।।

**ਭੁਜੰਗ ਛੰਦ।।ਚੜੇ ਰੋਸ ਕੈ ਕੈ ਤਹੀ ਦੈਤ ਭਾਰੇ।।ਘੁਰੇ ਘੋਰ ਬਾਜੇ ਸੁ ਮਾਰੂ ਨਗਾਰੇ।।**
**ਉਤੈ ਕੋਪ ਕੈ ਕੈ ਹਠੀ ਦੇਵ ਢੂਕੇ।। ਉਠੇ ਭਾਂਤਿ ਐਸੀ ਸੁ ਮਾਨੌ ਭਭੂਕੇ।। ੪।।**

ਵੱਡੇ ਵੱਡੇ ਦੈਂਤ ਤੈਸ਼ ਵਿਚ ਆ ਗਏ ਅਤੇ ਡਰਾਉਣੇ ਵਾਜੇ ਵਜਣ ਲੱਗੇ। ਦੂਸਰੇ ਪਾਸੇ ਦੇਵਤੇ ਵੀ ਰੋਹ ਨਾਲ ਭਰੇ ਆ ਭਿੜੇ ਅਤੇ ਯੁਧ ਵਿਚ ਜਵਾਲਾ ਭੜਕ ਉਠੀ।।੪।।

**ਮੰਡੇ ਕੋਪ ਕੈ ਕੈ ਮਹਾਂ ਰੋਸ ਬਾਢੈ।। ਇਤੇ ਦੇਵ ਬਾਂਕੈ ਉਤੈ ਦੈਤ ਗਾਢੈ।।**
**ਛਕੇ ਛੋਭ ਛੱਤ੍ਰੀ ਮਹਾਂ ਐਠ ਐਠੇ।। ਚੜੇ ਜੁੱਧ ਕੈ ਕਾਜ ਹ੍ਵੈ ਕੈ ਇਕੈਠੇ।। ੫।।**

ਇਕ ਪਾਸੇ ਬਾਂਕੇ ਦੇਵਤੇ ਅਤੇ ਦੂਸਰੇ ਪਾਸੇ ਵਿਕਰਾਲ ਰੂਪ ਦੈਂਤ ਗੁਸੇ ਵਿਚ ਆ ਕੇ ਜੰਗ ਕਰਨ ਲਗੇ। ਅਨੇਕਾਂ ਆਕੜਬਾਜ ਖਤਰੀ ਯੁੱਧ ਕਰਨ ਲਈ ਚਲ ਪਏ। ਉਹ ਸਾਰੇ ਲੜਾਈ ਲੜਨ ਲਈ ਇਕੱਠੇ ਹੋ ਕੇ ਚਲੇ।।੫।।

ਕਹੂੰ ਟੀਕ ਟਾਕੈ ਕਹੂੰ ਟੋਪ ਟੂਕੇ।। ਕਿਥੇ ਟੀਪ ਟਾਪੈ ਕਈ ਕੋਟਿ ਢੂਕੇ।।
ਕਹੂੰ ਟਾਂਕ ਟੂਕੈ ਭਏ ਬੀਰ ਭਾਰੇ।। ਕਰੇਰੇ ਕਟੀਲੇ ਕਰੀ ਕੋਟਿ ਮਾਰੇ।। ੬।।

ਕਿਤੇ ਸੂਰਮੇ ਵੱਢ ਦਿੱਤੇ ਗਏ ਅਤੇ ਕਿਤੇ ਭਾਰੀ ਵੀਰ ਕੱਟ ਦਿੱਤੇ ਗਏ। ਅਸੰਖ ਸੂਰਮੇ ਇਕ ਦੂਸਰੇ ਤੇ ਟੁਟ ਪਏ ਅਤੇ ਰਣ ਖੇਤਰ ਵਿਚ ਅਨੇਕਾਂ ਪ੍ਰਭਾਵਸ਼ਾਲੀ ਹਾਥੀ ਮਾਰ ਦਿੱਤੇ ਗਏ।।੬।।

ਕਿਤੇ ਡੂਬ ਡੂਬੈ ਕਿਤੇ ਘਾਮ ਘੂਮੈ। ਕਿਤੇ ਆਨਿ ਜੋਧਾ ਪਰੇ ਝੂਮਿ ਝੂਮੈਂ।।
ਕਿਤੇ ਪਾਨਿ ਮਾਂਗੇਕਿਤੇ ਮਾਰਿ ਕੂਕੈ।। ਕਿਤੇ ਬਾਢਵਾਰੀਨ ਕੋ ਕਾਢ ਢੂਕੈ।। ੭।।

ਕਿੰਨੇ ਹੀ ਖੂਨ ਵਿਚ ਡੁੱਬ ਗਏ ਅਤੇ ਕਿੰਨੇ ਹੀ ਜੋਧੇ ਘਾਇਲ ਹੋਕੇ ਝੂਮ ਝੂਮ ਕੇ ਡਿਗ ਪਏ। ਕਿੰਨੇ ਹੀ ਪਾਣੀ ਮੰਗ ਰਹੇ ਸਨ ਅਤੇ ਕਿੰਨੇ ਹੀ ਤਲਵਾਰਾਂ ਕੱਢ ਕੇ ਝਪਟ ਰਹੇ ਸਨ ਅਤੇ ਚੀਕਾਂ ਮਾਰ ਰਹੇ ਸਨ।।੭।।

ਕਿਤੇ ਚੋਟ ਓਟੈ ਕਿਤੇ ਕੋਟਿ ਪੈਠੈਂ।। ਕਿਤੇ ਰਾਗ ਮਾਰੂ ਸੁਨੇ ਆਨਿ ਐਂਠੈਂ।।
ਕਿਤੇ ਭੀਰ ਭਾਜੇ ਕਿਤੇ ਸੂਰ ਕੂਟੇ।। ਕਿਤੇ ਬਾਜ ਮਾਰੇ ਰਥੀ ਕ੍ਰੋਰਿ ਲੂਟੇ।। ੮।।

ਕਿੰਨੇ ਹੀ ਵਾਰ ਕਰ ਰਹੇ ਸਨ ਅਤੇ ਕਿੰਨੇ ਹੀ ਮਾਰੂ ਰਾਗ ਸੁਣ ਕੇ ਆਕੜ ਰਹੇ ਸਨ। ਕਿਤੇ ਯੋਧੇ ਭੱਜ ਰਹੇ ਸਨ ਅਤੇ ਕਿਤੇ ਸੂਰਬੀਰਾਂ ਨੂੰ ਕੁਚਲਿਆ ਜਾ ਰਿਹਾ ਸੀ। ਕਿਤ ਘੋੜੇ ਮਾਰੇ ਗਏ ਅਤੇ ਅਨੇਕਾਂ ਰਥਵਾਨਾਂ ਨੂੰ ਲੁਟ ਲਿਆ ਗਿਆ।।੮।।

ਕਹੂੰ ਜ੍ਵਾਨ ਜੇਬੇ ਕਹੂੰ ਬਾਜ ਮਾਰੇ।। ਕਹੂੰ ਭੂਮਿ ਝੂਮੈਂ ਦਿਤਜਾਦਿੱਤ ਭਾਰੇ।।
ਕਿਤੇ ਬੀਰ ਘਾਯਾਨ ਘਾਏ ਪਧਾਰੇ।। ਕਿਤੇ ਖੇਤ ਸੋਹੇ ਮਹਾਂਬੀਰ ਡਾਰੇ।। ੯।।

ਕਿਤੇ ਜਵਾਨ ਮਾਰੇ ਗਏ, ਕਿਤੇ ਘੋੜੇ ਮਾਰ ਦਿੱਤੇ ਗਏ, ਕਿਤੇ ਦਿੱਤ ਅਦਿੱਤ ਦੇ ਪੁਤਰ ਜ਼ਖਮੀ ਹੋਕੇ ਚਕਰ ਖਾਕੇ ਧਰਤੀ ਤੇ ਡਿਗ ਪਏ ਕਿਤੇ ਸੂਰਮੇ ਜਖਮੀ ਹੋ ਰਹੇ ਸਨ ਅਤੇ ਮਹਾਂਬਲੀ ਰਣਖੇਤਰ ਦੀ ਸੋਭਾ ਵਧਾ ਰਹੇ ਸਨ।।੯।।

ਇਤੈ ਸੂਰ ਕੋਪਜੋ ਉਤੈ ਚੰਦ੍ਰ ਧਾਯੋ।। ਇਤੈ ਜੋਰਿ ਗਾੜੀ ਅਨੀ ਇੰਦ੍ਰ ਆਯੋ।।
ਉਤੈ ਬੁੱਧਿ ਬਾਜੀ ਧੁਜਾ ਬੀਰ ਬਾਕੋ।। ਇਤੋ ਕਾਲ ਕੋਪਜੋ ਜਿਤੈ ਕੌਨ ਤਾਕੋ।।੧੦।।

ਇਧਰ ਸੂਰਜ ਓਧਰ ਚੰਦਰਮਾਂ ਬੜੇ ਕਰੋਧ ਵਿਚ ਚਲ ਪਏ। ਇੰਦਰ ਅਪਾਰ ਸੈਨਾ ਲੈ ਕੇ ਆ ਗਿਆ। ਓਧਰ ਚੰਚਲ ਘੋੜੇ ਅਤੇ ਬਾਂਕੇ ਸੂਰਮੇ ਸਨ ਅਤੇ ਅਜਿਤ ਕਾਲ ਰੋਹ ਵਿਚ ਆ ਰਿਹਾ ਸੀ।।੧੦।।

ਇਤੈ ਕੋਪਕੈ ਐਸ ਬਾਚੇ ਸਿਧਾਯੋ।। ਦੁਤਿਯ ਓਰ ਤੇ ਚਾਰਜ ਸ਼ੁਕ੍ਰਾ ਰਿਸਾਯੋ।।

**ਕੋਊ ਤੀਰ ਛੋਰੈ ਕੋਊ ਮੰਤ੍ਰ ਡਾਰੈ।। ਲਿਖੈ ਜੰਤ੍ਰ ਕੋਊ ਕੋਊ ਤੰਤ੍ਰ ਸਾਰੈ।। ੧੧।।**

ਇਧਰ ਗੁਸੇ ਵਿਚ ਆ ਕੇ ਬ੍ਰਿਸਪਤ ਚਲ ਪਿਆ, ਓਧਰ ਸ਼ੁਕਰਚਾਰੀਆ ਨੂੰ ਬੜਾ ਰੋਹ ਚੜਿਆ। ਕੋਈ ਤੀਰ ਛੱਡ ਰਿਹਾ ਸੀ ਤੇ ਕੋਈ ਮੰਤਰ ਪੜ੍ਹ ਰਿਹਾ ਸੀ। ਕੋਈ ਜੰਤਰ ਲਿਖ ਰਿਹਾ ਸੀ ਤੇ ਕੋਈ ਤੰਤਰ ਕ੍ਰਿਆ ਕਰ ਰਿਹਾ ਸੀ।।੧੧।।

**ਕਿਤੇ ਤੇਗ ਸੂਤੇ ਕਿਤੇ ਬਾਨ ਮਾਰੈਂ।। ਕਿਤੇ ਗੋਫਨੈ ਗੁਰਜ ਗੋਲੇ ਉਭਾਰੈਂ।।**
**ਕਿਤੇ ਮੁਗਦ੍ਰ ਠਾਵੈ ਕਿਤੇ ਤੀਰ ਛੋਰੈ।। ਕਿਤੇ ਬੀਰ ਬੀਗਾਨ ਕੋ ਮੂੰਡ ਫੋਰੈ।। ੧੨।।**

ਕਿਤੇ ਕਿਰਪਾਨਾਂ ਚਲ ਰਹੀਆਂ ਸਨ ਅਤੇ ਤੀਰ ਮਾਰੇ ਜਾ ਰਹੇ ਸਨ। ਕਿਤੇ ਗੋਫਨੇ ਗੁਰਜ ਅਤੇ ਗੋਲੇ ਛੱਡੇ ਜਾ ਰਹੇ ਸਨ। ਕਿਤੇ ਮੁਗਦਰ ਅਤੇ ਕਿਤੇ ਤੀਰ ਚਲ ਰਹੇ ਸਨ। ਕਿਤੇ ਸੂਰਮੇ ਸੂਰਮਿਆਂ ਦੇ ਮੂੰਹ ਭੰਨ ਰਹੇ ਸਨ।।੧੨।।

**ਕਹੂੰ ਛੱਤ੍ਰ ਜੂਝੇ ਕਹੂੰ ਛੱਤ੍ਰ ਟੂਟੇ।। ਕਹੂੰ ਬਾਜ ਤਾਜੀ ਜਿਰਹ ਰਾਜ ਲੂਟੈ।।**
**ਕਿਤੇ ਪਾਂਸ ਪਾਂਸੇ ਕਿਤੇ ਝੋਕ ਝੋਰੇ।। ਕਿਤੇ ਛਿੱਪ੍ਰ ਛੋਕੇ ਕਿਤੇ ਛੈਲ ਛੋਰੇ।। ੧੩।।**

ਕਿਤੇ ਛਤਰ ਭਿੜ ਰਹੇ ਸਨ ਅਤੇ ਕਿਤੇ ਛਤਰ ਟੁਟ ਰਹੇ ਸਨ। ਕਿਤੇ ਘੋੜੇ ਅਤੇ ਜ਼ਰਾਬਖਤਰ ਕਟੇ ਅਤੇ ਟੁੱਟੇ ਫੁੱਟੇ ਵਿਖਾਈ ਦੇ ਰਹੇ ਸਨ। ਕਿਤੇ ਪਾਂਸੇ ਸੁਟੇ ਜਾ ਰਹੇ ਸਨ ਅਤੇ ਕਿਤੇ ਛੈਲ ਛਬੀਲੇ ਭੁੜਕ ਰਹੇ ਸਨ।। ੧੩।।

**ਕਿਤੇ ਸੂਰ ਸੋਨਾਨ ਕੇ ਰੰਗ ਰੰਗੇ।। ਬਚੇ ਬੀਰ ਬਾਂਕਾਨ ਬਾਜੀ ਉਮੰਗੇ।।**
**ਮਹਾ ਭੇਰ ਭਾਰੀ ਮਹਾਂ ਨਾਦ ਬਾਜੇ।। ਇਤੈ ਦੇਵ ਬਾਂਕੇ ਉਤੈ ਦੈਤ ਗਾਜੇ।। ੧੪।।**

ਕਿਤੇ ਸੂਰਬੀਰ ਲਹੂ ਨਾਲ ਰੰਗੇ ਸਨ ਅਤੇ ਜਿੰਦਾ ਰਹਿ ਗਏ ਯੋਧਿਆਂ ਦੇ ਘੋੜੇ ਉਛਲ ਰਹੇ ਸਨ। ਵਿਕਰਾਲ ਭੈਰੋਂ ਅਤੇ ਭਿਆਨਕ ਜੰਗੀ ਨਾਦ ਵਜ ਰਹੇ ਸਨ। ਇਕ ਪਾਸੇ ਬਾਂਕੇ ਦੇਵਤੇ ਸਨ ਅਤੇ ਦੂਸਰੇ ਪਾਸੇ ਦੈਂਤ ਗਜ ਰਹੇ ਸਨ।। ੧੪।।

**ਉਠਜੋ ਰਾਗ ਮਾਰੂ ਮਹਾਂ ਨਾਦ ਭਾਰੋ।। ਇਤੈ ਸੁੰਭ ਨੈਸੁੰਭ ਦਾਨੋ ਸੰਭਾਰੋ।।**
**ਬਿੜਾਲਾਛ ਜ੍ਵਾਲਾਛ ਧੂਮ੍ਰਾਛ ਜੋਧੇ।। ਹਟੇ ਨਾ ਹਠੀਲੇ ਕਿਸੂ ਕੇ ਪ੍ਰਬੋਧੇ।। ੧੫।।**

ਮਾਰੂ ਰਾਗ ਗੂੰਜ ਰਿਹਾ ਸੀ ਅਤੇ ਸੁੰਭ ਨੈਸੁੰਭ ਦੈਂਤ ਡਟੇ ਖੜੇ ਸਨ। ਬਿੜਾਲਾਛ, ਜਵਾਲਾਛ, ਧੂਮਰਾਲਾਛ ਵਰਗੇ ਯੋਧੇ ਕਿਸੇ ਦੇ ਹਟਾਇਆਂ ਹਟਣ ਵਾਲੇ ਨਹੀ ਸਨ।। ੧੫।।

**ਪਰਜੋ ਲੋਹ ਗਾੜੋ ਮਹਾਂ ਖੇਤ ਭਾਰੀ।। ਇਤੈ ਦੇਵ ਕੋਪੇ ਉਤੈ ਵੈ ਹਕਾਰੀ।।**
**ਜੁਰੇ ਆਨਿ ਦੋਊ ਭੈਯਾ ਕੌਨ ਭਾਜੈ।। ਚਲੇ ਭਾਜਿ ਤਾਕੀ ਸੁ ਮਾਤਾਨ ਲਾਜੈ।। ੧੬।।**

ਯੁੱਧ ਦੇ ਮੈਦਾਨ ਵਿਚ ਭਾਰੀ ਲੋਹ ਵਰਖਾ ਹੋਈ। ਇਧਰ ਦੇਵਤੇ ਰੋਹ ਵਿਚ ਭਰੇ ਸਨ ਓਧਰ ਦਾਨਵ ਵੀ ਮਹਾਂਹੰਕਾਰੀ ਸਨ ਦੋਨੋ ਭਰਾ ਆਪਸ ਵਿਚ ਲੜ ਰਹੇ ਸਨ। ਹੁਣ ਜਿਹੜਾ ਵੀ ਭੱਜਦਾ ਸੀ ਉਸਦੀ ਮਾਂ ਨੂੰ ਹੀ ਸ਼ਰਮਸਾਰ ਹੋਣਾ ਪੈਂਦਾ ਸੀ।। ੧੬।।

**ਜੁਰੇ ਆਨਿ ਭਾਈ ਭੈਯਾ ਕੌਨ ਹਾਰੈਂ।। ਮਰੈ ਸਾਚੁ ਪੈ ਪਾਵ ਪਾਛੇ ਨ ਡਾਰੈਂ।।**
**ਭਰੇ ਛੋਭ ਛੱਤ੍ਰੀ ਮਹਾਂ ਰੁਦ੍ਰ ਨਾਚਜੋ।। ਪਰਜੋ ਲੋਹ ਗਾੜੋ ਮਹਾਂ ਲੋਹ ਮਾਚਜੋ।। ੧੭।।**

ਦੋਵੇਂ ਭਾਈ ਲੋਕ ਭਿੜ ਪਏ। ਹੁਣ ਭਲਾ ਕੌਣ ਟਕਰ ਲੈਣ ਵਾਲਾ ਸੀ। ਸਚ ਨੂੰ ਕੋਈ ਵੀ ਪੈਰ ਪਿਛੇ ਦੇਣ ਵਾਲੇ ਨਹੀਂ ਸੀ। ਖਤਰੀ ਛੋਬ ਭਰੇ ਸਨ ਅਤੇ ਸ਼ਿਵਜੀ ਨਚ ਰਿਹਾ ਸੀ। ਤਕੜਾ ਯੁੱਧ ਹੋਇਆ ਅਤੇ ਤਕੜਾ ਲੋਹਾ ਵਰ੍ਹਨ ਲਗਾ।। ੧੭।।

**ਹਠੇ ਐਂਠਿਯਾਰੇ ਹਠੀ ਐਂਠਿ ਕੈਕੈ।। ਮਹਾਂ ਜੁੱਧ ਸੌਂਡੀ ਮਹਾਂ ਹੀ ਰਿਸੈਕੈ।।**
**ਮਹਾਂ ਸੂਲ ਸੈਥੀਨ ਕੇ ਵਾਰ ਛੰਡੇ।। ਇਤੇ ਦੈਂਤ ਬਾਂਕੇ ਉਤੇ ਦੇਵ ਮੰਡੇ।। ੧੮।।**

ਅਣਖੀਲੇ ਯੋਧੇ ਆਕੜ ਰਹੇ ਸਨ ਅਤੇ ਸੂਰਮੇ ਰੋਹ ਵਿਚ ਆ ਰਹੇ ਸਨ। ਤ੍ਰਿਸ਼ੂਲ ਅਤੇ ਬਰਛਿਆਂ ਦੇ ਵਾਰ ਚਲ ਰਹੇ ਸਨ। ਇਕ ਪਾਸੇ ਦੈਂਤ ਸਨ ਅਤੇ ਦੂਸਰੇ ਪਾਸੇ ਦੇਵਤੇ ਸਨ।। ੧੮।।

**ਇਤੈ ਦੇਵ ਰੋਹੇ ਉਤੇ ਦੈਤ੍ਰ ਕੋਪੇ।। ਭਜੈ ਨਾਹਿ ਗਾੜ੍ਹੇ ਪ੍ਰਿਥੀ ਪਾਇ ਰੋਪੇ।।**
**ਤਬੈ ਬਿਸ਼ਨ ਜੂ ਮੰਤ੍ਰ ਐਸੇ ਬਿਚਾਰਜੋ।। ਮਹਾਂ ਸੁੰਦਰੀਏਸ ਕੋ ਭੇਸ ਧਾਰਜੋ।। ੧੯।।**

ਇਧਰ ਦੇਵਤੇ ਗੁਸੇ ਵਿਚ ਆ ਰਹੇ ਸਨ ਓਧਰ ਦੈਂਤ ਕਰੋਧ ਵਿਚ ਭਰ ਰਹੇ ਸਨ। ਉਹ ਧਰਤੀ ਉਤੇ ਪੈਰ ਜਮਾ ਕੇ ਖੜੇ ਸਨ। ਤਦ ਵਿਸ਼ਨੂੰ ਨੇ ਮੰਤਰ ਪੜ੍ਹਕੇ ਇਕ ਮਹਾਂਸੁੰਦਰੀ ਭੇਸ ਧਾਰ ਲਿਆ।। ੧੯।।

**ਮਹਾਂ ਮੋਹਨੀ ਭੇਸ ਧਾਰਜੋ ਕਨ੍ਹਾਈ।। ਜਿਨੈ ਨੈਕ ਹੇਰਜੋ ਰਹਜੋ ਸੋ ਲੁਭਾਈ।।**
**ਇਤੈ ਦੈਤ ਬਾਂਕੇ ਉਤੈ ਦੇਵ ਸੋਹੈ।। ਦੁਹੂ ਛੋਰਿ ਦੀਨੋ ਮਹਾਂ ਜੁੱਧ ਮੋਹੈ।। ੨੦।।**

ਵਿਸ਼ਨੂੰ ਮਹਾਂ ਮੋਹਨੀ ਦਾ ਵੇਸ ਧਾਰ ਲਿਆ। ਉਸਨੂੰ ਜਿਸ ਵੀ ਵੇਖਿਆ ਉਹੀ ਲਲਚਾ ਗਿਆ। ਇਕ ਪਾਸੇ ਦੇਵਤੇ ਸਨ ਅਤੇ ਦੂਸਰੇ ਪਾਸੇ ਦੈਂਤ ਸੋਭ ਰਹੇ ਸਨ। ਸੁੰਦਰ ਇਸਤਰੀ ਨੂੰ ਵੇਖ ਕੇ ਦੋਹਾਂ ਨੇ ਯੁੱਧ ਕਰਨਾ ਛਡ ਦਿਤਾ।। ੨੦।।

**ਦੋਹਰਾ।। ਕਾਲਕੂਟ ਅਰੁ ਚੰਦ੍ਰਮਾ ਸ਼ਿਵ ਕੋ ਦਏ ਬਨਾਇ।।**
**ਐਰਾਵਤਿ ਤਰੁ ਉਚਸ੍ਰਵਿ ਹਰਹਿ ਦਏ ਸੁਖ ਪਾਇ।। ੨੧।।**

ਜਹਿਰ ਅਤੇ ਚੰਦਰਮਾਂ ਸ਼ਿਵਜੀ ਨੂੰ ਦੇ ਦਿੱਤੇ। ਐਰਾਵਤ ਅਤੇ ਉਚਸ਼ਰਵ ਅਸ਼ਵ ਇੰਦਰ ਦੇਵਤਾ ਨੂੰ ਦੇ ਦਿੱਤੇ।। ੨੧।।

ਕੌਸਤਕ ਮਨਿ ਅਰੁ ਲਛਿਮੀ ਆਪੁਨ ਲਈ ਮੰਗਾਇ॥
ਦੇਵ ਅੰਮ੍ਰਿਤ ਅਸੁਰਨ ਸੁਰਾ ਬਾਂਟਤ ਪਏ ਬਨਾਇ॥ ੨੨॥

ਵਿਸ਼ਨੂੰ ਨੇ ਖੁਦ ਕੌਸਤਕ ਮਨੀ ਅਤੇ ਲਛਮੀ ਅਪਣੇ ਲਈ ਮੰਗਵਾ ਲਏ। ਦੇਵਤਿਆਂ ਨੂੰ ਅੰਮ੍ਰਿਤ ਅਤੇ ਦੈਂਤਾਂ ਨੂੰ ਸ਼ਰਾਬ ਵੰਡ ਦਿਤੀ॥ ੨੨॥

ਚੌਪਈ॥ ਰੰਭਾ ਔਰ ਧਨੰਤਰ ਲਿਯੋ॥ ਸਭ ਜਗ ਕੇ ਸੁਖ ਕਾਰਨ ਦਿਯੋ॥
ਤੀਨਿ ਰਤਨ ਦਿਯ ਔਰੁ ਨਿਕਾਰੇ॥ ਤੁਮਹੂੰ ਤਿਨੋ ਲਖਤ ਹੋ ਪਜਾਰੇ॥ ੨੩॥

ਰੰਭਾ ਅਤੇ ਧਨੰਤਰ ਖੁਦ ਆਪ ਲੈ ਲਏ ਅਤੇ ਜੱਗ ਦੇ ਸੁਖ ਵਾਸਤੇ ਉਸਨੂੰ ਵੰਡ ਦਿਤਾ ਗਿਆ। ਤਿੰਨ ਰਤਨ ਹੋਰ ਕੱਢ ਲਏ। ਹੇ ਪਿਆਰੇ ਤੁਸੀਂ ਸਾਰੇ ਇਨ੍ਹਾਂ ਨੂੰ ਵੇਖੋ॥ ੨੩॥

ਸਵੈਯਾ॥ ਰੀਝਿ ਰਹੇ ਛਬਿ ਹੇਰਿ ਸੁਰਾਸਰ ਸ਼ੋਕ ਨਿਵਾਰ ਅਸ਼ੋਕੁ ਪਜਾਯੋ॥
ਛੋਰਿ ਬਿਵਾਦ ਕੌ ਦੀਨ ਦੋਊ ਸੁਭ ਭਾਗਭਰਜੋ ਸਬਹੂੰ ਹਰਿਭਾਯੋ॥
ਕੁੰਜਰ ਕੀਰ ਕਲਾਨਿਧਿ ਕੇਹਰਿ ਮਾਨ ਮਨੋਜਵ ਹੇਰਿ ਹਿਰਾਯੋ॥
ਜੋ ਤਿਨ ਦੀਨ ਸੁ ਲੀਨ ਸਭੋ ਹਸਿ ਕਾਹੂੰ ਨ ਹਾਥ ਹਥਜਾਰ ਉਚਾਯੋ॥ ੨੪॥

ਉਸਦੇ ਛਬ ਨੂੰ ਵੇਖਕੇ ਦੇਵਤੇ ਅਤੇ ਰਾਕਸ਼ ਸਾਰੇ ਉਸ ਤੇ ਮੋਹਿਤ ਹੋ ਗਏ। ਉਸ ਇਸਤਰੀ ਰੂਪੀ ਹਰੀ ਉਤੇ ਸਾਰੇ ਰੀਝ ਪਏ ਅਤੇ ਉਨ੍ਹਾਂ ਨੇ ਵਾਦ ਵਿਵਾਦ ਛਡ ਦਿਤਾ। ਹਾਥੀ, ਤੋਤਾ, ਚੰਦਰਮਾਂ, ਸ਼ੇਰ ਅਤੇ ਕਾਮਦੇਵ ਦਾ ਵੀ ਉਸ ਨੂੰ ਵੇਖ ਘੁਮੰਡ ਟੁਟ ਗਿਆ। ਉਸ ਇਸਤਰੀ ਨੇ ਜੋ ਦਿਤਾ ਸਭ ਨੇ ਹਸ ਕੇ ਲੈ ਲਿਆ ਅਤੇ ਕਿਸੇ ਨੇ ਵੀ ਸ਼ਸਤਰ ਨਹੀ ਚੁਕਿਆ॥ ੨੪॥

ਭੁਜੰਗ ਛੰਦ॥ ਇਨੈ ਅੰਮ੍ਰਿਤ ਬਾਟਜੋ ਉਨੈ ਮਦਜ ਦੀਨੋ॥
ਛਲੇ ਛਿੱਪ੍ਰ ਛੈਲੀ ਛਲੀ ਭੇਸ ਕੀਨੋ॥
ਮਹਾਂ ਬਸਤ੍ਰ ਧਾਰੇ ਇਤੈ ਆਪੁ ਸੋਹੈ॥
ਸਭੈ ਦੈਤ ਦੇਵਾਨ ਕੇ ਚਿੱਤ ਮੋਹੈ॥ ੨੫॥

ਦੇਵਤਿਆਂ ਨੂੰ ਅੰਮ੍ਰਿਤ ਅਤੇ ਰਾਕਸ਼ਾਂ ਨੂੰ ਸ਼ਰਾਬ ਵੰਡ ਦਿਤੀ, ਉਸ ਛਲੀਏ ਨੇ ਛਬੀਲਾ ਰੂਪ ਧਾਰਿਆ। ਸੁੰਦਰ ਕਪੜੇ ਪਾ ਕੇ ਉਹ ਸੋਭ ਰਿਹਾ ਸੀ ਅਤੇ ਦੇਵ ਦਾਨਵਾਂ ਦਾ ਦਿਲ ਮੋਹ ਰਿਹਾ ਸੀ॥ ੨੫॥

ਦੋਹਰਾ॥ ਧਰਜੋ ਰੂਪ ਤ੍ਰਿਯ ਕੋ ਤਹਾਂ ਆਪੁਨ ਤੁਰਤਿ ਮੁਰਾਰਿ॥

************************************************************

ਛਲੀ ਛਿਨਿਕ ਮੋ ਛਲਿ ਗਯੋ ਜਿਤੇ ਹੁਤੇ ਅਸੁਰਾਰਿ।। ੨੬।। ੧।।

ਵਿਸ਼ਨੂੰ ਨੇ ਤੁਰੰਤ ਇਸਤਰੀ ਦਾ ਰੂਪ ਧਾਰਣ ਕੀਤਾ ਅਤੇ ਪਲ ਭਰ ਵਿਚ ਸਾਰੇ ਦੈਂਤਾ ਨੂੰ ਛਲ ਲਿਆ।।੨੬।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤੇਈਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੨੩।।੨੪੧੪।।ਅਫਜੂੰ।।

ਚਰਿੱਤਰ ਪ੍ਰਸੰਗ, ਤਿਰੀਆ ਚਰਿੱਤਰ, ਮੰਤਰੀ ਭੂਪ ਵਾਰਤਾਲਾਪ, ਇਕ ਸੌ ਤੇਈਵੀਂ ਕਥਾ ਸਮਾਪਤ।।੧੨੩।।੨੪੧੪।।ਚਲਦਾ।।

## ਚਲਿੱਤਰ ਇਕ ਸੌ ਚੌਵੀਵਾਂ

## ਕਥਾ ਰਾਣੀ ਫੂਲਵਤੀ

ਦੋਹਰਾ।। ਨਾਰਨੌਲ ਕੇ ਦੇਸ ਮੈ ਬਿਜੈ ਸਿੰਘ ਇਕ ਨਾਥ।।
ਰੈਨਿਦਿਵਸ ਡਾਰਜੋ ਰਹੈ ਫੂਲਮਤੀ ਕੇ ਸਾਥ।। ੧।।

ਨਾਰਨੌਲ ਪ੍ਰਦੇਸ ਵਿਚ ਇਕ ਬਿਜੈ ਸਿੰਘ ਨਾਮੀਂ ਰਾਜਾ ਸੀ, ਜਿਹੜਾ ਰਾਤ ਦਿਨ ਫੂਲਾਵਤੀ ਰਾਣੀ ਦੇ ਨਾਲ ਪਿਆ ਰਹਿੰਦਾ ਸੀ।।੧।।

ਬਿਜੈ ਸਿੰਘ ਜਾਕੋ ਸਦਾ ਜਪਤ ਆਠਹੂੰ ਜਾਮ।।
ਫੂਲਨ ਕੇ ਸੰਗ ਤੋਲਿਯੈ ਫੂਲਮਤੀ ਜਿਹ ਨਾਮ।। ੨।।

ਬਿਜੈ ਸਿੰਘ ਜਿਸ ਰਾਣੀ ਦਾ ਨਾਂ ਅਠੇ ਪਹਿਰ ਜਪਦਾ ਸੀ , ਉਸਨੂੰ ਫੂਲਾਂ ਨਾਲ ਤੋਲਣ ਕਰਕੇ ਉਸਦਾ ਨਾਂ ਫੂਲਮਤੀ ਪਿਆ ਸੀ।।੨।।

ਬਿਜੈ ਸਿੰਘ ਇਕ ਦਿਨ ਗਏ ਆਖੇਟਕ ਕੇ ਕਾਜ।।
ਭ੍ਰਮਰਕਲਾ ਕੋ ਰੂਪ ਲਖਿ ਰੀਝ ਰਹੇ ਮਹਾਰਾਜ।। ੩।।

ਬਿਜੈ ਸਿੰਘ ਇਕ ਦਿਨ ਸ਼ਿਕਾਰ ਖੇਡਣ ਗਿਆ ਤੇ ਓਥੇ ਭਰਮਰਕਲਾ ਨਾਂ ਦੀ ਇਸਤਰੀ ਵੇਖ ਕੇ ਉਸ ਤੇ ਰੀਝ ਪਿਆ।।੩।।

ਚੌਪਈ।।ਤਹ ਹੀ ਬਜਾਹ ਧਾਮ ਤ੍ਰਿਯ ਆਨੀ।।ਰਾਵ ਹੇਰਿ ਸੋਊ ਲਲਚਾਨੀ।।
ਫੂਲਮਤੀ ਸੁਨਿ ਅਧਿਕ ਰਿਸਾਈ।।ਆਦਰ ਸੋ ਤਾਕੋ ਗ੍ਰਿਹਿ ਲਜਾਈ।।੪।।

ਉਸ ਇਸਤਰੀ ਨਾਲ ਵਿਆਹ ਕਰਕੇ ਘਰ ਲੈ ਆਇਆ। ਉਹ ਵੀ ਰਾਜੇ ਨੂੰ ਵੇਖ ਕੇ ਲਲਚਾ ਗਈ ਸੀ। ਫੂਲਮਤੀ ਇਹ ਸੁਣ ਕੇ ਬਹੁਤ ਗੁਸੇ ਵਿਚ ਆਈ, ਪਰ ਫਿਰ ਵੀ ਉਸਨੂੰ ਆਦਰ ਮਾਣ

ਨਾਲ ਘਰ ਲੈ ਆਈ।।੪।।

**ਤਾਸੋ ਅਧਿਕ ਨੇਹ ਉਪਜਾਯੋ।। ਧਰਮ ਭਗਨਿ ਕਰਿ ਤਾਹਿ ਬੁਲਾਯੋ।।**
**ਚਿਤ ਮੈ ਅਧਿਕ ਕੋਪ ਤ੍ਰਿਯ ਧਰਿਯੋ।। ਤਾਕੀ ਨਾਂਸ ਘਾਤ ਅਟਕਰਿਯੋ।। ੫।।**

ਉਸ ਨਾਲ ਬਹੁਤ ਪਿਆਰ ਜਤਾਇਆ ਅਤੇ ਉਸਨੂੰ ਧਰਮ ਦੀ ਭੈਣ ਕਹਿ ਕੇ ਬੁਲਾਇਆ, ਪਰ ਮਨ ਵਿਚ ਬਹੁਤ ਗੁੱਸਾ ਰਖਿਆ ਅਤੇ ਉਸਨੂੰ ਤਬਾਹ ਕਰਨ ਦਾ ਮਨ ਬਣਾਇਆ।।੫।।

**ਜਾਕੀ ਤ੍ਰਿਯਾ ਉਪਾਸ਼ਿਕ ਜਾਨੀ।। ਵਹੈ ਘਾਤ ਚੀਨਤ ਭੀ ਰਾਨੀ।।**
**ਰੁੱਦ੍ਰ ਦੇਹਰੋ ਏਕ ਬਨਾਯੋ।। ਜਾ ਪਰ ਅਗਨਿਤ ਦਰਬ ਲਗਾਯੋ।। ੬।।**

ਜਿਸ ਦੀ ਉਹ ਬਹੁਤ ਪੂਜਾ ਕਰਦੀ ਸੀ, ਉਸ ਰਾਹੀਂ ਹੀ ਉਸਨੂੰ ਮਾਰਨ ਦਾ ਮਨ ਬਣਾਇਆ। ਉਹ ਸ਼ਿਵਜੀ ਦੀ ਪੁਜਾਰਨ ਸੀ। ਇਸ ਲਈ ਰਾਣੀ ਨੇ ਬਹੁਤ ਧਨ ਖਰਚ ਕੇ ਇਕ ਸ਼ਿਵਜੀ ਦਾ ਸੁੰਦਰ ਮੰਦਰ ਬਣਾਇਆ।।੬।।

**ਦੋਊ ਸਵਤਿ ਤਹਾਂ ਚਲਿ ਜਾਵੈਂ।। ਪੂਜਿ ਰੁੱਦ੍ਰ ਕੌ ਪੁਨਿ ਘਰ ਆਵੈਂ।।**
**ਮਟ ਆਛੋ ਊਚੋ ਧੁਜ ਸੋਹੈ।। ਸੁਰ ਨਰ ਨਾਗ ਅਸੁਰ ਮਨ ਮੋਹੈ।। ੭।।**

ਦੋਵੇਂ ਸੌਕਣਾ ਓਥੇ ਜਾਂਦੀਆ ਸਨ ਅਤੇ ਸ਼ਿਵਜੀ ਦੀ ਪੂਜਾ ਕਰਕੇ ਘਰ ਵਾਪਸ ਆ ਜਾਂਦੀਆਂ ਸਨ। ਮੰਦਰ ਦਾ ਕਲਸ਼ ਬਹੁਤ ਸੁੰਦਰ ਸੀ ਅਤੇ ਉਚਾ ਝੰਡਾ ਬੜਾ ਸੋਭਦਾ ਸੀ। ਦੇਵਤਿਆਂ, ਮਨੁੱਖਾਂ, ਨਾਗਾਂ ਅਤੇ ਰਾਕਸ਼ਾਂ ਦਾ ਮਨ ਮੋਹ ਲੈਂਦਾ ਸੀ।।੭।।

**ਦੋਹਰਾ।। ਪੁਰਬਾਸਨਿ ਸੁੰਦਰਿ ਸਭੈ ਤਿਹ ਠਾ ਕਰੈ ਪਯਾਨ।।**
**ਮਹਾਂ ਰੁੱਦ੍ਰ ਕੌ ਪੂਜਿ ਕੈ ਬਹੁਰ ਬਸੈਂ ਗ੍ਰਿਹਿ ਆਨਿ।। ੮।।**

ਪਰਦੇਸਨ ਸੁੰਦਰੀਆਂ ਵੀ ਸਭ ਓਥੇ ਜਾਂਦੀਆ ਸਨ ਅਤੇ ਸ਼ਿਵਜੀ ਦੀ ਪੂਜਾ ਕਰਕੇ ਘਰ ਪਰਤ ਆਉਂਦੀਆਂ ਸਨ।।੮।।

**ਅੜਿੱਲ।। ਏਕ ਦਿਵਸ ਰਾਨੀ ਲੈ ਤਾਕੌ ਤਹ ਗਈ।।**
**ਨਿਜੁ ਕਰਿ ਅਸਿ ਗਹਿ ਵਾਹਿ ਮੂੰਡ ਕਾਟਤ ਭਈ।।**
**ਸੀਸ ਕਾਟਿ ਸ਼ਿਵ ਊਪਰ ਦਯੋ ਚਰਾਇਕੈ।।**
**ਹੋ ਰੋਵਤ ਨ੍ਰਿਪ ਪ੍ਰਤਿ ਆਪੁ ਉਚਾਰਜੋ ਆਇਕੈ।। ੯।।**

ਇਕ ਦਿਨ ਰਾਣੀ ਭਰਮਰਕਲਾ ਨੂੰ ਲੈ ਕੇ ਓਥੇ ਗਈ ਅਤੇ ਆਪਣੇ ਹਥ ਵਿਚ ਤਲਵਾਰ ਫੜ ਕੇ ਉਸਦਾ ਸਿਰ ਵੱਢ ਦਿੱਤਾ। ਸਿਰ ਕੱਟ ਕੇ ਉਸ ਸ਼ਿਵਜੀ ਅਗੇ ਚੜ੍ਹਾ ਦਿੱਤਾ ਅਤੇ ਆਪ

ਰੋਂਦੀ ਹੋਈ ਨੇ ਰਾਜੇ ਨੂੰ ਕਿਹਾ॥੯॥

**ਦੋਹਰਾ॥ ਧਰਮ ਭਗਨਿ ਮੁਹਿ ਸੰਗ ਲੈ ਰੁੱਦ੍ਰ ਦੇਹਰੇ ਜਾਇ॥**
**ਮੂੰਡ ਕਾਟਿ ਨਿਜੁ ਕਰ ਅਸਹਿ ਹਰ ਪਰ ਦਿਯੋ ਚਰਾਇ॥ ੧੦॥**

ਮੇਰੀ ਧਰਮ ਭੈਣ ਮੈਨੂੰ ਨਾਲ ਲੈ ਕੇ ਮੰਦਰ ਗਈ, ਉਸਨੇ ਆਪਣਾ ਸਿਰ ਕਟ ਕੇ ਸ਼ਿਵਜੀ ਦੇ ਅਗੇ ਚੜ੍ਹਾ ਦਿੱਤਾ॥੧੦॥

**ਚੌਪਈ॥ ਯੌ ਸੁਨਿ ਬਾਤ ਤਹਾਂ ਨ੍ਰਿਪ ਆਯੋ॥ ਜਹ ਤ੍ਰਿਯ ਤੌਨ ਨਾਰਿ ਕੌ ਘਾਯੋ॥**
**ਤਾਹਿ ਨਿਹਾਰਿ ਚਕ੍ਰਿਤ ਚਿਤ ਰਹਿਯੋ॥ ਤ੍ਰਿਯ ਕੋ ਕਛੁਕ ਬੈਨ ਨਾ ਕਹਿਯੋ॥੧੧॥**

ਇਹ ਸੁਣਕੇ ਰਾਜਾ ਓਥੇ ਗਿਆ, ਜਿਥੇ ਉਸ ਇਸਤਰੀ ਨੇ ਭਰਮਰਕਲਾ ਨੂੰ ਮਾਰ ਦਿੱਤਾ ਸੀ। ਉਹ ਉਸ ਨੂੰ ਵੇਖ ਕੇ ਹੈਰਾਨ ਰਹਿ ਗਿਆ, ਪਰ ਉਸ ਇਸਤਰੀ ਨੂੰ ਕੁਝ ਨਹੀਂ ਕਿਹਾ॥੧੧॥

**ਦੋਹਰਾ॥ ਮੂੰਡ ਕਾਟਿ ਜਿਨ ਨਿਜੁ ਕਰਨ ਹਰ ਪਰ ਦਿਯੋ ਚਰਾਇ॥**
**ਧੰਨਯ ਤ੍ਰਿਯਾ ਧੰਨਿ ਦੇਸ ਤਿਹ ਧੰਨਜ ਪਿਤਾ ਧੰਨਿ ਮਾਇ॥ ੧੨॥**

ਰਾਜੇ ਨੇ ਕਿਹਾ, "ਜਿਸ ਇਸਤਰੀ ਨੇ ਆਪਣਾ ਸਿਰ ਕੱਟ ਕੇ ਸ਼ਿਵਜੀ ਦੇ ਅਗੇ ਚੜ੍ਹਾ ਦਿੱਤਾ ਹੈ, ਉਹ ਇਸਤਰੀ, ਉਸਦਾ ਦੇਸ਼ ਉਸਦੇ ਮਾਤਾ ਪਿਤਾ ਧੰਨ ਹਨ"। ੧੨॥(ਦ. ਗ੍ਰੰਥ ਪੰਨਾ ੯੯੨)

**ਦਾਹ ਦਿਯੋ ਤਿਹ ਨਾਰਿ ਕੌ ਚਿਤ ਅਤਿ ਸ਼ੋਕ ਬਢਾਇ॥**
**ਫੂਲਮਤੀ ਕੇ ਭ੍ਵਨ ਮੈ ਬਹੁਰਿ ਬਸਤ ਭਯੌ ਆਇ॥ ੧੩॥**

ਬਹੁਤ ਦੁਖੀ ਹੋ ਕੇ ਉਸਨੇ ਉਸ ਇਸਤਰੀ ਦਾ ਦਾਹ ਸੰਸਕਾਰ ਕਰ ਦਿੱਤਾ ਅਤੇ ਫਿਰ ਫੂਲਮਤੀ ਦੇ ਮਹਿਲ ਵਿਚ ਰਹਿਣ ਲਗਾ॥੧੩॥

**ਸਵਤਿ ਮਾਰਿ ਨਿਜੁ ਕਰਨ ਸੌ ਔਰ ਨ੍ਰਿਪਹਿ ਦਿਖਰਾਇ॥**
**ਰਾਜਾ ਕੌ ਨਿਜੁ ਬਸ ਕਿਯੋ ਚਰਿਤ ਬਨਾਇ॥ ੧੪॥**

ਸੌਂਕਣ ਆਪਣੇ ਹੱਥਾਂ ਨਾਲ ਮਾਰ ਕੇ ਰਾਜੇ ਨੂੰ ਵਿਖਾ ਦਿੱਤੀ ਅਤੇ ਫਿਰ ਚਲਿੱਤਰ ਖੇਡ ਕੇ ਰਾਜੇ ਨੂੰ ਆਪਣੇ ਵਸ ਵਿਚ ਕਰ ਲਿਆ॥੧੪॥

**ਬ੍ਰਹਮ ਬਿਸ਼ਨ ਸਰ ਅਸੁਰ ਸਭ ਰੈਨਾਧਿਪ ਦਿਨਰਾਇ॥**
**ਬੇਦ ਬਜਾਸ ਅਰੁ ਬੇਦ ਤ੍ਰਿਯ ਭੇਦ ਸਕੇ ਨਹਿ ਪਾਇ॥ ੧੫॥ ੧॥**

ਬ੍ਰਹਮਾ, ਵਿਸ਼ਨੂੰ ਦੇਵਤੇ, ਰਾਕਸ਼, ਚੰਦਰਮਾਂ, ਸੂਰਜ, ਵੇਦ ਵਿਆਸ ਅਤੇ ਵੇਦ ਕੋਈ ਵੀ ਇਸਤਰੀ ਦੇ ਭੇਤ ਨੂੰ ਨਹੀਂ ਸਮਝ ਸਕਿਆ॥੧੫॥੧॥

ਅਿਤ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਬੀਸਵੋਂ ਚਰਿਤ੍ਰ ਸਮਾਤਪਤ ਸਤੁ ਸੁਭਮ ਸਤੁ॥੧੨੪॥੨੪੨੯॥ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਚੌਵੀਵੀਂ ਕਥਾ ਸਮਾਪਤ॥੧੨੪॥੨੪੨੯॥ਚਲਦਾ॥

## ਚਲਿੱਤਰ ਇਕ ਸੌ ਪੰਝੀਵਾਂ

## ਕਥਾ ਵੇਸਵਾ ਇੰਦਰਮਤੀ

**ਸਵੈਯਾ॥ ਲੰਕ ਮੈ ਬੰਕ ਨਿਸਾਚਰ ਥੋ ਰਘੁਨੰਦਨ ਕੋ ਸੁਨਿ ਏਕ ਕਹਾਨੀ॥**
**ਰਾਵਨ ਪੁੱਤ੍ਰ ਕਲੱਤ੍ਰ ਸਮੇਤ ਹਨੇ ਇਹ ਖੇਤ ਮਹਾ ਬਲਿ ਧਾਨੀ॥**
**ਰੋਸ ਭਰ੍ਯੋ ਤਤਕਾਲ ਗਦਾ ਗਹਿ ਕੌਚਕ ਸੇ ਮਦ ਮੱਤ ਕ੍ਰਿਪਾਨੀ॥**
**ਕੋਟ ਕੌ ਕੂਦਿ ਸਮੁੰਦ੍ਰ ਕੌ ਫਾਂਧਿ ਫਿਰੰਗ ਮੌ ਆਨਿ ਪਰ੍ਯੋ ਅਭਿਮਾਨੀ॥੧॥**

ਲੰਕਾ ਵਿਚ ਇਕ ਬਾਂਕੇ ਰਾਕਸ਼ ਨੇ ਇਹ ਕਹਾਣੀ ਸੁਣੀ ਕਿ ਰਾਮ ਨੇ ਰਾਵਨ ਨੂੰ ਉਸਦੇ ਸਾਰੇ ਪਰਿਵਾਰ ਸਹਿਤ ਰਣ ਖੇਤਰ ਵਿਚ ਮਾਰ ਦਿੱਤਾ ਸੀ। ਉਸਨੂੰ ਬਹੁਤ ਗੁੱਸਾ ਆਇਆ ਅਤੇ ਉਹ ਗਦਾ, ਕਵਚ ਅਤੇ ਕਿਰਪਾਨ ਲੈ ਕੇ ਮਦ ਮਸਤ ਹੋ ਕੇ ਕਿਲੇ ਵਿਚੋਂ ਛਾਲ ਮਾਰ ਕੇ, ਸਮੁੰਦਰ ਨੂੰ ਪਾਰ ਕਰਕੇ ਬੜੇ ਹੰਕਾਰ ਵਿਚ ਦੂਸਰੇ ਦੇਸ ਉਤੇ ਆ ਚੜਾਈ ਕੀਤੀ॥੧॥

**ਆਠਿਕ ਦ੍ਯੋਸ ਅੰਧੇਰ ਰਹਿਯੋ ਪੁਨਿ ਸੂਰ ਚੜ੍ਯੋ ਜਗ ਧੁੰਧ ਮਿਟਾਈ॥**
**ਦਾਨਵ ਕੌ ਲਖਿ ਲੋਕਨ ਕੈ ਅਤਿ ਹੀ ਚਿਤ ਮੈ ਉਪਜੀ ਦੁਚਿਤਾਈ॥**
**ਬਾਂਧਿ ਅਨੀ ਭਟ ਭੂਰਿ ਚੜੇ ਰਿਪੁ ਜੀਤਨ ਕੀ ਜਿਸ ਬਜੋਂਤ ਬਨਾਈ॥**
**ਬਾਨ ਕਮਾਨ ਗਦਾ ਬਰਛੀਨ ਕੀ ਆਨਿ ਕਰੀ ਤਿਹ ਸਾਥ ਲਰਾਈ॥੨॥**

ਉਸਦੇ ਆਉਣ ਨਾਲ ਅੱਠ ਦਿਨ ਤਕ ਹਨੇਰਾ ਰਿਹਾ, ਫਿਰ ਸੂਰਜ ਨਿਕਲਿਆ ਤੇ ਸੰਸਾਰ ਵਿਚ ਚਾਨਣ ਹੋਇਆ। ਉਸ ਰਾਕਸ਼ ਨੂੰ ਵੇਖ ਕੇ ਲੋਕ ਦੁਚਿਤੀ ਵਿਚ ਪੈ ਗਏ। ਵਡੇ ਵਡੇ ਰਾਜਾ ਫੌਜਾਂ ਲੈ ਕੇ ਉਸ ਰਾਕਸ਼ ਨੂੰ ਜਿਤਣ ਲਈ ਚਲ ਪਏ ਅਤੇ ਗਦਾਵਾਂ, ਤੀਰ ਕਮਾਨਾਂ ਅਤੇ ਬਰਛੀਆਂ ਲੈ ਕੇ ਉਸ ਨਾਲ ਲੜਾਈ ਕਰਨ ਲਗੇ॥੨॥

**ਏਕ ਪਰੇ ਭਭਰਾਤ ਭਟੁੱਤਮ ਏਕ ਲਗੇ ਭਟ ਘਾਯਲ ਘੂੰਮੈ॥**
**ਏਕ ਚਲੈ ਭਜਿਕੈ ਰਨ ਤੇ ਇਕ ਆਨਿ ਪਰੇ ਮਰਿਕੈ ਗਿਰਿ ਭੂੰਮੈ॥**

ਏਕ ਮਰੇ ਲਰਿਕੈ ਹਯ ਊਪਰ ਹਾਥਿਨ ਪੈਂ ਇਕ ਸਜੰਦਨ ਹੂੰਮੈ।।
ਮਾਨੋ ਤ੍ਰਿਬੇਨੀ ਕੇ ਤੀਰਥ ਪੈ ਮੁਨਿ ਨਾਯਕ ਧੂਮ ਅਧੋ ਮੁਖ ਧੂੰਮੈ।। ੩।।

ਕਿਤੇ ਕੁਝ ਸੂਰਮੇ ਭਿੜ ਭੜਾ ਕੇ ਡਿਗਣ ਲਗੇ ਅਤੇ ਕੁਝ ਜਖਮੀਂ ਹੋ ਕੇ ਚੱਕਰ ਖਾਣ ਲਗੇ। ਕੁਝ ਯੁੱਧ ਤੋਂ ਭੱਜਣ ਲਗੇ ਅਤੇ ਕੁਝ ਮਾਰ ਖਾ ਕੇ ਜ਼ਮੀਨ ਤੇ ਡਿਗਣ ਲੱਗੇ। ਕੋਈ ਘੋੜੇ ਤੇ ਕੋਈ ਰਥ ਵਿਚ ਹੀ ਮਾਰਿਆ ਗਿਆ। ਉਹ ਸਾਰੇ ਇੰਝ ਲਗ ਰਹੇ ਸਨ ਜਿਵੇਂ ਤ੍ਰੈਵੇਣੀ ਦੇ ਤੀਰਥ ਉਤੇ ਮੁਨੀ ਲੋਕ ਮੂਧੇ ਮੂੰਹ ਹੋਕੇ ਧੂਮਰਪਾਨ ਕਰਦੇ ਸਨ।। ੩।।

ਕੌਂਚ ਕਿਪਾਨ ਕਸੇ ਕਟਨੀ ਕਟਿ ਅੰਗ ਉਤੰਗ ਸੁਰੰਗ ਨਿਖੰਗੀ।।
ਚੌਂਪਿ ਚਲੇ ਚਹੂੰ ਓਰਨ ਤੇ ਘਟ ਸਾਵਨ ਕੀ ਘਟ ਜਾਨ ਉਮੰਗੀ।।
ਜੰਗ ਨਿਸ਼ੰਗ ਪਰਯੋ ਸੰਗ ਸੂਰਨ ਨਾਚਯੋ ਹੈ ਆਪੁ ਤਹਾਂ ਅਰਧੰਗੀ।
ਰੋਸ ਭਰੈ ਨ ਫਿਰੇ ਤ੍ਰਸਿਕੈ ਰਨ ਰੰਗ ਪਰੇ ਰਵਿ ਰੰਗ ਫਿਰੰਗੀ।। ੪।।

ਸੂਰਮੇ ਕਵਚ, ਕਿਰਪਾਨ ਅਤੇ ਤੀਰ ਕਮਾਨ ਸਰੀਰ ਨਾਲ ਬੰਨ੍ਹ ਕੇ ਇਸ ਤਰ੍ਹਾਂ ਚੌਹਾਂ ਪਾਸਿਆਂ ਤੋਂ ਚੜ੍ਹ ਆਏ ਜਿਵੇਂ ਸਾਵਣ ਦੀ ਘਟਾ ਚਾਰੇ ਪਾਸਿਆਂ ਤੋਂ ਚੜ੍ਹ ਆਉਂਦੀ ਹੈ। ਓਥੇ ਬੜਾ ਭਿਆਨਕ ਯੁੱਧ ਹੋਇਆ ਜਿਸ ਵਿਚ ਸ਼ਿਵਜੀ ਵੀ ਆਪ ਨਚ ਉਠਿਆ।। ੪।।

ਚੌਪਈ।। ਭੇਰ ਪਰਯੋ ਭਾਰਥ ਤੇ ਭਾਰੀ।। ਨਾਚੇ ਸੂਰਬੀਰ ਹੰਕਾਰੀ।
ਬਹੁ ਬ੍ਰਿਣ ਕੀਏ ਨ ਇਕ ਤਿਹ ਲਾਗਯੋ।। ਅਧਿਕ ਕੋਪ ਦਾਨਵ ਕੋ ਜਾਰਯੋ।। ੫।।

ਭਾਰਤ ਵਿਚ ਘਮਸਾਨ ਯੁਧ ਹੋਇਆ ਅਤੇ ਹੰਕਾਰੀ ਸੂਰਬੀਰ ਨਚ ਉਠੇ। ਸਾਰਿਆਂ ਨੇ ਰਾਕਸ਼ ਉਤੇ ਬਹੁਤ ਵਾਰ ਕੀਤੇ ਪਰ ਉਸ ਦੇ ਇਕ ਨ ਲਗਾ ਅਤੇ ਉਹ ਹੋਰ ਕ੍ਰੋਧ ਵਿਚ ਭੜਕ ਉਠਿਆ।। ੫।।

ਏਕ ਹਾਥ ਤਿਨ ਗਦਾ ਸੰਭਾਰੀ।। ਦੂਜੋ ਕਰ ਤਰਵਾਰਿ ਨਿਕਾਰੀ।।
ਜਾਕੋਂ ਦੌਰਿ ਦੈਤ ਬ੍ਰਿਣ ਮਾਰੇ।। ਏਕੈ ਚੋਟ ਚੌਥ ਹੀ ਡਾਰੈ।। ੬।।

ਉਸ ਇਕ ਹੱਥ ਵਿਚ ਗਦਾ ਫੜੀ ਅਤੇ ਦੂਸਰੇ ਹੱਥ ਵਿਚ ਤਲਵਾਰ ਕੱਢ ਲਈ। ਉਹ ਰਾਕਸ਼ ਭੱਜ ਕੇ ਜਿਸ ਨੂੰ ਮਾਰਦਾ, ਉਸ ਨੂੰ ਫੇਹ ਕੇ ਰਖ ਦਿੰਦਾ।। ੬।।

ਜੋ ਕੋਊ ਤਾਕਹ ਘਾਵ ਲਗਾਵੈ।। ਟੂਟਿ ਕ੍ਰਿਪਾਨ ਹਾਥ ਰਹਿ ਜਾਵੈ।।
ਦਾਨਵ ਕੋਪ ਅਧਿਕ ਤਬ ਕਰੈ।। ਪ੍ਰਾਨ ਫਿਰੰਗਨਿ ਬਹੁ ਕੇ ਹਰੈ।। ੭।।

ਜਿਹੜਾ ਵੀ ਕੋਈ ਉਸ ਉਤੇ ਵਾਰ ਕਰਦਾ, ਉਸਦੀ ਤਲਵਾਰ ਹੀ ਟੁਟ ਜਾਂਦੀ ਅਤੇ ਉਹ ਹਾਰ ਮੰਨ ਲੈਂਦਾ। ਤਦ ਰਾਕਸ਼ ਹੋਰ ਗੁਸੇ ਵਿਚ ਆਕੇ ਸੂਰਬੀਰਾਂ ਨੂੰ ਮਾਰ ਦਿੰਦਾ ਸੀ।। ੭।।

ਭੁਜੰਗ ਛੰਦ॥ ਮਹਾਂਨਾਦ ਕੈ ਕੈ ਜਬੈ ਦੈਤ ਧਾਵੈ॥
ਘਨੀ ਸੈਨ ਕੋ ਮਾਰਿ ਕੈ ਕੈ ਸੁ ਜਾਵੈ॥
ਬਿਯੋ ਕੌਨ ਜੋਧਾ ਲਰੈ ਰੋਸ ਕੈ ਕੇ॥
ਚਲੇ ਬਾਜ ਹੇਰੈ ਮਹਾਂ ਤਾਪ ਤੈਕੈ॥ ੮॥

ਮਹਾਂ ਨਾਦ ਦੀ ਆਵਾਜ ਦੇ ਨਾਲ ਭੱਜ ਭੱਜ ਕੇ ਜਦ ਉਹ ਰਾਕਸ਼ ਜਾਂਦਾ ਤਾਂ ਵਡੇ ਵਡੇ ਸੂਰਮਿਆਂ ਨੂੰ ਮਾਰ ਦਿੰਦਾ। ਕੋਈ ਐਸਾ ਸੂਰਮਾ ਨਹੀਂ ਜਿਹੜਾ ਉਸਦੇ ਸਾਹਮਣੇ ਹੋਕੇ ਰੋਹ ਵਿਚ ਆਕੇ ਲੜੇ, ਉਸ ਤੋਂ ਡਰਦੇ ਅਨੇਕਾਂ ਸੂਰਮੇਂ ਘੋੜਿਆਂ ਸਮੇਤ ਭਜ ਗਏ। ੮॥

ਲਖੇ ਦੈਤ ਭਾਰੀ ਸਭੈ ਭੂਪ ਭਾਗੈ॥ ਮਹਾ ਤ੍ਰਾਸ ਕੇ ਤਾਪ ਸੌ ਅਨੁਰਾਗੈ॥
ਚਲੇ ਭਾਜਿ ਕੈ ਕੈ ਹਠੀ ਨਾਰਿ ਨਜਾਏ॥ ਕਰੀ ਬਾਜ ਰਾਜੇ ਪਿਯਾਦੇ ਪਰਾਏ॥ ੯॥

ਇਸ ਵਡੇ ਦੈਂਤ ਨੂੰ ਵੇਖ ਕੇ ਸਾਰੇ ਰਾਜੇ ਭਜ ਗਏ। ਇਨ੍ਹਾਂ ਭੱਜਣ ਵਾਲਿਆਂ ਵਿਚ ਹਾਥੀ ਸਵਾਰ, ਘੋੜ ਸਵਾਰ ਅਤੇ ਪੈਦਲ ਸ਼ਾਮਲ ਸਨ॥੯॥

ਚੌਪਈ॥ ਸੈਨ ਭਜਤ ਲਖਿ ਭਟਿ ਰਿਸਿ ਭਰੇ॥ ਪਲਟਿ ਕੋਪ ਕੈ ਕੈ ਫਿਰਿ ਪਰੈ॥
ਜੋਤੇ ਲਖੇ ਦੈਤ ਫਿਰਿ ਆਏ॥ ਘਾਇ ਘਾਇ ਜਮ ਲੋਕ ਪਠਾਏ॥ ੧੦॥

ਫੌਜ ਨੂੰ ਭਜਦਿਆਂ ਵੇਖ ਕੇ ਬਹਾਦਰ ਸੂਰਮੇਂ ਗੁਸੇ ਵਿਚ ਆ ਗਏ ਅਤੇ ਉਹ ਰੋਹ ਭਰੇ ਫਿਰ ਪਲਟ ਕੇ ਚਲ ਪਏ। ਰਾਕਸ਼ ਨੇ ਜਿੰਨਿਆਂ ਨੂੰ ਵੀ ਆਉਂਦਿਆਂ ਵੇਖਿਆ, ਮਾਰ ਕੇ ਜਮ ਲੋਕ ਭੇਜ ਦਿੱਤੇ॥੧੦॥

ਬੀਸ ਹਜ਼ਾਰ ਕਰੀ ਤਿਨ ਘਾਯੋ॥ ਤੀਸ ਹਜ਼ਾਰ ਸੁ ਬਾਜ ਖਪਾਯੋ॥
ਚਾਲਿਸ ਸਹੱਸ ਤਹਾ ਰਥ ਕਾਟੇ॥ ਅੱਭ੍ਰਨ ਜਜੋਂ ਜੋਧਾ ਚਲਿ ਫਾਟੇ॥ ੧੧॥

ਉਸ ਵੀਹ ਹਜਾਰ ਹਾਥੀ, ਤੀਹ ਹਜ਼ਾਰ ਘੋੜੇ ਅਤੇ ਚਾਲੀਹ ਹਜ਼ਾਰ ਰਥ ਕੱਟ ਦਿੱਤੇ। ਜਿਵੇਂ ਬਦਲ ਪਾਟਦੇ ਹਨ, ਇਸ ਤਰ੍ਹਾਂ ਯੋਧੇ ਪਾੜ ਕੇ ਸੁਟ ਦਿੱਤੇ॥੧੧॥

ਦੋਹਰਾ। ਬਹੁਰਿ ਗਦਾ ਗਹਿ ਹਾਥ ਮੈ ਪ੍ਰਤਿਨਾ ਪਤਨ ਅਪਾਰ॥
ਭਾਂਤਿ ਭਾਂਤਿ ਸੰਘ੍ਰਤ ਭਯੋ ਕਛੂ ਨ ਸ਼ੰਕ ਬਿਚਾਰ॥ ੧੨॥

ਫਿਰ ਆਪਣੇ ਹੱਥ ਵਿਚ ਗਦਾ ਫੜਕੇ ਬੇਅੰਤ ਯੋਧਿਆਂ ਦਾ ਮਲੀਆ ਮੇਟ ਕਰ ਦਿੱਤਾ ਅਤੇ ਨਿਰਭਉ ਹੋ ਕੇ ਕਈ ਪ੍ਰਕਾਰ ਨਾਲ ਸੰਹਾਰ ਕਰਨ ਲੱਗਾ॥੧੨॥

ਚੌਪਈ।। ਤਾਸੋਂ ਜੁੱਧ ਸਭੈ ਕਰਿ ਹਾਰੇ।। ਤਿਨ ਤੇ ਗਏ ਨ ਅਸੁਰ ਸੰਘਾਰੇ।।
ਉਗਿਯੋ ਚੰਦ੍ਰ ਸੂਰ ਅਸਤਾਏ।। ਸਭ ਹੀ ਸੁਭਟ ਗ੍ਰਿਹਨ ਹਟਿ ਆਏ।। ੧੩।।

ਉਸ ਨਾਲ ਯੁੱਧ ਕਰਕੇ ਸਾਰੇ ਹਾਰ ਗਏ ਅਤੇ ਕਿਸੇ ਤਰ੍ਹਾਂ ਵੀ ਦੈਂਤ ਮਾਰਿਆ ਨਾ ਜਾ ਸਕਿਆ।। ਸੂਰਜ ਡੁਬ ਗਿਆ, ਚੰਦ ਚੜ੍ਹ ਪਿਆ। ਹੁਣ ਸਾਰੇ ਯੋਧੇ ਵਾਪਸ ਘਰਾਂ ਨੂੰ ਆ ਗਏ।।੧੩।।

ਭਯੋ ਪ੍ਰਾਤ ਜਬ ਤਮ ਮਿਟਿ ਗਯੋ।। ਕੋਪ ਬਹੁਰਿ ਸੂਰਨ ਕੋ ਭਯੋ।।
ਫੌਜੈ ਜੋਰਿ ਤਹਾ ਚਲਿ ਆਏ।। ਜਿਹ ਠਾਂ ਦੈਂਤ ਘਨੇ ਭਟ ਘਾਏ।। ੧੪।।

ਜਦ ਸਵੇਰ ਹੋਈ, ਹਨੇਰਾ ਮਿਟਿਆ ਤਾਂ ਯੋਧੇ ਫਿਰ ਰੋਹ ਵਿਚ ਆ ਗਏ। ਉਹ ਸੈਨਾ ਇਕੱਠੀ ਕਰਕੇ ਓਥੇ ਆ ਗਏ ਜਿਥੇ ਉਸ ਰਾਕਸ਼ ਨੇ ਅਨੇਕਾਂ ਸੂਰਮਿਆਂ ਨੂੰ ਮਾਰ ਦਿੱਤਾ ਸੀ।।੧੪।।

ਡਾਰਿ ਪਾਖਰੈ ਤੁਰੇ ਨਚਾਵੈਂ।। ਕੇਤੇ ਚੰਦ੍ਰਹਾਸ ਚਮਕਾਵੈਂ।।
ਤਨਿ ਤਨਿ ਕੇਤਿਕ ਬਾਨਨ ਮਾਰੈਂ।। ਅਮਿਤ ਘਾਵ ਦਾਨਵ ਪਰ ਡਾਰੈਂ।। ੧੫।।

ਘੋੜਿਆਂ ਉਤੇ ਜੀਨ ਕੱਸ ਕੇ ਉਨ੍ਹਾਂ ਨੂੰ ਨਚਾਉਣ ਲਗੇ ਅਤੇ ਤਲਵਾਰਾਂ ਕੱਢ ਕੇ ਚਮਕਾਉਣ ਲਗੇ। ਕਿੰਨੇ ਹੀ ਡਟ ਡਟ ਕੇ ਤੀਰ ਮਾਰਨ ਲਗੇ ਅਤੇ ਰਾਕਸ਼ ਨੂੰ ਜ਼ਖਮੀ ਕਰਨ ਲਗੇ। ੧੫।।

ਭੁਜੰਗ ਛੰਦ।। ਹਠਜੇਸ ਆਪੁ ਦਾਵਨ ਗਦਾ ਹਾਥ ਲੈ ਕੈ।।
ਲਈ ਕਾਢਿ ਕਾਤੀ ਮਹਾਂ ਕੋਪ ਕੈਕੈ।।
ਜਿਤੇ ਆਨਿ ਢੂਕੇ ਤਿਤੇ ਖੇਤ ਮਾਰੇ।। ਗਿਰੇ ਭਾਂਤਿ ਐਸੀ ਨ ਜਾਵੈਂ ਬਿਚਾਰੇ।।੧੬।।

ਉਹ ਰਾਕਸ਼ ਹਥ ਵਿਚ ਗਦਾ ਲੈ ਕੇ ਅਗੇ ਡੱਟ ਗਿਆ ਅਤੇ ਗੁਸੇ ਵਿਚ ਆਕੇ ਉਸ ਤਲਵਾਰ ਵੀ ਕੱਢ ਲਈ। ਯੁਧ ਵਿਚ ਲੜਾਈ ਕਰਨ ਜਿੰਨੇ ਵੀ ਆਏ ਸਨ, ਸਾਰੇ ਮਾਰੇ ਗਏ ਅਤੇ ਉਨ੍ਹਾਂ ਦੀ ਗਿਣਤੀ ਵੀ ਨਹੀਂ ਹੋ ਸਕਦੀ ਸੀ।।੧੬।।

ਕਿਤੇ ਹਾਕ ਮਾਰੈ ਕਿਤੇ ਘੂੰਮ ਘੂੰਮੈਂ।। ਕਿਤੇ ਜੁੱਧ ਜੋਧਾ ਪਰੇ ਆਨਿ ਭੂਮੈਂ।।
ਕਿਤੇ ਪਾਨਿ ਮਾਗੈ ਕਿਤੇ ਹੂਹ ਛੋਰੈਂ।। ਕਿਤੇ ਜੁੱਧ ਸੌਡੀਨ ਕੇ ਸੀਸ ਤੋਰੈਂ।। ੧੭।।

ਇਹ ਪਤਾ ਨਹੀਂ ਸੀ ਲਗਦਾ ਕਿ ਕਿੰਨੇ ਸੂਰਮੇਂ ਚਕਰ ਖਾ ਖਾ ਚੀਕ ਚੀਕ ਕੇ ਮਰ ਰਹੇ ਸਨ ਅਤੇ ਕਿੰਨੇ ਯੁਧ ਵਿਚ ਹੋਰ ਆ ਮਿਲਦੇ ਸਨ। ਕਿੰਨੇ ਪਾਣੀ ਮੰਗ ਰਹੇ ਸਨ ਅਤੇ ਕਿੰਨੇ ਸਰੀਰ ਛੱਡ ਗਏ ਸਨ ਅਤੇ ਕਿੰਨੇ ਯੋਧਿਆਂ ਦੇ ਸਰੀਰ ਤੋੜ ਦਿੱਤੇ ਸਨ।।੧੭।।

ਕਹੂੰ ਬਾਜ ਜੂਝੈ ਕਹੂੰ ਰਾਜ ਮਾਰੇ।। ਕਹੂੰ ਛੇਤ੍ਰ ਛੱਤ੍ਰੀ ਕਰੀ ਤਾਜ ਡਾਰੇ।।

**ਚਲੇ ਭਾਜਿ ਜੋਧਾ ਸਭੈ ਹਾਰਿ ਮਾਨੀ।। ਕਛੂ ਲਾਜ ਕੀ ਬਾਤ ਕੈ ਨਾਹਿ ਜਾਨੀ।।੧੮।।**

ਕਿਤੇ ਘੋੜੇ, ਕਿਤੇ ਰਾਜਾ, ਕਿਤੇ ਹਾਥੀ ਅਤੇ ਕਿਤੇ ਮੁਕਟ ਪਏ ਸਨ। ਸਾਰੇ ਯੋਧਾ ਹੁਣ ਹਾਰ ਮੰਨ ਰਹੇ ਸਨ ਅਤੇ ਹਾਰ ਮੰਨਣ ਵਿਚ ਹੁਣ ਕਿਸੇ ਨੂੰ ਸ਼ਰਮ ਵੀ ਨਹੀਂ ਆ ਰਹੀ ਸੀ।।੧੮।।

**ਹਠੀ ਜੇ ਫਿਰੰਗੀ ਮਹਾਂ ਕੋਪ ਵਾਰੈ।। ਲਰੇ ਆਨਿ ਤਾਸੋ ਨ ਨੈਕੈ ਪਧਾਰੇ।।**
**ਛਕੈ ਛੋਭ ਛੱਤ੍ਰੀ ਮਹਾਂ ਕੋਪ ਢੂਕੇ।। ਚਹੂੰ ਓਰ ਤੇ ਮਾਰ ਹੀ ਮਾਰਿ ਕੂਕੇ।। ੧੯।।**

ਕਈ ਬੜੇ ਹਠੀ ਅਤੇ ਅਣਖੀਲੇ ਯੋਧੇ ਸਨ, ਪਰ ਉਸ ਨਾਲ ਲੜਨ ਵਾਸਤੇ ਕੋਈ ਵੀ ਨੇੜੇ ਨਹੀਂ ਆ ਰਿਹਾ ਸੀ। ਸਾਰੇ ਖਤਰੀ ਬੜੇ ਰੋਹ ਭਰੇ ਸਨ ਅਤੇ ਸਾਰੇ ਪਾਸਿਆਂ ਤੋਂ "ਮਾਰੋ ਮਾਰੋ" ਦੀਆਂ ਆਵਾਜ਼ਾਂ ਹੀ ਆ ਰਹੀਆਂ ਸਨ।।੧੯।।

**ਕਿਤੇ ਆਨਿ ਜੂਝੇ ਸਭੈ ਖੇਤ ਘਾਏ।। ਬਚੇ ਜੀਤਿ ਤੇ ਛਾਡਿ ਖੇਤੈ ਪਰਾਏ।।**
**ਹਠੇ ਜੇ ਹਠੀਲੇ ਹਠੀ ਖੱਗ ਕੂਟੇ।। ਮਹਾਂ ਰਾਜ ਬਾਜੀਨ ਕੇ ਮੂੰਡ ਫੂਟੇ।।੨੦।।**

ਜਿੰਨੇ ਵੀ ਆ ਕੇ ਲੜੇ ਸਾਰੇ ਮਾਰੇ ਗਏ ਅਤੇ ਜਿਹੜੇ ਬਚੇ ਸਨ, ਉਹ ਜਿਤ ਦੀ ਆਸ ਛੱਡ ਕੇ ਭਜ ਗਏ ਸਨ। ਕਈ ਹੱਠ ਵਾਲੇ ਯੋਧੇ ਹਾਲੇ ਵੀ ਤਲਵਾਰ ਚਲਾ ਰਹੇ ਸਨ ਅਤੇ ਰਾਜਿਆਂ ਅਤੇ ਘੋੜਿਆਂ ਦੇ ਸਿਰ ਪਾੜ ਰਹੇ ਸਨ।।੨੦।।

**ਚੌਪਈ।। ਬੀਸ ਹਜ਼ਾਰ ਕਰੀਕੁਪਿ ਮਾਰੇ।। ਤੀਸ ਹਜ਼ਾਰ ਅਸ੍ਵ ਹਨਿ ਡਾਰੈ।।**
**ਚਾਲਿਸ ਸਹਸ ਰਥਿਨ ਰਥ ਟੂਟੈ।। ਸਾਠਿ ਸਹਸ੍ਰ ਰਥੀ ਹੂੰ ਕੂਟੇ।।੨੧।।**

ਰਾਕਸ ਨੇ ਵੀਹ ਹਜਾਰ ਹਾਥੀ ਅਤੇ ਤੀਹ ਹਜਾਰ ਘੋੜੇ ਮਾਰ ਦਿੱਤੇ। ਚਾਲੀਹ ਹਜਾਰ ਰਥਵਾਨਾਂ ਦੇ ਰਥ ਟੁਟ ਗਏ ਅਤੇ ਸਠ ਹਜਾਰ ਰਥੀ ਵੀ ਵੱਢ ਦਿੱਤੇ ਗਏ।।੨੧।।

**ਦੋਹਰਾ।। ਏਤੀ ਸੈਨ ਸੰਘਾਰਿਕੈ ਪੈਦਲ ਹਨਜੋ ਅਪਾਰ।।**
**ਜਨੁ ਕਰਿ ਜਏ ਨ ਕਾਂਖਿ ਤੇ ਆਏ ਨਹਿ ਸੰਸਾਰ।। ੨੨।।**

ਏਨੀਂ ਸੈਨਾ ਅਤੇ ਪੈਦਲਾਂ ਨੂੰ ਮਾਰ ਕੇ ਉਸ ਰਾਕਸ਼ ਨੇ ਇਸ ਤਰ੍ਹਾਂ ਕਰ ਦਿੱਤਾ ਕਿ ਜਿਵੇਂ ਇਹ ਸਾਰੇ ਆਪਣੀ ਮਾਂ ਦੀ ਕੁਖ ਚੋਂ ਪੈਦਾ ਹੀ ਨਹੀਂ ਹੋਏ ਸਨ।।੨੨।।

**ਚੌਪਈ।। ਸਭ ਹੀ ਬੀਰ ਜੁੱਧ ਕਰਿ ਹਾਰੇ।। ਤਿਨ ਤੇ ਗਏ ਨ ਦਾਨੌ ਮਾਰੈ।।**
**ਖੇਤ ਛੋਰਿ ਸਭ ਹੀ ਘਰ ਗਏ।। ਮਤੋ ਕਰਤ ਐਸੀ ਬਿਧਿ ਭਏ।।੨੩।।**

ਸਾਰੇ ਸੂਰਮੇਂ ਯੁੱਧ ਕਰਕੇ ਹਾਰ ਗਏ, ਪਰ ਉਨ੍ਹਾਂ ਪਾਸੋਂ ਰਾਕਸ਼ ਮਾਰਿਆ ਨ ਗਿਆ। ਸਾਰੇ ਰਣਖੇਤਰ ਛੱਡ ਕੇ ਘਰ ਚਲੇ ਗਏ ਅਤੇ ਫਿਰ ਇਸ ਪ੍ਰਕਾਰ ਵਿਚਾਰ ਕਰਨ ਲਗੇ।।੨੩।।

ਸਵੈਯਾ।। ਕੈਸੇ ਹੂੰ ਮਾਰਜੋ ਮਰੈ ਨ ਨਿਸਾਚਰ ਜੁੱਧ ਸਭੈ ਕਰਿਕੈ ਭਟ ਹਾਰੇ।।
ਬਾਨ ਕ੍ਰਿਪਾਨ ਗਦਾ ਬਰਛੀਨ ਕੇ ਭਾਂਤਿ ਅਨੇਕਨ ਘਾਇ ਪ੍ਰਹਾਰੇ।।
ਸੋ ਨਹਿ ਭਾਜਤ ਗਾਜਤ ਹੈਂ ਰਨ ਹੋਤ ਨਿਵਰਤਨ ਕਜੋਂ ਹੂੰ ਨਿਵਾਰੇ।।
ਦੇਸ ਤਜੈਂ ਕਹੂੰ ਜਾਇ ਬਸੈਂ ਕਹ ਆਵਤ ਹੈ ਮਨ ਮੰਤ੍ਰ ਤਿਹਾਰੇ।।੨੪।।

ਸਾਰੇ ਸੂਰਮੇ ਯੁੱਧ ਕਰਕੇ ਹਾਰ ਗਏ ਹਨ, ਪਰ ਇਹ ਰਾਕਸ਼ ਕਿਸੇ ਤਰ੍ਹਾਂ ਵੀ ਮਾਰਿਆ ਨਹੀਂ ਜਾ ਰਿਹਾ, ਬਾਣ, ਕਿਰਪਾਨ, ਗਦਾ ਅਤੇ ਬਰਛਿਆਂ ਨਾਲ ਅਨੇਕਾਂ ਵਾਰ ਕੀਤੇ ਗਏ, ਪਰ ਇਹ ਕਿਸੇ ਤਰ੍ਹਾਂ ਵੀ ਯੁੱਧ ਚੋਂ ਹਟ ਨਹੀਂ ਰਿਹਾ। ਕੀ ਇਹ ਦੇਸ਼ ਛੱਡ ਕੇ ਕਿਸੇ ਹੋਰ ਥਾਂ ਜਾ ਕੇ ਵਸਿਆ ਜਾਵੇ ?।। ੨੪।।

ਚੌਪਈ।। ਇੰਦਮਤੀ ਬੇਸ੍ਵਾ ਤਹ ਰਹਈ।। ਅਧਿਕ ਰੂਪ ਤਾ ਕੌ ਜਗ ਕਹਈ।।
ਸੂਰਜ ਚੰਦ੍ਰ ਜੋਤਿ ਜੋ ਧਾਰੀ।। ਜਨੁ ਯਾਹੀ ਤੇ ਲੈ ਉਜਿਯਾਰੀ।।੨੫।।

ਇੰਦਰਵਤੀ ਨਾਮੀਂ ਇਕ ਵੇਸਵਾ ਓਥੇ ਰਹਿੰਦੀ ਸੀ, ਸਾਰਾ ਸੰਸਾਰ ਉਸਨੂੰ ਅਤਿ ਸੁੰਦਰ ਮੰਨਦਾ ਸੀ। ਇਸ ਤਰ੍ਹਾਂ ਲਗਦਾ ਜਿਵੇਂ ਚੰਦ ਸੂਰਜ ਨੇ ਵੀ ਆਪਣਾਂ ਪ੍ਰਕਾਸ਼ ਉਸਨੂੰ ਹੀ ਦੇ ਦਿੱਤਾ ਹੋਵੇ।। ੨੫।।

ਦੋਹਰਾ।। ਤਿਨ ਬੀਰਾ ਤਹ ਤੇ ਲਯੋ ਚਲੀ ਤਹਾ ਕਹ ਧਾਇ।।
ਬਸਤ੍ਰ ਪਹਿਰਿ ਤਿਤ ਕੌ ਚਲੀ ਜਿਤ ਅਸੁਰਨ ਕੋ ਰਾਇ।। ੨੬।।

ਉਸ ਕਿਹਾ ਕਿ ਜਿਹੜਾ ਕੰਮ ਸਾਰੇ ਯੋਧਿਆਂ ਪਾਸੋਂ ਨਹੀਂ ਹੋ ਸਕਿਆ, ਉਸ ਕਾਰਜ ਨੂੰ ਪੂਰਾ ਕਰਨ ਦਾ ਮੈਂ ਬੀੜਾ ਚੁਕਦੀ ਹਾ। ਸੋਹਣੇ ਕੱਪੜੇ ਪਾ ਕੇ ਉਹ ਉਸ ਪਾਸੇ ਚਲੇ ਗਈ ਜਿਥੇ ਰਾਕਸ਼ਾਂ ਦਾ ਸਰਦਾਰ ਠਹਿਰਿਆ ਹੋਇਆ ਸੀ।।੨੬।।

ਚੌਪਈ।। ਮੇਵਾ ਔਰ ਮਿਠਾਈ ਲਈ।। ਮਾਟਨ ਮੌ ਧਰ ਪਰ ਭਰਿ ਦਈ।।
ਜਹ ਫਲ ਖਾਤ ਅਸੁਰ ਕੋ ਰਾਈ।। ਤਿਨ ਲੈ ਬਨ ਮੌ ਸਕਲ ਲਗਾਈ।। ੨੭।।

ਵੇਸਵਾ ਨੇ ਮੇਵੇ ਅਤੇ ਮਠਿਆਈਆਂ ਘੜਿਆਂ ਵਿਚ ਭਰ ਲਈਆਂ ਅਤੇ ਜਿਥੇ ਰਾਕਸ਼ ਫਲ ਖਾਂਦਾ ਸੀ, ਓਥੇ ਉਸ ਡੇਰਾ ਲਾ ਲਿਆ।।੨੭।।

ਜਬ ਦਾਨੋਂ ਕੌ ਭੂਖਿ ਸੰਤਾਯੋ।। ਤਬ ਬਨ ਕੇ ਭੱਛਨ ਫਲ ਆਯੋ।।
ਮਾਟਫੋਰਿ ਪਕਵਾਨ ਚਬਾਇਸ।। ਮਦਰਾ ਪਿਯਤ ਅਧਿਕ ਮਨ ਭਾਇਸ।। ੨੮।।

ਜਦੋਂ ਰਾਕਸ਼ ਨੂੰ ਭੁਖ ਲਗੀ ਤਾਂ ਉਹ ਜੰਗਲ ਵਿਚ ਫਲ ਖਾਣ ਆਇਆ। ਉਸ ਨੇ ਘੜੇ ਭੰਨ ਕੇ ਪਕਵਾਨ ਖਾਧੇ ਅਤੇ ਦਿਲ ਭਰ ਕੇ ਸ਼ਰਾਬ ਪੀਤੀ।।੨੮।।

ਪੀ ਮਦਰਾ ਭਯੋ ਮੱਤ ਅਭਿਮਾਨੀ।। ਯਹ ਜਬ ਬਾਤ ਬੇਸੁਵਨ ਜਾਨੀ।।
ਭਾਂਤਿ ਭਾਂਤਿ ਬਾਦਿੱਤ੍ਰ ਬਜਾਏ।। ਗੀਤਿ ਅਨੇਕ ਤਾਨ ਕੈ ਗਾਏ।।੨੯।।

ਜਦ ਇਹ ਰਾਕਸ਼ ਸ਼ਰਾਬ ਪੀ ਕੇ ਬੇਹੋਸ਼ ਹੋ ਗਿਆ ਅਤੇ ਇਸ ਗੱਲ ਦਾ ਵੇਸਵਾ ਨੂੰ ਯਕੀਨ ਹੋ ਗਿਆ ਤਦ ਭਿੰਨ ਭਿੰਨ ਪ੍ਰਕਾਰ ਦੇ ਵਾਜੇ ਅਤੇ ਨਾਦ ਗੂੰਜਣ ਲਗੇ।।੨੯।।

ਜਜੋਂ ਜਜੋਂ ਪਾਤ੍ਰ ਨਾਚਤੀ ਆਵੈ।। ਤਜੋਂ ਤਜੋਂ ਦਾਨੋ ਸੀਸ ਢੁਰਾਵੈ।।
ਕੋਪ ਕਥਾ ਜਿਯ ਤੇ ਜਬ ਗਈ।। ਕਰ ਕੀ ਗਦਾ ਬਖਸ਼ਿ ਕਰ ਦਈ।। ੩੦।।

ਹੁਣ ਜਿਸ ਤਰ੍ਹਾਂ ਵੇਸਵਾ ਨਚ ਰਹੀ ਸੀ, ਉਸ ਤਰ੍ਹਾਂਹੀ ਰਾਕਸ਼ ਸਿਰ ਹਿਲਾ ਰਿਹਾ ਸੀ। ਜਦ ਰਾਕਸ਼ ਦੇ ਮਨ ਦਾ ਕ੍ਰੋਧ ਸ਼ਾਂਤ ਹੋ ਗਿਆ ਤਾਂ ਉਸ ਆਪਣੇ ਹੱਥ ਵਿਚ ਫੜੀ ਗਦਾ ਵੇਸਵਾ ਨੂੰ ਦੇ ਦਿੱਤੀ।।੩੦।।

ਆਈ ਨਿਕਟ ਲਖੀ ਜਬ ਪਜਾਰੀ।। ਹੁਤੀ ਕ੍ਰਿਪਾਨ ਸੋਊਦੈ ਡਾਰੀ।।
ਆਯੁਧ ਬਖਸ਼ਿ ਨਿਰਾਯੁਧ ਭਯੋ।। ਯਹ ਸਭ ਭੇਦ ਤਿਨੈ ਲਖਿ ਲਯੋ।। ੩੧।।

ਜਦ ਉਸ ਵੇਖਿਆ ਕਿ ਮੇਰੀ ਪਿਆਰੀ ਮੇਰੇ ਕੋਲ ਆ ਰਹੀ ਹੈ ਤਾਂ ਉਸ ਆਪਣੀ ਕਿਰਪਾਨ ਵੀ ਉਸਨੂੰ ਦੇ ਦਿੱਤੀ। ਹੁਣ ਉਹ ਹਥਿਆਰ ਛੱਡ ਕੇ ਹਥਿਆਰ ਰਹਿਤ ਹੋ ਗਿਆ ਅਤੇ ਇਸ ਗਲ ਦਾ ਪਤਾ ਉਸ ਨੂੰ ਲੱਗ ਗਿਆ।।੩੧।।

ਨਾਚਤ ਨਿਕਟ ਦੈਤ ਕੇ ਆਈ।। ਯਾਕਰ ਕਰ ਸੌ ਗਈ ਛੁਆਈ।।
ਤਾਸੋ ਜੰਤ੍ਰ ਮੰਤ੍ਰ ਇਹ ਕੀਯੋ।। ਝਟਜੋ ਤਨਿਕ ਕੈਦ ਕਰਿ ਲੀਯੋ।। ੩੨।।

ਇੰਦਰਮਤੀ ਹੁਣ ਨੱਚਦੀ ਨੱਚਦੀ ਰਾਖਸ਼ ਦੇ ਕੋਲ ਆ ਗਈ ਅਤੇ ਜੰਜ਼ੀਰ ਉਸ ਦੇ ਹੱਥ ਵਿਚ ਪਾ ਦਿੱਤੀ। ਜੰਤਰ ਮੰਤਰ ਦੀ ਸ਼ਕਤੀ ਨਾਲ ਝਟਪਟ ਉਸਨੂੰ ਕੈਦ ਕਰ ਲਿਆ।।੩੨।।

ਦੋਹਰਾ।। ਤਨਿਕ ਛੁਅਤ ਤਾਕੇ ਤੁਰਤੁ ਬਾਂਧਿ ਗਯੋ ਤਤਕਾਲ।।
ਦਾਨਵ ਕੋ ਬਾਂਧਤ ਭਈ ਇਹ ਚਰਿੱਤ੍ਰ ਕਰਿ ਬਾਲ।। ੩੩।।

ਉਹਦੇ ਨਾਲ ਮਾੜਾ ਜੇਹਾ ਲਗਣ ਨਾਲ ਹੀ ਉਹਨੂੰ ਕੈਦ ਕਰ ਲਿਆ। ਇਸ ਤਰ੍ਹਾਂ ਉਸ ਇਸਤਰੀ ਨੇ ਚਲਿੱਤਰ ਖੇਡ ਕੇ ਉਸ ਦੈਂਤ ਨੂੰ ਕੈਦ ਕਰ ਲਿਆ।।੩੩।।

ਭੁਜੰਗ ਛੰਦ।।

ਛਲਜੋ ਛੈਲ ਦਾਨੋ ਇਸੀ ਛਲੈ ਬਾਲਾ।। ਲੀਯੋ ਬੱਸਜ ਕੈਕੈ ਮਹਾ ਰੂਪ ਆਲਾ।।

ਬੰਧਜੋ ਬੀਰ ਮੰਤ੍ਰਾਨ ਕੇ ਜੋਰ ਆਯੋ। ਸਭੈ ਗ੍ਰਾਮ ਬਾਸੀਨ ਕੌ ਲੈ ਦਿਖਾਯੋ।। ੩੪।।

ਉਸ ਔਰਤ ਨੇ ਉਸ ਰਾਕਸ਼ ਨਾਲ ਛਲ ਕੀਤਾ ਅਤੇ ਆਪਣੇ ਰੂਪ ਦੇ ਵਖਾਵੇ ਨਾਲ ਉਸਨੂੰ ਆਪਣੇ ਵੱਸ ਵਿਚ ਕਰ ਲਿਆ। ਉਹ ਸੂਰਬੀਰ ਮੰਤਰਾਂ ਦਾ ਬਧਾ ਤੁਰਿਆ ਆਇਆ ਅਤੇ ਵੇਸਵਾ ਨੇ ਉਸਨੂੰ ਸਾਰੇ ਨਾਗਰਕਾਂ ਨੂੰ ਵਖਾਇਆ।।੩੪।।

ਪ੍ਰਥਮ ਗ੍ਰਾਮ ਬਾਸੀਨ ਕੌ ਲੈ ਦਿਖਾਰਜੋ।। ਪੁਨਿਰ ਖੋਦਿ ਭੂਮੈ ਤਿਸੈ ਗਾਡਿ ਡਾਰਜੋ।।
ਜਿਨੈ ਲੈ ਗਦਾ ਕੋ ਘਨੋ ਬੀਰ ਮਾਰੇ।। ਭਏ ਤੇਜ ਮੰਤ੍ਰਾਨ ਕੇਤੇ ਬਿਚਾਰੇ।। ੩੫।।

ਪਹਿਲਾਂ ਉਸ ਸਾਰੇ ਨਗਰ ਵਾਸੀਆਂ ਨੂੰ ਵਿਖਾਇਆ, ਫਿਰ ਡੂੰਘਾ ਟੋਇਆ ਪੁੱਟ ਕੇ ਉਸ ਨੂੰ ਧਰਤੀ ਵਿਚ ਨਪ ਦਿੱਤਾ। ਜਿਸਦੀ ਗਦਾ ਨੇ ਅਨੇਕਾਂ ਸੂਰਮਿਆਂ ਨੂੰ ਮਾਰ ਦਿੱਤਾ ਸੀ, ਉਹ ਮੰਤਰਾਂ ਦੇ ਜ਼ੋਰ ਨਾਲ ਮਸਕੀਨ ਬਣ ਕੇ ਰਹਿ ਗਿਆ।।੩੫।।

ਦੋਹਰਾ।। ਜਿਨ ਖੇਚਰ ਕਰ ਖੱਗ ਲੈ ਖੱਤ੍ਰੀ ਹਨੇ ਅਪਾਰ।।
ਤੇ ਛੈਲੀ ਇਹ ਛਲ ਛਲਜੋ ਐਸੋ ਚਰਿਤ੍ਰ ਬਿਚਾਰ।। ੩੬।।

ਜਿਸ ਰਾਕਸ਼ ਨੇ ਹਥ ਵਿਚ ਤਲਵਾਰ ਲੈ ਕੇ ਅਨੇਕਾਂ (ਖਤਰੀ) ਯੋਧਿਆਂ ਨੂੰ ਮਾਰ ਦਿੱਤਾ ਸੀ, ਉਹ ਇਕ ਸਾਧਾਰਣ ਇਸਤਰੀ ਦੇ ਚਲਿੱਤਰ ਕਾਰਣ ਛਲਿਆ ਗਿਆ ਅਤੇ ਖਤਮ ਹੋ ਗਿਆ।। ੩੬।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਚੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੨੫।।੨੪੬੫।।ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਰਤਾਲਾਪ, ਇਕ ਸੌ ਪੰਤੀਵੀਂ ਕਥਾ ਸਮਾਪਤ।।੧੨੫।।੨੪੬੫।।ਚਲਦਾ।।

## ਚਲਿੱਤਰ ਇਕ ਸੌ ਛੱਬੀਵਾਂ

## ਕਥਾ ਬਹਾਦਰ ਇਸਤਰੀ

ਦੋਹਰਾ।। ਦੇਸ ਤਪੀਸਾ ਕੇ ਬਿਖੈ ਗੜ੍ਹੀ ਸਿਨਸਿਨੀ ਏਕ।।
ਜੀਤਿ ਨ ਕੋਊ ਤਿਹ ਸਕਜੋ ਭਿਰਿ ਭਿਰਿ ਗਏ ਅਨੇਕ।। ੧।।

ਤਪੀਸਾ ਦੇਸ ਵਿਚ ਇਕ ਕਿਲ੍ਹਾ ਸੀ, ਜਿਸਨੂੰ ਸੂਰਮੇਂ ਅਨੇਕਾਂ ਵਾਰ ਲੜਾਈਆਂ ਕਰਨ ਤੇ ਵੀ ਜਿਤ ਨਹੀਂ ਸਕੇ ਸਨ।।੨੧।।

ਚੌਪਈ।। ਅਬਦੁਲ ਨਬੀ ਤਹਾਂ ਕਹ ਧਾਯੋ। ਚਾਰਿ ਦਜੋਸ ਲਗਿ ਜੁੱਧ ਮਚਾਯੋ।।
ਅਧਿਕ ਮਾਰਿ ਗੋਲਿਨ ਕੀ ਭਈ। ਬ੍ਰਿਤਨ ਬਿਸਰਿ ਸਕਲ ਸੁਧਿ ਗਈ।। ੨।।

ਅਬਦੁਲ ਨਬੀ ਨਾਮੀਂ ਸੂਰਮੇਂ ਨੇ ਉਸ ਕਿਲੇ ਉਤੇ ਚੜ੍ਹਾਈ ਕਰ ਦਿੱਤੀ ਅਤੇ ਚਾਰ ਦਿਨ ਤਕ ਘਮਸਾਣ ਦੀ ਲੜਾਈ ਹੋਈ। ਭਿਆਨਕ ਗੋਲਾਬਾਰੀ ਦੇ ਸਾਹਮਣੇ ਸਾਰੇ ਨੌਕਰਾਂ ਨੂੰ ਸੁਧ ਬੁਧ ਭੁਲ ਗਈ।।੨੧।।

**ਆਖਰ ਗੜ੍ਹੀ ਤਵਨ ਕੌ ਤੋਰਯੋ।। ਯਾਕੌ ਕਿਨੀ ਨ ਮੁਹਰੋ ਮੋਰਯੋ।।**
**ਅਟਕਤ ਏਕ ਅਟਾਰੀ ਭਈ।। ਅਧਿਕ ਮਾਰਿ ਗੋਲਿਨ ਕੀ ਦਈ।। ੩।।**

ਅਖੀਰ ਕਿਲ੍ਹਾ ਤੋੜ ਦਿੱਤਾ ਗਿਆ ਅਤੇ ਕਿਸੇ ਵੀ ਉਸਦਾ ਮੁਕਾਬਲਾ ਨ ਕੀਤਾ। ਇਕ ਭਵਨ ਰਹਿ ਗਿਆ, ਓਥੇ ਵੀ ਬਹੁਤ ਗੋਲਾਬਾਰੀ ਕੀਤੀ ਗਈ।।੩।।

**ਭਰਿ ਭਰਿ ਤੁਪਕ ਤਵਨ ਤ੍ਰਿਯ ਲਯਾਵੈ।। ਲੈ ਲੈ ਕਰ ਮੈ ਪੁਰਖ ਚਲਾਵੈ।।**
**ਤਕਿ ਤਕਿ ਤਨ ਜਾਕੇ ਮੈ ਮਾਰੈ।। ਹੈਗੈ ਰਥ ਬੀਰਾਨ ਬਿਦਾਰੈ।। ੪।।**

ਇਸਤਰੀਆਂ ਬੰਦੂਕਾਂ ਨੂੰ ਭਰ ਭਰ ਲਿਆਉਂਦੀਆਂ ਸਨ ਅਤੇ ਮਨੁੱਖ ਹਥ ਵਿਚ ਫੜ ਕੇ ਚਲਾਉਂਦੇ ਸਨ। ਉਹ ਨਿਸ਼ਾਨਾ ਲਾ ਕੇ ਜਿਸ ਉਤੇ ਵੀ ਗੋਲੀ ਚਲਾਉਂਦੇ ਸਨ, ਉਹ ਰਥ ਘੋੜਾ ਮਾਰ ਦਿੱਤਾ ਜਾਂਦਾ ਸੀ।।੪।।

**ਭਰਿ ਬੰਦੂਕ ਤ੍ਰਿਯ ਸ਼ਿਸਤ ਬਨਾਈ।। ਖਾਨ ਨਬੀ ਕੇ ਹ੍ਰਿਦੈ ਲਗਾਈ।।**
**ਲਾਗਤ ਘਾਇ ਹਾਇ ਨਹਿ ਭਾਖਯੋ।। ਮਾਰਿ ਪਾਲਕੀ ਭੀਤਰਿ ਰਾਖਯੋ।। ੫।।**

ਇਕ ਇਸਤਰੀ ਨੇ ਬੰਦੂਕ ਭਰ ਕੇ ਨਿਸ਼ਾਨਾ ਲਾਇਆ ਅਤੇ ਗੋਲੀ ਨਬੀ ਖਾਨ ਦੇ ਹਿਰਦੇ ਵਿਚ ਜਾ ਲਗੀ। ਗੋਲੀ ਲਗਦਿਆਂ ਹੀ ਖਾਨ ਨੇ ਹਾਏ ਵੀ ਨਹੀਂ ਕਹੀ ਅਤੇ ਉਨ੍ਹਾਂ ਨੇ ਉਸਦੀ ਪਾਲਕੀ ਵੀ ਆਪਣੇ ਕਬਜ਼ੇ ਵਿਚ ਕਰ ਲਈ।।੫।।

**ਦੋਹਰਾ।। ਨਬੀ ਤੁਪਕ ਕੇ ਸੰਗ ਹਨਯੋ ਉਤੈ ਜੁੱਧ ਅਤਿ ਹੋਇ।।**
**ਇਤਿ ਭ੍ਰਿਤ ਪਤਿ ਲੈ ਘਰ ਗਏ ਉਤੈ ਨ ਜਾਨਤ ਕੋਇ।। ੬।।**

ਨਬੀ ਨੂੰ ਤਾਂ ਬੰਦੂਕ ਨਾਲ ਮਾਰ ਦਿੱਤਾ, ਪਰ ਜੰਗ ਹਾਲੇ ਜਾਰੀ ਸੀ। ਦੂਸਰੇ ਪਾਸੇ ਨੌਕਰ ਖਾਨ ਨੂੰ ਘਰ ਲੈ ਆਏ ਅਤੇ ਇਧਰ ਕਿਸੇ ਨੂੰ ਪਤਾ ਵੀ ਨ ਲਗਾ।।੬।

**ਏਕ ਤੋਪਚੀ ਤੁਪਕ ਲੈ ਬਾਂਧੀ ਸ਼ਿਸਤ ਬਨਾਇ।।**
**ਤਾਕੇ ਪਤਿ ਕੇ ਉਰ ਬਿਖੈ ਗੋਲੀ ਹਨੀ ਰਿਸਾਇ।। ੭।।**

ਇਕ ਤੋਪਚੀ ਨੇ ਨਿਸ਼ਾਨਾ ਲਾ ਕੇ ਉਸਦੇ ਪਤੀ ਨੂੰ ਗੋਲੀ ਮਾਰ ਕੇ ਮਾਰ ਦਿਤਾ।।੭।।

**ਚੌਪਈ।। ਲਗੇ ਤੁਪਕ ਕੇ ਬ੍ਰਿਣ ਭਟ ਜੂਝਯੋ।। ਠਾਢੀ ਨਿਕਟ ਤਵਨ ਤ੍ਰਿਯ ਬੂਝਯੋ।।**

ਚਕਮਕ ਝਾਰਿ ਕੱਢੀ ਚਿਨਗਾਰੀ।। ਤਿਨ ਛਪਰਨ ਮੋ ਛਿਪ੍ਰ ਪ੍ਰਜਾਰੀ।। ੮।।

ਗੋਲੀ ਦਾ ਜ਼ਖ਼ਮ ਲਗਣ ਨਾਲ ਉਹ ਯੋਧਾ ਮਰ ਗਿਆ ਅਤੇ ਕੋਲ ਖਲੋਤੀ ਇਸਤਰੀ ਨੂੰ ਪਤਾ ਲਗ ਗਿਆ। ਉਸ ਪੱਥਰ ਰਗੜ ਕੇ ਅੱਗ ਬਾਲੀ ਅਤੇ ਝੱਟ ਆਪਣੇ ਘਰ ਨੂੰ ਸਾੜ ਦਿੱਤਾ।। ੮।।

ਮੁਗਲ ਸੇਖ ਸੈਯਦ ਤਹ ਆਏ।। ਤਾ ਤ੍ਰਿਯ ਕੋ ਯੌ ਬਚਨ ਸੁਨਾਏ।।
ਅਬ ਤੂੰ ਇਸਤ੍ਰੀ ਹੋਹਿ ਹਮਾਰੀ।। ਨਿਕਟ ਲਾਗਿ ਇਹ ਭਾਂਤਿ ਉਚਾਰੀ।। ੯।।

ਹੁਣ ਮੁਗਲ, ਸ਼ੇਖ, ਸਯੱਦ ਸਾਰੇ ਓਥੇ ਆ ਗਏ ਅਤੇ ਆਕੇ ਕਹਿਣ ਲਗੇ ਕਿ ਹੁਣ ਤੂੰ ਸਾਡੀ ਇਸਤਰੀ ਬਣ ਜਾ।।੯।।

ਦੋਹਰਾ।। ਸੁਤ ਬਾਲਕ ਭਰਤਾ ਮਰਜੋ ਇਨ ਕੋ ਪ੍ਰਥਮ ਜਰਾਇ।।
ਬਹੁਰਿ ਤਿਹਾਰੋ ਧਾਮ ਮੈਂ ਆਜੁ ਬਸੌਂਗੀ ਆਇ।। ੧੦।।

ਉਸ ਇਸਤਰੀ ਨੇ ਕਿਹਾ, " ਮੈਂ ਆਪਣੇ ਪੁੱਤਰ, ਪਤੀ ਅਤੇ ਹੋਰ ਮੁਰਦਿਆਂ ਨੂੰ ਸਾੜ ਕੇ ਮੈਂ ਅਜ ਹੀ ਤੁਹਾਡੇ ਘਰ ਆ ਜਾਵਾਂਗੀ।।੧੦।।

ਚੌਪਈ। ਪ੍ਰਥਮ ਚਿਤਾ ਮੈ ਸੁਤ ਕੌ ਡਾਰਜੋ।। ਮ੍ਰਿਤਕ ਖਸਮ ਕੌ ਬਹੁਰਿ ਪ੍ਰਜਾਰਜੋ।।
ਬਹੁਰੌ ਕਾਂਖਿ ਮੁਗਲ ਕੋ ਭਰੀ।। ਆਪਨ ਲੈ ਪਾਵਕ ਮੋ ਪਰੀ।। ੧੧।।

ਉਸ ਪਹਿਲਾਂ ਚਿਤਾ ਵਿਚ ਆਪਣੇ ਪੁੱਤਰ ਨੂੰ ਪਾਇਆ ਅਤੇ ਫਿਰ ਪਤੀ ਨੂੰ ਸਾੜਿਆ ਅਤੇ ਫਿਰ ਮੁਗਲ ਨੂੰ ਘੁੱਟ ਕੇ ਫੜ ਕੇ ਅੱਗ ਵਿਚ ਛਾਲ ਮਾਰ ਦਿੱਤੀ।।੧੧।।

ਦੋਹਰਾ।। ਸੁਤ ਜਰਾਇ ਪਤਿ ਜਾਰਿਕੈ ਬਹੁਰਿ ਮੁਗਲ ਗਹਿ ਲੀਨ।।
ਤਾਂ ਪਾਛੇ ਆਪਨ ਜਰੀ ਤ੍ਰਿਯ ਚਰਿਤ੍ਰ ਯੌ ਕੀਨ।। ੧੨।। ੧।।

ਪੁੱਤਰ ਅਤੇ ਪਤੀ ਨੂੰ ਸਾੜ ਕੇ ਫਿਰ ਉਸ ਮੁਗਲ ਨੂੰ ਫੜ ਲਿਆ ਅਤੇ ਇਸ ਤਰ੍ਹਾਂ ਚਲਿੱਤਰ ਖੇਡ ਕੇ ਮੁਗਲ ਸਮੇਤ ਆਪ ਵੀ ਸੜ ਮਰੀ।।੧੨।। ੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਬੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੨੬।।੨੪੭੭। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਛੱਬੀਵੀਂ ਕਥਾ ਸਮਾਪਤ।।੧੨੬।।੨੪੭੭।।ਚਲਦਾ।।

# ਚਲਿੱਤਰ ਇਕ ਸੌ ਸਤਾਈਵਾਂ

## ਕਥਾ ਰਤਨ ਸਿੰਘ

ਚੌਪਈ।। ਬੀਰ ਦੱਤ ਚੰਡਾਲਿਕ ਰਹੈ।। ਅਤਿ ਤਸਕਰ ਤਾਕੌਂ ਜਗ ਕਹੈ।।
ਖਾਨ ਖਵੀਨ ਤਹਾਂ ਜੋ ਆਵੈ।। ਤਾਕੌਂ ਲੂਟਿ ਕੂਟਿ ਲੈ ਜਾਵੇ।। ੧।।

ਵੀਰ ਦੱਤ ਨਾਮੀਂ ਇਕ ਚੰਡਾਲ ਰਹਿੰਦਾ ਸੀ, ਜਿਸਨੂੰ ਸਾਰਾ ਜਗ ਚੋਰ ਕਹਿੰਦਾ ਸੀ। ਓਥੇ ਜੋ ਵੀ ਖਾਨ ਖਵੀਨ ਆਉਂਦਾ ਸੀ, ਉਹ ਉਸਨੂੰ ਲੁਟ ਪੁਟ ਕੇ ਲੈ ਜਾਂਦਾ ਸੀ।।੧।।

ਜੋ ਆਵਤ ਕੋਉ ਰਾਹ ਨਿਹਾਰੈ।। ਜਾਇ ਤਵਨ ਕੌ ਤੁਰਤ ਹੱਕਾਰੈ।।
ਜੋ ਤਨਿ ਧਨੁ ਰਿਪੁ ਤੀਰ ਚਲਾਵੈ।। ਛੁਰਾ ਭਏ ਤਿਹ ਕਾਟਿ ਗਿਰਾਵੈ।। ੨।।

ਜੋ ਕਈ ਰਾਹ ਲਭਦਾ ਵੀ ਏਧਰ ਆ ਜਾਂਦਾ ਸੀ ਤਾਂ ਉਹ ਝਟ ਉਸਨੂੰ ਲਲਕਾਰਦਾ ਸੀ। ਜੇ ਰਾਹੀ ਤੀਰ ਚਲਾਉਂਦਾ ਸੀ, ਤਾਂ ਇਹ ਉਸ ਨੂੰ ਛੁਰੇ ਨਾਲ ਹੀ ਮਾਰ ਦਿੰਦਾ ਸੀ।।੨।।

ਦੋਹਰਾ।। ਲਹੈ ਨਿਸਾਇਕ ਜਬ ਭਯੋ ਤਬ ਵਹ ਕਰਤ ਪ੍ਰਹਾਰ।।
ਜੀਵਤ ਕਿਸੂ ਨ ਛੋਰਈ ਡਾਰਤ ਹੀ ਸੰਘਾਰ।। ੩।।

ਰਾਤ ਪੈ ਜਾਣ ਤੇ ਉਹ ਬਾਹਰ ਨਿਕਲਦਾ ਸੀ ਅਤੇ ਜਿਹੜਾ ਵੀ ਸਾਹਮਣੇ ਆ ਜਾਏ, ਜਿਉਂਦਾ ਨਹੀਂ ਸੀ ਛਡਦਾ।।੩।।

ਚੌਪਈ।। ਰਤਨ ਸਿੰਘ ਤਿਹ ਮਗ ਹ੍ਵੈ ਆਯੋ।। ਸੋ ਲਖਿ ਤਵਨ ਚੋਰ ਨੈ ਪਾਯੋ।।
ਤਾਕਹੁ ਕਹ੍ਯੋ ਬਸਤ੍ਰ ਤੁਮ ਡਾਰੋ।। ਨਾ ਤਰ ਤੀਰ ਕਮਾਨ ਸੰਭਾਰੋ।। ੪।।

ਇਕ ਦਿਨ ਰਤਨ ਸਿੰਘ ਉਸ ਰਾਹ ਥਾਣੀਂ ਲੰਘਿਆ, ਜਿਥੋਂ ਉਸ ਚੋਰ ਨੇ ਉਸ ਨੂੰ ਵੇਖ ਲਿਆ। ਉਸ ਕਿਹਾ ਜਾਂ ਤਾਂ ਆਪਣੇ ਕਪੜੇ ਲਾਹ ਦੇ ਜਾਂ ਆਪਣਾ ਤੀਰ ਕਮਾਨ ਸੰਭਾਲ ਲੈ।।੪।।

ਰਤਨ ਸਿੰਘ ਜੋ ਤੀਰ ਚਲਾਵੈ।। ਸੋਊ ਛੁਰਾ ਤੇ ਕਾਟਿ ਗਿਰਾਵੈ।।
ਉਨਸਠਿ ਤੀਰ ਛੋਰਿ ਤਿਨ ਕਹ੍ਯੋ।। ਏਕ ਤੀਰ ਤਰਕਸ ਮਮ ਰਹ੍ਯੋ।। ੫।।

ਰਤਨ ਸਿੰਘ ਤੀਰ ਕਮਾਨ ਸੰਭਾਲਿਆ, ਪਰ ਜਿਹੜਾ ਵੀ ਉਹ ਤੀਰ ਮਾਰਦਾ ਸੀ, ਉਹ ਆਪਣੇ ਛੁਰੇ ਨਾਲ ਡੱਕ ਲੈਂਦਾ ਸੀ। ਉਸ ਜਦ ਉਣਾਠ ਤੀਰ ਚਲਾਏ ਤਾਂ ਉਸ ਕਿਹਾ ਕਿ ਹੁਣ ਮੇਰੇ ਪਾਸ ਕੇਵਲ ਇਕ ਤੀਰ ਬਚਿਆ ਹੈ।

ਦੋਹਰਾ।। ਸੁਨੁ ਤਸਕਰ ਮੈਂ ਬਿਸਿਖ ਕੋ ਜਾਕੌ ਕੀਯੋ ਪ੍ਰਹਾਰ।।

**************************************************************

**ਆਜੁ ਲਗੇ ਚੂਕਜੋ ਨਹੀ ਸੁਨਿ ਲੈ ਬਚਨ ਹਮਾਰ।। ੬।।**

ਫਿਰ ਰਤਨ ਸਿੰਘ ਨੇ ਕਿਹਾ ਹੇ ਚੋਰ! ਸੁਣ! "ਅਜ ਤਕ ਮੇਰਾ ਕੋਈ ਵੀ ਤੀਰ ਨਿਸ਼ਾਨੇ ਤੋਂ ਲਾਂਭੇ ਨਹੀਂ ਗਿਆ।।੬।।

**ਚੌਪਈ।। ਮੈਂ ਜੇਤੇ ਤੁਹਿ ਤੀਰ ਚਲਾਏ।। ਸੋ ਸਭ ਹੀ ਤੈਂ ਕਾਟਿ ਗਿਰਾਏ।।**
**ਅਬ ਚੇਰੌ ਚਿਤ ਭਯੋ ਹਮਾਰੋ।। ਕਹੋ ਸੁ ਕਰਿਹੌਂ ਕਾਜਿ ਤਿਹਾਰੋ।। ੭।।**

ਜਿੰਨੇ ਤੀਰ ਮੈਂ ਚਲਾਏ ਹਨ, ਤੂੰ ਸਾਰਿਆਂ ਨੂੰ ਕਟ ਦਿੱਤਾ ਹੈ, ਮੈਂ ਹੁਣ ਤਨੋ ਮਨੋ ਤੇਰਾ ਦਾਸ ਹੋ ਗਿਆ ਹਾਂ। ਮੈਨੂੰ ਹੁਣ ਕੋਈ ਕੰਮ ਦਸ ਜਿਹੜਾ ਮੈਂ ਤੁਹਾਡੇ ਵਾਸਤੇ ਕਰ ਸਕਾਂ।।੭।।

**ਦੋਹਰਾ।। ਏਕ ਹੌਸ ਮਨ ਮਹਿ ਰਹੀ ਸੋ ਤੁਹਿ ਕਹੌਂ ਸੁਨਾਇ।।**
**ਜਿਹ ਭਾਖੈਂ ਮਾਰੌਂ ਤਿਸੈ ਦੀਜੈ ਕਛੂ ਬਤਾਇ।। ੮।।**

ਮੇਰੇ ਮਨ ਵਿਚ ਇਕੋ ਗਲ ਬਾਕੀ ਬਚੀ ਹੈ ਕਿ ਮੈਂ ਤੁਹਾਡੀ ਸੇਵਾ ਕਰਾਂ। ਜੇ ਤੁਸੀਂ ਹੁਕਮ ਕਰੋ ਅਤੇ ਜਿਸਨੂੰ ਕਹੋ ਮੈਂ ਮਾਰ ਮੁਕਾਵਾਂ"।।੮।।

**ਚੌਪਈ।। ਯੋ ਸੁਨਿ ਚੋਰ ਅਧਿਕ ਸੁਖ ਪਾਯੋ।। ਏਕ ਪੱਤ੍ਰ ਕਰਿ ਸਾਥ ਬਤਾਯੋ।।**
**ਜਬ ਤਾਕੀ ਤਿਨ ਦ੍ਰਿਸ਼ਟਿ ਚੁਰਾਈ।। ਤਨਿਗਾਸੀ ਤਿਹ ਮਰਮ ਲਗਾਈ।। ੯।।**

ਅਰਥ – ਇਹ ਗਲ ਸੁਣ ਕੇ ਚੋਰ ਬਹੁਤ ਖੁਸ਼ ਹੋਇਆ ਅਤੇ ਹਥ ਦੇ ਇਸ਼ਾਰੇ ਨਾਲ ਉਸਨੂੰ ਦਸਿਆ। ਜਦੋਂ ਹੀ ਚੋਰ ਦੀ ਨਜ਼ਰ ਲਾਂਭੇ ਹੋਈ ਤਾਂ ਉਸ ਤੀਰ ਉਹਦੀ ਛਾਤੀ ਵਿਚ ਠੋਕ ਦਿੱਤਾ।।੯।।

**ਦੋਹਰਾ।। ਰਤਨ ਸਿੰਘ ਇਹ ਛਲ ਭਏ ਖਲ ਕੀ ਦ੍ਰਿਸ਼ਟ ਬਚਾਇ।।**
**ਮਰਮ ਸਥਲ ਮਾਰਜੋ ਬਿਸਿਖ ਦੀਨੋ ਤਾਹਿ ਗਿਰਾਇ।। ੧੦।।**

ਰਤਨ ਸਿੰਘ ਨੇ ਉਸ ਦੁਸ਼ਟ ਦੀ ਨਜ਼ਰ ਲਾਂਭੇ ਕਰਨ ਦਾ ਚਲਿੱਤਰ ਖੇਡਿਆ ਅਤੇ ਤੀਰ ਮਾਰ ਕੇ ਉਸਨੂੰ ਧਰਤੀ ਤੇ ਡੇਗ ਦਿੱਤਾ।।੧੦।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਾਈਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੧੨੭।। ੨੪੮੭।। ਅਫਜੂੰ।।

ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਸਤਾਈਵੀਂ ਕਥਾ ਸਮਾਪਤ।। ੧੨੭।। ੨੪੮੭।। ਚਲਦਾ।।

# ਚਲਿੱਤਰ ਇਕ ਸੌ ਅਠਾਈਵਾਂ

## ਕਥਾ ਰਾਣੀ ਮਾਨਮਤੀ

**ਦੋਹਰਾ।। ਮਾਰਵਾਰ ਕੇ ਦੇਸ ਮੈ ਉਗ੍ਰਦੱਤ ਇਕ ਰਾਵ।।**
**ਕੋਪ ਜਗੇ ਪਾਵਕ ਮਨੋ ਸੀਤਲ ਸਲਿਲ ਸੁਭਾਵ।। ੧।।**

ਮਾਰਵਾੜ ਦੇਸ਼ ਵਿਚ ਇਕ ਉਗਰਦੱਤ ਨਾਮੀਂ ਰਾਜਾ ਰਹਿੰਦਾ ਸੀ, ਜੋ ਕ੍ਰੋਧ ਵਿਚ ਆ ਜਾਣ ਤੇ ਅੱਗ ਵਾਂਗ ਅਤੇ ਸ਼ਾਂਤ ਹੋਣ ਤੇ ਸੀਤਲ ਜਲ ਵਰਗਾ ਹੁੰਦਾ ਸੀ।।੧।।

**ਚੌਪਈ।। ਧਰਵਾਰਨ ਤਾਕੋ ਧਨ ਮਾਰਜੋ।। ਪੁਰੀ ਆਇ ਪਾਲਕਨ ਪੁਕਾਰਜੋ।।**
**ਅਗਨਤ ਢੋਲ ਨਗਾਰੇ ਬਾਜੇ।। ਕੌਚ ਪਹਿਰਿ ਸੂਰਮਾ ਬਿਰਾਜੇ।। ੨।।**

ਵੈਰੀਆਂ ਨੇ ਉਸਦਾ ਧਨ ਲੁਟ ਲਿਆ ਅਤੇ ਸ਼ਹਿਰ ਵਿਚ ਆਕੇ ਹਾਕਮਾਂ ਨੂੰ ਲਲਕਾਰਿਆ। ਅਨੇਕਾਂ ਢੋਲ ਨਗਾਰੇ ਵੱਜ ਉਠੇ ਅਤੇ ਸੂਰਬੀਰ ਕਵਚ ਪਾਕੇ ਬਿਰਾਜਮਾਨ ਹੋ ਗਏ।।੨।।

**ਦੋਹਰਾ। ਬਜਜੋ ਜੁਝਊਆ ਦੁਹੂੰ ਦਿਸਿ ਸੂਰਾ ਭਯੋ ਸੁਰੰਗ।।**
**ਪਖਰਾਰੇ ਨਾਚਤ ਭਏ ਕਾਤਰ ਭਏ ਕੁਰੰਗ।। ੩।।**

ਚਾਰੇ ਪਾਸੇ ਯੁਧ ਦੇ ਵਾਜੇ ਵਜ ਪਏ ਅਤੇ ਸੂਰਬੀਰਾਂ ਦਾ ਰੰਗ ਜਲਾਲ ਵਿਚ ਆ ਗਿਆ। ਸੋਹਣੇ ਘੋੜਿਆਂ ਨੂੰ ਨੱਚਦੇ ਵੇਖ ਕੇ ਹਿਰਨ ਵੀ ਸ਼ਰਮਾ ਰਹੇ ਸਨ।।੩।।

**ਭੁਜੰਗ ਛੰਦ।।**

**ਮਹਾਂ ਬੀਰ ਗਾਜੇ ਮਹਾਂ ਕੋਪ ਕੈ ਕੈ। ਤਿਸੀ ਛੇਤ੍ਰ ਛੱਤ੍ਰੀਨ ਕੋ ਛਿੱਪ੍ਰ ਛਕੈ।।**
**ਬ੍ਰਛੀ ਬਾਨ ਬੱਜ੍ਰਾਨ ਕੇ ਵਾਰ ਕੀਨੇ।। ਕਿਤੇ ਖੇਤ ਮਾਰੇ ਕਿਤੇ ਛਾਡਿ ਦੀਨੇ।। ੪।।**

ਬਹੁਤ ਕ੍ਰੋਧ ਵਿਚ ਆਕੇ ਮਹਾਂਬਲੀ ਖਤਰੀਆਂ ਨੂੰ ਮੈਦਾਨੇ ਜੰਗ ਚਿਤ ਵੇਖ ਕੇ ਗਜ ਪਏ। ਉਨ੍ਹਾਂ ਨੇ ਬਰਛੀ, ਬਾਣ, ਬਜਰਾਨ ਨਾਲ ਵਾਰ ਕੀਤੇ। ਕਈਆਂ ਨੂੰ ਮਾਰ ਦਿੱਤਾ ਅਤੇ ਕਈਆਂ ਨੂੰ ਛੱਡ ਦਿੱਤਾ।।੪।।

**ਕਿਤੇ ਖਿੰਗ ਖੰਗੇ ਕਿਤੇ ਖੇਤ ਮਾਰੇ।। ਘੁਰੇ ਘੋਰ ਬਾਜੰਤ੍ਰ ਮਾਰੂ ਨਗਾਰੇ।।**
**ਬਚਜੋ ਬੀਰ ਏਕੈ ਨ ਬਾਜੰਤ੍ਰ ਬਾਜੀ।। ਮਹਾ ਤ੍ਰਾਸ ਕੈ ਕੈ ਮਹਾਂ ਸੈਨ ਭਾਜੀ।। ੫।।**

ਕਈਆਂ ਨੂੰ ਤਲਵਾਰ ਵਿਚ ਪਰੋ ਕੇ ਮਾਰ ਦਿੱਤਾ, ਯੁੱਧ ਦੇ ਮੈਦਾਨ ਵਿਚ ਮਾਰੂ ਰਾਗ ਗੂੰਜਣ ਲੱਗਾ। ਵਾਜੇ ਵਜਾਉਣ ਵਾਲਾ ਵੀ ਕੋਈ ਨ ਬਚਿਆ ਅਤੇ ਸੈਨਾਂ ਬੁਰੀ ਤਰ੍ਹਾਂ ਡਰ ਕੇ ਭੱਜ ਖਲੋਤੀ।।੫।।

ਚੌਪਈ।। ਜਬ ਹੀ ਭਾਜਿ ਸੈਨ ਸਭ ਗਯੋ।। ਕੋਪ ਤਬੈ ਰਾਜਾ ਕੋ ਭਯੋ।।
ਸਾਮੁਹਿ ਹ੍ਵੈ ਕੈ ਜੁੱਧ ਮਚਾਯੋ।। ਦੇਖਨ ਇੰਦ੍ਰ ਦੇਵ ਰਨ ਆਯੋ।। ੬।।

ਜਦ ਸਾਰੀ ਸੈਨਾ ਭਜ ਗਈ ਤਾਂ ਰਾਜੇ ਨੂੰ ਬਹੁਤ ਗੁੱਸਾ ਆਇਆ। ਉਸਨੇ ਸਾਹਮਣੇ ਹੋ ਕੇ ਯੁੱਧ ਕੀਤਾ, ਜਿਸਨੂੰ ਵੇਖਣ ਵਾਸਤੇ ਇੰਦਰ ਦੇਵਤਾ ਆਪ ਯੁੱਧ ਮੈਦਾਨ ਵਿਚ ਆਇਆ।।੬।।

ਬਿਧਨੁ ਦੱਤ ਅਤਿ ਹੀ ਸੁਭ ਕਾਰੀ।। ਉਹਿ ਦਿਸਿ ਕੋ ਰਾਜਾ ਹੰਕਾਰੀ।।
ਸੋ ਆਪਨ ਲਰਬੇ ਕੋ ਧਾਯੋ।। ਉਤ ਤੇ ਉਗ੍ਰ ਦੱਤ ਨ੍ਰਿਪ ਆਯੋ।। ੭।।

ਦੂਸਰੇ ਪਾਸੇ ਵਿਧਨ ਦੱਤ ਇਕ ਹੰਕਾਰੀ ਰਾਜਾ ਸੀ, ਉਹ ਵੀ ਖੁਦ ਲੜਨ ਵਾਸਤੇ ਆਇਆ ਅਤੇ ਉਸ ਪਾਸਿਓਂ ਉਗਰਦੱਤ ਰਾਜਾ ਵੀ ਖੁਦ ਆ ਪੁੱਜਾ।।੭।।

ਦੋਊ ਸੈਨ ਰਾਵ ਦੋਊ ਲੈ ਕੈ।। ਰਨ ਕੌ ਚਲੇ ਕੋਪ ਅਤਿ ਕੈ ਕੈ।।
ਖੜਗ ਸੂਲ ਸੈਥੀ ਚਮਕਾਵਤ।। ਮਾਰੂ ਰਾਗ ਸਿਧਾਰੇ ਗਾਵਤ।। ੮।।

ਦੋਵੇਂ ਰਾਜੇ ਗੁਸੇ ਵਿਚ ਆ ਕੇ ਸੈਨਾ ਲੈ ਕੇ ਚਲ ਪਏ। ਉਹ ਤਲਵਾਰਾਂ ਤ੍ਰਿਸ਼ੂਲ ਅਤੇ ਕਿਰਪਾਨਾਂ ਚਮਕਾ ਰਹੇ ਸਨ ਅਤ ਮਾਰੂ ਰਾਗ ਅਲਾਪਿਆ ਜਾ ਰਿਹਾ ਸੀ।।੮।।

ਸਵੈਯਾ।। ਤਾਜ ਪਰੇ ਕਹੂੰ ਸਾਜ ਜਿਰੇ ਕਹੂੰ ਬਾਜ ਮਰੇ ਗਜਰਾਜ ਸੰਘਾਰੇ।।
ਗਾਵਤ ਬੀਰ ਬਿਤਾਲ ਫਿਰੈ ਕਹੂੰ ਨਾਚਤ ਭੂਤ ਭਯਾਨਕ ਭਾਰੇ।।
ਭੀਤ ਭਜੇ ਲਖਿ ਭੀਰ ਪਰੀ ਅਤਿ ਤ੍ਰਾਸ ਭਰੇ ਸੁਨਿ ਨਾਦ ਨਗਾਰੇ।।
ਕਾਂਪਤ ਹੈ ਇਹ ਭਾਂਤਿ ਮਨੌ ਗਨ ਗੋਰਨਕੇ ਜਨੁ ਓਰਨ ਮਾਰੇ।। ੯।।

ਕਿਤੇ ਮੁਕਟ ਪਏ ਸਨ, ਕਿਤੇ ਬਾਜ ਪਏ ਸਨ ਅਤੇ ਕਿਤੇ ਮਰੇ ਹੋਏ ਹਾਥੀ ਪਏ ਸਨ। ਕਿਤੇ ਯੋਧੇ ਬੇਤਾਲ ਗਾ ਰਹੇ ਸਨ ਅਤੇ ਭਿਆਨਕ ਭੂਤ ਨਚ ਰਹੇ ਸੀ। ਡਰਪੋਕ ਵਿਅਕਤੀ ਸੈਨਾ ਦੀ ਭੀੜ ਵੇਖ ਕੇ ਅਤੇ ਘੋਰ ਨਗਾਰਿਆ ਦੀ ਆਵਾਜ ਸੁਣ ਕੇ ਡਰ ਕੇ ਭੰਜ ਗਏ। ਉਹ ਇਸ ਤਰਾਂ ਕੰਬ ਰਹੇ ਸਨ ਜਿਵੇਂ ਕਿ ਕਬਰਾਂ ਵਿਚੋਂ ਭੂਤ ਨਿਕਲ ਕੇ ਉਨ੍ਹਾਂ ਨੂੰ ਮਾਰ ਰਹੇ ਹੋਣ।।੯।।

ਏਕ ਮਹਾਂ ਭਟ ਭੀਰ ਪਰੀ ਲਖਿ ਭੀਤ ਪਏ ਸੁ ਚਲੇ ਭਜਿਕੇ।।
ਇਕ ਆਨਿ ਪਰੇ ਨ ਟਰੇ ਰਨ ਤੇ ਕਰ ਵਾਰ ਕਟਾਰਿਨ ਕੌ ਸਜਿਕੈ।।
ਇਕ ਪਾਨਿਹਿ ਪਾਨਿ ਰਟੈਂ ਮੁਖ ਤੇ ਇਕ ਮਾਰਹਿ ਮਾਰਿ ਕਹੈਂ ਗ੍ਰਜਿਕੈ।।
ਇਕ ਜੂਝਿ ਮਰੈਂ ਇਕ ਸ੍ਵਾਸਿ ਭਰੈਂ ਇਕ ਆਨਿ ਅਰੈਂ ਰਜਿਯਾ ਗੁਜ਼ਿ ਕੈ।। ੧੦।।

ਕਈ ਸੂਰਮੇ ਅੱਤਿ ਭੀੜ ਪਈ ਵੇਖ ਕੇ ਡਰਦੇ ਮਾਰੇ ਭੱਜ ਰਹੇ ਸਨ। ਕਈ ਕਿਰਪਾਨਾਂ ਲੈ

ਆ ਗਏ ਅਤੇ ਪਿਛੇ ਨਹੀਂ ਹਟੇ ਸਗੋਂ ਡੱਟ ਗਏ। ਕਈ ਪਾਣੀ ਮੰਗ ਰਹੇ ਸਨ ਅਤੇ ਕਈ ਗਜ ਗਜ ਕੇ "ਮਾਰੋ ਮਾਰੋ" ਪੁਕਾਰ ਕਰ ਰਹੇ ਸਨ। ਕੋਈ ਲੜ ਕੇ ਮਰ ਰਿਹਾ ਸੀ। ਕੋਈ ਹਾਲੇ ਸਾਹ ਲੈ ਰਿਹਾ ਸੀ ਅਤੇ ਕੋਈ ਮਿਟੀ ਵਿਚ ਮਿਟੀ ਹੋ ਰਿਹਾ ਸੀ॥੧੦॥

**ਦੋਹਰਾ॥ ਤਰਫਰਾਹਿ ਸੂਰਾ ਧਰਨਿ ਬਰਖਜੋ ਸਾਰ ਅਪਾਰ॥**
**ਜੇ ਅਬ੍ਰਣੀ ਠਾਢੇ ਹੁਤੇ ਬ੍ਰਣੀ ਕਰੇ ਕਰਤਾਰ॥ ੧੧॥**

ਅਪਾਰ ਲੋਹ ਵਰਖਾ ਹੋਈ ਅਤੇ ਸੂਰਮੇਂ ਧਰਤੀ ਉੱਤੇ ਡਿਗਣ ਲਗੇ। ਜੋ ਹਾਲੇ ਜਖਮੀ ਨਹੀਂ ਹੋਏ ਸਨ, ਕਰਤਾਰ ਨੇ ਉਨ੍ਹਾਂ ਨੂੰ ਵੀ ਜ਼ਖਮੀ ਕਰ ਦਿੱਤਾ॥੨੧॥

**ਚੌਪਈ॥ ਐਸੋ ਬੀਰ ਖੇਤ ਤਹ ਪਰਿਯੋ॥ ਏਕ ਬੀਰ ਸਾਬਤ ਨ ਉਬਰਿਯੋ॥**
**ਰਾਜਾ ਜੂ ਖੇਤ ਗਿਰਿ ਗਏ॥ ਜੀਵਤ ਰਹੇ ਮ੍ਰਿਤਕ ਨਹਿ ਭਏ॥ ੧੨॥**

ਏਨੇ ਸੂਰਮੇਂ ਮੈਦਾਨੇ ਜੰਗ ਵਿਚ ਪਏ ਸਨ ਕਿ ਕੋਈ ਵੀ ਸੂਰਮਾ ਜ਼ਖਮੀ ਹੋਣ ਤੋਂ ਬਚ ਨ ਸਕਿਆ। ਰਾਜਾ ਵੀ ਖੇਤ ਵਿਚ ਡਿਗ ਪਿਆ, ਪਰ ਮਰਿਆ ਨਹੀਂ॥੧੨॥

**ਦੋਹਰਾ। ਖੇਤ ਪਰੇ ਨ੍ਰਿਪ ਕੌ ਨਿਰਖਿ ਭਾਜੇ ਸੁਭਟ ਅਨੇਕ॥**
**ਸਜਾਮ ਭਨੈ ਰਨ ਭੂਮਿ ਮੈ ਰਹਜੋ ਨ ਸੂਰਾ ਏਕ॥ ੧੩॥**

ਰਾਜੇ ਨੂੰ ਰਣ ਖੇਤਰ ਵਿਚ ਡਿਗਾ ਵੇਖ ਕੇ ਅਨੇਕਾਂ ਯੋਧੇ ਭਜ ਪਏ। ਸ਼ਿਆਮ ਕਵੀ ਦੇ ਕਥਨ ਅਨੁਸਾਰ ਰਣ ਖੇਤਰ ਵਿਚ ਇਕ ਵੀ ਸੂਰਮਾਂ ਬਾਕੀ ਨ ਬਚਿਆ॥੧੩॥

**ਕਬਿੱਤੁ॥**

**ਭਾਰੇ ਭਾਰੇ ਸੂਰਮਾ ਪੁਕਾਰੇ ਕੈ ਕੈ ਮਹਾ ਨਾਦ ਰਾਨੀ ਹਮ ਮਾਰੇ ਰਾਜਾ ਜਿਯਤੇ ਸੰਘਾਰ ਹੈਂ॥**
**ਕੇਤੇ ਰਥ ਟੂਟੇ ਕੇਤੇ ਸੂਰਨ ਕੇ ਸੀਸ ਫੂਟੇ ਕੇਤ ਹਯ ਛੂਟੇ ਕੇਤੇ ਹਯਹੂੰ ਪ੍ਰਹਾਰੇ ਹੈਂ॥**
**ਕੇਤੇ ਕਰੀ ਮਾਰੇ ਕੇਤੇ ਕਰਹਿ ਬਿਦਾਰੇ ਕੇਤੇ ਜੁੱਧ ਤੇ ਨਿਵਾਰੇ ਕੇਤੇ ਪੈਦਲ ਲਤਾਰੇ ਹੈਂ॥**
**ਲੋਹ ਕੇ ਕਰਾਰੇ ਕੇਤੇ ਅਸ੍ਰ ਹੂੰ ਉਤਾਰੇ ਕੇਤੇ ਖੰਡੇ ਜਿਨਿ ਖੰਡ ਤੇ ਅਖੰਡ ਖੰਡ ਡਾਰੇ ਹੈਂ॥ ੧੪॥**

ਕਈ ਵਡੇ ਵਡੇ ਸੂਰਮੇਂ ਰਾਣੀ ਨੂੰ ਜਾ ਕੇ ਕਹਿਣ ਲਗੇ ਕਿ ਜਿਊਂਦੇ ਰਾਜੇ ਨੂੰ ਮਾਰ ਦਿੱਤਾ ਹੈ। ਕਿੰਨੇ ਹੀ ਰਥ ਟੁਟ ਗਏ, ਕਿੰਨੇ ਸੂਰਬੀਰਾਂ ਦੇ ਸਿਰ ਪਾਟ ਗਏ। ਕਿੰਨੇ ਘੋੜੇ ਭਜ ਗਏ ਅਤੇ ਕਿੰਨੇ ਹੀ ਮਾਰ ਦਿੱਤੇ ਗਏ ਹਨ। ਕਿੰਨੇ ਹਾਥੀ ਮਾਰ ਦਿੱਤੇ ਗਏ ਹਨ ਅਤੇ ਕਿੰਨੇ ਪੈਰਾਂ ਥਲੇ ਆ ਕੇ ਮਾਰੇ ਗਏ ਹਨ। ਕਿੰਨੇ ਲੋਹੇ ਨਾਲੋਂ ਵੀ ਸਖਤ ਘੋੜਿਆਂ ਨੂੰ ਖੰਡ ਖੰਡ ਕਰ ਦਿੱਤਾ ਗਿਆ ਹੈ॥੧੪॥

**ਸਵੈਯਾ॥ ਜੋਰਿ ਸਭਾ ਸੁਭ ਬੋਲਿ ਬਡੇ ਭਟ ਔਰ ਉਪਾਇ ਕਹੌ ਸੁ ਕਰੈਂ॥**

******************************************************************

ਉਨ ਸੂਰਨ ਤੇ ਨਹਿ ਏਕ ਬਚਜੋ ਦੁਖ ਹੈ ਛਤਿਯਾ ਕਿਹ ਭਾਂਤਿ ਭਰੈਂ।।
ਕਜੋਂ ਨ ਦੇਹੁ ਬਨਾਇ ਬਡੇ ਦਲ ਕੌ ਸੰਗ ਜਾਇ ਤਹੀਂ ਫਿਰਿ ਜੂਝਿ ਮਰੈਂ।।
ਫਿਰਿ ਹੈਂ ਕਿਧੌ ਜੀਤਿ ਅਯੋਧਨ ਕੋ ਨਹਿ ਗਾਇ ਮਰੇ ਤਹੀਂ ਜਾਇ ਮਰੈਂ।। ੧੫।।

ਰਾਣੀ ਵਲੋਂ ਸਭਾ ਬੁਲਾਈ ਗਈ ਅਤੇ ਵਿਚਾਰ ਕੀਤਾ ਗਿਆ ਕਿ ਹੁਣ ਕੀ ਉਪਾਅ ਕੀਤਾ ਜਾਵੇ। ਉਨ੍ਹਾਂ ਸੂਰਬੀਰਾਂ ਵਿਚੋਂ ਤਾਂ ਇਕ ਵੀ ਨਹੀਂ ਬਚਿਆ, ਇਸ ਲਈ ਇਸ ਸੰਕਟ ਵਿਚੋਂ ਕਿਵੇ ਨਿਕਲਿਆ ਜਾਵੇ ? ਕਿਉਂ ਨਾ ਇਕ ਵੱਡੀ ਸੈਨਾ ਬਣਾ ਕੇ ਰਣ ਖੇਤਰ ਵਿਚ ਜਾਕੇ ਲੜ ਮਰਿਆ ਜਾਵੇ। ਜਾਂ ਮੈਂ ਯੁੱਧ ਨੂੰ ਜਿੱਤ ਲਵਾਂਗੀ ਜਾਂ ਜਿਥੇ ਰਾਜਾ ਮਰਿਆ ਹੈ, ਉਥੇ ਹੀ ਜਾ ਮਰਾਂਗੀ।।੧੫।।

ਦੋਹਰਾ।। ਭਾਂਤਿ ਭਾਂਤਿ ਮਾਰੂ ਮੰਡੇ ਕੰਤ ਜੁਝਜੋ ਰਨ ਮਾਹਿ।।
ਸਾਜਿ ਸੈਨ ਚਤੁਰੰਗਨੀ ਚਲਹੁ ਤਹਾਂ ਕਹ ਜਾਇ।। ੧੬।।

ਮਾਲਕ ਦੇ ਮਰ ਜਾਣ ਕਾਰਨ ਭਿੰਨ ਭਿੰਨ ਪ੍ਰਕਾਰ ਦਾ ਮਾਰੂ ਅਲਾਪ ਗੂੰਜਣ ਲਗਾ। ਸਾਰੇ ਕਹਿਣ ਲਗੇ ਕਿ ਚਤਰੰਗਣੀ ਸੈਨਾ ਸਜਾ ਕੇ ਉਥੇ ਜਾਣਾ ਚਾਹੀਦਾ ਹੈ।।੧੬।।

ਸਵੈਯਾ।। ਮਾਰਿ ਪਰੇ ਬਿਸੰਭਾਰ ਧਰਾ ਪਰ ਸੂਰ ਸਭੇ ਸੁਖ ਸੁੱਧ ਅਨੀਕੇ।।
ਤਾ ਪਰ ਕੰਤ ਸੁਨਜੋ ਜੁ ਜੁਝਜੋ ਦਿਨ ਰੈਨਿ ਬਸੈ ਜੋਊ ਅੰਤਰ ਜੀਕੇ।।
ਤਾ ਬਿਨੁ ਹਾਰ ਸ਼ਿੰਗਾਰ ਅਪਾਰ ਸਭੈ ਸਜਨੀ ਮੁਹਿ ਲਾਗਤ ਫੀਕੇ।।
ਕੈ ਰਿਪੁ ਮਾਰਿ ਮਿਲੌਂ ਮੈ ਪਿਯਾ ਸੰਗ ਨਾਤਰ ਪਜਾਨ ਕਰੌਂ ਸੰਗ ਪੀ ਕੇ।। ੧੭।।

ਸੈਨਾ ਦੇ ਸਾਰੇ ਯੋਧੇ ਸੁੰਦਰ ਸੂਰਮੇਂ ਸਨ, ਜਦ ਰਾਣੀ ਨੇ ਸੁਣਿਆ ਕਿ ਉਨ੍ਹਾਂ ਦੇ ਦਿਲ ਵਿਚ ਵਸਣ ਵਾਲਾ ਰਾਜਾ ਲੜ ਮਰਿਆ ਹੈ, ਤਾਂ ਉਹ ਕਹਿਣ ਲਗੀ ਕਿ ਉਸ ਬਗੈਰ ਸਾਰੇ ਸ਼ਿੰਗਾਰ ਫਿਕੇ ਪੈ ਗਏ ਹਨ। ਹੁਣ ਤਾਂ ਉਹ ਦੁਸ਼ਮਨ ਨੂੰ ਮਾਰਕੇ ਹੀ ਪ੍ਰੀਤਮ ਨੂੰ ਮਿਲੇਗੀ ਜਾਂ ਪ੍ਰੀਤਮ ਦੇ ਨਾਲ ਹੀ ਮਰ ਜਾਵੇਗੀ।।੧੭।।

ਜੋਰਿ ਮਹਾਂ ਦਲ ਕੋਰਿ ਕਈ ਭਟ ਭੂਖਨ ਅੰਗ ਸੁਰੰਗ ਸੁਹਾਏ।।
ਬਾਂਧਿ ਕ੍ਰਿਪਾਨ ਪ੍ਰਚੰਡ ਚੜ੍ਹ ਰਥ ਦੇਵ ਅਦੇਵ ਸਭੈ ਬਿਰਮਾਏ।।
ਬੀਰੀ ਚਬਾਤ ਕਛੂ ਮੁਸਕਾਤ ਸੁ ਮੋਤਿਨ ਹਾਰ ਹਿਯੇ ਉਰਝਾਏ।।
ਅੰਗ ਦੁਕੂਲ ਫਬੈ ਸਿਰ ਫੂਲ ਬਿਲੋਕਿ ਪ੍ਰਭਾ ਦਿਵ ਨਾਥ ਲਜਾਏ।। ੧੮।।

ਕਈ ਕਰੋੜ ਦਲ ਇੱਕਠਾ ਕਰਕੇ ਅਸਤਰ ਸ਼ਸਤਰ ਸਜਾਏ ਗਏ। ਕਿਰਪਾਨਾ ਬੰਨ੍ਹ ਕੇ ਉਹ ਰਥ ਉਤੇ ਚੜ੍ਹ ਗਈ, ਜਿਸਨੂੰ ਵੇਖ ਕੇ ਦੇਵ-ਦਾਨਵ ਸਭ ਹੈਰਾਨ ਹੋ ਗਏ। ਪਾਨ ਖਾਂਦੀ ਹੋਈ ਉਹ

ਮੁਸਕਰਾ ਰਹੀ ਸੀ ਅਤੇ ਉਸ ਦੀਆਂ ਛਾਤੀਆਂ ਤੇ ਲਮਕਦੀਆਂ ਮਾਲਾਵਾਂ ਉਲਝ ਰਹੀਆਂ ਸਨ। ਉਸਦੇ ਸਰੀਰ ਤੇ ਦੁਪਟਾ ਸੋਭ ਰਿਹਾ ਸੀ ਅਤੇ ਉਸ ਦੇ ਤੇਜ਼ ਨੂੰ ਵੇਖ ਕੇ ਸੂਰਜ ਵੀ ਸ਼ਰਮਾ ਰਿਹਾ ਸੀ॥੧੮॥

ਦੋਹਰਾ॥ ਜੋਰਿ ਅਨੀ ਗਾੜੇ ਸੁਭਟ ਤਹ ਤੇ ਕਿਯੋ ਪਯਾਨ॥
ਪਲਕ ਏਕ ਲਾਗੀ ਨਹੀ ਤਹਾਂ ਪਹੂਚੇ ਆਨਿ॥ ੧੯॥

ਬਹੁਤ ਵਡੀ ਸੈਨਾ ਲੈ ਕੇ ਉਹ ਓਥੋਂ ਚਲ ਪਈ ਅਤੇ ਅੱਖ ਝਪਕਦਿਆਂ ਹੀ ਓਥੇ ਜਾ ਪਹੁੰਚੀ॥ ੧੯॥

ਸਵੈਯਾ॥ ਆਵਤ ਹੀ ਅਤਿ ਜੁੱਧ ਕਰਯੋ ਤਿਨ ਬਾਜ ਕਰੀ ਰਥ ਕ੍ਰੋਰਿਨ ਕੂਟੇ॥
ਪਾਂਸਨ ਪਾਂਸਿ ਲਏ ਅਰਿ ਕੇਤਿਕ ਸੂਰਨ ਕੇ ਸਿਰ ਕੇਤਿਕ ਟੂਟੇ॥
ਹੇਰਿ ਟਰੇ ਕੋਊ ਆਨਿ ਅਰੇ ਇਕ ਜੂਝਿ ਪਰੇ ਰਨ ਪ੍ਰਾਨ ਨਿਖੂਟੇ॥
ਪੌਨ ਸਮਾਨ ਛੁਟੇ ਤ੍ਰਿਯ ਬਾਨ ਸਭੈ ਦਲ ਬਾਦਲ ਸੇ ਚਲਿ ਫੂਟਿ॥ ੨੦॥

ਆਉਂਦਿਆਂ ਹੀ ਉਸ ਯੁੱਧ ਕੀਤਾ ਅਤੇ ਅਨੇਕਾਂ ਹੀ ਹਾਥੀ, ਘੋੜੇ ਅਤੇ ਰਥ ਵੱਢ ਦਿੱਤੇ। ਕਿੰਨਿਆਂ ਨੂੰ ਹੀ ਉਸ ਫੰਦਿਆਂ ਵਿਚ ਫਸਾ ਲਿਆ, ਅਤੇ ਕਿੰਨੇ ਹੀ ਸੂਰਬੀਰਾਂ ਦੇ ਸਿਰ ਤੋੜ ਦਿੱਤੇ। ਕੋਈ ਭੱਜ ਗਿਆ, ਕੋਈ ਡੱਟ ਗਿਆ ਅਤੇ ਕੋਈ ਪ੍ਰਾਣ ਤਿਆਗ ਗਿਆ। ਉਸ ਇਸਤਰੀ ਦੇ ਤੀਰ ਹਨੇਰੀ ਵਾਂਗ ਚਲ ਰਹੇ ਸਨ ਅਤੇ ਦੁਸ਼ਮਣ ਦੀ ਸੈਨਾ ਉਤੇ ਬਦਲਾਂ ਵਾਂਗ ਵਰ੍ਹ ਰਹੇ ਸਨ॥੨੦॥

ਚੌਪਈ॥ ਮਾਨਵਤੀ ਜਿਹ ਓਰ ਸਿਧਾਰੇ॥ ਏਕ ਤੀਰ ਇਕ ਸ੍ਵਾਰ ਸੰਘਾਰੇ॥
ਪਖਰੇ ਕੇਤੇ ਪਦੁਮ ਬਿਦਾਰੇ॥ ਕੋਟਿਕ ਕਰੀ ਖੇਤ ਮੈ ਮਾਰੇ॥ ੨੧॥

ਰਾਣੀ ਮਾਨਮਤੀ ਜਿਸ ਪਾਸੇ ਵੀ ਜਾਂਦੀ ਸੀ। ਇਕ ਤੀਰ ਨਾਲ ਇਕ ਘੋੜ ਸਵਾਰ ਮਾਰ ਦਿੰਦੀ ਸੀ। ਕਈ ਪਦਮ ਘੋੜੇ ਮਾਰ ਦਿੱਤੇ ਅਤੇ ਕਈ ਅਸੰਖ ਹਾਥੀ ਤਬਾਹ ਕਰ ਦਿੱਤੇ॥॥੨੧॥

ਦੋਹਰਾ॥ ਸਭ ਸਖਿਯਾਂ ਹਰਖਤਿ ਭਈਂ ਕਾਤਰ ਭਈ ਨ ਕੋਇ॥
ਜੁੱਧ ਕਾਜ ਸਭ ਹੀ ਚਲੀ ਕਾਲ ਕਰੈ ਸੋ ਹੋਇ॥ ੨੨॥

ਸਾਰੀਆਂ ਸਖੀਆਂ ਹੈਰਾਨ ਸਨ, ਪਰ ਡਰੀ ਕੋਈ ਨਹੀ। ਸਾਰੀਆਂ ਯੁੱਧ ਵਾਸਤੇ ਚਲ ਪਈਆਂ। ਹੁਣ ਤਾਂ ਜੋ ਪ੍ਰਭੂ ਚਾਹੂਗਾ, ਓਹੋ ਹੋਊਗਾ॥੨੨॥

ਸਵੈਯਾ॥ ਚਾਬੁਕ ਮਾਰਿ ਤੁਰੰਗ ਧਸੀ ਰਨ ਕਾਢਿ ਕ੍ਰਿਪਾਨ ਬਡੇ ਭਟ ਘਾਏ॥
ਪਾਂਸਨ ਪਾਂਸਿ ਲਏ ਅਰਿ ਕੇਤਿਕ ਜੀਵਤ ਹੀ ਗਹਿ ਜੇਲ ਚਲਾਏ॥
ਚੂਰਨ ਕੀਨ ਗਦਾ ਗਹਿਕੈ ਇਕ ਬਾਨਨ ਸੌਂ ਜਮ ਲੋਕ ਪਠਾਏ॥

************************************************************************

ਜੀਤਿ ਲਏ ਅਰਿ ਏਕ ਅਨੇਕ ਨਿਹਾਰਿ ਰਹੇ ਰਨ ਛਾਡਿ ਪਰਾਏ।। ੨੩।।

ਘੋੜਿਆਂ ਨੂੰ ਚਾਬਕ ਮਾਰ ਕੇ ਉਹ ਯੁੱਧ ਵਿਚ ਧਸ ਗਈ ਅਤੇ ਕਿਰਪਾਨ ਕੱਢ ਕੇ ਅਨੇਕਾਂ ਸੂਰਮਿਆਂ ਨੂੰ ਮਾਰ ਦਿੱਤਾ। ਅਨੇਕਾਂ ਨੂੰ ਜਾਲ ਵਿਚਫਸਾ ਕੇ ਫੜ ਲਿਆ ਅਤੇ ਜੇਲ ਭੇਜ ਦਿਤੇ।ਕਈਆਂ ਨੂੰ ਗਦਾ ਮਾਰ ਮਾਰ ਚੂਰ ਕਰ ਦਿੱਤਾ ਅਤੇ ਅਨੇਕਾਂ ਨੂੰ ਮਾਰ ਮਾਰ ਕੇ ਜਮਲੋਕ ਭੇਜ ਦਿੱਤਾ। ਅਨੇਕਾਂ ਵੈਰੀਆਂ ਨੂੰ ਜਿਤ ਲਿਆ ਅਤੇ ਅਨੇਕਾਂ ਵੇਖਣ ਵਾਲੇ ਭੱਜ ਗਏ।।੨੩।।

ਪਾਂਸਨ ਪਾਂਸਿ ਲਏ ਅਰਿ ਕੇਤਿਕ ਕਾਢਿ ਕ੍ਰਿਪਾਨ ਲਈ ਰਿਪੁ ਮਾਰੇ।।
ਕੇਤੇ ਹਨੇ ਗੁਰਜਾਨ ਭਏ ਭਟ ਕੇਸਨ ਤੇ ਗਹਿ ਏਕ ਪਛਾਰੇ।।
ਸੂਲਨ ਸਾਂਗਨ ਸੈਥਿਨ ਕੇ ਸੰਗ ਬਾਨਨ ਸੌ ਕਈ ਕੋਟਿ ਬਿਦਾਰੇ।
ਏਕ ਟਰੇ ਇਕ ਜੂਝਿ ਮਰੇ ਸੁਰ ਲੋਕ ਬੰਰਗਨਿ ਸਾਥ ਬਿਹਾਰੇ।। ੨੪।।

ਕਈਆਂ ਨੂੰ ਰਸਿਆਂ ਨਾਲ ਬੰਨ੍ਹ ਲਿਆ ਅਤੇ ਕਈ ਵੈਰੀਆਂ ਨੂੰ ਕਿਰਪਾਨ ਨਾਲ ਮਾਰ ਦਿੱਤਾ। ਕਈਆਂ ਨੂੰ ਗੁਰਜ ਨਾਲ ਫੇਹ ਦਿੱਤਾ ਅਤੇ ਕਈਆਂ ਨੂੰ ਵਾਲਾਂ ਤੋਂ ਫੜ ਕੇ ਪਿਛਾਂਹ ਸੁੱਟ ਦਿੱਤਾ। ਤ੍ਰਿਸ਼ੂਲਾਂ, ਬਰਛੀਆਂ, ਕਿਰਪਾਨਾਂ ਅਤੇ ਤੀਰਾਂ ਨਾਲ ਅਨੇਕ ਵੈਰੀਆਂ ਨੂੰ ਮਾਰ ਦਿੱਤਾ। ਕਈ ਭਜ ਗਏ, ਕਈ ਮਰ ਗਏ ਅਤੇ ਕਈ ਪਰੀਆਂ ਨਾਲ ਵਿਆਹ ਕਰਕੇ ਸਵਰਗ ਲੋਕ ਪਹੁੰਚ ਗਏ।।੨੪।।

ਚੌਪਈ।। ਐਸੇ ਜਬ ਅਬਲਾ ਰਨ ਕੀਨੋ।। ਠਾਢੇ ਇੰਦ੍ਰ ਦੱਤ ਸਭ ਚੀਨੋ।।
ਪੁਨਿ ਸੈਨਾ ਕੋ ਆਯਸੁ ਦਯੋ।। ਤਾਕੌ ਘੇਰਿ ਦਸੋ ਦਿਸਿ ਲਯੋ।। ੨੫।।

ਜਦ ਉਸ ਇਸਤਰੀ ਨੇ ਇਹ ਸਭ ਤਰ੍ਹਾਂ ਦਾ ਯੁੱਧ ਕੀਤਾ ਤਾਂ ਇੰਦਰ ਦੱਤ ਨੇ ਆਪ ਖੜੇ ਹੋ ਕੇ ਇਹ ਸਭ ਕੁਝ ਵੇਖਿਆ। ਫਿਰ ਉਸ ਸੈਨਾ ਨੂੰ ਹੁਕਮ ਦਿੱਤਾ ਤੇ ਦੁਸ਼ਮਨ ਨੂੰ ਦਸਾਂ ਪਾਸਿਆਂ ਤੋਂ ਘੇਰ ਲਿਆ ਜਾਵੇ।।੨੫।।

ਦੋਹਰਾ।। ਚਹੂੰ ਓਰ ਘੇਰਤ ਭਏ ਸਭ ਸੂਰਾ ਰਿਸਿ ਖਾਇ।।
ਭਾਂਤਿ ਭਾਂਤਿ ਜੂਝਤ ਪਏ ਅਧਿਕ ਹ੍ਰਿਦੈ ਕਰਿ ਚਾਇ।। ੨੬।।

ਸਾਰੇ ਸੂਰਮਿਆਂ ਨੇ ਰੋਹ ਵਿਚ ਆਕੇ ਉਨ੍ਹਾਂ ਨੂੰ ਚੌਹਾਂ ਪਾਸਿਆਂ ਤੋਂ ਘੇਰ ਲਿਆ ਅਤੇ ਬੜੇ ਉਤਸ਼ਾਹ ਨਾਲ ਵਖ ਵਖ ਢੰਗਾਂ ਨਾਲ ਯੁੱਧ ਕਰਨ ਲਗੇ।।੨੬।।

ਚੌਪਈ।। ਮਾਰਿ ਮਾਰਿ ਕਹਿ ਬਾਨ ਚਲਾਏ।। ਮਾਨਵਤੀ ਕੇ ਸਾਮੁਹਿ ਧਾਏ।।
ਤਬ ਅਬਲਾ ਸਭ ਸ਼ਸਤ੍ਰ ਸੰਭਾਰੇ।। ਬੀਰ ਅਨੇਕ ਮਾਰ ਹੀ ਡਾਰੇ।। ੨੭।।

"ਮਾਰੋ ਮਾਰੋ" ਕਹਿੰਦੇ ਉਹ ਰਾਣੀ ਮਾਨਵਤੀ ਦੇ ਸਾਹਮਣੇ ਆ ਗਏ। ਤਦ ਉਸ ਇਸਤਰੀ

ਨੇ ਆਪਣੇ ਹਥਿਆਰਾਂ ਨੂੰ ਸੰਭਾਲਿਆ ਅਤੇ ਅਨੇਕਾਂ ਸੂਰਮਿਆਂ ਨੂੰ ਮਾਰ ਦਿੱਤਾ।।੨੭।।

**ਲਗੇ ਦੇਹ ਤੇ ਬਾਨ ਨਿਕਾਰੇ।। ਤਨਿ ਤਨਿ ਵਹੈ ਬੈਰਿਯਨ ਮਾਰੇ।।**
**ਜਾਕੇ ਅੰਗ ਘਾਇ ਦ੍ਰਿੜ ਲਾਗੇ।। ਗਿਰਿ ਗਿਰਿ ਪਰੇ ਬਹੁਰਿ ਨਹਿ ਜਾਗੇ।।੨੮।।**

ਆਪਣੇ ਸਰੀਰ ਨੂੰ ਵਜੇ ਤੀਰਾਂ ਨੂੰ ਉਸ ਪੁਟਿਆ ਅਤੇ ਫਿਰ ਨਿਸ਼ਾਨੇ ਬੰਨ੍ਹ ਬੰਨ੍ਹ ਵੈਰੀਆਂ ਨੂੰ ਮਾਰੇ। ਜਿਸ ਦੇ ਅੰਗ ਨੂੰ ਵੀ ਤੀਰ ਵਜਾ, ਉਹ ਡਿਗ ਪਿਆ ਤੇ ਮੁੜ ਨ ਉਠਿਆ।।੨੮।।

**ਭਾਂਤਿ ਭਾਂਤਿ ਸਭ ਸੁਭਟ ਸੰਘਾਰੇ।। ਜਿਯਤ ਬਚੇ ਰਨ ਤਜਾਗ ਪਧਾਰੇ।।**
**ਇੰਦ੍ਰ ਦੱਤ ਕੋ ਪ੍ਰਿਥਮ ਸੰਘਾਰਜੋ।। ਉਗ੍ਰ ਦੱਤ ਕੋ ਬਹੁਰਿ ਨਿਹਾਰਜੋ।।੨੯।।**

ਇਸ ਤਰ੍ਹਾਂ ਵਖ ਵਖ ਢੰਗਾਂ ਨਾਲ ਉਸ ਦੁਸ਼ਮਣਾਂ ਨੂੰ ਮਾਰ ਦਿੱਤਾ ਅਤੇ ਜਿਹੜੇ ਜਿਉਂਦੇ ਬਚੇ ਸਨ, ਉਹ ਰਣਖੇਤਰ ਛੱਡ ਕੇ ਭਜ ਗਏ । ਪਹਿਲਾਂ ਉਸ ਇੰਦਰਦੱਤ ਨੂੰ ਮਾਰਿਆ ਅਤੇ ਫਿਰ ਉਗਰਦੱਤ ਵਲ ਵੇਖਿਆ।।੨੯।।

**ਦੋਹਰਾ।। ਉੱਗ੍ਰ ਦੱਤ ਕੋ ਜੀਤਿ ਰਨ ਜਿਯਤ ਬਿਲੋਕਜੋ ਜਾਇ।।**
**ਅਤਿ ਰਾਨੀ ਹਰਖਤਿ ਭਈ ਰਾਜਾ ਲਿਯੋ ਉਠਾਇ।। ੩੦।।**

ਯੁੱਧ ਨੂੰ ਜਿਤ ਕੇ ਰਾਣੀ ਨੇ ਰਾਜਾ ਉਗਰਦੱਤ ਨੂੰ ਜੀਵਤ ਵੇਖ ਲਿਆ ਉਹ ਬਹੁਤ ਖੁਸ਼ ਹੋਈ ਅਤੇ ਰਾਜੇ ਨੂੰ ਚੁਕ ਲਿਆ।।੩੦।।

**ਅੜਿੱਲ।। ਰਾਨੀ ਲਯੋ ਉਠਾਇ ਨ੍ਰਿਪਤਿ ਸੁਖ ਪਾਇਕੈ।।**
**ਅਮਿਤ ਦਏ ਤਿਨ ਦਾਨ ਸਦਨ ਮੈ ਆਇਕੈ।।**
**ਘਨੇ ਘਰਨ ਕੌਂ ਘਾਇ ਸ਼ੱਤ੍ਰੂ ਪਤਿ ਘਾਇਯੋ।।**
**ਹੋ ਰਾਜ ਕਿਯੋ ਪੁਨਿ ਆਨਿ ਹਰਖ ਉਪਜਾਇਯੋ।। ੩੧।।**

ਰਾਣੀ ਨੇ ਸੁਖੀ-ਸੁਖੀ ਰਾਜੇ ਨੂੰ ਚੁੱਕ ਲਿਆ ਅਤੇ ਫਿਰ ਵਾਪਿਸ ਘਰ ਆ ਕੇ ਅਪਾਰ ਦਾਨ ਦਿੱਤਾ। ਅਨੇਕਾਂ ਘਰਾਂ ਦਾ ਵਿਨਾਸ਼ ਕਰਕੇ ਫਿਰ ਵੈਰੀ ਨੂੰ ਤਬਾਹ ਕੀਤਾ ਅਤੇ ਫਿਰ ਖੁਸ਼ੀ ਖੁਸ਼ੀ ਦੁਬਾਰਾ ਰਾਜ ਕੀਤਾ।।੩੧।।

**ਰਾਜਾ ਬਾਚ।। ਦੋਹਰਾ।। ਧੰਨਿ ਰਾਨੀ ਤੈ ਜੀਤਿ ਰਨ ਹਮਕੋ ਲਯੋ ਉਬਾਰਿ।।**
**ਆਜ ਲਗੇ ਚੌਦਹ ਭਵਨ ਹੋਇ ਨ ਤੋਸੀ ਨਾਰਿ।। ੩੨।।**

ਰਾਜੇ ਨੇ ਕਿਹਾ, "ਹੇ ਰਾਣੀ! ਤੂੰ ਧੰਨ ਏਂ। ਤੂੰ ਯੁੱਧ ਨੂੰ ਜਿਤ ਕੇ ਮੈਨੂੰ ਬਚਾ ਲਿਆ। ਅਜ ਤਕ ਚੌਦਾਂ ਲੋਕਾਂ ਵਿਚ ਵੀ ਤੇਰੇ ਵਰਗੀ ਕੋਈ ਇਸਤਰੀ ਨਹੀਂ ਹੋਵੇਗੀ।।੩੨।।

ਧੰਨ ਰਾਨੀ ਤੈ ਮਾਰਿ ਅਰਿ ਮਾਰਿ ਸ਼ੱਤ੍ਰ ਪਤਿ ਲੀਨ॥
ਰਨ ਤੇ ਲਯੋ ਉਚਾਇ ਮੁਹਿ ਨਯੌ ਜਨਮ ਜਨੁ ਦੀਨ॥ ੩੩॥

ਹੇ ਰਾਣੀ! ਤੂੰ ਧੰਨ ਹੈ, ਤੂੰ ਦੁਸ਼ਮਣਾਂ ਨੂੰ ਮਾਰ ਕੇ ਉਨ੍ਹਾਂ ਦੇ ਮਾਲਕ ਰਾਜੇ ਨੂੰ ਵੀ ਮਾਰ ਦਿੱਤਾ। ਮੈਨੂੰ ਰਣ ਖੇਤਰ ਵਿਚੋਂ ਚੁੱਕ ਕੇ ਤੂੰ ਮੈਨੂੰ ਇਕ ਨਵਾਂ ਜਨਮ ਦਿੱਤਾ ਹੈ॥੩੩॥

ਚੌਪਈ॥ ਸੁਨੁ ਰਾਨੀ ਤੈ ਮੋਹਿ ਜਿਯਾਰੋ॥ ਅਬ ਚੇਰੋ ਮੈ ਭਯੋ ਤਿਹਾਰੋ॥
ਅਬ ਯੌ ਬਸੀ ਮੋਰ ਮਨ ਮਾਹੀ॥ ਤੋ ਸਮ ਔਰ ਤ੍ਰਿਯਾ ਕਹੂੰ ਨਾਹੀ। ੩੪॥ ੧॥

ਹੇ ਰਾਣੀ! ਸੁਣ ਤੂੰ ਮੈਨੂੰ ਜੀਵਨ ਦਾਨ ਦਿੱਤਾ ਹੈ, ਹੁਣ ਮੈਂ ਤੇਰਾ ਦਾਸ ਹੋ ਗਿਆ ਹਾਂ। ਹੁਣ ਇਹ ਗਲ ਮੇਰੇ ਮਨ ਵਿਚ ਵਸ ਗਈ ਏ ਕਿ ਤੇਰੇ ਵਰਗੀ ਹੋਰ ਕੋਈ ਇਸਤਰੀ ਨਹੀਂ"॥ ੩੪॥ ੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਈਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੨੮॥੨੫੨੨॥ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਅਠਾਈਵੀਂ ਕਥਾ ਸਮਾਪਤ॥੧੨੮॥੨੫੨੧॥ਚਲਦਾ॥

## ਚਲਿੱਤਰ ਇਕ ਸੌ ਉਣੱਤੀਵਾਂ

## ਕਥਾ ਮਿਰਜ਼ਾ ਸਾਹਿਬਾਂ

ਦੋਹਰਾ॥ ਰਾਵੀ ਨਦਿ ਊਪਰ ਬਸੈ ਨਾਰਿ ਸਾਹਿਬਾ ਨਾਮ॥
ਮਿਰਜਾ ਕੇ ਸੰਗ ਦੋਸਤੀ ਕਰਤ ਆਠ ਹੂੰ ਜਾਮ॥ ੧॥

ਰਾਵੀ ਦਰਿਆ ਦੇ ਕੰਢੇ ਸਾਹਿਬਾਂ ਨਾਂ ਦੀ ਇਕ ਇਸਤਰੀ ਰਹਿੰਦੀ ਸੀ। ਜਿਹੜੀ ਮਿਰਜ਼ੇ ਨੂੰ ਅਠੇ ਪਹਿਰ ਪਿਆਰ ਕਰਦੀ ਸੀ॥੧॥

ਚੌਪਈ॥ ਤਾਕੋ ਦੂਲਹ ਬਜਾਹਨ ਆਯੋ॥ ਯਹ ਮਿਰਜਾ ਚਿਤ ਚਿੰਤ ਬਢਾਯੋ॥
ਯਾਕੋ ਜਤਨ ਕੌਨ ਸੋ ਕੀਜੈ॥ ਯਾਤੇ ਯਹ ਅਬਲਾ ਹਰਿ ਲੀਜੈ॥ ੨॥

ਸਾਹਿਬਾਂ ਨੂੰ ਵਿਆਹੁਣ ਵਾਸਤੇ ਉਹਦਾ ਲਾੜਾ ਆ ਗਿਆ, ਇਸ ਗਲ ਦੀ ਚਿੰਤਾ ਮਿਰਜ਼ੇ ਨੂੰ ਸਤਾਉਣ ਲਗੀ। ਮਿਰਜੇ ਨੇ ਸੋਚਿਆ ਕਿ ਕੀ ਤੌਰ ਤਰੀਕਾ ਵਰਤਿਆ ਜਾਵੇ ਜਿਸ ਨਾਲ ਕਿ ਇਸ ਇਸਤਰੀ ਨੂੰ ਕੱਢ ਕੇ ਖੜਿਆ ਜਾ ਸਕੇ॥੨॥

ਤ੍ਰਿਯ ਹੂੰ ਕੇ ਜਿਯ ਮੈ ਯੋ ਆਈ। ਪਜਾਰੋ ਮਿੱਤ੍ਰ ਨ ਛੋਰਜੋ ਜਾਈ॥

ਯਾਕੌ ਬਜਾਹਿ ਕਹਾ ਮੈਂ ਕਰਿਹੌ।। ਯਾਹੀ ਸੋ ਜੀਹੌ ਕੈ ਮਰਿਹੌ।। ੩।।

ਇਸਤਰੀ ਦੇ ਮਨ ਵਿਚ ਵੀ ਇਹ ਗੱਲ ਆਈ ਕਿ ਪਿਆਰ ਨੂੰ ਛਡਣਾਂ ਮੁਸ਼ਕਲ ਹੈ। ਮੈਂ ਇਹਦੇ ਨਾਲ ਹੀ ਵਿਆਹ ਕਰਾਂਗੀ, ਮੈਂ ਇਹਦੇ ਨਾਲ ਹੀ ਜੀਵਾਂਗੀ ਅਤੇ ਇਹਦੇ ਨਾਲ ਹੀ ਮਰਾਂਗੀ।। ੩।।

ਮੀਤ ਭੋਗ ਤੁਮਰੇ ਮੈਂ ਰਸੀ।। ਪਤਿ ਤ੍ਰਿਯ ਭਾਵ ਜਾਨਿ ਗ੍ਰਿਹਿ ਬਸੀ।।
ਮੇਰੋ ਚਿੱਤ ਚੋਰਿ ਤੈ ਲੀਨੋ।। ਤਾਤੇ ਜਾਤ ਬਜਾਹ ਨਹਿ ਕੀਨੋ।। ੪।।

ਸਾਹਿਬਾਂ ਨੇ ਸੋਚਿਆ, "ਹੇ ਮਿੱਤਰ! ਮੈਂ ਤੇਰੇ ਪਿਆਰ ਵਿਚ ਰਸ ਚੁੱਕੀ ਹਾਂ, ਮੈਂ ਹੁਣ ਤਕ ਤੈਨੂੰ ਪਤੀ ਜਾਣ ਕੇ ਹੀ ਘਰ ਵਸੀ ਹਾਂ। ਤੂੰ ਮੇਰਾ ਦਿਲ ਚੁਰਾ ਲਿਆ ਹੈ, ਜਿਸ ਕਰਕੇ ਹੁਣ ਮੈਂ ਹੋਰ ਕਿਸੇ ਨਾਲ ਵਿਆਹ ਨਹੀਂ ਕਰ ਸਕਦੀ।।੪।।

ਦੋਹਰਾ। ਸਾਚ ਕਹਤ ਜਿਯ ਕੀ ਤੁਮੈ ਸੁਨਿਹੌ ਮੀਤ ਬਨਾਇ।।
ਮੁਖ ਮਾਂਗੇ ਬਰੁ ਦੇਤ ਨਹਿ ਘੋਲ ਘੁਮਾਈ ਮਾਇ।। ੫।।

ਹੇ ਮਿੱਤਰ! ਮੈਂ ਤੈਨੂੰ ਦਿਲ ਦੀ ਸਚੀ ਗਲ ਕਹਿੰਦੀ ਹਾਂ, ਮੈਂ ਲਖ ਵਾਰ ਆਪਣੀ ਮਾਂ ਨੂੰ ਸਮਝਾਇਆ, ਪਰ ਉਹ ਮੇਰਾ ਮਨਚਾਹਿਆ ਵਰ ਮੈਨੂੰ ਦੇਣ ਨੂੰ ਤਿਆਰ ਨਹੀਂ ਹੋਈ ਹੈ।।੫।।

ਚੌਪਈ।। ਅਬ ਮੁਹਿ ਮੀਤ ਕਹੋ ਕਾ ਕਰੌ।। ਤੋਹਿ ਛਾਡਿ ਵਾਕੌਂ ਨਹਿ ਬਰੌ।।
ਮੋਕਹੁ ਬਾਜ ਪ੍ਰਿਸ਼ਟਿ ਪਰ ਡਾਰੋ।। ਆਪਨ ਲੈਕਰਿ ਸੰਗ ਸਿਧਾਰੋ।। ੬।।

ਹੇ ਮਿੱਤਰ! ਹੁਣ ਤੂੰ ਹੀ ਦਸ ਕਿ ਮੈਂ ਕੀ ਕਰਾਂ? ਤੈਨੂੰ ਛੱਡਕੇ ਮੈਂ ਉਸ ਨਾਲ ਵਿਆਹ ਨਹੀਂ ਕਰਾਂਗੀ। ਮੈਨੂੰ ਘੋੜੇ ਉਤੇ ਚੜ੍ਹਾਓ ਅਤੇ ਆਪਣੇ ਨਾਲ ਲੈ ਕੇ ਭਜ ਜਾਓ।।੬।।

ਦੋਹਰਾ।। ਜਬ ਲੌ ਹਮਰੇ ਧਾਮ ਨਹਿ ਗਏ ਬਰਾਤੀ ਆਇ।।
ਤਬ ਲੌ ਮੁਹਿ ਤੈ ਬਾਜ ਪੈ ਜਾਰਿ ਲਿਜਾਇ ਤੁ ਜਾਇ।। ੭।।

ਹੇ ਮਿੱਤਰ! ਜਦ ਤਕ ਬਰਾਤ ਸਾਡੇ ਘਰ ਪਹੁੰਚ ਨਹੀਂ ਜਾਂਦੀ, ਤੁਸੀਂ ਮੈਨੂੰ ਘੋੜੇ ਤੇ ਚੜ੍ਹਾ ਕੇ ਕਿਤੇ ਵੀ ਲੈ ਚਲੋ।।੭।।

ਸਵੈਯਾ।। ਤੇਰੇ ਹੀ ਸੰਗ ਬਿਰਾਜ ਹੋ ਮੀਤ ਮੈਂ ਔਰ ਕਰੌਗੀ ਕਹਾ ਪਤਿ ਕੈ ਕੈ।।
ਤੋਹੂ ਕੌ ਆਜੁ ਬਰੌ ਨ ਟਰੌ ਮਰਿਹੌ ਲਹਿ ਹਾਲ ਹਲਾਹਲ ਖੈਕੈ।।
ਨੇਹੁ ਬਢਾਇ ਸੁ ਕੇਲਕਮਾਇ ਸੁ ਦੇਤ ਤਿਨੈ ਅਪਨੀ ਤ੍ਰਿਯ ਕੈ ਕੈ।।
ਵੈਦਿਨ ਭੂਲਿ ਗਏ ਤੁਮ ਕੋ ਜਿਯ ਹੌਂ ਕੈਸੋ ਲਾਲਨ ਲਾਜ ਲਜੈਕੈ।। ੮।।

ਹੇ ਮਿੱਤਰ! ਮੈਂ ਤੁਹਾਡੇ ਹੀ ਨਾਲ ਰਹਾਂਗੀ, ਭਲਾ ਹੋਰ ਪਤੀ ਬਣਾ ਕੇ ਮੈਂ ਕੀ ਕਰਾਂਗੀ? ਅਜ ਤੇਰੇ ਨਾਲ ਹੀ ਵਿਆਹ ਕਰਾਂਗੀ, ਨਹੀਂ ਤਾਂ ਜ਼ਹਿਰ ਖਾ ਕੇ ਮਰ ਜਾਵਾਂਗੀ। ਤੁਸੀਂ ਮੇਰੇ ਨਾਲ ਪਿਆਰ ਕਰਕੇ ਹੁਣ ਆਪਣੀ ਇਸਤਰੀ ਹੋਰ ਨੂੰ ਦੇ ਰਹੇ ਹੋ। ਹੇ ਮੇਰੇ ਮਿੱਤਰ, ਉਹ ਦਿਨ ਕਿਉਂ ਭੁਲ ਗਏ ਹੋ, ਮੈਂ ਤਾਂ ਲਾਜ ਦੀ ਮਾਰੀ ਜੀਅ ਹੀ ਨਹੀਂ ਸਕਾਂਗੀ। ੮।।

**ਪੀਰੀ ਹ੍ਵੈਜਾਤ ਘਨੀ ਪਛੁਤਾਤ ਬਿਯਾਹ ਕੀ ਜੋ ਕੋਊ ਬਾਤ ਸੁਨਾਵੈ।।**
**ਪਾਨ ਸੋ ਪਾਨ ਮਰੋਰਤ ਮਾਨਿਨਿ ਦਾਂਤਨ ਸੋ ਅੰਗੁਰੀਨ ਚਬਾਵੈ।।**
**ਨਾਰਿ ਨਵਾਇ ਖਨੇ ਪੁਹਮੀ ਨਖ ਰੇਖ ਲਖੈ ਮਨ ਮੈ ਪਛੁਤਾਵੈ।।**
**ਪਜਾਰੀ ਕੋ ਪੀਯ ਰੁਚੈ ਮਿਰਜਾ ਪਰੁ ਬਜਾਦ ਕਿਧੋ ਮਨ ਮੈ ਨ ਸੁਹਾਵੈ।। ੯।।**

ਜਦੋਂ ਮੈਨੂੰ ਕੋਈ ਵਿਆਹ ਦੀ ਗਲ ਦਸਦਾ ਹੈ, ਤਾਂ ਮੇਰਾ ਦੁਖ ਹੋਰ ਵਧ ਜਾਂਦਾ ਹੈ, ਮੈਂ ਹਥ ਨਾਲ ਹੱਥ ਮਰੋੜਦੀ ਹਾਂ ਅਤੇ ਦੰਦਾ ਥਲੇ ਉਂਗਲਾਂ ਚਬਾਉਂਦੀ ਹਾਂ। ਮੈਂ ਸਿਰ ਝੁਕਾ ਕੇ ਧਰਤੀ ਤੇ ਲੀਕਾਂ ਮਾਰਦੀ ਹਾਂ ਅਤੇ ਰੇਖਾਵਾਂ ਨੂੰ ਵੇਖ ਕੇ ਮਨ ਵਿਚ ਪਛਤਾਉਂਦੀ ਹਾਂ। ਤੁਹਾਡੀ ਪਿਆਰੀ ਨੂੰ ਕੇਵਲ ਮਿਰਜ਼ਾ ਹੀ ਪਿਆਰਾ ਲਗਦਾ ਹੈ, ਹੋਰ ਦੂਸਰੇ ਨਾਲ ਵਿਆਹ ਉਸਨੂੰ ਬਿਲਕੁਲ ਵੀ ਚੰਗਾ ਨਹੀਂ ਲਗਦਾ।।੯।।

**ਦੋਹਰਾ।। ਰੁਚਿਰ ਰਮਨ ਤੁਮਰੈ ਰਚੀ ਔਰ ਸੁਹਾਤ ਨ ਮੋਹਿ।।**
**ਬਜਾਹਿ ਬਰਾਤੀ ਜਾਇ ਹੈਂ ਲਾਜ ਨ ਐਹੈ ਤੋਹਿ।। ੧੦।।**

ਹੇ ਮੇਰੇ ਪਿਆਰੇ, ਮੇਰੀ ਰੁਚੀ ਤਾਂ ਤੇਰੇ ਵਿਚ ਹੀ ਹੈ, ਹੋਰ ਮੈਨੂੰ ਰਤਾ ਵੀ ਚੰਗਾ ਨਹੀਂ ਲਗਦਾ ਮੈਨੂੰ ਜੇ ਬਰਾਤੀ ਵਿਆਹ ਕੇ ਲੈ ਜਾਣਗੇ, ਕੀ ਤੈਨੂੰ ਰਤਾ ਵੀ ਸ਼ਰਮ ਨ ਆਊ?।।੧੦।।

**ਸਵੈਯਾ।। ਨੈ ਸਕਿ ਮੋਰਿ ਗਏ ਅਠਤੈ ਨਹਿ ਜਾਨਤ ਪ੍ਰੀਤਮ ਜੀਤ ਰਹੈਗੋ।।**
**ਪਜਾਰੀ ਹੀ ਪਜਾਰੀ ਪੁਕਾਰਤ ਆਰਤਿ ਬੀਥਨ ਮੈ ਬਹੁ ਬਾਰ ਕ਼ਹੈਗੋ।।**
**ਤੋ ਹਮਰੈ ਇਨਕੇ ਦੂਹੂੰ ਬੀਚ ਕਹੌਂ ਕਿਹ ਭਾਂਤਿ ਸਨੇਹ ਰਹੈਗੋ।।**
**ਕੌਨ ਹੀ ਕਾਜ ਸੁ ਜੀਬੋਂ ਸਖੀ ਜਬ ਪ੍ਰੀਤਿ ਬਧਜੋਂ ਨਿਜੁ ਮੀਤ ਦਹੈਗੋ।। ੧੧।।**

ਮੇਰੇ ਵਿਆਹੇ ਜਾਣ ਤੇ ਕੀ ਪਤਾ ਪ੍ਰੀਤਮ ਜੀਉਂਦਾ ਵੀ ਬਚੇਗਾ ਜਾਂ ਉਹ 'ਪਿਆਰੀ ਪਿਆਰੀ' ਪੁਕਾਰਦਾ ਗਲੀਆਂ ਕੂਚਿਆਂ ਵਿਚ ਭਟਕਦਾ ਫਿਰੇਗਾ। ਫਿਰ ਉਸ ਦੇ ਅਤੇ ਮੇਰੇ ਵਿਚਕਾਰ ਸਨੇਹ ਸਬੰਧ ਕਿਸ ਤਰ੍ਹਾਂ ਬਣਿਆ ਰਹੇਗਾ ? ਫਿਰ ਹੇ ਸਖੀ! ਮੈਂ ਕਿਸ ਵਾਸਤੇ ਇਸ ਦੁਨੀਆਂ ਵਿਚ ਜੀਵਾਂਗੀ ਜਦ ਕਿ ਮੇਰਾ ਮਿਤਰ ਬਿਰਹਾ ਵਿਚ ਸੜਦਾ ਫਿਰੇਗਾ"।।੧੧।।

ਚੌਪਈ।। ਯਹੈ ਮਾਨਨੀ ਮੰਤ੍ਰ ਬਿਚਾਰਜੋ।। ਬੋਲਿ ਸਖੀ ਪ੍ਰਤਿ ਬਚਨ ਉਚਾਰਜੋ।।
ਮਿਰਜਾ ਸਾਥ ਜਾਇ ਤੁਮ ਕਹਿਯਹੁ।।ਆਜੁ ਆਨਿ ਸਾਹਿਬਾਂ ਕੌ ਗਹਿਯਹੁ।।੧੨।।

ਤਦ ਸਾਹਿਬਾਂ ਨੇ ਮਨ ਵਿਚ ਇਹੋ ਵਿਚਾਰ ਕੀਤਾ ਅਤੇ ਆਪਣੀ ਇਕ ਸਹੇਲੀ ਨੂੰ ਕਿਹਾ ਕਿ ਉਹ ਮਿਰਜੇ ਨੂੰ ਜਾ ਕੇ ਸੁਨੇਹਾ ਦੇਵੇ ਕਿ ਉਹ ਆਕੇ ਸਾਹਿਬਾਂ ਨੂੰ ਲੈ ਜਾਵੇ।।੧੨।।

ਜਬ ਵਹ ਆਇ ਬਜਾਹਿ ਕਰਿ ਲੈਹੈ।। ਤੁਮਰੇ ਡਾਰਿ ਫੂਲ ਸਿਰ ਜੈਹੈ।।
ਮੋਰੇ ਗਏ ਕਹੋ ਕਾ ਕਰਿਹੋ।। ਉਰ ਮੈ ਮਾਰਿ ਕਟਾਰੀ ਮਰਿਹੋ।। ੧੩।।

ਉਸਨੂੰ ਇਹ ਕਹੇ ਕਿ ਜਦ ਉਹ ਮੈਨੂੰ ਵਿਆਹ ਲੈ ਜਾਣਗੇ ਅਤੇ ਤੁਹਾਡੀ ਟਹਿਣੀ ਦਾ ਫੁਲ ਉਨ੍ਹਾਂ ਦੇ ਸਿਰ ਤੇ ਚੜ੍ਹ ਜਾਊਗਾ ਤਾਂ ਕੀ ਉਹ ਇਹ ਕੁਝ ਸਹਿ ਸਕੂਗਾ ਜਾਂ ਹਿਰਦੇ ਵਿਚ ਕਟਾਰ ਮਾਰ ਕੇ ਮਰ ਜਾਊਗਾ।।੧੩।।

ਦੋਹਰਾ।। ਜੌ ਹਮ ਸੈਂ ਲਾਗੀ ਕਛੂ ਤੁਮਰੀ ਲਗਨਿ ਬਨਾਇ।।
ਤੌ ਮੋਕੌ ਲੈ ਜਾਇਯੋ ਆਜ ਨਿਸਾ ਕੌ ਆਇ।। ੧੪।।

ਉਸਨੂੰ ਕਹਿਣਾ, "ਜੇ ਤੇਰਾ ਮੇਰੇ ਨਾਲ ਜ਼ਰਾ ਵੀ ਪਿਆਰ ਹੈ, ਤਾਂ ਅਜ ਹੀ ਆਕੇ ਮੈਨੂੰ ਲੈ ਜਾਓ।।੧੪।।

ਅੜਿੱਲ।। ਰੰਗਵਤੀ ਇਹ ਭਾਂਤਿ ਜਬੈ ਸੁਨਿ ਪਾਇਯੋ।।
ਸਕਲ ਪੁਰਖ ਕੌ ਭੇਸਤ ਆਪੁ ਬਨਾਇਯੋ।।
ਹ੍ਵੈਕੈ ਬਾਜ ਅਰੂੜਿ ਤਬੈ ਤਹ ਕੌ ਚਲੀ।।
ਹੋ ਲੀਨੈ ਸਕਲ ਸੁਬੇਸ ਸਖੀ ਬੀਸਕ ਭਲੀ।। ੧੫।।

ਰੰਗਵਤੀ ਨਾਮੀਂ ਸਹੇਲੀ ਨੇ ਜਦ ਇਹ ਗੱਲ ਸੁਣੀ ਤਾਂ ਪੁਰਸ਼ ਦਾ ਵੇਸ ਧਾਰ ਕੇ ਅਤੇ ਘੋੜਿਆਂ ਤੇ ਚੜ੍ਹਕੇ ਵੀਹ ਸਖੀਆਂ ਸਮੇਤ ਚਲੇ ਗਈ।।੧੫।।

ਚੌਪਈ।। ਚਲੀ ਸਖੀ ਆਵਤ ਤਹ ਭਈ।। ਜਹ ਕਛੁ ਸੁਧਿ ਮਿਰਜਾ ਕੀ ਲਈ।।
ਸਖੀ ਸਹਿਤ ਚਲਿ ਸੀਸ ਝੁਕਾਯੋ।। ਤੋਹਿ ਸਾਹਿਬਾਂ ਬੇਗ ਬੁਲਾਯੋ।। ੧੬।।

ਤਦ ਸਖੀਆਂ ਮਿਰਜੇ ਦੇ ਘਰ ਪਹੁੰਚ ਗਈਆਂ ਅਤੇ ਉਸਦੀ ਖਬਰ ਲਈ। ਉਨ੍ਹਾਂ ਨੇ ਬੜੇ ਸਤਿਕਾਰ ਨਾਲ ਸਿਰ ਝੁਕਾਇਆ ਅਤੇ ਕਿਹਾ ਕਿ ਤੁਹਾਨੂੰ ਸਾਹਿਬਾਂ ਨੇ ਤੁਰਤ ਬੁਲਾਇਆ ਹੈ।।੧੬।।

ਮਿਰਜਾ ਸੁਨਤ ਬਾਤ ਚੜਿ ਧਾਯੋ।। ਪਲਕ ਨ ਭਈ ਗਾਂਵ ਤਹ ਆਯੋ।।

*******************************************************************
ਯਹ ਸੁਧਿ ਜਬੈ ਸਾਹਿਬਾਂ ਪਾਈ॥ ਤੁਰਤੁ ਏਕ ਤਹ ਸਖੀ ਪਠਾਈ॥੧੭॥

ਇਹ ਸੁਣਦਿਆਂ ਹੀ ਮਿਰਜ਼ਾ ਹਵਾ ਨਾਲੋਂ ਵੀ ਤੇਜ ਆਪਣੀ ਘੋੜੀ ਤੇ ਚੜ੍ਹ ਗਿਆ ਅਤੇ ਕੁਝ ਸਮੇਂ ਵਿਚ ਹੀ ਸਾਹਿਬਾਂ ਦੇ ਪਿੰਡ ਆ ਗਿਆ। ਜਦ ਸਾਹਿਬਾਂ ਨੂੰ ਇਸ ਗਲ ਦਾ ਪਤਾ ਲਗਾ ਤਾਂ ਉਸ ਝਟ ਇਕ ਸਖੀ ਨੂੰ ਉਸ ਪਾਸ ਭੇਜਿਆ॥੧੭॥

ਦੋਹਰਾ। ਸੁਨੋ ਮਿੱਤ੍ਰ ਬਿਨੁ ਨਿਸਿ ਭਈ ਹਜਾਂ ਨ ਪਹੂਚਹੁ ਆਇ॥
ਜਿਨ ਕੋਊ ਸੋਧਿ ਪਛਾਨਕੋ ਤਿਨ ਪ੍ਰਤਿ ਕਹੈ ਨ ਜਾਇ॥ ੧੮॥

ਹੇ ਮੇਰੀ ਸਖੀ ਸੁਣ! ਮਿਤਰ ਤੋਂ ਬਿਨਾਂ ਜ਼ਿੰਦਗੀ ਹਨੇਰੀ ਰਾਤ ਵਿਚ ਬਦਲ ਗਈ ਹੈ। ਉਹ ਹਾਲੇ ਤਕ ਇਥੇ ਆਇਆ ਨਹੀਂ ਕੋਈ ਵੀ ਉਸਨੂੰ ਪਹਿਚਾਨ ਕੇ ਦਸੇ॥੧੮॥

ਚੌਪਈ॥ ਬਹੁਰਿ ਸਖੀ ਤਿਹ ਆਨਿ ਜਤਾਯੋ॥ ਬੇਠਿ ਬਾਗ ਮੈ ਦਿਵਸ ਬਿਤਾਯੋ॥
ਸੂਰਜ ਛਪਜੋ ਰੈਨਿ ਜਬ ਭਈ॥ ਬਾਟ ਗਾਂਵ ਤਾਕੇ ਕੀ ਲਈ॥੨੯॥

ਫਿਰ ਸਹੇਲੀ ਨੇ ਵੀ ਉਸਨੂੰ ਮਿਲ ਕੇ ਸਮਝਾ ਦਿੱਤਾ ਕਿ ਦਿਨ ਉਸ ਬਾਗ ਵਿਚ ਬੈਠ ਕੇ ਬਿਤਾਇਆ ਹੈ ਜਦੋਂ ਸੂਰਜ ਡੁਬ ਗਿਆ ਤਾਂ ਉਹ ਉਸਦੇ ਪਿੰਡ ਵਲ ਚਲ ਪਿਆ॥੧੯॥

ਰੈਨਿ ਭਈ ਤਾਕੇ ਤਬ ਗਯੋ॥ ਡਾਰਤ ਬਾਜ ਪ੍ਰਿਸ਼ਟਿ ਤਿਹ ਭਯੋ॥
ਹਰਿ ਤਾਕੋ ਦੇ ਸੌਰ ਸਿਧਾਰਜੋ॥ ਜੋ ਪਹੁਚਜੋ ਤਾਕੋ ਸਰ ਮਾਰਜੋ॥੨੦॥

ਰਾਤ ਪੈਣ ਤੇ ਉਹ ਸਾਹਿਬਾਂ ਪਾਸ ਆ ਗਿਆ ਅਤੇ ਉਸਨੂੰ ਘੋੜੇ ਦੀ ਪਿਛਾੜੀ ਬਿਠਾ ਲਿਆ। ਉਸਨੂੰ ਉਧਾਲ ਕਿ ਉਹ ਆਪਣੇ ਦੇਸ ਵਲ ਚਲ ਪਿਆ ਅਤੇ ਜਿਸ ਵੀ ਉਸਦਾ ਪਿੱਛਾ ਕੀਤਾ ਤੀਰ ਖਾ ਕੇ ਮਰ ਗਿਆ॥੨੦॥

ਰੈਨਿ ਸਕਲ ਤਾਕੋ ਲੈ ਗਯੋ॥ ਉਤਰਤ ਚੜੇ ਦਿਵਸ ਕੇ ਭਯੋ॥
ਥੋ ਸੁ ਕੁਮਾਰ ਅਧਿਕ ਤਨ ਹਾਰਜੋ॥ ਔਰ ਸਾਹਿਬਾਂ ਸਾਥ ਬਿਹਾਰਜੋ॥੨੧॥

ਉਹ ਸਾਰੀ ਰਾਤ ਚਲਦਾ ਰਿਹਾ ਅਤੇ ਦਿਨ ਚੜ੍ਹਨ ਤੇ ਘੋੜੇ ਤੋਂ ਉਤਰਿਆ। ਇਕ ਤਾਂ ਉਹ ਬਹੁਤ ਥੱਕ ਗਿਆ ਸੀ ਅਤੇ ਦੂਸਰਾ ਉਸ ਸਾਹਿਬਾਂ ਨਾਲ ਪਿਆਰ ਕਰਨਾ ਸੀ, ਜਿਹੜਾ ਉਸ ਕੀਤਾ॥੨੧॥

ਸ੍ਰਮਤ ਭਯੋ ਤਹ ਕਛੁ ਸ੍ਵੈ ਰਹਿਯੋ॥ ਤਬ ਲੌਂ ਸਭ ਸਮਧਿਨ ਸੁਨਿ ਲਯੋ॥
ਚੜੇ ਤੁਰੈ ਸਭ ਸੂਰ ਰਿਸਾਏ॥ ਬਾਂਧੇ ਗੋਲ ਤਹਾਂ ਕਹ ਧਾਏ॥ ੨੨॥

ਥੱਕ ਜਾਣ ਕਾਰਣ ਉਹ ਥੋੜਾ ਸੌਂ ਗਿਆ। ਦੂਸਰੇ ਪਾਸੇ ਸਾਹਿਬਾਂ ਦੇ ਸਾਰੇ ਰਿਸ਼ਤੇਦਾਰਾਂ ਨੂੰ

ਪਤਾ ਲਗ ਗਿਆ। ਉਹ ਸਾਰੇ ਸੂਰਮੇਂ ਕ੍ਰੋਧ ਵਿਚ ਆ ਕੇ ਉਹਦੇ ਪਿਛੇ ਲਗ ਗਏ॥੨੨॥

**ਤਬ ਸਾਹਿਬਾਂ ਦ੍ਰਿਗ ਛੋਰਿ ਨਿਹਾਰਾ। ਹੇਰੈ ਚਹੂੰ ਓਰ ਅਸਭਾਰਾ॥**
**ਸੰਗ ਭਾਈ ਦੋਊ ਤਾਂਹਿ ਨਿਹਾਰੇ॥ਕਰੁਣਾ ਬਹੇ ਨੈਨ ਕਜਰਾਰੇ॥੨੩॥**

ਜਦ ਸਾਹਿਬਾਂ ਨੇ ਅੱਖਾਂ ਖੋਲ ਕੇ ਵੇਖਿਆ ਤਾਂ ਸਾਰੇ ਪਾਸੇ ਘੋੜ ਸਵਾਰ ਖੜੇ ਸਨ। ਉਨ੍ਹਾਂ ਸਵਾਰਾਂ ਵਿਚ ਆਪਣੇ ਦੋ ਭਰਾ ਵੀ ਵੇਖੇ, ਜਿਨ੍ਹਾਂ ਨੂੰ ਤੱਕ ਕੇ ਉਹਦੀਆਂ ਅਖਾਂ ਵਹਿ ਤੁਰੀਆਂ॥੨੩॥

**ਜੌ ਹਮਰੋ ਪਤਿ ਇਨੇ ਨਿਹਿਰ ਹੈ॥ ਦੂਹੂੰ ਬਾਨ ਦੁਹੂਅਨ ਕਹ ਹਰਿਹੈ॥**
**ਤਾਤੇ ਕਛੂ ਜਤਨ ਅਬ ਕੀਜੈ॥ਜਾਤੇ ਰਾਖਿ ਭਾਇਯਨ ਲੀਜੈ॥੨੪॥**

ਉਸ ਸੋਚਿਆ ਕਿ ਜਦ ਮਿਰਜਾ ਮੇਰੇ ਦੋਵਾਂ ਭਰਾਵਾਂ ਨੂੰ ਵੇਖੂਗਾ ਤਾਂ ਇਹ ਤੀਰ ਮਾਰ ਕੇ ਉਨ੍ਹਾਂ ਦੋਵਾਂ ਨੂੰ ਮਾਰ ਦੇਵੇਗਾ, ਇਸ ਲਈ ਉਨ੍ਹਾਂ ਨੂੰ ਬਚਾਉਣ ਦਾ ਕੋਈ ਯਤਨ ਕਰਨਾ ਚਾਹੀਦਾ॥੨੪॥

**ਸੋਵਤ ਹੁਤੋ ਮੀਤ ਨ ਜਗਾਯੋ॥ ਜਾਂਡ ਭਏ ਤਰਕਸ ਅਟਕਾਯੋ॥**
**ਔਰ ਸ਼ਸਤ੍ਰ ਲੈ ਕਹੂੰ ਦੁਰਾਏ॥ ਖੋਜੇ ਹੁਤੇ ਜਾਤ ਨਹਿ ਪਾਏ॥ ੨੫॥**

ਉਸ ਸੁਤੇ ਹੋਏ ਮਿਰਜ਼ੇ ਨੂੰ ਨਹੀਂ ਜਗਾਇਆ ਅਤੇ ਉਸਦੇ ਤੀਰ ਕਮਾਨ ਨੂੰ ਜੰਡ ਨਾਲ ਬੰਨ੍ਹ ਦਿੱਤਾ। ਹੋਰ ਹਥਿਆਰਾਂ ਨੂੰ ਵੀ ਲੁਕਾ ਦਿੱਤਾ ਜਿਹੜੇ ਲੱਭਣ ਤੇ ਵੀ ਲਭ ਨਹੀ ਸਕਦੇ ਸਨ॥੨੫॥॥

**ਤਬ ਲੌ ਆਇ ਸੂਰ ਸਭ ਗਏ॥ ਮਾਰੋ ਮਾਰ ਪੁਕਾਰਤ ਭਏ॥**
**ਤਬ ਮਿਰਜਾ ਜੂ ਨੈਨ ਉਘਾਰੇ॥ਕਹਾ ਗਏ ਹਥਿਯਾਰ ਹਮਾਰੇ॥੨੬॥**

ਤਦ ਤਕ ਸਾਰੇ ਵੀਰ ਸੂਰਮੇ ਆ ਗਏ ਅਤੇ 'ਮਾਰੋ ਮਾਰੋ' ਪੁਕਾਰਨ ਲਗੇ। ਤਦ ਮਿਰਜੇ ਨੇ ਅੱਖਾਂ ਖੋਲ੍ਹੀਆਂ ਅਤੇ ਕਿਹਾ ਮੇਰੇ ਹਥਿਆਰ ਕਿਥੇ ਹਨ॥੨੬॥

**ਭੌਂਡੀ ਰਾਂਡ ਕਹਜੋ ਕਜਾ ਕਰਿਯੋ॥ਤਰਕਸ ਟਾਂਗਿ ਜਾਂਡ ਪੈ ਧਰਿਯੋ॥**
**ਪਹੁਚੇ ਆਨਿ ਪਖਰਿਯਾ ਭਾਰੇ॥ਕਹਾਂ ਧਰੇ ਤੇ ਸ਼ਸਤ੍ਰ ਹਮਾਰੇ॥੨੭॥**

"ਹੇ ਨੀਚ ਇਸਤਰੀ ਇਹ ਤੂੰ ਕੀ ਕੀਤਾ ਕਿ ਤੀਰ ਕਮਾਨ ਨੂੰ ਜੰਡ ਨਾਲ ਟੰਗ ਦਿੱਤਾ। ਹੁਣ ਕਈ ਘੋੜ ਸਵਾਰ ਆ ਗਏ ਹਨ। ਤੂੰ ਮੇਰੇ ਹਥਿਆਰ ਕਿਥੇ ਰਖ ਦਿਤੇ ਹਨ ?॥੨੭॥

**ਸ਼ਸਤ੍ਰਨ ਬਿਨਾ ਕਹੋ ਕਿਹ ਮਾਰੋ॥ ਕਹੁ ਨਾਰੀ ਕਜਾ ਮੰਤ੍ਰ ਬਿਚਾਰੋ।**
**ਸਾਥੀ ਕੋਊ ਸੰਗ ਮੇਂ ਨਾਹੀ॥ ਚਿੰਤਾ ਅਧਿਕ ਇਹੈ ਚਿਤ ਮਾਹੀ॥ ੨੮॥**

ਹੇ ਇਸਤਰੀ ! ਹੁਣ ਹਥਿਆਰਾਂ ਬਗੈਰ ਮੈਂ ਕਿਸ ਤਰ੍ਹਾਂ ਕਿਸੇ ਨੂੰ ਮਾਰਾਂ ? ਤੂੰ ਇਹ ਕੀ ਸੋਚਿਆ ਹੈ। ਮੈਨੂੰ ਬੜੀ ਚਿੰਤਾ ਹੈ ਕਿ ਮੇਰਾ ਕੋਈ ਸਾਥੀ ਵੀ ਮੇਰੇ ਨਾਲ ਨਹੀਂ॥੨੮॥

ਹੇਰ ਰਹਿਯੋ ਆਯੁਧ ਨਹਿਪਾਏ।। ਤਬ ਲਗ ਘੇਰ ਦੁਬਹਿਯਾ ਆਏ।।
ਤ੍ਰਿਯ ਕੋ ਬਾਜ ਪ੍ਰਿਸ਼ਟਿ ਪਰ ਡਾਰਯੋ।। ਨਗਰ ਆਪਨੇ ਓਰ ਸਿਧਾਰਯੋ।। ੨੯।।

ਲੱਭਣ 'ਤੇ ਵੀ ਉਸਨੂੰ ਹਥਿਆਰ ਕਿਤੇ ਨਹੀਂ ਲਭੇ ਤਦ ਤਕ ਤਾਕਤਵਰ ਘੋੜ ਸਵਾਰ ਆ ਗਏ। ਇਸਤਰੀ ਨੂੰ ਉਸ ਘੋੜੇ ਤੇ ਚੜ੍ਹਾਇਆ ਤੇ ਆਪਣੇ ਪਿੰਡ ਵਲ ਭਜ ਪਿਆ।।੨੯।।

ਬਿਨੁ ਆਯੁਧ ਭਜਿ ਚਲਯੋ ਨਿਹਾਰਯੋ।। ਨਿਰਭੈ ਹ੍ਵੈ ਸਭਹੂੰਨ ਬਿਚਾਰਯੋ।।
ਇਨ ਦੁਹੂੰਅਨ ਕੌ ਜਾਨ ਨ ਦੇਹੈਂ।। ਯਾਕੌ ਮਾਰਿ ਆਜੁ ਹੀ ਲੈਹੈਂ।। ੩੦।।

ਸਾਰਿਆਂ ਨੇ ਡਰ ਰਹਿਤ ਹੋ ਕੇ ਵੇਖਿਆ ਕਿ ਮਿਰਜਾ ਹਥਿਆਰਾਂ ਬਗੈਰ ਭੱਜ ਰਿਹਾ ਹੈ। ਉਨ੍ਹਾਂ ਸੋਚਿਆ ਕਿ ਇਨ੍ਹਾਂ ਨੂੰ ਅਜ ਜਾਣ ਨਹੀਂ ਦੇਵਾਂਗੇ ਅਤੇ ਮਿਰਜ਼ੇ ਨੂੰ ਤਾਂ ਅਜ ਮਾਰ ਹੀ ਦਿੱਤਾ ਜਾਵੇਗਾ।।੩੦।।

ਕੋਊ ਪਕਰਿ ਸੈਹਥੀ ਧਾਯੋ।। ਕਿਨੂੰ ਕਾਟਿ ਕਰ ਖੜਗਨਚਾਯੋ।।
ਕਿਨੂੰ ਮਾਰਿ ਬਾਨਨ ਕੀ ਕਰੀ।। ਪਾਗ ਉਤਰਿ ਮਿਰਜਾ ਕੀ ਪਰੀ।। ੩੧।।

ਕੋਈ ਕਿਰਪਾਨ ਲੈ ਕੇ ਪੈ ਗਿਆ ਅਤੇ ਕਿਸੇ ਨੇ ਖੜਗ ਘੁਮਾਈ। ਕਿਸੇ ਨੇ ਤੀਰ ਮਾਰਿਆ ਅਤੇ ਇਸ ਤਰ੍ਹਾਂ ਮਿਰਜ਼ੇ ਦੀ ਪੱਗ ਲੱਥ ਗਈ।।੩੧।।

ਪਾਗ ਉਤਰਿ ਤਾਕੀ ਜਬ ਗਈ।। ਮੂੰਡੀ ਹੋਤਿ ਨਾਂਗ ਤਿਹ ਭਈ।।
ਸੁੰਦਰ ਅਧਿਕ ਕੇਸ ਤਿਹ ਛੂਟੇ।। ਜਬ ਹੀ ਸੂਰ ਜੁੱਧ ਕਹ ਜੂਟੇ।। ੩੨।।

ਜਦ ਉਸਦੀ ਪੱਗ ਲੱਥ ਗਈ ਤਾਂ ਉਸਦਾ ਸਿਰ ਨੰਗਾ ਹੋ ਗਿਆ ਅਤੇ ਜਦੋਂ ਸੂਰਮੇ ਉਸ ਨਾਲ ਲੜਨ ਲੱਗੇ ਤਾਂ ਉਸ ਦੇ ਸੁੰਦਰ ਵਾਲ ਖਿੱਲਰ ਗਏ।।੩੨।।

ਕਿਨੀ ਬਿਸਿਖ ਕਸਿ ਤਾਹਿ ਪ੍ਰਹਾਰਯੋ।। ਕਿਨਹੂੰ ਖੜਗਕਾਢਿ ਤਿਹ ਮਾਰਯੋ।।
ਕਿਨਹੂ ਵਾਰਿ ਗੁਰਜ ਕੋ ਕੀਨੋ। ਖੇਤ ਮਾਰਿ ਮਿਰਜਾ ਕੌ ਲੀਨੋ।। ੩੩।।

ਕਿਸੇ ਨੇ ਤੀਰ ਨਾਲ ਅਤੇ ਕਿਸੇ ਨੇ ਖੜਗ ਨਾਲ ਉਸ ਉਤੇ ਵਾਰ ਕੀਤਾ। ਕਿਸੇ ਨੇ ਗਦਾ ਨਾਲ ਵਾਰ ਕੀਤਾ ਅਤੇ ਖੇਤ ਵਿਚ ਮਿਰਜੇ ਨੂੰ ਮਾਰ ਮੁਕਾਇਆ।।੩੩।।

ਪ੍ਰਿਥਮ ਨਾਸ ਮਿਰਜਾ ਕੌ ਕਰਿਯੋ।। ਬਹੁਰੌ ਜਾਇ ਸਾਹਿਬਹਿ ਧਰਿਯੋ।।
ਬੈਠੇ ਤਿਸੀ ਬਿਰਛ ਤਰ ਆਈ।। ਜਹ ਤਿਨ ਦੁਹੂੰਅਨ ਰੈਨਿ ਬਿਤਾਈ।। ੩੪।।

ਪਹਿਲਾਂ ਮਿਰਜ਼ੇ ਨੂੰ ਮਾਰਿਆ ਅਤੇ ਫਿਰ ਜਾ ਸਾਹਿਬਾਂ ਨੂੰ ਫੜਿਆ। ਘੋੜੇ ਤੇ ਚੜ੍ਹ ਕੇ ਉਹ ਉਸ ਰੁਖ ਥੱਲੇ ਆਈ, ਜਿਥੇ ਉਨ੍ਹਾਂ ਰਾਤ ਗੁਜ਼ਾਰੀ ਸੀ।।੩੪।।

ਦੋਹਰਾ।। ਕਮਰ ਭ੍ਰਾਤ ਕੇ ਕੀ ਤੁਰਤੁ ਜਮਧਰ ਲਈ ਨਿਕਾਰਿ।।
ਕਿਯੋ ਪਯਾਨੌ ਮੀਤ ਪਹਿ ਉਦਰ ਕਟਾਰੀ ਮਾਰ।। ੩੫।।

ਤਦ ਉਸ ਆਪਣੇ ਭਰਾ ਦੀ ਕਮਰ ਵਿਚੋਂ ਝਟ ਤਲਵਾਰ ਕੱਢ ਲਈ ਅਤੇ ਆਪਣੇ ਪੇਟ ਵਿਚ ਕਟਾਰ ਮਾਰ ਕੇ ਆਪਣੇ ਮਿੱਤਰ ਦੇ ਪਾਸ ਚਲੀ ਗਈ।।੩੫।।

ਚੌਪਈ।। ਪ੍ਰਥਮ ਮੀਤ ਤਹ ਤੇ ਨਿਕਰਾਯੋ।। ਬਹੁਰਿ ਬਿਰਛ ਤਰ ਆਨਿ ਸੁਵਾਯੋ।
ਭ੍ਰਾਤਨ ਮੋਹ ਬਹੁਰਿ ਲਖਿ ਕਿਯੋ।। ਸ਼ਸਤ੍ਰਨ ਟਾਂਗਿ ਜਾਂਡ ਪਰ ਦਿਯੋ।। ੩੬।।

ਪਹਿਲਾਂ ਮਿੱਤਰ ਨੂੰ ਓਥੋਂ ਕਢਿਆ। ਫਿਰ ਉਸ ਨੂੰ ਦਰਖਤ ਦੇ ਥਲੇ ਸਵਾ ਦਿੱਤਾ ਅਤੇ ਫਿਰ ਭਰਾਵਾਂ ਦੇ ਮੋਹ ਵਿਚ ਆ ਗਈ ਅਤੇ ਹਥਿਆਰਾਂ ਨੂੰ ਜੰਡ ਤੇ ਟੰਗ ਦਿੱਤਾ।।੩੬।।

ਪ੍ਰਥਮੈਂ ਰੂਪ ਹੇਰਿ ਤਿਹ ਬਿਗਸੀ।। ਨਿਜੁ ਪਤਿ ਕੈ ਤਾਕੌਂ ਲੈ ਨਿਕਸੀ।।
ਭ੍ਰਾਤਿਨ ਹੇਰਿ ਮੋਹ ਮਨ ਆਯੋ।। ਨਿਜੁ ਪ੍ਰੀਤਮ ਕੋ ਨਾਸ ਕਰਾਯੋ।। ੩੭।।

ਪਹਿਲਾਂ ਤਾਂ ਸੁੰਦਰਤਾ ਤੇ ਮੋਹਿਤ ਹੋ ਗਈ ਅਤੇ ਉਸਨੂੰ ਆਪਣਾ ਪਤੀ ਮੰਨ ਕੇ ਉਹਦੇ ਨਾਲ ਨਿਕਲ ਤੁਰੀ। ਫਿਰ ਕਰਾਵਾਂ ਨੂੰ ਵੇਖ ਕੇ ਮੋਹ ਜਾਗ ਪਿਆ ਅਤੇ ਆਪਣੇ ਪਿਆਰੇ ਨੂੰ ਮਰਵਾ ਦਿੱਤਾ।।੩੭।।

ਵਹ ਤ੍ਰਿਯ ਪੀਰ ਪਿਯਾ ਕੇ ਬਰੀ।। ਆਪਹੁ ਮਾਰਿ ਕਟਾਰੀ ਮਰੀ।।
ਜੋ ਤ੍ਰਿਯ ਚਰਿਤ ਚਹੈ ਸੁ ਬਨਾਵੈ।। ਦੇਵ ਅਦੇਵ ਭੇਵ ਨਹਿ ਪਾਵੈ।। ੩੮।।

ਉਸ ਇਸਤਰੀ ਨੇ ਆਪਣੇ ਪ੍ਰੀਤਮ ਨਾਲ ਵਿਆਹ ਕੀਤਾ, ਫਿਰ ਆਪ ਕਟਾਰ ਮਾਰ ਕੇ ਮਰ ਗਈ। ਇਸਤਰੀ ਜਿਸ ਤਰ੍ਹਾਂ ਚਾਹੇ, ਆਪ ਚਲਿੱਤਰ ਬਣਾ ਲੈਂਦੀ ਹੈ ਅਤੇ ਦੇਵ-ਦਾਨਵ ਵੀ ਇਸ ਭੇਤ ਨੂੰ ਨਹੀਂ ਸਮਝ ਸਕੇ।।੩੮।।

ਦੋਹਰਾ। ਪ੍ਰਥਮ ਤਹਾਂ ਤੇ ਕਾਢਿਕੈ ਪੁਨਿ ਨਿਜੁ ਮੀਤ ਹਨਾਇ।।
ਪੁਨਿ ਜਮ ਧਰ ਉਰ ਹਨਿ ਮਰੀ ਭ੍ਰਾਤ ਮੋਹ ਕੇ ਭਾਇ।। ੩੯।।

ਪਹਿਲਾਂ ਉਸ ਨੂੰ ਕਢਿਆ ਅਤੇ ਫਿਰ ਆਪਣੇ ਮਿੱਤਰ ਨੂੰ ਹੀ ਮਰਵਾ ਦਿੱਤਾ, ਫਿਰ ਭਰਾਵਾਂ ਦੇ ਮੋਹ ਕਾਰਨ ਆਪ ਵੀ ਕਟਾਰ ਮਾਰਕੇ ਮਰ ਗਈ।।੩੯।।

ਭੂਤ ਭਵਿੱਖ ਭਵਾਨ ਮੈ ਸੁਨਿ ਯਤ ਸਦਾ ਬਨਾਇ।।
ਚਤੁਰਿ ਚਰਿੱਤ੍ਰਨ ਕੌ ਸਦਾ ਭੇਵ ਨ ਪਾਯੋ ਜਾਇ।। ੪੦।। ੧।।

ਭੂਤਕਾਲ, ਭਵਿਖ ਅਤੇ ਵਰਤਮਾਨ ਵਿਚ ਸਦਾ ਹੀ ਇਹ ਗੱਲਾਂ ਸੁਣੀਆਂ ਜਾਣਗੀਆਂ ਕਿ

************************************************************

ਚਤਰ ਇਸਤਰੀ ਦੇ ਚਲਿੱਤਰ ਦੇ ਭੇਤ ਨੂੰ ਕੋਈ ਨਹੀਂ ਜਾਣ ਸਕਦਾ ਹੈ॥੪੦॥ ੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਤੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ। ੧੨੯॥੨੫੬੧॥ਅਫਜੂੰ

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਉਣੱਤੀਵੀਂ ਕਥਾ ਸਮਾਪਤ॥੧੨੯॥੨੫੬੧॥ਚਲਦਾ॥

# ਚਲਿੱਤਰ ਇਕ ਸੌ ਤੀਹਵਾਂ

## ਕਥਾ ਸੁਮਤ ਕੁਮਾਰੀ॥

**ਚੌਪਈ॥ ਸੁਮਤਿ ਕੁਅਰਿ ਰਾਨੀ ਇਕ ਸੁਨੀ॥ ਬੇਦ ਪੁਰਾਨ ਬਿਖੈ ਅਤਿ ਗੁਨੀ॥**
**ਸ਼ਿਵ ਕੀ ਅਧਿਕ ਉਪਾਸ਼ਕ ਰਹੈ॥ ਹਰ ਹਰ ਸੱਦਾ ਬਕਤ੍ਰ ਤੇ ਕਹੈ॥ ੧॥**

ਸੁਮਤ ਕੁਮਾਰੀ ਨਾਮੀ ਇਕ ਰਾਣੀ ਸੀ, ਜਿਹੜੀ ਵੇਦ ਪੁਰਾਣ ਦੀ ਗਿਆਤਾ ਸੀ। ਉਹ ਸ਼ਿਵਜੀ ਦੀ ਬੜੀ ਉਪਾਸ਼ਕ ਸੀ ਅਤੇ ਹਮੇਸ਼ਾ ਮੂੰਹ ਤੋਂ "ਸ਼ਿਵ ਸ਼ਿਵ' ਜਪਦੀ ਰਹਿੰਦੀ ਸੀ॥੧॥

**ਬਿਸ਼ਨ ਸਿਖਜ ਰਾਜਾ ਜੂ ਰਹਈ॥ਹਰਿ ਹਰਿ ਸਦਾ ਬਕਤ੍ਰ ਤੇ ਕਹਈ॥**
**ਸ਼ਿਵ ਕੌ ਨੈਕ ਨ ਮਨ ਮੈ ਲਯਾਵੈ॥ ਸਦਾ ਕ੍ਰਿਸ਼ਨ ਦੇ ਗੀਤਨ ਗਾਵੈ॥੨॥**

ਰਾਜਾ ਵਿਸ਼ਨੂੰ ਦਾ ਚੇਲਾ ਸੀ ਅਤੇ ਸਦਾ ਮੂੰਹ ਨਾਲ 'ਹਰੀ ਹਰੀ" ਜਪਦਾ ਰਹਿੰਦਾ ਸੀ। ਸ਼ਿਵਜੀ ਦਾ ਉਹ ਕਦੇ ਧਿਆਨ ਵੀ ਨਹੀਂ ਕਰਦਾ ਸੀ ਅਤੇ ਸਦਾ ਕ੍ਰਿਸ਼ਨ ਦੇ ਗੁਣ ਗਾਉਂਦਾ ਰਹਿੰਦਾ ਸੀ॥੨॥

**ਰਾਨੀ ਸੋ ਇਹ ਭਾਂਤਿ ਉਚਾਰੈ॥ ਤੈ ਸ਼ਿਵ ਸ਼ਿਵ ਕਾਹੇ ਕੌ ਬਿਚਾਰੈ॥**
**ਚਮਤਕਾਰ ਯਾ ਮੈ ਕਛੁ ਨਾਹੀ॥ ਯੌ ਆਵਤ ਮੋਰੇ ਮਨ ਮਾਹੀ॥ ੩॥**

ਰਾਣੀ ਨੂੰ ਵੀ ਉਹ ਇਹੋ ਕਹਿੰਦਾ ਸੀ ਕਿ ਤੂੰ ਸ਼ਿਵਜੀ ਦਾ ਜਾਪ ਕਿਉਂ ਕਰਦੀ ਏਂ? ਮੇਰਾ ਮਨ ਤੇ ਇਹ ਕਹਿੰਦਾ ਹੈ ਕਿ ਇਸ ਵਿਚ ਕੋਈ ਚਮਤਕਾਰ ਨਹੀਂ ਹੈ॥੩॥

**ਚਮਤਕਾਰ ਸ਼ਿਵ ਤੁਮੈਂ ਬਤਾਊਂ॥ ਤੋਤੁਮ ਕੋ ਇਹ ਮਾਰਗ ਲਜਾਊਂ॥**
**ਤੈ ਸ਼ਿਵ ਕੋ ਕਛੁ ਚਰਿਤ ਨ ਜਾਨੋ॥ ਧਨ ਪ੍ਰਸਾਦ ਤੇ ਭਯੋ ਦਿਵਾਨੋ॥ ੪॥**

ਰਾਣੀ ਨੇ ਕਿਹਾ, "ਜੇ ਮੈਂ ਤੁਹਾਨੂੰ ਸ਼ਿਵਜੀ ਦਾ ਚਮਤਕਾਰ ਵਿਖਾਕੇ ਤੁਹਾਨੂੰ ਇਸ ਰਸਤੇ ਲੈ ਆਵਾਂ ? ਤੁਸੀਂ ਸ਼ਿਵ ਜੀ ਦੇ ਚਰਿਤਰ ਨੂੰ ਨਹੀਂ ਜਾਣਦੇ, ਤੁਸੀਂ ਤਾਂ ਕੇਵਲ ਧਨ ਅਤੇ ਮਹਿਲ ਦੇ ਪਿਛੇ ਦੀਵਾਨੇ ਹੋ"॥੪॥

ਛਪੈ ਛੰਦ।। ਪ੍ਰਥਮ ਤ੍ਰਿਪੁਰ ਕੌ ਘਾਇ ਰੁਦ੍ਰ ਤ੍ਰਿਪਰਾਰਿ ਕਹਾਯੋ।।
ਗੰਗ ਜਟਨ ਮੈ ਧਾਰਿ ਗੰਗਧਰ ਨਾਮ ਸੁਹਾਯੋ।।
ਜਟਾ ਜੂਟ ਕੌ ਧਾਰਿ ਜਟੀ ਨਾਮਾ ਸਦ ਸੋਹੈ।।
ਖਗ ਮ੍ਰਿਗ ਜੱਛ ਭੁਜੰਗ ਅਸੁਰ ਸੁਰ ਨਰ ਮੁਨਿ ਮੋਹੈ।।
ਕਰੀ ਪਾਰਬਤੀ ਨਾਰਿ ਪਾਰਬਤੀ ਸ੍ਵਰ ਸਭ ਜਾਨੈ।।
ਕਹਾਂ ਮੂੜ ਤੈਂ ਰਾਵ ਭੇਦ ਤਾਕੌ ਪਹਿਚਾਨੇ।। ੫।।

'ਪਹਿਲਾਂ ਤ੍ਰਿਪੁਰ ਨਾਮੀ ਦੈਂਤ ਨੂੰ ਮਾਰਕੇ ਤ੍ਰਿਪਰਾਰ ਕਹਾਇਆ। ਫਿਰ ਜਟਾਵਾਂ ਵਿਚ ਗੰਗਾ ਧਾਰਨ ਕਰਕੇ ਗੰਗਧਰ ਦੇ ਨਾਮ ਨਾਲ ਸੋਭਾ ਖੱਟੀ। ਜਟਾਵਾਂ ਧਾਰਣ ਕਰਨ ਕਰਕੇ ਜਟੀ ਨਾ ਨਾਲ ਮਸ਼ਹੂਰ ਹੋਇਆ ਅਤੇ ਪਸ਼ੂ ਪੰਛੀ, ਮ੍ਰਿਗ, ਜਸ਼, ਭੁਜਗ, ਦੈਂਤ, ਦੇਵਤੇ, ਨਰ ਨਾਰੀ ਸਾਰੀਆਂ ਜੂਨਾਂ ਦਾ ਮਨ ਮੋਹਦਾ ਹੈ। ਪਾਰਬਤੀ ਨਾਲ ਵਿਆਹ ਕਰਨ ਕਰਕੇ ਇਸ ਨੂੰ ਪਾਰਤੇਸ਼ਵਰ ਵੀ ਕਹਿੰਦੇ ਹਨ, ਪਰ ਹੇ ਮੂਰਖ ਰਾਜਨ! ਤੁਸੀਂ ਇਸ ਭੇਦ ਨੂੰ ਨਹੀਂ ਜਾਣ ਸਕਦੇ।।੫।।

ਦੋਹਰਾ।। ਚਮਤਕਾਰ ਤੋਕੌ ਤੁਰਤੁ ਪ੍ਰਥਮੈ ਦੇਊਂ ਦਿਖਾਇ।।
ਬਹੁਰਿ ਸਿਖਜ ਸ਼ਿਵ ਕੋ ਕਰੌ ਯਾ ਮਾਰਗ ਮੈ ਲਜਾਇ।। ੬।।

ਪਹਿਲਾਂ ਮੈਂ ਤੁਹਾਨੂੰ ਸ਼ਿਵਜੀ ਦਾ ਚਮਤਕਾਰ ਵਖਾਉਂਦੀ ਹਾਂ, ਫਿਰ ਮੈਂ ਤੁਹਾਨੂੰ ਇਸ ਰਸਤੇ ਤੇ ਲੈ ਆਵਾਂਗੀ।।੬।।

ਚੌਪਈ।ਸੋਇ ਗਯੋ ਤਬ ਪਤਿਹਿ ਨਿਹਾਰਜੋ।। ਤੁਰਤੁ ਖਾਟ ਤੇ ਪਕਰਿ ਪਛਾਰਜੋ।।
ਸ਼ਿਵ ਸ਼ਿਵ ਸ਼ਿਵ ਆਪਨ ਤਬ ਕੀਨੋ।। ਕਛੂ ਰਾਵ ਯਹ ਭੇਦ ਨ ਚੀਨੋ।। ੭।।

ਜਦ ਉਸ ਆਪਣੇ ਸੁਤੇ ਹੋਏ ਪਤੀ ਨੂੰ ਵੇਖਿਆ ਤੇ ਫਿਰ ਪਲੰਘ ਤੋਂ ਫੜ ਕੇ ਥਲੇ ਸੁੱਟ ਦਿੱਤਾ। ਫਿਰ ਉਸ ਆਪ ਸ਼ਿਵ ਸ਼ਿਵ ਕਹਿਣ ਲਗੀ ਗਈ, ਪਰ ਰਾਜਾ ਇਸ ਭੇਤ ਨੂੰ ਸਮਝ ਨ ਸਕਿਆ।। ੭।।

ਕਿਨ ਧੈਕੈ ਮੋਕੌਂ ਪਟਕਾਯੋ।। ਰਾਨੀ ਮੈ ਯਹ ਕਛੂ ਨ ਪਾਯੋ।।
ਸਕਲ ਬ੍ਰਿਥਾ ਤੁਮ ਹਮੈ ਸੁਨਾਵੋ।। ਹਮਰੇ ਚਿਤ ਕੋ ਤਾਪ ਮਿਟਾਵੋ।। ੮।।

ਰਾਜੇ ਨੇ ਕਿਹਾ, "ਹੇ ਰਾਣੀ! ਮੈਂ ਇਹ ਜਾਣ ਨਹੀਂ ਸਕਿਆ, ਮੈਨੂੰ ਕਿਸ ਫੜਕੇ ਪਲੰਘ ਤੋਂ ਥੱਲੇ ਸੁਟਿਆ ਹੈ" ਸਾਰੀ ਵਿਥਿਆ ਮੈਨੂੰ ਸੁਣਾਵੋ ਅਤੇ ਮੇਰੇ ਮਨ ਦਾ ਦੁਖ ਦੂਰ ਕਰੋ"।।੮।।

ਕਛੂ ਰੁੱਦ੍ਰ ਤੁਮ ਬਚਨ ਉਚਾਰੇ।। ਤਬ ਊਪਰ ਸ਼ਿਵ ਕੁਪਜੋ ਤਿਹਾਰੇ।।
ਚਮਤਕਾਰ ਯਹ ਤੁਮੈਂ ਦਿਖਾਯੋ।। ਪਟਕਿ ਖਾਟ ਤੇ ਭੂਮਿ ਗਿਰਾਯੋ।। ੯।।

"ਤੁਸੀ ਸ਼ਿਵਜੀ ਨੂੰ ਕੁਝ ਮਾੜੇ ਸ਼ਬਦ ਕਹੇ ਹਨ, ਇਸ ਕਰਕੇ ਸ਼ਿਵ ਤੁਹਾਡੇ ਉਤੇ ਕਰੋਪ ਹੋਇਆ ਹੈ, ਉਸ ਤੁਹਾਨੂੰ ਇਹ ਚਮਤਕਾਰ ਵਖਾਇਆ ਹੈ ਅਤੇ ਫੜ ਕੇ ਪਲੰਘ ਤੋਂ ਥਲੇ ਸੁੱਟ ਦਿੱਤਾ।।੯।।

ਸੁਨਤ ਬਚਨ ਮੂਰਖ ਅਤਿ ਡਰਿਯੋ।। ਤਾ ਤ੍ਰਿਯ ਕੋ ਪਾਇਨ ਉਠਿ ਪਰਿਯੋ।।
ਬਿਸ਼ਨ ਜਾਪ ਅਬ ਤੇ ਮੈਂ ਤਜਾਗਜੋਂ।। ਸ਼ਿਵਜੂ ਕੇ ਪਾਇਨ ਸੌਂ ਲਾਗਜੋ।। ੧੦।।

ਇਹ ਸੁਣ ਕੇ ਮੂਰਖ ਰਾਜਾ ਬਹੁਤ ਡਰਿਆ ਅਤੇ ਆਪਣੀਂ ਇਸਤਰੀ ਦੇ ਪੈਰਾਂ ਤੇ ਡਿਗ ਪਿਆ। ਉਹ ਕਹਿਣ ਲਗਾ ਕਿ ਅਜ ਤੋਂ ਮੈਂ ਵਿਸ਼ਨੂੰ ਦਾ ਜਾਪ ਛਡਿਆ ਅਤੇ ਹੁਣ ਮੈਂ ਸ਼ਿਵਜੀ ਦੇ ਚਰਨਾਂ ਵਿਚ ਆ ਲਗਾ ਹਾਂ।।੧੦।।

ਚਮਤਕਾਰ ਸ਼ਿਵ ਮੋਹਿ ਦਿਖਾਰਜੋ।। ਤਾਂਤੇ ਚਰਨ ਆਪਨੇ ਡਾਰਜੋ।।
ਅਬ ਚੇਰੋ ਤਾਕੋ ਮੈ ਭਯੋ।। ਬਿਸ਼ਨ ਜਾਪ ਤਬ ਤੇ ਤਜਿ ਦਯੋ।। ੧੧।।

ਸ਼ਿਵ ਜੀ ਨੇ ਮੈਨੂੰ ਚਮਤਕਾਰ ਵਿਖਾਇਆ ਹੈ, ਇਸ ਲਈ ਮੈਂ ਉਸਦੀ ਸ਼ਰਨ ਵਿਚ ਆ ਗਿਆ ਹਾਂ। ਹੁਣ ਮੈਂ ਤੇਰਾ ਚੇਲਾ ਹੋ ਗਿਆ ਹਾਂ ਅਤੇ ਵਿਸ਼ਨੂੰ ਜਾਪ ਮੈਂ ਛੱਡ ਦਿੱਤਾ ਹੈ।।੧੧।।

ਦੋਹਰਾ।। ਪਲਕਾ ਪਰ ਤੇ ਰਾਨਿਯਹਿ ਸੋਤ ਨ੍ਰਿਪਤਿ ਕੋ ਡਾਰਿ।।
ਸਿੱਖਜ ਤੁਰਤੁ ਸ਼ਿਵ ਕੋ ਕਿਯੋ ਐਸੋ ਚਰਿਤ ਸੁਧਾਰਿ।। ੧੨।। ੧।।

ਰਾਣੀ ਨੇ ਚਲਿੱਤਰ ਖੇਡ ਕੇ ਸੁਤੇ ਹੋਏ ਰਾਜੇ ਨੂੰ ਪਲੰਘ ਤੋਂ ਥਲੇ ਸੁਟ ਕੇ ਉਸ ਮੂਰਖ ਨੂੰ ਝੱਟ ਸ਼ਿਵਜੀ ਦਾ ਚੇਲਾ ਬਣਾ ਦਿੱਤਾ।।੧੨।।੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤੀਸਵੇਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੩੦।।੧੩੦।।੨੫੭੩।।ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਤੀਹਵੀਂ ਕਥਾ ਸਮਾਪਤ।।੧੩੦।।੨੫੭੩।।ਚਲਦਾ।।

## *ਚਲਿੱਤਰ ਇਕ ਸੌ ਇਕੱਤੀਵਾਂ*

## *ਕਥਾ ਭਾਗਮਤੀ*

ਚੌਪਈ।। ਪਰਬਤੇਸ ਰਾਜਾ ਇਕ ਭਾਰੋ।। ਚੰਦ੍ਰ ਬੰਸ ਚੰਦ੍ਰੋਤੁ ਜਿਯਾਰੋ।।

**ਭਾਗਮਤੀ ਤਾਕੀ ਬਰ ਨਾਰੀ॥ ਚੰਦ੍ਰ ਲਈ ਜਾਤੇ ਉਜਿਯਾਰੀ॥੧॥**

ਪਰਵਤੇਸ਼ ਇਕ ਮਹਾਨ ਚੰਦਰਵੰਸ਼ੀ ਰਾਜਾ ਸੀ, ਜਿਸਦਾ ਤੇਜ ਚੰਦਰਮਾਂ ਦੀ ਜੋਤੀ ਨਾਲੋਂ ਵਧ ਚਮਕਦਾਰ ਸੀ। ਉਸਦੀ ਰਾਣੀ ਦਾ ਨਾਂ ਭਾਗਮਤੀ ਸੀ ਅਤੇ ਉਹ ਇੰਨੀ ਸੁੰਦਰ ਸੀ, ਜਿਵੇ ਚੰਦਰਮਾਂ ਨੇ ਵੀ ਆਪਣਾ ਪ੍ਰਕਾਸ਼ ਉਸ ਤੋਂ ਉਧਾਰਾ ਲਿਆ ਹੋਵੇ॥੧॥

**ਦੋਹਰਾ॥ ਸੁਨਾ ਘਾਮ ਤਾਕੋ ਬਡੋ ਧੁਜਾ ਰਹੀ ਫਹਰਾਇ॥**
**ਸਾਚ ਸੁਰਗ ਸੋ ਜਾਨਿਯੋ ਧੌਲਰ ਲਖ੍ਯੋ ਨ ਜਾਇ॥ ੨॥**

ਉਸਦਾ ਮਹਲ ਬਹੁਤ ਵੱਡਾ ਸੀ ਜਿਸ ਤੇ ਬਹੁਤ ਉੱਚਾ ਝੰਡਾ ਲਹਿਰਾ ਰਿਹਾ ਸੀ। ਉਹ ਮਹਲ ਸਵਰਗ ਦਾ ਦੂਜਾ ਰੂਪ ਸੀ ਅਤੇ ਉਸ ਮਹਲ ਨੂੰ ਵੇਖਣਾ ਅਸੰਭਵ ਸੀ॥੨॥

**ਚੌਪਈ॥ ਦੇਬਿਦੱਤ ਰਾਨਿਯਹਿ ਨਿਹਾਰ੍ਯੋ॥ ਜਨੁਕ ਰੂਪ ਕੀ ਰਾਸਿ ਬਿਚਾਰ੍ਯੋ॥**
**ਪਠੈ ਸਹਚਰੀ ਬੋਲਿ ਸੁ ਲੀਨੋ॥ ਕਾਮਕੇਲ ਤਾਸੌ ਅਤਿ ਕੀਨੋ॥ ੩॥**

ਇਕ ਦਿਨ ਜਦ ਰਾਣੀ ਨੇ ਦੇਵੀ ਦੱਤ ਨੂੰ ਵੇਖਿਆ ਤਾਂ ਉਸਨੂੰ ਇਸ ਤਰ੍ਹਾਂ ਲੱਗਾ ਜਿਵੇਂ ਉਸ ਨੇ ਰੂਪ ਦੀ ਕੋਈ ਖਾਣ ਵੇਖ ਲਈ ਹੋਵੇ। ਉਸ ਇਕ ਸਖੀ ਨੂੰ ਭੇਜ ਉਸਨੂੰ ਬੁਲਾਇਆ ਅਤੇ ਉਸ ਨਾਲ ਪ੍ਰੇਮ ਪਿਆਰ ਕੀਤਾ॥੩॥

**ਬੀਰਦੇਵ ਰਾਜਾ ਸੁਨਿ ਪਾਵਾ॥ ਕੋਊ ਜਾਰ ਹਮਾਰੇ ਆਵਾ॥**
**ਅਧਿਕ ਕੋਪ ਨ੍ਰਿਪ ਖੜਗ ਉਚਾਯੋ॥ ਪਲਕ ਨ ਬੀਤੀ ਤਹ ਚਲਿ ਆਯੋ॥ ੪॥**

ਵੀਰ ਦੇਵ ਰਾਜੇ ਨੇ ਸੁਣਿਆ ਕਿ ਕੋਈ ਪ੍ਰੇਮੀ ਸਾਡੇ ਮਹਿਲ ਵਿਚ ਆਇਆ ਹੈ। ਉਹ ਬੜੇ ਕ੍ਰੋਧ ਵਿਚ ਆਇਆ ਅਤੇ ਤਲਵਾਰ ਲੈ ਕੇ ਝਟ ਓਥੇ ਆ ਗਿਆ॥੪॥

**ਭਾਗਵਤੀ ਜਬ ਨ੍ਰਿਪ ਲਖਿ ਲੀਨੋ॥ ਤਾਹਿ ਚੜ੍ਹਾਇ ਮਹਲ ਪਰ ਦੀਨੋ॥**
**ਟਰਿ ਆਗੇ ਨਿਜੁ ਪਤਿ ਕੌ ਲਿਯੋ॥ ਬਹੁਤ ਪ੍ਰਕਾਰ ਸਮਾਗਮ ਕਿਯੋ॥ ੫॥**

ਭਾਗਮਤੀ ਰਾਣੀ ਨੇ ਜਦ ਰਾਜੇ ਨੂੰ ਵੇਖਿਆ ਤਾਂ ਆਪਣੇ ਯਾਰ ਨੂੰ ਮਹਿਲ ਦੇ ਉਪਰ ਚੜ੍ਹਾ ਦਿੱਤਾ। ਆਪ ਝੱਟ ਅੱਗੇ ਵਧ ਕੇ ਪਤੀ ਦਾ ਸਵਾਗਤ ਕੀਤਾ ਅਤੇ ਆਪਣੇ ਮਹਿਲ ਵਿਚ ਖੜਕੇ ਕਈ ਪ੍ਰਕਾਰ ਉਸ ਨਾਲ ਪ੍ਰੇਮ ਪਿਆਰ ਕੀਤਾ॥੫॥

**ਦੋਹਰਾ॥ ਰੂੰਈ ਸੌ ਸਾਰੋ ਸਦਨ ਏਕ ਤੁਰਤੁ ਭਰਿ ਲੀਨ।**
**ਆਜ ਚੋਰ ਇਕ ਮੈ ਗਹ੍ਯੋ ਯੌ ਨ੍ਰਿਪ ਸੌ ਕਹਿ ਦੀਨ॥ ੬॥**

ਫਿਰ ਝੱਟ ਉਸ ਇਕ ਕਮਰਾ ਰੂੰ ਨਾਲ ਭਰਵਾ ਦਿੱਤਾ ਅਤੇ ਰਾਜੇ ਨੂੰ ਕਿਹਾ ਕਿ ਅਜ ਮੈਂ

ਇਕ ਚੋਰ ਫੜਿਆ ਹੈ।।੬।।

ਚੌਪਈ।। ਕਹੋ ਤੁ ਤੁਮ ਤਾਕੌ ਗਹਿ ਲਜਾਊਂ। ਆਨਿ ਰਾਵਜੂ ਤੁਮੈਂ ਦਿਖਾਊਂ।।
ਜੋ ਸੁਹਿ ਕਹੋ ਤਾਹਿ ਸੋਊਕੀਜੈ।। ਡਾਰਿ ਮਹਲ ਊਪਰ ਤੇ ਦੀਜੈ।। ੭।।

ਫਿਰ ਉਸ ਰਾਜੇ ਨੂੰ ਕਿਹਾ ਕਿ ਜੇ ਤੁਸੀਂ ਕਹੋ ਤਾਂ ਮੈਂ ਚੋਰ ਨੂੰ ਫੜ ਲਿਆਵਾਂ ਅਤੇ ਤੁਹਾਨੂੰ ਦਿਖਾ ਦੇਵਾਂ । ਤੁਸੀਂ ਜੋ ਕਹੋ ਉਹ ਹੀ ਮੈਂ ਕਰਾਂ ਤੇ ਉਸਨੂੰ ਮਹਿਲ ਤੋਂ ਥਲੇ ਸੁੱਟ ਦੇਵਾਂ। ੭।।

ਪ੍ਰਥਮ ਨ੍ਰਿਪਹਿ ਇਹ ਭਾਂਤਿ ਜਤਾਈ।। ਬਹੁਰੋ ਬਾਂਧਿ ਜਾਰ ਕੌ ਲਜਾਈ।।
ਆਪੁ ਭੋਗਜਿਹ ਸਾਥ ਕਮਾਯੋ।। ਬਹੁਰਿ ਰਾਵ ਕੌ ਆਨ ਦਿਖਾਯੋ। ੮।।

ਪਹਿਲਾਂ ਰਾਜੇ ਨੂੰ ਇਸ ਤਰ੍ਹਾਂ ਕਿਹਾ ਅਤੇ ਫਿਰ ਆਪਣੇ ਮਿਤਰ ਨੂੰ ਬੰਨ੍ਹ ਕੇ ਲੈ ਆਈ। ਜਿਸ ਨਾਲ ਆਪ ਭੋਗ ਕੀਤਾ ਸੀ, ਉਸਨੂੰ ਰਾਜੇ ਨੂੰ ਵਿਖਾ ਦਿੱਤਾ।।੮।।

ਰਾਨੀ ਹੇਰਿ ਤਾਂਹਿ ਰਿਸਿ ਭਰੀ।। ਸਖਿਯਨ ਕੌ ਆਗਜਾ ਯੌ ਕਰੀ।।
ਧੌਲਰ ਤੇ ਯਾਕੌਂ ਤੁਮ ਡਾਰੋ।। ਆਇਸੁ ਰਾਜਾ ਕੋ ਨ ਨਿਹਾਰੋ।। ੯।।

ਰਾਣੀ ਨੇ ਆਪਣੇ ਮਿੱਤਰ ਵਲ ਬਹੁਤ ਗੁੱਸੇ ਨਾਲ ਵੇਖੀਆ ਅਤ ਆਪਣੀਆਂ ਦਾਸੀਆਂ ਨੂੰ ਕਿਹਾ ਕਿ ਇਸਨੂੰ ਤੁਰੰਤ ਮਹਿਲ ਤੋਂ ਥਲੇ ਸੁੱਟ ਦੇਵੋ ਅਤੇ ਰਾਜੇ ਦੇ ਹੁਕਮ ਦਾ ਇੰਤਜਾਰ ਨ ਕਰੋ।।੯।।

ਵੈ ਸਖਿਆ ਤਾਕੌਂ ਲੈ ਗਈ।। ਚੀਨਤ ਸਦਨ ਸੁ ਆਗੇ ਭਈ।।
ਸਕਲ ਰਾਵ ਕੋ ਸ਼ੋਕ ਨਿਵਾਰਜੋ।। ਰੂੰਈ ਪੈ ਤਾਕੌਂ ਗਹਿ ਡਾਰਜੋ।।੧੦।।

ਸਖੀਆਂ ਉਸਨੂੰ ਲੈ ਗਈਆਂ। ਰੂੰ ਵਾਲੇ ਕਮਰੇ ਨੂੰ ਉਹ ਜਾਣਦੀਆਂ ਸਨ। ਉਨ੍ਹਾਂ ਨੇ ਰਾਜੇ ਦੇ ਦੁਖ ਦਾ ਨਿਵਾਰਣ ਕੀਤਾ ਅਤੇ ਉਸ ਨੂੰ ਰੂੰ ਉਤੇ ਜੋਰ ਨਾਲ ਸੁੱਟ ਦਿੱਤਾ।।੧੦।।

ਰਾਜੈ ਲਖੀ ਦੁਸ਼ਟ ਇਹ ਘਾਯੋ।। ਤਿਨ ਤਨਿ ਤਨਿਕ ਖੇਦ ਨਹਿ ਪਾਯੋ।।
ਉਠਿ ਤਹ ਤੇ ਨਿਜੁ ਧਾਮ ਸਿਧਾਯੋ।। ਇਹ ਚਰਿੱਤ੍ਰ ਨਿਜੁ ਜਾਰ ਲੰਘਾਯੋ।।੧੧।।

ਰਾਜੇ ਨੇ ਸਮਝਿਆ ਕਿ ਹੁਣ ਦੁਸ਼ਟ ਮਾਰਿਆ ਗਿਆ ਹੈ, ਇਸਦਾ ਉਸਨੂੰ ਜ਼ਰਾ ਵੀ ਦੁਖ ਨਹੀਂ ਹੋਇਆ। ਉਹ ਉਠ ਕੇ ਆਪਣੇ ਮਹਲ ਵਿਚ ਆ ਗਿਆ ਅਤੇ ਇਸ ਤਰ੍ਹਾਂ ਇਹ ਚਲਿੱਤਰ ਖੇਡ ਕੇ ਰਾਣੀ ਨੇ ਆਪਣੇ ਮਿੱਤਰ ਨੂੰ ਬਚਾ ਲਿਆ।।੧੧।।

ਪੁਨਿ ਰਾਜੇ ਇਹ ਭਾਂਤਿ ਉਚਾਰਜੋ।। ਇਹ ਜੋ ਚੋਰ ਧਾਮ ਤੇ ਡਾਰਜੋ।
ਮੋਹਿ ਆਨ ਵਹੁ ਮ੍ਰਿਤਕ ਦਿਖੈਯੈ।। ਆਗਜਾ ਮੋਹਿ ਮਾਨਿ ਯਹ ਲੈਯੈ।। ੧੨।।

ਪਰ ਫਿਰ ਰਾਜੇ ਨੇ ਕਿਹਾ ਕਿ ਜਿਹੜਾ ਚੋਰ ਮਹਲ ਤੋਂ ਥਲੇ ਸੁਟਿਆ ਗਿਆ ਹੈ, ਉਸਦੀ ਲਾਸ਼ ਮੈਨੂੰ ਵਖਾਓ ਅਤੇ ਮੇਰੇ ਹੁਕਮ ਦੀ ਪਾਲਣਾ ਕਰੋ॥੧੨॥

**ਜੋ ਨਰ ਹਜਾਂ ਤੇ ਮਿਲੇ ਬਗਾਈ॥ ਟੂਕ ਟੂਕ ਹ੍ਵੈ ਕੈ ਸੋ ਜਾਈ॥**
**ਤਿਲ ਤਿਲ ਭਯੋ ਦ੍ਰਿਸ਼ਟਿ ਨਹਿ ਆਵੈ॥ ਤਾਕੌ ਕੋਨ ਖੋਜ ਕਰਿ ਲਯਾਵੈ॥੧੩॥**

ਰਾਣੀ ਨੇ ਕਿਹਾ ਜਿਹੜਾ ਵਿਅਕਤੀ ਇਸ ਮਹਲ ਤੋਂ ਥੱਲੇ ਡਿਗੇਗਾ, ਉਹ ਤਾਂ ਟੁਕੜੇ ਟੁਕੜੇ ਹੋ ਜਾਵੇਗਾ, ਉਹ ਤਾਂ ਤਿਲ ਤਿਲ ਹੋ ਗਿਆ ਹੈ ਅਤੇ ਦਿਸਦਾ ਵੀ ਨਹੀਂ, ਉਸ ਨੂੰ ਹੁਣ ਕੌਣ ਲਭ ਕੇ ਲਿਆ ਸਕਦਾ ਹੈ॥੧੩॥

**ਤਿਲ ਤਿਲ ਪਾਇ ਅੰਗ ਤਿਹ ਭਏ॥ ਗੀਧ ਕਾਕ ਆਮਿਖ ਭਖਿ ਗਏ॥**
**ਤਾ ਕੋ ਅੰਗ ਦ੍ਰਿਸ਼ਟਿ ਨਹਿ ਆਵੈ॥ ਕੌਨ ਬਿਧੋ ਤਾਕੌ ਲੈ ਆਵੈ॥ ੧੪॥**

ਉਸਨੂੰ ਤਾਂ ਗਿਲਝਾਂ ਕਾਂ ਆਦਿ ਖਾ ਗਏ ਹੋਣਗੇ। ਉਸ ਦਾ ਤਾਂ ਹੁਣ ਕੋਈ ਅੰਗ ਨਹੀਂ ਦਿਸਦਾ, ਇਸ ਲਈ ਉਸਨੂੰ ਹੁਣ ਕੌਣ ਲਿਆ ਸਕੇਗਾ?॥੧੪॥

## ਭੁਜੰਗ ਛੰਦ॥

**ਦਿਯੋ ਡਾਰਿ ਜਾਕੋ ਮਹਾਰਾਜ ਐਸੇ॥ ਲਹਜੋ ਜਾਇ ਤਾਕੌ ਕਛੂ ਅੰਗ ਕੈਸੇ॥**
**ਕਈ ਟੂਕ ਹ੍ਵੈ ਕੈ ਪਰਜੋ ਕਹੂੰ ਜਾਈ॥ ਗਏ ਗੀਧ ਔ ਕਾਕ ਤਾਕੌ ਚਬਾਈ॥੧੫॥**

ਰਾਣੀ ਨੇ ਕਿਹਾ, "ਹੇ ਮਹਾਰਾਜ! ਜਿਸਨੂੰ ਇਸ ਤਰ੍ਹਾਂ ਸੁਟਿਆ ਗਿਆ ਹੋਵੇ, ਉਸਦਾ ਕੋਈ ਅੰਗ ਕਿਸ ਤਰ੍ਹਾਂ ਦਿਖਾਈ ਦੇਵੇਗਾ। ਉਹ ਤਾਂ ਕਈ ਟੋਟੇ ਹੋ ਕੇ ਡਿਗਾ ਹੋਵੇਗਾ ਅਤੇ ਉਸ ਨੂੰ ਇਲਾਂ ਕਾਂ ਖਾ ਗਏ ਹੋਣਗੇ॥੧੫॥

**ਚੌਪਈ॥ ਯੌ ਸੁਨਿ ਮੋਨਿ ਨ੍ਰਿਪਤਿ ਮੁਖ ਧਰੀ॥ ਦ੍ਰਿਸ਼ਟਿ ਰਾਜ ਕਾਰਜ ਪਰ ਕਰੀ॥**
**ਰਾਨੀ ਅਪਨੋ ਮੀਤ ਬਚਾਯੋ॥ ਵਾ ਪਸੁ ਕੌ ਯੌ ਚਰਿਤ੍ਰ ਦਿਖਾਯੋ॥ ੧੬॥ ੧॥**

ਇਹ ਸੁਣ ਕੇ ਰਾਜਾ ਚੁਪ ਰਹਿ ਗਿਆ ਅਤੇ ਉਹ ਆਪਣੇ ਰਾਜ ਕਾਜ ਬਾਰੇ ਸੋਚਣ ਲਗਾ। ਰਾਣੀ ਨੇ ਉਸ ਮੂਰਖ ਨਾਲ ਚਲਿੱਤਰ ਕਰਕੇ ਆਪਣੇ ਮਿੱਤਰ ਨੂੰ ਬਚਾ ਲਿਆ॥੧੬॥੧॥

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇੱਕਤੀਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੩੧॥੨੫੮੯॥ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਇਕੱਤੀਵੀਂ ਕਥਾ ਸਮਾਪਤ॥੧੩੧॥੨੫੮੯॥ਚਲਦਾ॥

# ਚਲਿੱਤਰ ਇਕ ਸੌ ਬੱਤੀਵਾਂ

## ਕਥਾ ਸੁਘਰ ਕੁਮਾਰੀ

ਚੌਪਈ।। ਏਕ ਪਲਾਊ ਦੇਸ ਸੁਨੀਜੈ।। ਮੰਗਲ ਦੇਵ ਸੁ ਰਾਵ ਭਨੀਜੈ।।
ਸੁਘਰਿ ਕੁਅਰਿ ਤਾਕੀ ਬਰ ਨਾਰੀ।। ਜਨੁਕ ਜਗਤ ਕੀ ਜੋਤਿ ਸਵਾਰੀ।।੧।।

ਪਲਾਊ ਨਾਮੀਂ ਇਕ ਦੇਸ਼ ਸੁਣੀਦਾ ਹੈ। ਓਥੋਂ ਦੇ ਰਾਜੇ ਦਾ ਨਾਂ ਮੰਗਲ ਦੇਵ ਸੀ। ਸੁਘਰ ਕੁਮਾਰੀ ਨਾਮੀਂ ਉਹਦੀ ਰਾਣੀ ਸਾਰੇ ਜਗ ਵਿਚੋਂ ਸੋਹਣੀ ਸੀ।।੧।।

ਗਰਬੀ ਰਾਇ ਕੁਅਰਿ ਤਿਹ ਲਹਯੋ।। ਤਾਕੀ ਮੈਨ ਦੇਹ ਕੌ ਦਹਯੋ।
ਅਮਿਤ ਰੂਪ ਤਾਕੋ ਲਖਿ ਅਟਕੀ।। ਬਿਸਰਿ ਗਈ ਸਭਹੀ ਸੁਧਿ ਘਟ ਕੀ।। ੨।।

ਇਕ ਦਿਨ ਗਰਬੀ ਰਾਏ ਨੂੰ ਵੇਖ ਕੇ ਉਸ ਉੱਤੇ ਮੋਹਿਤ ਹੋ ਗਈ। ਉਸਦਾ ਸੁੰਦਰ ਰੂਪ ਵੇਖ ਕੇ ਉਹ ਵਿਆਕਲ ਹੋ ਗਈ ਅਤੇ ਆਪਣੀ ਸੁੱਧ ਬੁੱਧ ਭੁਲ ਗਈ।।੨।।

ਸੋਰਠਾ।। ਪਠੈ ਸਹਚਰੀ ਤਾਹਿ ਲੀਨੋ ਸਦਨ ਬੁਲਾਇਕੈ।।
ਅਧਿਕ ਹ੍ਰਿਦੈ ਹਰਖਾਇ ਕਾਮਕੇਲ ਤਾਸੌ ਕਿਯੋ।। ੩ ।।

ਇਕ ਸਖੀ ਨੂੰ ਭੇਜ ਕੇ ਉਸ ਨੂੰ ਬੁਲਾਇਆ ਅਤੇ ਦਿਲ ਭਰਕੇ ਉਸ ਨਾਲ ਪ੍ਰੇਮ ਪਿਆਰ ਕੀਤਾ।।੩।।

ਦੋਹਰਾ।। ਭਾਂਤਿ ਭਾਂਤਿ ਆਸਨ ਕਰੇ ਚੁੰਬਨ ਕਰੇ ਬਨਾਇ।।
ਚਿਮਟਿ ਚਿਮਟਿ ਤਾਸੌ ਰਮੈਂ ਛਿਨਿਕ ਨ ਛੋਰਯੋ ਜਾਇ।। ੪ ।।

ਕਈ ਪ੍ਰਕਾਰ ਦੇ ਆਸਣ ਬਣਾਏ ਅਤੇ ਕਈ ਪ੍ਰਕਾਰ ਦੇ ਚੁੰਮਣ ਕੀਤੇ। ਇਕ ਪਲ ਵੀ ਉਸ ਨੂੰ ਛੱਡੇ ਬਿਨਾਂ ਚੰਬੜ ਚੰਬੜ ਕੇ ਰਮਣ ਕੀਤਾ।।੪।।

ਚੌਪਈ।। ਮੀਤ ਅਧਿਕ ਚਿਤ ਭੀਤਰ ਭਾਯੋ।। ਰਾਜਾ ਕੌ ਮਨ ਤੇ ਬਿਸਰਾਯੋ।।
ਮਨ ਬਚ ਕ੍ਰਮ ਤਾਹੀ ਕੀ ਭਈ।। ਪਰ ਤ੍ਰਿਯ ਤੇ ਨਿਜੁ ਤ੍ਰਿਯ ਹ੍ਵੈ ਗਈ।। ੫।।

ਉਹ ਮਿੱਤਰ ਉਸਦੇ ਮਨ ਨੂੰ ਚੰਗਾ ਲਗਾ ਤੇ ਰਾਜੇ ਨੂੰ ਉਸ ਵਿਸਾਰ ਦਿੱਤਾ। ਉਹ ਮਨ, ਬਚਨ ਅਤੇ ਕਰਮ ਕਰਕੇ ਉਸਦੀ ਹੋ ਗਈ ਅਤੇ ਪਰਾਈ ਇਸਤਰੀ ਦੀ ਬਜਾਏ ਉਸਦੀ ਆਪਣੀ ਇਸਤਰੀ ਬਣ ਗਈ।।੫।।

ਨਿਸੁ ਦਿਨ ਰਹਤ ਧਾਮ ਤਿਹ ਪਰੀ।। ਜਨੁਤਿਹ ਜੀਤਿ ਸੁਯੰਬਰ ਬਰੀ।।

ਰਾਜਾ ਕੇ ਤ੍ਰਿਯ ਨਿਕਟ ਨ ਆਵੈ। ਤਾਕੇ ਸੰਗ ਅਤਿ ਕੇਲ ਕਮਾਵੈ।। ੬।।

ਹੁਣ ਉਹ ਰਾਤ ਦਿਨ ਉਸਦੇ ਘਰ ਹੀ ਪਿਆ ਰਹਿੰਦਾ ਸੀ ਅਤੇ ਇਸ ਤਰ੍ਹਾਂ ਲਗਦਾ ਸੀ ਜਿਵੇਂ ਉਸ ਨੇ ਉਸ ਨੂੰ ਸੁਅੰਬਰ ਵਿਚ ਵਿਆਹਿਆ ਹੋਵੇ। ਉਹ ਹੁਣ ਰਾਜੇ ਕੋਲ ਨਹੀਂ ਜਾਂਦੀ ਸੀ ਅਤੇ ਹਰ ਵੇਲੇ ਉਸਦੇ ਪ੍ਰੇਮ ਵਿਚ ਲੀਨ ਰਹਿੰਦੀ ਸੀ।।੬।।

ਚੁੰਬਨ ਔਰ ਅਲਿੰਗਨ ਦੇਈ।। ਭਾਂਤਿ ਭਾਂਤਿ ਕੈ ਆਸਨ ਲੇਈ।।
ਹਰਖ ਠਾਨਿ ਤ੍ਰਿਯ ਕੇਲ ਕਮਾਵੈ।। ਕਾਮ ਰੀਤਿ ਕੀ ਪ੍ਰੀਤਿ ਜਤਾਵੈ।। ੭।।

ਉਹ ਕਈ ਪ੍ਰਕਾਰ ਦੇ ਆਸਣਾਂ ਦੁਆਰਾ ਚੁੰਮਣ ਅਤੇ ਪ੍ਰੇਮ ਕਰਦੇ ਸਨ। ਬਹੁਤ ਖੁਸ਼ ਹੋਕੇ ਉਹ ਇਸਤਰੀ ਕਾਮ ਕ੍ਰੀੜਾ ਕਰਦੀ ਸੀ ਅਤੇ ਕਾਮ ਕਲਾ ਦੁਆਰਾ ਪ੍ਰੇਮ ਜਤਾਉਂਦੀ ਸੀ।।੭।।

ਕਿਨੀ ਰਾਵ ਸੋ ਭੇਦ ਜਤਾਵਾ।। ਕੋਊ ਜਾਰ ਤਿਹਾਰੇ ਆਵਾ।।
ਰਾਜਾ ਤਵ ਤ੍ਰਿਯ ਦਯੋ ਭੁਲਾਈ।। ਜਾਰ ਸਾਥ ਅਤਿ ਪ੍ਰੀਤਿ ਲਗਾਈ।। ੮।।

ਕਿਸੇ ਨੇ ਰਾਜੇ ਨੂੰ ਇਹ ਭੇਤ ਦੱਸ ਦਿੱਤਾ ਕਿ ਤੁਹਾਡੇ ਘਰ ਕੋਈ ਯਾਰ ਆਉਂਦਾ ਹੈ। ਤੁਹਾਨੂੰ ਤਾਂ ਉਸ ਭੁਲਾ ਦਿੱਤਾ ਹੈ ਅਤੇ ਆਪਣੇ ਯਾਰ ਨਾਲ ਬਹੁਤ ਪਿਆਰ ਕਰਦੀ ਹੈ।।੮।।

ਦੋਹਰਾ।। ਤੈਂ ਮੰਤ੍ਰਨ ਕੇ ਬਸਿ ਭਏ ਛੋਰੀ ਸਕਲ ਸਿਜਾਂਨ।।
ਉਤ ਰਾਨੀ ਇਕ ਜਾਰ ਸੌ ਰਮਤ ਰਹੈ ਰੁਚਿ ਮਾਨ।। ੯।।

ਉਸ ਕਿਹਾ ਕਿ ਤੁਸੀਂ ਤਾਂ ਮੰਤਰਾਂ ਦੇ ਵੱਸ ਵਿਚ ਆਕੇ ਸਭ ਕੁਝ ਛੱਡ ਦਿੱਤਾ ਹੈ ਪਰ ਤੁਹਾਡੀ ਰਾਣੀ ਆਪਣੇ ਪ੍ਰੇਮੀ ਨਾਲ ਮਨ ਭਾਉਂਦੇ ਭੋਗ ਵਿਲਾਸ ਕਰਦੀ ਹੈ।।੯।।

ਚੌਪਈ।।ਸਕਲ ਕਥਾ ਸ੍ਰਵਨਨ ਨ੍ਰਿਪ ਕਰੀ।।ਕਾਢਿ ਕ੍ਰਿਪਾਨ ਹਾਥ ਮੈ ਧਰੀ।।
ਰਾਜਾ ਗ੍ਰਿਹਿ ਰਾਨੀ ਕੇ ਆਏ।। ਰਖਵਾਰੇ ਚਹੂੰ ਓਰ ਬਠਾਏ।। ੧੦।।

ਰਾਜੇ ਨੇ ਸਾਰੀ ਗੱਲ ਸੁਣੀ, ਕਿਰਪਾਨ ਕੱਢ ਕੇ ਹੱਥ ਵਿਚ ਫੜ ਲਈ। ਉਹ ਰਾਣੀ ਦੇ ਮਹਲ ਵਿਚ ਆਇਆ ਅਤੇ ਪਹਿਰੇਦਾਰਾਂ ਨੂੰ ਉਸ ਚਾਰੇ ਪਾਸੇ ਬਿਠਾ ਦਿੱਤਾ।।੧੦।।

ਸਖੀ ਏਕ ਲਖਿ ਭੇਦ ਸੁ ਪਾਯੋ।। ਸੁਘਰਿ ਕੁਅਰਿ ਸੌਂ ਜਾਇ ਜਤਾਯੋ।।
ਪੌਢੀ ਕਹਾ ਮੀਤ ਸੌ ਪਜਾਰੀ।। ਤੋ ਪਰ ਕਰੀ ਰਾਵ ਰਖਵਾਰੀ।। ੧੧।।

ਰਾਣੀ ਦੀ ਇਕ ਸਖੀ ਨੇ ਭੇਤ ਸਮਝ ਲਿਆ ਅਤੇ ਸੁਘਰ ਕੁਮਾਰੀ ਨੂੰ ਜਾਕੇ ਦਸਿਆ ਕਿ ਤੂੰ ਆਪਣੇ ਮਿਤਰ ਨਾਲ ਸੌਂ ਰਹੀ ਏਂ, ਰਾਜੇ ਨੇ ਚਾਰੇ ਪਾਸੇ ਪਹਿਰਾ ਲਾ ਦਿੱਤਾ ਹੈ।।੧੧।।

ਤਾਤੇ ਜਤਨ ਅਬੈ ਕਛੁ ਕੀਜੈ।। ਪ੍ਰਾਨ ਰਾਖਿ ਪ੍ਰੀਤਮ ਕੋ ਲੀਜੈ।।

ਜੌ ਯਹ ਹਾਥ ਰਾਵ ਕੇ ਐਹੈ।। ਤੋਹਿ ਸਹਿਤ ਜਮ ਧਾਮ ਪਠੈ ਹੈ।। ੧੨।।

ਇਸ ਲਈ ਹੇ ਰਾਣੀ! ਕੋਈ ਯਤਨ ਕਰ ਅਤੇ ਆਪਣੇ ਪ੍ਰੀਤਮ ਦੇ ਪ੍ਰਾਣ ਬਚਾ ਲੈ। ਜੇ ਉਹ ਰਾਜੇ ਦੇ ਕਾਬੂ ਆ ਗਿਆ ਤਾਂ ਤੁਹਾਡੇ ਸਮੇਤ ਜਮ ਲੋਕ ਵਿਚ ਭੇਜ ਦਿੱਤਾ ਜਾਵੇਗਾ।।੧੨।।

ਦੋਹਰਾ।। ਬਹੁਤ ਦੇਗ ਅਰੁ ਦੇਗਚੇ ਰਾਨੀ ਲਏ ਮੰਗਾਇ।।
ਦੂਗਧ ਡਾਰਿ ਪਾਵਕ ਬਿਖੈ ਸਭ ਹੀ ਦਏ ਚੜ੍ਹਾਇ।। ੧੩।।

ਰਾਣੀ ਨੇ ਬਹੁਤ ਦੇਗਾਂ ਤੇ ਬਹੁਤ ਸਾਰੇ ਦੇਗਚੇ ਮੰਗਵਾ ਲਏ, ਉਨ੍ਹਾਂ ਵਿਚ ਦੁਧ ਪਾ ਕੇ ਉਨ੍ਹਾਂ ਨੂੰ ਅੱਗ ਉਤੇ ਰੱਖ ਦਿੱਤਾ।।੧੩।।

ਚੌਪਈ।। ਏਕ ਦੇਗ ਮੈ ਤਿਹ ਬੈਠਾਰਜੋ।। ਤਾਂ ਪਰ ਹੇਕ ਤਵਾ ਕੌ ਡਾਰਜੋ।।
ਮਖਨੀ ਲੈ ਘੇਇਯਾ ਤਿਹ ਕਰਿਯੋ।। ਤਪਤ ਮਿਟਾਇ ਤਵਨ ਪਰ ਧਰਿਯੋ।। ੧੪।।

ਇਕ ਦੇਗ ਵਿਚ ਆਪਣੇ ਮਿੱਤਰ ਨੂੰ ਬਿਠਾ ਲਿਆ ਅਤੇ ਉਸ ਉਤੇ ਢਕਣ ਦੇ ਦਿੱਤਾ। ਢਕਣ ਨੂੰ ਮਖਣ ਲਾ ਕੇ ਚੀਕਣਾ ਕਰ ਦਿੱਤਾ ਅਤੇ ਠੰਡਾ ਕਰਕੇ ਦੇਗ਼ ਉਤੇ ਰਖ ਦਿੱਤਾ।।੧੪।।

ਦੋਹਰਾ।। ਤਵਾ ਸੁ ਜੀਰਕੈ ਤਾਸੁ ਪੈਂ ਘੇਇਯਾ ਧਰਜੋ ਬਨਾਇ।।
ਲੀਪਿ ਮ੍ਰਿਤਕਾ ਸੌ ਲਿਯੋ ਦੀਨੀ ਆਗਿ ਜਰਾਇ।। ੧੫।।

ਢਕਣ ਨੂੰ ਘਿਉ ਨਾਲ ਥਿੰਦਾ ਕਰਕੇ ਅਤੇ ਮਿਟੀ ਨਾਲ ਲਿਪ ਕੇ ਅਗ ਬਾਲ ਦਿੱਤੀ।। ੧੫।।

ਖੀਰ ਭਰੀ ਜਹ ਦੇਗ ਥੀ ਤਹੀ ਧਰੀ ਲੈ ਸੋਇ।।
ਦੂਗਧ ਫੇਨ ਸੋ ਜਾਨਿਯੈ ਜਾਰ ਨ ਚੀਨੈ ਕੋਇ ।। ੧੬ ।।

ਜਿਥੇ ਖੀਰ ਨਾਲ ਭਰੀ ਦੇਗ ਸੀ, ਓਥੇ ਉਸ ਦੇਗ਼ ਨੂੰ ਵੀ ਰਖ ਦਿੱਤਾ। ਉਹ ਦੇਗ ਵੀ ਖੀਰ ਦੀ ਭਰੀ ਲਗਦੀ ਸੀ, ਪਰ ਅਸਲ ਵਿਚ ਉਸ ਵਿਚ ਉਸਦਾ ਮਿਤਰ ਲੁਕਿਆ ਸੀ, ਜਿਸ ਬਾਰੇ ਕੋਈ ਵੀ ਜਾਣ ਨਹੀਂ ਸਕਦਾ ਸੀ।।੧੬।।

ਚੌਪਈ।। ਟਰਿ ਆਵਤ ਰਾਜ ਗੈ ਲੀਨੋ।। ਭਾਂਤਿ ਭਾਂਤਿ ਸੋ ਆਦਰੁ ਕੀਨੋ।।
ਨਏ ਮਹਲ ਜੇ ਹਮੈਂ ਸਵਾਰੇ।। ਤੇ ਤੁਮ ਰਾਇ ਦ੍ਰਿਸ਼ਟਿ ਨਹਿ ਡਾਰੇ।। ੧੭।।

ਰਾਣੀ ਨੇ ਅੱਗੋ ਵਧਕੇ ਰਾਜੇ ਦਾ ਸਵਾਗਤ ਕੀਤਾ ਅਤੇ ਕਈ ਢੰਗਾਂ ਨਾਲ ਉਸਦਾ ਆਦਰ ਕੀਤਾ। ਰਾਜੇ ਨੂੰ ਕਹਿਣ ਲਗੀ ਕਿ ਜਦ ਤੋਂ ਇਹ ਨਵੇਂ ਮਹਲ ਬਣੇ ਹਨ, ਤੁਸੀਂ ਕਦੀ ਇਨ੍ਹਾਂ ਤੇ ਨਜ਼ਰ ਵੀ ਨਹੀਂ ਮਾਰੀ।।੧੭।।

ਦੋਹਰਾ।। ਟਰਿ ਆਗੇ ਪਤਿ ਕੌ ਲਿਯੋ ਰਹੀ ਚਰਨ ਸੌ ਲਾਗਿ।।

**ਬਹੁਤ ਦਿਨਨ ਆਏ ਨ੍ਰਿਪਤਿ ਧੰਨਜ ਹਮਾਰੇ ਭਾਗ।। ੧੮।।**

ਅਗੇ ਵਧਕੇ ਉਸ ਪਤੀ ਦੇ ਚਰਨਾ ਨਾਲ ਲਗ ਗਈ ਅਤੇ ਕਹਿਣ ਲਗੀ ਕਿ ਆਪ ਬਹੁਤ ਦਿਨਾਂ ਪਿਛੋਂ ਮੇਰੇ ਪਾਸ ਆਏ ਹੋ, ਮੇਰੇ ਧੰਨ ਭਾਗ ਹਨ।।੧੮।।

**ਚੋਪਈ।। ਜੋ ਚਿਤ ਚਿੰਤ ਰਾਵਜੂ ਆਯੋ।। ਸੋ ਆਗੇ ਤ੍ਰਿਯ ਭਾਖਿ ਸੁਨਾਯੋ।।**
**ਮੈਂ ਸਭ ਸਦਨ ਦ੍ਰਿਸ਼ਟਿ ਮੈ ਕੈਹੌਂ।। ਜਾਰ ਪਕਰਿ ਜਮ ਧਾਮ ਪਠੈਹੌਂ।। ੧੯।।**

ਰਾਜਾ ਜੋ ਗੱਲ ਮਨ ਵਿਚ ਸੋਚਕੇ ਆਇਆ ਸੀ ਉਹ ਗਲ ਉਸ ਰਾਣੀ ਨੂੰ ਸੁਣਾ ਦਿੱਤੀ। ਉਸ ਕਿਹਾ ਕਿ ਮੈਂ ਸਾਰਾ ਮਹਲ ਆਪ ਵੇਖਾਂਗਾ ਅਤੇ ਯਾਰ ਫੜਕੇ ਜਮਲੋਕ ਭੇਜਾਂਗਾ।।੧੯।।

**ਸਕਲ ਸਦਨ ਫਿਰਿ ਨ੍ਰਿਪਹਿ ਦਿਖਾਏ।। ਰਹਜੋ ਬਿਲੋਕਿ ਚੋਰ ਨਹਿ ਪਾਏ।।**
**ਜਹਾਂ ਦੇਗ ਮੈ ਜਾਰਹਿ ਡਾਰਜੋ।। ਤਹੀ ਆਨਿ ਪਤਿ ਕੌ ਬੈਠਾਰਜੋ।। ੨੦।।**

ਉਸ ਨੇ ਘੁੰਮ ਕੇ ਸਾਰਾ ਮਹਲ ਰਾਜੇ ਨੂੰ ਵਖਾਇਆ ਪਰ ਵੇਖਣ ਉਤੇ ਵੀ ਚੋਰ ਦਾ ਕਿਤੇ ਪਤਾ ਨ ਲਗਾ। ਜਿਸ ਦੇਗ ਵਿਚ ਮਿੱਤਰ ਨੂੰ ਬਿਠਾਇਆ ਸੀ ਓਥੇ ਸਾਹਮਣੇ ਆਕੇ ਰਾਜੇ ਨੂੰ ਬਿਠਾ ਦਿੱਤਾ।।੨੦।।

**ਜਬ ਰਾਜ ਆਵਤ ਸੁਨਿ ਪਾਏ।। ਮੋਦ ਭਯੋ ਮਨ ਸ਼ੋਕ ਮਿਟਾਏ।।**
**ਯਹ ਸਭ ਖਾਨ ਪਕ੍ਵਾਏ ਤਬਹੀ।। ਭੇਟਤ ਸੁਨੇ ਪਿਯਾਰੇ ਜਬਹੀ।।੨੧।।**

ਉਹ ਕਹਿਣ ਲਗੀ ਜਦ ਮੈਨੂੰ ਪਤਾ ਲਗਾ ਕਿ ਰਾਜਾ ਜੀ ਆ ਰਹੇ ਹਨ ਤਾਂ ਮੈਂ ਖੁਸ਼ ਹੋ ਕੇ ਇਹ ਸਭ ਭੋਜਨ ਤਿਆਰ ਕਰਵਾਏ। ਕਿਉਂਕਿ ਮੈਨੂੰ ਪਤਾ ਸੀ ਕਿ ਅਜ ਮੇਰਾ ਪ੍ਰੀਤਮ ਮੈਨੂੰ ਅਪਨਾਇਗਾ।। ੨੧।।

**ਤਵਨ ਦੇਗ ਕੋ ਢਾਪਨੁਤਾਰਜੋ।। ਪ੍ਰਥਮ ਦੂਧ ਪਜਾਰੇ ਕੋ ਪਜਾਰਜੋ।।**
**ਬਹੁਰਿ ਬਾਂਟਿ ਲੋਗਨ ਕੌ ਦੀਨੋ।।ਮੂਰਖ ਰਾਵ ਭੇਦ ਨਹਿ ਚੀਨੋ।।੨੨।।**

ਉਸ ਦੇਗ ਦਾ ਢਕਨ ਲਾਹਿਆ ਅਤੇ ਦੁੱਧ ਅਪਣੇ ਪ੍ਰੀਤਮ ਨੂੰ ਪਿਆਲਿਆ। ਫਿਰ ਉਸ ਸਭ ਨੂੰ ਵੰਡ ਦਿੱਤਾ ਤੇ ਮੂਰਖ ਰਾਜਾ ਭੇਤ ਨ-ਸਮਝ ਸਕਿਆ।।੨੨।।

**ਏਕ ਦੇਗ ਅਤਿਥਾਨ ਪਠਾਈ।। ਦੂਜੀ ਬੈਰਾਗਿਨ ਕੇ ਦਜਾਈ।।**
**ਤੀਜੀ ਦੇਗ ਸੰਨਜਾਸਨ ਦਈ।।ਚੌਥੀ ਬ੍ਰਹਮਚਾਰਿਯਨ ਲਈ।।੨੩।।**

ਇਕ ਦੇਗ ਉਸ ਫਕੀਰਾਂ ਨੂੰ ਭੇਜ ਦਿੱਤੀ ਅਤੇ ਦੂਸਰੀ ਬੈਰਾਗੀਆਂ ਵਲ ਘਲ ਦਿੱਤੀ। ਤੀਸਰੀ ਸੰਨਿਆਸੀਆਂ ਵਲ ਅਤੇ ਚੌਥੀ ਬ੍ਰਹਮਚਾਰੀਆਂ ਨੂੰ ਦੇ ਦਿੱਤੀ।।੨੩।।

**ਪੰਚਈ ਦੇਗ ਚਾਕਰਨ ਦੀਨੀ।। ਛਟਈ ਦੇਗ ਪਿਯਾਦਨ ਲੀਨੀ।।**

*****************************************************

# ਦੇਗ ਸਪਤਈ ਤਾਂਹਿ ਡਰਾਯੋ।। ਸਖੀ ਸੰਗ ਦੈ ਘਰੁ ਪਹੁਚਾਯੋ।।੨੪।।

ਪੰਜਵੀਂ ਦੇਗ ਸੇਵਕਾਂ ਨੂੰ ਦੇ ਦਿੱਤੀ ਅਤੇ ਛੇਵੀਂ ਦੇਗ ਸਿਪਾਹੀਆਂ ਨੇ ਲੈ ਲਈ। ਸਤਵੀਂ ਦੇਗ ਸਖੀਆਂ ਨੂੰ ਦੇ ਦਿਤੀ ਅਤੇ ਇਸ ਤਰ੍ਹਾਂ ਅਪਣੇਂ ਮਿਤਰ ਨੂੰ ਸਖੀਆਂ ਸਹਿਤ ਘਰ ਭੇਜ ਦਿੱਤਾ।। ੨੪।।

# ਦੇਖਤ ਨ੍ਰਿਪ ਕੇ ਜਾਰ ਨਿਕਾਰਿਯੋ।। ਮੂੜ ਰਾਵ ਕਛੁ ਸੋ ਨ ਬਿਚਾਰਿਯੋ।।
# ਅਧਿਕ ਚਿੱਤ ਰਾਨੀ ਮੈ ਦੀਨੌ।। ਮੋਰੈ ਹਿਤਨ ਬਧਾਵੈਂ ਕੀਨੌ।।੨੫।।

ਰਾਜੇ ਦੇ ਵੇਖਦੇ ਵੇਖਦੇ ਪ੍ਰੇਮੀ ਨੂੰ ਓਥੋਂ ਕੱਢ ਦਿੱਤਾ। ਮੂਰਖ ਰਾਜਾ ਇਸ ਬਾਰੇ ਕੁਝ ਵੀ ਨ ਸਮਝ ਸਕਿਆ। ਉਹ ਇਹ ਸੋਚਕੇ ਕਿ ਰਾਣੀ ਨੇ ਮੇਰਾ ਬਹੁਤ ਆਦਰ ਕੀਤਾ ਹੈ ਉਸ ਨਾਲ ਹੋਰ ਵੀ ਪ੍ਰੇਮ ਕਰਨ ਲੱਗ ਗਿਆ।।੨੫।।

# ਦੋਹਰਾ।। ਮੁਖੁ ਦਿਸਿ ਜੜ ਦੇਖਤ ਰਹਜੋ ਤ੍ਰਿਯ ਸੋਂ ਨੇਹੁਪਜਾਇ।।
# ਦੇਗ ਡਾਰਿ ਰਾਨੀ ਤੁਰਤੁ ਜਾਰਹਿ ਦਯੋ ਲੰਘਾਇ।। ੨੬।।

ਇਸਤਰੀ ਨਾਲ ਪ੍ਰੇਮ ਕਰਦਾ ਹੋਇਆ ਉਹ ਮੂਰਖ ਉਸ ਦੇ ਮੂੰਹ ਵਲ ਹੀ ਵੇਖਦਾ ਰਿਹਾ।।ਜਦ ਕਿ ਉਸ ਅਪਣੇਂ ਯਾਰ ਨੂੰ ਦੇਗ ਵਿਚ ਬਿਠਾ ਕੇ ਬਾਹਰ ਕੱਢ ਦਿੱਤਾ।।੨੬।।

# ਚੌਪਈ।। ਮੂਰਖ ਰਾਵ ਬਾਇ ਮੁਖ ਰਹਜੋ।। ਦੇਖਤ ਰਹਜੋ ਜਾਰ ਨਹਿੰ ਗਹਜੋ।।
# ਪਾਹਰੂਨ ਜੋ ਖੀਰ ਪਠਾਈ।। ਖਾਨਲਗੇ ਗ੍ਰੀਵੀ ਨਿਹੁਰਾਈ।। ੨੭।।

ਮੂਰਖ ਰਾਜਾ ਮੂੰਹ ਪਾੜ ਕੇ ਵੇਖਦਾ ਰਿਹਾ ਅਤੇ ਪ੍ਰੇਮੀ ਨਿਕਲ ਗਿਆ ਉਸਨੂੰ ਫੜ ਨ ਸਕਿਆ। ਪਹਿਰੇਦਾਰਾਂ ਨੂੰ ਜਿਹੜੀ ਖੀਰ ਭੇਜੀ ਸੀ ਉਹ ਸਿਰ ਝੁਕਾ ਕੇ ਖਾਣ ਲਗ ਪਏ।।੨੭।।

# ਜਿਯਤ ਜਾਰ ਤ੍ਰਿਯ ਘਰ ਪਹੁਚਾਯੋ।। ਪਾਹਰੂਨ ਰਾਜਾ ਲਖ ਪਾਯੋ।।
# ਤਿਹ ਪਹੁਚਾਇ ਸਖੀ ਜਬ ਆਈ।। ਤਬ ਰਾਨੀ ਅਤਿ ਹੀ ਹਰਖਾਈ।।੨੮।।

ਰਾਣੀ ਨੇ ਅਪਣੇਂ ਪ੍ਰੇਮੀ ਨੂੰ ਜੀਉਂਦਾ ਅਪਣੇਂ ਘਰ ਪਹੁੰਚਾ ਦਿੱਤਾ ਜਿਸ ਨੂੰ ਨ ਰਾਜਾ ਅਤੇ ਨ ਪਹਿਰੇਦਾਰ ਵੇਖ ਸਕੇ। ਸਖੀ ਜਦ ਉਸਨੂੰ ਘਰ ਛੱਡ ਕੇ ਵਾਪਿਸ ਆਈ ਤਾਂ ਰਾਣੀ ਬਹੁਤ ਖੁਸ਼ ਹੋਈ।।੨੮।।

# ਬਹੁਰਿ ਰਾਵ ਰਾਨੀ ਰਤਿ ਕੀਨੀ।। ਚਿਤ ਕੀ ਬਾਤ ਤਾਹਿ ਕਹਿ ਦੀਨੀ।।
# ਕਿਨਹੂੰ ਭ੍ਰਮ ਮੋਰੇ ਚਿਤ ਪਾਯੋ।। ਤਾਤੇ ਮੈਂ ਦੇਖਨਿ ਗ੍ਰਿਹਿ ਆਯੋ।। ੨੯।।

ਫਿਰ ਰਾਜੇ ਨੇ ਰਾਣੀ ਨਾਲ ਪ੍ਰੇਮ ਕੀਤਾ ਅਤੇ ਅਪਣੇਂ ਮਨ ਦੀ ਗੱਲ ਉਸਨੂੰ ਕਹਿ ਦਿੱਤੀ ਕਿ ਕਿਸੇ ਵਿਅਕਤੀ ਨੇ ਮੇਨੂੰ ਭਰਮ ਪਾ ਦਿੱਤਾ ਸੀ ਅਤੇ ਮੈਂ ਤੁਹਾਡੇ ਮਹਿਲ ਦੀ ਤਲਾਸ਼ੀ ਲੈਣ

ਆਇਆ ਸੀ।।੨੯।।

**ਪੁਨਿ ਰਾਨੀ ਯਹ ਭਾਂਤਿ ਉਚਾਰੋ।। ਸੁਨੋ ਨ੍ਰਿਪਤਿ ਤੁਮ ਬਚਨ ਹਮਾਰੋ।।**
**ਜਿਨ ਤੁਹਿ ਕਹ੍ਯੋ ਸੁ ਮੁਹਿ ਕਹਿ ਦੀਜੈ।। ਨਾ ਤਰ ਆਸ ਨ ਹਮਰੀ ਕੀਜੈ।। ੩੦।।**

ਤਦ ਰਾਣੀ ਨੇ ਕਿਹਾ ਕਿ ਰਾਜਨ ਤੁਸੀ ਮੇਰੀ ਗੱਲ ਸੁਣੋ ਜਿਸ ਨੇ ਤੁਹਾਨੂੰ ਮੇਰੇ ਬਾਰੇ ਕਿਹਾ ਹੈ, ਉਸ ਬਾਰੇ ਮੈਨੂੰ ਦਸੋ ਨਹੀਂ ਤਾਂ ਮੁੜਕੇ ਮੇਰੀ ਆਸ ਛੱਡ ਦੇਵੋ।।੩੦।।

**ਜਬ ਰਾਨੀ ਇਹ ਭਾਂਤਿ ਸੁਨਾਈ।। ਤਬ ਰਾਜੇ ਸੋ ਸਖੀ ਬਤਾਈ।।**
**ਜੋ ਤੁਮ ਕਹ੍ਯੋ ਸਾਚੀ ਪਹੁਚਾਵੋ।। ਨਾ ਤਰ ਧਾਮ ਮ੍ਰਿਤੁ ਕੇ ਜਾਵੋ।। ੩੧।।**

ਜਦ ਰਾਣੀ ਨੇ ਇਹ ਕਿਹਾ ਤਾਂ ਰਾਜੇ ਨੇ ਸਖੀ ਦਾ ਨਾਂ ਦਸ ਦਿਤਾ। ਉਹ ਬੋਲੀ ਕਿ ਜੋ ਤੁਸੀ ਕਿਹਾ ਮੈਂ ਇਸਨੂੰ ਸੱਚ ਮੰਨਦੀ ਹਾਂ ਜੇ ਇਸ ਗੱਲ ਨੂੰ ਸਚ ਨ ਮੰਨਾਂ ਤਾਂ ਜਮਲੋਕ ਜਾਵਾਂ।। ੩੧।।

**ਰਾਨਿਨ ਕੋ ਕੋਊ ਦੋਸੁ ਲਗਾਵੈ।। ਜਿਨ ਕੌ ਜਗਤ ਸੀਸ ਨਿਹੁਰਾਵੈ।।**
**ਝੂਠੀ ਸਖੀ ਜਾਨਿ ਬਧ ਕੀਨੋ।। ਮੂਰਖ ਰਾਵ ਭੇਦ ਨਹਿ ਚੀਨੋ।। ੩੨।।**

ਉਹ ਕਹਿਣ ਲਗੀ ਭਲਾ ਰਾਣੀ ਉਤੇ ਵੀ ਕੋਈ ਦੋਸ਼ ਲਾ ਸਕਦਾ ਹੈ ਜਿਸ ਅਗੇ ਸਾਰਾ ਸੰਸਾਰ ਸਿਰ ਨਿਵਾਉਂਦਾ ਹੈ। ਉਸ ਸਖੀ ਨੂੰ ਝੂਠੀ ਸਮਝ ਕੇ ਮਾਰ ਦਿਤਾ ਗਿਆ ਤੇ ਮੂਰਖ ਰਾਜਾ ਇਸਦਾ ਭੇਤ ਨਾ ਜਾਣ ਸਕਿਆ।।੩੨।।

**ਦੋਹਰਾ।। ਰਾਜਾ ਕੌ ਕਰਿ ਬਸਿ ਲਿਯੋ ਦੀਨੋ ਜਾਰ ਨਿਕਾਰਿ।।**
**ਸਖਿਯਨ ਮੈ ਸਾਚੀ ਭਈ ਤੌਨੇ ਸਖੀ ਸੰਘਾਰਿ।। ੩੩।। ੧।।**

ਰਾਜੇ ਨੂੰ ਉਸ ਆਪਣੇਂ ਵੱਸ ਵਿਚ ਕਰ ਲਿਆ ਤੇ ਪ੍ਰੇਮੀ ਨੂੰ ਕੱਢ ਦਿਤਾ। ਦੂਸਰੇ ਪਾਸੇ ਸਖੀ ਨੂੰ ਮਾਰ ਕੇ ਦੂਸਰੀਆਂ ਸਖੀਆਂ ਵਿਚ ਵੀ ਸੱਚੀ ਹੋ ਗਈ।।੩੩।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਤੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੩੨।।੨੬੨੨।।ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਬੱਤੀਵੀਂ ਕਥਾ ਸਮਾਪਤ।। ੧੩੨।। ੨੬੨੨।। ਚਲਦਾ।।

**********************************************************

# ਚਲਿੱਤਰ ਇਕ ਸੌ ਤੇਤੀਵਾਂ

## ਕਥਾ ਸਜਨ ਕੁਮਾਰੀ

ਦੋਹਰਾ।। ਹੁਗਲੀ ਬੰਦਰ ਕੋ ਹੁਤੋ ਹਿੰਮਤ ਸਿੰਘ ਨ੍ਰਿਪ ਏਕ।।
ਤਹਾਂ ਜਹਾਜ ਜਹਾਨ ਕੇ ਲਾਗਹਿ ਆਨਿ ਅਨੇਕ।। ੧।।

ਹੁਗਲੀ ਬੰਦਰਗਾਹ ਦਾ ਇਕ ਹਿੰਮਤ ਸਿੰਘ ਨਾਮੀਂ ਰਾਜਾ ਸੀ। ਓਥੇ ਸੰਸਾਰ ਭਰ ਦੇ ਅਨੇਕਾਂ ਜਹਾਜ਼ ਖਲੋਂਦੇ ਸਨ।।੧।।

ਚੌਪਈ।। ਸੁਜਨਿ ਕੁਅਰਿ ਤਾਕੀ ਬਰ ਨਾਰੀ।। ਜਨੁਕ ਚੰਦ੍ਰ ਕੌ ਚੀਰਿ ਨਿਕਾਰੀ।।
ਜੋਬਨ ਜੇਬ ਅਧਿਕ ਤਿਹ ਸੋਹੈ।। ਸੁਰ ਨਰ ਨਾਗ ਅਸੁਰ ਮਨ ਮੋਹੈ।। ੨।।

ਸਜਨ ਕੌਰ ਉਸਦੀ ਸੁਦੰਰ ਇਸਤਰੀ ਸੀ ਜਿਹੜੀ ਇੰਝ ਲਗਦੀ ਸੀ ਜਿਵੇਂ ਚੰਦ ਨੂੰ ਚੀਰ ਕੇ ਬਣਾਈ ਹੋਵੇ। ਉਸਦਾ ਜੋਬਨ ਬਹੁਤ ਪ੍ਰਭਾਵਸ਼ਾਲੀ ਸੀ ਅਤੇ ਦੇਵਤੇ, ਨਰ, ਨਾਗ ਅਤੇ ਦੈਂਤ ਸਭ ਨੂੰ ਉਹ ਮੋਹਿਤ ਕਰ ਰਹੀ ਸੀ।।੨।।

ਪਰਮ ਸਿੰਘ ਰਾਜਾ ਅਤਿ ਭਾਰੋ।। ਪਰਮ ਪੁਰਖ ਜਗ ਮਹਿ ਉਜਿਯਾਰੋ।।
ਤਾਕੀ ਦੇਹ ਰੂਪ ਅਤਿ ਝਮਕੈ।। ਮਾਨਹੁ ਦਿਪਤ ਦਾਮਨੀ ਦਮਕੈ।। ੩।।

ਪਰਮ ਸਿੰਘ ਇਕ ਬਹੁਤ ਵੱਡਾ ਰਾਜਾ ਸੀ ਅਤੇ ਸਾਰੇ ਜਗ ਵਿਚ ਉਸ ਦਾ ਨਾਂ ਰੌਸ਼ਨ ਸੀ।।ਉਸਦਾ ਸੁੰਦਰ ਸਰੀਰ ਬਿਜਲੀ ਵਾਂਗ ਚਮਕੀਲਾ ਸੀ।।੩।।

ਦੋਹਰਾ।। ਸੁਜਨਿ ਕੁਅਰਿ ਤਾਕੋ ਮਹਾਂ ਰੀਝੀ ਰੂਪ ਨਿਹਾਰਿ।।
ਗਿਰੀ ਮੂਰਛਨਾ ਹ੍ਵੈ ਧਰਨਿ ਮਾਰ ਕਰੀ ਬਿਸੰਭਾਰਿ।। ੪।।

ਇਕ ਦਿਨ ਸਜਨ ਕੌਰ ਪਰਮ ਸਿੰਘ ਦਾ ਅਤਿ ਸੁੰਦਰ ਰੂਪ ਵੇਖ ਕੇ ਰੀਝ ਪਈ ਅਤੇ ਗਸ਼ ਖਾਕੇ ਧਰਤੀ ਤੇ ਡਿੱਗ ਪਈ।।੪।।

ਅੜਿੱਲ।। ਪਠੈ ਸਹਚਰੀ ਲੀਨੌ ਤਾਹਿ ਬੁਲਾਇਕੈ।।
ਰਤਿ ਮਾਨੀ ਤਿਹ ਸੰਗ ਸੁ ਮੁਦ ਬਢਾਇਕੈ।।
ਬਹੁਰਿ ਬਿਦਾ ਕਰਿ ਦਿਯੋ ਅਧਿਕ ਸੁਖ ਪਾਇਯੋ।।
ਹੌ ਕਾਲ ਕ੍ਰਿਪਾ ਕਰਿ ਧਾਮ ਹਮਾਰੇ ਆਇਯੋ।। ੫।।

ਸਖੀ ਨੂੰ ਭੇਜ ਕੇ ਰਾਜਾ ਪਰਮ ਸਿੰਘ ਨੂੰ ਬੁਲਾ ਲਿਆ ਅਤੇ ਬਹੁਤ ਖੁਸ਼ ਹੋਕੇ ਉਸ ਨਾਲ

ਪ੍ਰੇਮ ਪੀਘਾਂ ਝੂਟੀਆਂ। ਫਿਰ ਉਸ ਨੂੰ ਸੁਖਪੂਰਬਕ ਭੇਜ ਦਿੱਤਾ ਅਤੇ ਕਿਹਾ ਕਿ ਕਲ ਵੀ ਸਾਡੇ ਘਰ ਆਉਣਾ।।੫।।

**ਭੋਗ ਮਾਨਿ ਨ੍ਰਿਪ ਗਯੋ ਪ੍ਰਾਤ ਪੁਨਿ ਆਇਯੋ।।**
**ਕਾਮ ਕੇਲ ਤ੍ਰਿਯ ਸਾਥ ਬਹੁਰਿ ਉਪਜਾਇਯੋ।।**
**ਪੁਨਿ ਰਾਨੀ ਜੂ ਬਚਨ ਮੀਤ ਸੋ ਯੌ ਕਿਯੋ।।**
**ਹੋ ਹਮਰੈ ਚਿਤ ਚੁਰਾਇ ਲਲਾ ਜੂ ਤੁਮ ਲਿਯੋ।। ੬।।**

ਰਾਜਾ ਚਲੇ ਗਿਆ ਅਤੇ ਫਿਰ ਅਗਲੇ ਦਿਨ ਆਇਆ। ਫਿਰ ਰਾਣੀ ਨਾਲ ਬਹੁਤ ਪ੍ਰੇਮ ਪਿਆਰ ਅਤੇ ਕਾਮ ਕ੍ਰੀੜਾ ਕੀਤੀ। ਫਿਰ ਰਾਣੀ ਨੇ ਅਪਣੇ ਮਿੱਤਰ ਨੂੰ ਇਹ ਕਿਹਾ, "ਹੇ ਪਿਆਰੇ ! ਤੁਸੀ ਮੇਰਾ ਦਿਲ ਚੁਰਾ ਲਿਆ ਹੈ"।।੬।।

**ਜਾਤੇ ਤੁਮਕੋ ਮੀਤ ਸੁ ਪਤਿ ਕਰਿ ਪਾਇਯੈ।। ਤਾਤੇ ਸੋਊ ਆਜੁ ਚਰਿੱਤ੍ਰ ਬਨਾਇਯੈ।।**
**ਜੋ ਮੈਂ ਕਹੋ ਸੁ ਕਰਿਯਹੁ ਸਾਜਨ ਆਇਕੈ।। ਹੋ ਮੋਕਹ ਹਰ ਲੈ ਜੇਯਹੁ ਹਰਖ ਬਢਾਇਕੈ।। ੭।।**

"ਕਿਸ ਤਰ੍ਹਾਂ ਮੈਂ ਆਪਣੇ ਮਿੱਤਰ ਨੂੰ ਆਪਣਾ ਪਤੀ ਬਣਾ ਲਵਾਂ, ਇਸ ਬਾਰੇ ਅੱਜ ਮੈਂ ਇਕ ਚਲਿੱਤਰ ਖੇਡਦੀ ਹਾਂ। ਜਿਸ ਤਰ੍ਹਾਂ ਮੈਂ ਕਹਾਂ ਉਸ ਤਰ੍ਹਾਂ ਹੀ ਕਰਨਾ ਅਤੇ ਖੁਸ਼ੀ ਖੁਸ਼ੀ ਮੈਨੂੰ ਕੱਢਕੇ ਲੈ ਜਾਣਾ"।।੭।।

**ਏਕ ਬਾਸ ਸੋ ਕੁਪਿਯਾ ਕਸੀ ਸੁਧਾਰਿਕੈ।। ਗਾੜੀ ਰੇਤੀ ਮਾਂਝ ਸੁ ਸਭਨ ਦਿਖਾਰਿਕੈ।।**
**ਆਂਖੈ ਦੋਊ ਬੰਧਾਇ ਨਿਸਾ ਕੋ ਆਇਕੈ।। ਹੋ ਮਾਰੈ ਯਾਕੋ ਬਾਨ ਤੁਰੰਗ ਧਵਾਇਕੈ।। ੮।।**

ਇਕ ਬਾਂਸ ਨਾਲ ਇਕ ਕੁੱਪੀ ਬੰਨ੍ਹ ਦਿੱਤੀ ਅਤੇ ਸਾਰਿਆਂ ਨੂੰ ਵਿਖਾ ਕੇ ਉਸਨੂੰ ਧਰਤੀ ਵਿਚ ਗੱਡ ਦਿੱਤਾ। ਦੋਵਾਂ ਅਖਾਂ ਤੇ ਪੱਟੀ ਬੰਨ੍ਹ ਕੇ ਘੋੜੇ ਉਤੇ ਚੜ੍ਹ ਕੇ ਉਸ ਕੁੱਪੀ ਨੂੰ ਤੀਰ ਮਾਰਿਆ ਜਾਵੇਗਾ।।੮।।

**ਚੌਪਈ।। ਪ੍ਰਥਮ ਜੁ ਨਰ ਦੋਊ ਆਂਖਿ ਮੁੰਡਾਵੈ।। ਰਾਤਿ ਅੰਧੇਰੀ ਤੁਰੈ ਧਵਾਵੈ।।**
**ਬਾਂਧਗ ਸਤਿ ਯਾ ਇਹ ਸਰ ਮਾਰੈ।। ਸੋ ਰਾਨੀਕੈ ਸਾਥ ਬਿਹਾਰੈ।। ੯।।**

ਪਹਿਲਾਂ ਉਹ ਆਦਮੀ ਦੋਵੇਂ ਅਖਾਂ ਤੇ ਪੱਟੀ ਬੰਨ੍ਹੇ ਫਿਰ ਹਨੇਰੀ ਰਾਤ ਵਿਚ ਘੋੜਾ ਭਜਾਵੇ ਅਤੇ ਨਿਸ਼ਾਨਾ ਬੰਨ੍ਹ ਕੇ ਕੁਪੀ ਨੂੰ ਮਾਰੇ, ਉਹ ਆਦਮੀ ਰਾਣੀ ਦਾ ਮਾਲਕ ਬਣ ਸਕਦਾ ਹੈ।।੯।।

**ਯਹ ਸੁਨਿ ਬਾਤ ਸਭਨ ਹੂੰ ਪਾਯੋ।। ਬਿਸਿਖ ਚਲਾਤ ਤੁਰੰਗ ਧਵਾਯੋ।।**
**ਰਾਤ੍ਰਿ ਅਧੇਰੀ ਆਂਖਿ ਮੁੰਦਾਵੈ।। ਚੋਟ ਚਲਾਤ ਕਹੂੰ ਕਹੂੰ ਜਾਵੈ।। ੧੦।।**

ਇਹ ਗੱਲ ਸਾਰਿਆਂ ਸੁਣੀ ਅੰਤੇ ਘੋੜਾ ਭਜਾ ਕੇ ਕਈਆਂ ਤੀਰ ਚਲਾਏ। ਪਰ ਹਨੇਰੀ ਰਾਤ

**************************************************************
ਵਿਚ ਅਖਾਂ ਬੰਨ੍ਹ ਕੇ ਜੋ ਵੀ ਤੀਰ ਚਲਾਉਂਦਾ ਤੀਰ ਕਿਤੇ ਹੋਰ ਜਾ ਡਿਗਦਾ॥੧੦॥

ਦੇਸ ਦੇਸਏਸ੍ਵਰ ਚਲਿ ਆਵੈਂ॥ ਆਂਖਿ ਮੂੰਦ ਦੋਊ ਤੀਰ ਚਲਾਵੈਂ॥
ਅਰਧ ਰਾਤ੍ਰਿ ਕਛੁ ਦ੍ਰਿਸ਼ਟਿ ਨ ਆਵੈ॥ ਛੋਰੈਂ ਚੋਟ ਕਹੂੰ ਕਹੂੰ ਜਾਵੈ॥ ੧੧॥

ਕਈਂ ਦੇਸਾਂ ਦੇ ਰਾਜੇ ਆਉਂਦੇ ਸਨ ਅਤੇ ਅਖਾਂ ਬੰਨ੍ਹ ਕੇ ਤੀਰ ਚਲਾਉਂਦੇ ਸਨ। ਹਨੇਰੀ ਰਾਤ ਵਿਚ ਕੁਝ ਨਜਰ ਨਹੀਂ ਸੀ ਆਉਂਦਾ। ਉਹ ਤੀਰ ਕਿਤੇ ਮਾਰਦੇ ਸਨ ਪਰ ਡਿਗਦਾ ਕਿਤੇ ਹੋਰ ਸੀ॥ ੧੧॥

ਦੋਹਰਾ॥ ਅਰਧ ਰਾਤ੍ਰਿ ਮੂੰਦੇ ਦ੍ਰਿਗਨ ਸਭ ਕੋਊ ਤੀਰ ਚਲਾਇ॥
ਜੀਤਿ ਨ ਰਾਨੀ ਕੌ ਸਕੈ ਨਿਜੁ ਰਾਨਿਨ ਦੈ ਜਾਇ॥ ੧੨॥

ਅੱਧੀ ਰਾਤ ਨੂੰ ਅੱਖਾਂ ਬੰਨ੍ਹ ਕੇ ਸਾਰੇ ਤੀਰ ਚਲਾਉਂਦੇ ਸਨ ਪਰ ਉਸ ਰਾਣੀ ਨੂੰ ਤਾਂ ਜਿਤ ਨਹੀਂ ਸਕਦੇ ਸਨ ਬਲਕਿ ਅਪਣੀਆਂ ਰਾਣੀਆਂ ਦੇ ਜਾਂਦੇ ਸਨ॥੧੨॥

ਚੌਪਈ॥ ਰਾਜਾ ਜੂ ਹਰਖਿਤ ਅਤਿ ਭਯੋ॥ ਰਾਨੀ ਭਲੋ ਭੇਦ ਕਹਿ ਦਯੋ॥
ਸੁਜਨਿ ਕੁਅਰਿ ਜੂ ਕੋ ਕੋ ਪੈ ਹੈ॥ ਨਿਜੁ ਰਾਨਿਨ ਮੋਕੋ ਦੈ ਜੈਹੈ॥੧੩॥

ਰਾਜਾ ਹਿੰਮਤ ਸਿੰਘ ਇਸ ਗਲ ਤੇ ਬੜਾ ਖੁਸ਼ ਸੀ। ਉਹ ਸਮਝਦਾ ਸੀ ਕਿ ਰਾਣੀ ਨੇ ਉਸਨੂੰ ਚੰਗੀ ਭੇਦ ਦੀ ਗਲ ਦਸੀ ਹੈ। ਸਜਨ ਕੌਰ ਨੂੰ ਤਾਂ ਕਿਸੇ ਜਿਤ ਨਹੀਂ ਸਕਣਾ ਇਸ ਦੇ ਉਲਟ ਸਾਰੇ ਅਪਣੀ ਰਾਣੀ ਮੈਨੂੰ ਦੇ ਜਾਣਗੇ॥੧੩॥

ਤਬ ਲੌ ਪਰਮ ਸਿੰਘ ਜੂ ਆਏ। ਜਿਹ ਰਾਨੀ ਸੌ ਕੇਲ ਕਮਾਏ॥
ਭਲੀ ਭਾਂਤਿ ਡੇਰਾ ਤਿਹ ਦੀਨੋ॥ ਭਾਂਤਿ ਭਾਂਤਿ ਸੌ ਆਦਰੁ ਕੀਨੋ॥ ੧੪॥

ਫਿਰ ਪਰਮ ਸਿੰਘ ਵੀ ਆ ਗਿਆ ਜਿਸ ਨੇ ਰਾਣੀ ਨਾਲ ਪ੍ਰੇਮ ਕ੍ਰੀੜਾ ਕੀਤੀ ਸੀ। ਉਸਨੂੰ ਬੜੇ ਆਦਰ ਮਾਣ ਨਾਲ ਬਿਠਾਇਆ ਗਿਆ ਅਤੇ ਭਿੰਨ ਭਿੰਨ ਢੰਗ ਨਾਲ ਉਸਦਾ ਸਵਾਗਤ ਕੀਤਾ ਗਿਆ॥੧੪॥

ਰੈਨਿ ਭਈ ਰਾਨੀਯਹਿ ਬੁਲਾਯੋ॥ ਬਹੁਰਿ ਤਵਨ ਸੌ ਕੇਲ ਕਮਾਯੋ॥
ਅੰਧਕਾਰ ਭਏ ਬਾਂਸ ਉਤਾਰਜੋ॥ ਕੁਪਿਯਾ ਕੌ ਭੂ ਪਰ ਧਰਿ ਪਾਰਯੋ॥ ੧੫॥

ਰਾਤ ਪੈਣ ਤੇ ਰਾਣੀ ਨੇ ਉਸਨੂੰ ਬੁਲਾਇਆ ਅਤੇ ਫਿਰ ਪ੍ਰੇਮ ਕ੍ਰੀੜਾ ਕੀਤੀ. ਹਨੇਰਾ ਹੋਣ ਤੇ ਬਾਂਸ ਉਤਾਰ ਲਿਆ ਅਤੇ ਕੁੱਪੀ ਨੂੰ ਥੱਲੇ ਲਾਹ ਲਿਆ॥੧੫॥

ਦੋਹਰਾ॥ ਕੁਪਿਯਹਿ ਬਾਨ ਪ੍ਰਹਾਰ ਕਰਿ ਵੈਸਹਿ ਧਰੀ ਬਨਾਇ॥
ਬਿਦਾ ਕਿਯੋ ਰਤਿ ਮਾਨਿਕੈ ਐਸੋ ਮੰਤ੍ਰ ਸਿਖਾਇ॥ ੧੬॥

ਕੁੱਪੀ ਵਿਚ ਤੀਰ ਮਾਰ ਕੇ ਉਸਨੂੰ ਓਸੇ ਤਰ੍ਹਾਂ ਫਿਰ ਬਾਂਸ ਨਾਲ ਬੰਨ੍ਹ ਦਿੱਤਾ। ਉਸ ਨੂੰ ਦੱਸਕੇ ਉਸ ਨਾਲ ਪ੍ਰੇਮ ਕ੍ਰੀੜਾ ਕਰਕੇ ਤੋਰ ਦਿੱਤਾ॥੧੬॥

**ਚੌਪਈ॥ ਤੁਮ ਅਬ ਹੀ ਰਾਜਾ ਪੈ ਜੈਯੋ॥ ਐਸੇ ਬਚਨ ਉਚਾਰਤ ਹ੍ਵੈਯੋ॥**
**ਹੌਹੂੰ ਬਿਸਿਖ ਬਗਾਵਨ ਆਯੋ॥ ਚਾਹਤ ਤੁਮੈ ਚਰਿਤ੍ਰ ਦਿਖਾਯੋ॥੧੭॥**

ਉਸਨੂੰ ਸਮਝਾਇਆ ਕਿ ਤੂੰ ਹੁਣ ਰਾਜੇ ਪਾਸ ਜਾ ਅਤੇ ਕਹਿ ਕੇ ਮੈਂ ਵੀ ਤੀਰ ਚਲਾ ਕੇ ਅਪਣੀ ਕਲਾ ਵਖਾਉਣ ਆਇਆ ਹਾਂ॥੧੭॥

**ਰਾਜਾ ਕੋ ਮਨ ਭਯੋ ਅਨੰਦੰ॥ ਬੋਲਤ ਬਚਨ ਕਹਾਂ ਮਤਿ ਮੰਦੰ॥**
**ਆਂਖਿ ਮੂੰਦਿ ਦੋਊ ਬਾਨ ਚਲੈਹੌ॥ ਯਾਕੀ ਦੋਊ ਤ੍ਰਿਯਾ ਗਹਿ ਲੈ ਹੋ॥੧੮॥**

ਰਾਜਾ ਪਰਮ ਸਿੰਘ ਦੀ ਗੱਲ ਸੁਣ ਕੇ ਰਾਜਾ ਹਿੰਮਤ ਸਿੰਘ ਬਹੁਤ ਖੁਸ਼ ਹੋਇਆ ਅਤੇ ਸੋਚਣ ਲੱਗਾ ਕਿ ਇਹ ਮੂਰਖ ਕੀ ਕਹਿ ਰਿਹਾ ਹੈ। ਅਖਾਂ ਬੰਨ੍ਹ ਕੇ ਇਹ ਤੀਰ ਚਲਾਵੇਗਾ ਤੇ ਮੈਂ ਇਸ ਦੀਆਂ ਦੋਵੇਂ ਇਸਤਰੀਆਂ ਵਰ ਲਵਾਂਗਾ॥੧੮॥

**ਤਾਕੀ ਆਂਖਿ ਬਾਂਧਿ ਦੋਊ ਲਈ॥ ਤੀਰਕਮਾਨ ਹਾਥ ਮੈ ਦਈ॥**
**ਚਾਬੁਕ ਹੈ ਹਨਿ ਬਸਿਖ ਬਗਾਯੋ॥ ਉਹਾਂ ਠਾਢਿ ਤ੍ਰਿਯ ਤਾਲ ਬਜਾਯੋ॥੧੯॥**

ਉਸ ਨੇ ਉਸਦੀਆਂ ਦੋਵੇਂ ਅੱਖਾਂ ਬੰਨ੍ਹ ਦਿੱਤੀਆਂ ਅਤੇ ਹੱਥ ਵਿਚ ਤੀਰ ਕਮਾਨ ਦੇ ਦਿੱਤਾ। ਘੋੜੇ ਨੂੰ ਚਾਬਕ ਮਾਰ ਕੇ ਉਸ ਤੀਰ ਚਲਾਇਆ ਤੇ ਦੂਸਰੇ ਪਾਸੇ ਇਸਤਰੀ ਨੇ ਖੜਾਕ ਕਰਨ ਲਈ ਤਾਲੀ ਵਜਾ ਦਿੱਤੀ॥੧੯॥

**ਸਭਨ ਤਰਾਕ ਸ਼ਬਦ ਸੁਨਿ ਪਾਯੋ॥ ਜਾਨੁਕਿ ਇਨ ਤਿਹ ਤੀਰ ਲਗਾਯੋ॥**
**ਬਾਂਸ ਉਤਾਰਿ ਬਿਲੋਕਹਿ ਕਹਾਂ॥ ਬਾਂਕੋ ਬਾਨ ਬਿਰਾਜਤ ਉਹਾਂ॥੨੦॥**

ਸਾਰਿਆਂ ਨੇ ਤਾਲੀ ਦੇ ਖੜਾਕ ਦੀ ਅਵਾਜ਼ ਸੁਣੀ ਅਤੇ ਇਸ ਤਰ੍ਹਾਂ ਲਗਿਆ ਜਿਵੇਂ ਉਸ ਕੁੱਪੀ ਨੂੰ ਤੀਰ ਲੱਗ ਗਿਆ ਹੋਵੇ। ਫਿਰ ਬਾਂਸ ਉਤਾਰ ਕੇ ਵੇਖਿਆ ਗਿਆ ਤਾਂ ਕੁੱਪੀ ਵਿਚ ਤੀਰ ਵੱਜਾ ਹੋਇਆ ਸੀ॥੨੦॥

**ਭੁਜੰਗ ਛੰਦ॥ ਭਯੋ ਫੂਕ ਰਾਜਾ ਤ੍ਰਿਯੋ ਪਿੰਡ ਹਾਰੀ॥ ਮਨੋ ਆਨਿਕੈ ਲਾਤ ਸ਼ੈਤਾਨ ਮਾਰੀ॥**
**ਰਹਜੋ ਮੂੰਡ ਕੌ ਨਜਾਇ ਬੈਨੈ ਨ ਬੋਲੈ॥ ਗਿਰਜੋ ਝੂੰਮਿਕੈ ਭੂੰਮਿ ਆਂਖੈ ਨ ਖੋਲੈ॥੨੧॥**

ਰਾਜੇ ਦੀ ਜਿਵੇਂ ਹਵਾ ਨਿਕਲ ਗਈ ਹੋਵੇ ਕਿਉਂਕਿ ਉਹ ਆਪਣੀ ਜਨਾਨੀ ਹਾਰ ਗਿਆ ਸੀ॥ ਇਸ ਤਰ੍ਹਾਂ ਲਗਿਆ ਜਿਵੇਂ ਉਸਨੂੰ ਲਤਾਂ ਮਾਰ ਮਾਰ ਕੁਟਿਆ ਹੋਵੇ। ਉਹ ਸਿਰ ਸੁਟ ਕੇ ਬਹਿ ਗਿਆ ਅਤੇ ਚੁੱਪ ਹੋ ਗਿਆ। ਫਿਰ ਉਹ ਧਰਤੀ ਤੇ ਡਿੰਗ ਪਿਆ ਤੇ ਅੱਖਾਂ ਮੀਟ ਲਈਆਂ॥੨੧॥

ਘਰੀ ਚਾਰਿ ਬੀਤੇ ਪ੍ਰਭਾ ਨੈਕ ਪਾਈ।। ਗਿਰਜੋ ਫੇਰਿ ਭੂਮੈਂ ਕਹੂੰ ਰਾਵ ਜਾਈ।।
ਕਹੂੰ ਪਾਗ ਛੂਟੀ ਕਹੂੰ ਹਾਰ ਟੂਟੇ।। ਗਿਰੈਂ ਬੀਰ ਜਜੋਂ ਘੂੰਮਿ ਪ੍ਰਾਨੈ ਨਿਖੂਟੇ।।੨੨।।

ਚਾਰ ਘੜੀਆ ਲੰਘਣ ਨਾਲ ਜਦੋਂ ਰਾਜੇ ਨੂੰ ਹੋਸ਼ ਆਈ ਤਾਂ ਉਹ ਫਿਰ ਧਰਤੀ ਤੇ ਡਿੱਗ ਪਿਆ। ਕਿਤੇ ਉਸਦੀ ਪੱਗ ਡਿਗ ਪਈ ਕਿਤੇ ਉਹਦੇ ਹਾਰ ਟੁਟ ਗਏ। ਉਹ ਇਸ ਤਰ੍ਹਾਂ ਡਿਗਣ ਲਗਾ ਜਿਵੇਂ ਕੋਈ ਯੋਧਾ ਮਰਨ ਲਗਾ ਹਨੇਰੀਆਂ ਖਾ ਖਾ ਡਿਗਦਾ ਹੋਵੇ।।੨੨।।

ਸਭੈ ਲੋਕ ਧਾਏ ਲਯੋ ਠਾਇ ਤਾਕੌ।। ਘਨੌਂ ਸੀਂਚਿਕੈ ਬਾਰਿਗੁਲਾਬ ਵਾਕੌ।।
ਘਰੀ ਪਾਂਚ ਪਾਛੈ ਨ੍ਰਿਪਤਿ ਸੁੱਧਿ ਪਾਈ।। ਕਰੀ ਭਾਂਤਿ ਭ੍ਰਿੱਤੰ ਅਨੇਕੈ ਬਢਾਈ।।੨੩।।

ਸਭ ਲੋਕ ਭੱਜੇ ਅਤੇ ਉਸਨੂੰ ਫੜ ਲਿਆ, ਉਸ ਉਤੇ ਗੁਲਾਬ ਦਾ ਅਰਕ ਛੜਕਿਆ ਗਿਆ। ਪੰਜ ਘੜੀਆਂ ਬਾਅਦ ਰਾਜੇ ਨੂੰ ਹੋਸ਼ ਆਈ ਤਾਂ ਨੌਕਰਾਂ ਨੇ ਉਸਦੀ ਬਹੁਤ ਉਸਤੱਤ ਕੀਤੀ।।੨੩।।

ਡਰੇ ਕਾਜ ਕਾਹੇ ਮਹਾਰਾਜ ਮੇਰੇ।। ਲਏ ਸੂਰ ਠਾਢੇ ਸਭੈ ਸ਼ਸਤ੍ਰ ਤੇਰੇ।।
ਕਹੋ ਮਾਰਿ ਡਾਰੈ ਕਹੋ ਬਾਂਧਿ ਲਯਾਵੈ।। ਕਹੋ ਕਾਟਿ ਕੇ ਨਾਕ ਲੀਕੈਂ ਲਗਾਵੈ।।੨੪।।

ਉਹ ਕਹਿਣ ਲਗੇ, "ਹੇ ਮਹਾਰਾਜ ! ਆਪ ਕਿਹੜੀ ਗੱਲੋਂ ਡਰ ਗਏ ਹੋ ?" ਆਪ ਦੇ ਸੂਰਬੀਰ ਸ਼ਸਤਰਾਂ ਸਮੇਤ ਇਥੇ ਮੌਜੂਦ ਹਨ। ਜੇ ਹੁਕਮ ਕਰੋ ਤਾਂ ਇਸ ਬੰਦੇ ਨੂੰ ਮਾਰ ਸੁਟੀਏ ਜੇ ਹੁਕਮ ਕਰੋ ਤਾਂ ਇਸ ਨੂੰ ਬੰਨ੍ਹ ਕੇ ਲੈ ਆਈਏ। ਜੇ ਕਹੋ ਤਾਂ ਨੱਕ ਵੱਢ ਕੇ ਇਸਦੀਆਂ ਧਰਤੀ ਤੇ ਲਕੀਰਾਂ ਕਢਵਾ ਦੇਈਏ"।।੨੪।।

ਸਵੈਯਾ।। ਹਿੰਮਤ ਸਿੰਘ ਕਹੀ ਹਸਿਕੈ ਚਿਤ ਮੈ ਅਤਿ ਰੋਸ ਕੋ ਮਾਰਿ ਮਰੂਰੋ।।
ਏਕ ਧਨੀ ਨਵ ਜੋਬਨ ਦੂਸਰ ਤੀਸਰੇ ਹੋ ਪੁਰਸ਼ੋਤਮ ਪੂਰੋ।।
ਆਂਖਿਨ ਮੂੰਦਿ ਹਨਜੋ ਕੁਪਿਯਾ ਕਹ ਯਾ ਪਰ ਕੋਪ ਕਿਯੋ ਸਭ ਕੂਰੋ।।
ਕੈਸੇ ਕੈ ਆਜੁ ਹਨੋ ਇਹ ਕੋ ਜੁ ਹੈ ਰਾਵ ਬਡੋ ਅਰੁ ਸੁੰਦਰ ਸੂਰੋ।।੨੫।।

ਹਿੰਮਤ ਸਿੰਘ ਬੇਸ਼ਕ ਦਿਲੋਂ ਦੁਖੀ ਸੀ ਪਰ ਉਪਰੋਂ ਉਸ ਹੱਸ ਕੇ ਕਿਹਾ, "ਇਕ ਤਾਂ ਇਹ ਧਨੀ ਹੈ, ਦੂਸਰਾ ਸੁੰਦਰ ਹੈ, ਤੀਸਰਾ ਇਹ ਮਨੁੱਖਾਂ ਵਿਚ ਵੀ ਉਤੱਮ ਹੈ। ਉਸ ਅੱਖਾਂ ਬੰਨ੍ਹ ਕੇ ਤੀਰ ਚਲਾਕੇ ਕੁੱਪੀ ਨੂੰ ਵਿੰਨ੍ਹ ਦਿੱਤਾ ਹੈ, ਇਸ ਉਤੇ ਗੁਸਾ ਕਰਨਾਂ ਵੇਅਰਥ ਹੈ। ਇਹ ਸੁੰਦਰ ਬਲੀ ਰਾਜਾ ਹੈ ਇਸਨੂੰ ਕਿਵੇਂ ਮਾਰਿਆ ਜਾ ਸਕਦਾ ਹੈ"।।੨੫।।

ਚੌਪਈ।। ਕਹਿ ਐਸੀ ਨ੍ਰਿਪ ਸੀਸ ਢੁਰਾਯੋ।। ਤਾ ਸੁੰਦਰ ਪਰ ਕਛੁ ਨ ਬਸਾਯੋ।।
ਗ੍ਰਿਹਿ ਤੇ ਕਾਢਿ ਤ੍ਰਿਯਹਿ ਪੁਨਿ ਦੀਨੀ।। ਇਹ ਚਰਿੱਤ੍ਰ ਸੇਤੀ ਹਰਿ ਲੀਨੀ।।੨੬।।

ਇਹ ਕਹਿ ਕੇ ਰਾਜੇ ਨੇ ਸਿਰ ਝੁਕਾ ਦਿੱਤਾ। ਉਸ ਦਾ ਹੁਣ ਉਸ ਸੁੰਦਰੀ ਉਤੇ ਕੋਈ ਹੱਕ ਨਹੀਂ ਸੀ ਰਿਹਾ। ਘਰ ਵਿਚੋਂ ਲਿਆਕੇ ਅਪਣੀ ਇਸਤਰੀ ਉਸਨੂੰ ਦੇ ਦਿਤੀ। ਇਸ ਚਲਿਤੱਰ ਨਾਲ ਉਹ ਰਾਣੀ ਕੱਢ ਕੇ ਲੈ ਗਿਆ॥੨੬॥

**ਦੋਹਰਾ॥ ਤਿਹ ਰਾਨੀ ਪਾਵਤ ਭਈ ਐਸੋ ਚਰਿੱਤ੍ਰ ਬਨਾਇ॥**
**ਲੈ ਤਾ ਕੋ ਗ੍ਰਿਹ ਕੋ ਗਯੋ ਅਧਿਕ ਹ੍ਰਿਦੈ ਸੁਖ ਪਾਇ॥ ੨੭॥**

ਰਾਣੀ ਨੇ ਚਲਿੱਤਰ ਖੇਡ ਕੇ ਉਸ ਨੂੰ ਪਾ ਲਿਆ ਅਤੇ ਉਹ ਖੁਸ਼ ਹੋ ਕੇ ਉਸ ਨੂੰ ਅਪਣੇ ਘਰ ਲੈ ਗਿਆ॥੨੭॥

**ਸੋਰਠਾ॥ ਸਕਜੋ ਨ ਭੇਦ ਪਛਾਨਿ ਇਹ ਛਲ ਸੋ ਛੈਲੀ ਛਲਜੋ॥**
**ਰਹਜੋ ਮੋਨਿ ਮੁਖਿ ਠਾਨਿ ਰਹਜੋ ਨਿਹੁਰਾਇਕੈ॥ ੨੮॥ ੧॥**

ਰਾਜਾ ਇਸਦਾ ਭੇਤ ਨ ਪਾ ਸਕਿਆ ਤੇ ਛਲ ਨਾਲ ਛਲਿਆ ਗਿਆ। ਅਪਣੀ ਇਸਤਰੀ ਗਵਾ ਕੇ ਉਹ ਸਿਰ ਸੁਟ ਕੇ ਚੁਪ ਬਹਿ ਗਿਆ॥੨੮॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤੇਤੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੩੩॥੨੬੫੦॥ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜ ਵਾਰਤਾਲਾਪ ਇਕ ਸੋ ਤੇਤੀਵੀਂ ਕਥਾ ਸਮਾਪਤ॥੧੩੩॥੨੬੫੦॥ਚਲਦਾ॥

## ਚਲਿਤਰ ਇਕ ਸੌ ਚੌਂਤੀਵਾਂ

## ਕਥਾ ਬਾਜਮਤੀ

**ਚੌਪਈ॥ ਸਬਕ ਸਿੰਘ ਰਾਜਾ ਇਕ ਭਾਰੀ॥ ਬਾਜਮਤੀ ਤਾਕੀ ਬਰ ਨਾਰੀ॥**
**ਕਾਹੂ ਸੋ ਨਹਿ ਰਾਵ ਲਜਾਵੈ॥ ਸਭ ਇਸਤ੍ਰਿਨ ਸੌਂ ਕੇਲ ਕਮਾਵੈ॥ ੧॥**

ਸਬਕ ਸਿੰਘ ਇਕ ਵੱਡਾ ਰਾਜਾ ਸੀ ਜਿਸਦੀ ਰਾਣੀ ਦਾ ਨਾਂ ਬਾਜਮਤੀ ਸੀ। ਰਾਜਾ ਕਿਸੇ ਇਸਤਰੀ ਪਾਸੋਂ ਵੀ ਸ਼ਰਮਾਉਂਦਾ ਨਹੀਂ ਸੀ ਅਤੇ ਸਾਰੀਆਂ ਇਸਤਰੀਆਂ ਨੂੰ ਅਪਣੀ ਹਵਸ ਦਾ ਸ਼ਿਕਾਰ ਬਣਾਉਂਦਾ ਸੀ॥੧॥

**ਜੋ ਇਸਤ੍ਰੀ ਤਿਹ ਕਹੇ ਨ ਆਵੈ॥ ਤਾਕੀ ਖਾਟ ਉਠਾਇ ਮੰਗਾਵੈ॥**
**ਅਧਿਕ ਭੋਗ ਤਾਸੋ ਨ੍ਰਿਪ ਕਰਈ॥ ਰਾਨੀ ਤੇ ਜਿਯ ਨੈਕ ਨ ਡਰਈ॥ ੨॥**

ਜਿਹੜੀ ਇਸਤਰੀ ਉਸਦੇ ਕਹਿਣ ਉਤੇ ਨਹੀਂ ਸੀ ਆਉਂਦੀ ਉਸਦਾ ਮੰਜਾ ਚੁਕਵਾ ਲਿਆਉਂਦਾ ਸੀ।

**************************************************************

ਉਹ ਉਸ ਨਾਲ ਜਬਰੀ ਵਿਲਾਸ ਕਰਦਾ ਅਤੇ ਅਪਣੀ ਰਾਣੀ ਤੋਂ ਬਿਲਕੁਲ ਨਹੀਂ ਡਰਦਾ ਸੀ।। ੨।।

**ਬਾਜਮਤੀ ਜਿਯ ਅਧਿਕ ਰਿਸਾਵੈ।। ਸਬਕ ਸਿੰਘ ਪਰ ਕਛੁ ਨ ਬਸਾਵੈ।।**
**ਤਬ ਤ੍ਰਿਯ ਏਕ ਚਰਿਤ੍ਰ ਬਿਚਾਰਜੋ।। ਰਾਜਾ ਕੋ ਦੁਰਮਤਿ ਤੇ ਟਾਰਜੋ।। ੩।।**

ਰਾਣੀ ਬਾਜਮਤੀ ਬਹੁਤ ਗੁਸਾ ਕਰਦੀ, ਪਰ ਸਬਕ ਸਿੰਘ ਉਤੇ ਉਸ ਦਾ ਕੋਈ ਜੋਰ ਨਹੀਂ ਸੀ ਚਲਦਾ। ਆਖਿਰ ਰਾਣੀ ਨੇ ਇਕ ਚਲਿੱਤਰ ਖੇਡਿਆ ਤੇ ਰਾਜੇ ਨੂੰ ਇਸ ਭੈੜੇ ਕੰਮ ਵਲੋਂ ਹਟਾਇਆ।। ੩।।

**ਰੂਪਵਤੀ ਜੋ ਤ੍ਰਿਯ ਲਖਿ ਪਾਵੈ।। ਸਬਕ ਸਿੰਘ ਸੌਂ ਜਾਇ ਸੁਨਾਵੈ।।**
**ਤੁਮ ਰਾਜਾ ਤਿਹ ਤ੍ਰਿਯਾ ਬੁਲਾਵੋ।। ਕਾਮ ਕੇਲ ਤਿਹ ਸਾਥ ਕਮਾਵੋ।। ੪।।**

ਉਹ ਜਦ ਵੀ ਕਿਸੇ ਸੁੰਦਰ ਇਸਤਰੀ ਨੂੰ ਵੇਖਦੀ ਸੀ ਤਾਂ ਰਾਜੇ ਨੂੰ ਜਾਕੇ ਕਹਿੰਦੀ ਸੀ ਕਿ ਉਹ ਉਸ ਇਸਤਰੀ ਨੂੰ ਬੁਲਾਵੇ ਤੇ ਉਸ ਨਾਲ ਕਾਮ ਕ੍ਰੀੜਾ ਕਰੇ।।੪।।

**ਜਬ ਯੌ ਬਚਨ ਰਾਵ ਸੁਨਿ ਪਾਵੈ।। ਤੌਨ ਤ੍ਰਿਯਾ ਕੋ ਬੋਲਿ ਪਠਾਵੈ।।**
**ਜਾਕੀ ਰਾਨੀ ਪ੍ਰਭਾ ਉਚਾਰੈ।। ਤਾਕੇ ਰਾਜਾ ਸੰਗ ਬਿਹਾਰੈ।। ੫।।**

ਰਾਜਾ ਜਦ ਇਹ ਗਲ ਸੁਣਦਾ ਸੀ ਤਾਂ ਉਸ ਇਸਤਰੀ ਨੂੰ ਬਲਾਉਂਦਾ ਸੀ। ਰਾਣੀ ਜਿਸ ਇਸਤਰੀ ਦੀ ਸੋਭਾ ਕਰਦੀ ਰਾਜਾ ਉਸਨੂੰ ਮੰਗਵਾ ਲੈਂਦਾ ਸੀ ਅਤੇ ਉਸ ਨਾਲ ਭੋਗ ਵਿਲਾਸ ਕਰਦਾ ਸੀ।। ੫।।

**ਯਾ ਮੈ ਕਹੋ ਕਹਾ ਘਟ ਗਈ।। ਜਾਨੁਕ ਹੋਹੂੰ ਭਿਟੋਅਨਿ ਭਈ।।**
**ਜਾਤੇ ਮੋਰ ਰਾਵ ਸੁਖ ਪਾਵੈ।। ਵਹੈ ਬਾਤ ਹਮਰੇ ਜਿਯ ਭਾਵੈ।। ੬।।**

ਰਾਣੀ ਸੋਚਦੀ ਕਿ ਦਸੋ ਭਲਾ ਇਸ ਵਿਚ ਮੇਰਾ ਕੀ ਜਾਂਦਾ ਹੈ। ਮੈਂ ਸਮਝਦੀ ਹਾਂ ਕਿ ਮੈਂ ਹੀ ਰਾਜੇ ਨਾਲ ਵਿਲਾਸ ਕਰਦੀ ਹਾਂ। ਰਾਜੇ ਨੂੰ ਜਿਸ ਗੱਲ ਵਿਚ ਸੁਖ ਪ੍ਰਾਪਤ ਹੋਵੇ ਉਹੀ ਗੱਲ ਮੈਨੂੰ ਚੰਗੀ ਲਗਦੀ ਹੈ।।੬।।

**ਬਲੀ ਏਕ ਸੁੰਦਰ ਲਖਿ ਪਾਯੋ।। ਪ੍ਰਥਮ ਤਵਨ ਕੀ ਤ੍ਰਿਯਹਿ ਭਿਟਾਯੋ।।**
**ਜਬ ਵਹੁ ਪੁਰਖ ਅਧਿਕ ਰਿਸਿ ਭਰਿਯੋ।। ਤਬ ਤਾਸੋ ਯੌ ਬਚਨ ਉਚਰਿਯੋ।। ੭।।**

ਰਾਣੀ ਨੇ ਇਕ ਸੁੰਦਰ ਬਲਵਾਨ ਵਿਅਕਤੀ ਨੂੰ ਵੇਖਿਆ ਤੇ ਉਸ ਦੀਂ ਇਸਤਰੀ ਰਾਜੇ ਦੇ ਪੇਸ਼ ਕਰਵਾ ਦਿਤੀ। ਜਦ ਉਹ ਆਦਮੀ ਬਹੁਤ ਗੁਸੇ ਵਿਚ ਆ ਗਿਆ ਤਾਂ ਰਾਣੀ ਨੇ ਉਸ ਨੂੰ ਬੁਲਾਇਆ।। ੭।।

**ਦੋਹਰਾ।। ਕਾਮਕੇਲ ਤਾਸੌ ਕਰਜੋ ਰਾਨੀ ਅਤਿ ਸੁਖ ਪਾਇ।।**
**ਬਹੁਰਿ ਬਚਨ ਤਿਹ ਪੁਰਖ ਸੌਂ ਐਸੋ ਕਹਜੋ ਸੁਨਾਇ।। ੮।।**

ਰਾਣੀ ਨੇ ਉਸ ਆਦਮੀ ਨਾਲ ਬੜੀ ਸੁਖ ਪੂਰਬਕ ਪ੍ਰੇਮ ਕ੍ਰੀੜਾ ਕੀਤੀ ਅਤੇ ਫਿਰ ਉਸਨੂੰ

ਇਸ ਤਰ੍ਹਾਂ ਸੁਣਾ ਕੇ ਕਿਹਾ।।੮।।(ਦ: ਗ੍ਰੰਥ ਪੰਨਾਂ ੧੦੧੦)

**ਚੌਪਈ।। ਤੁਮਰੀ ਪ੍ਰਭਾ ਕਹੋ ਕਾ ਰਹੀ।। ਨਿਜ ਨਾਰੀ ਰਾਜੈ ਜੋ ਚਹੀ।।**
**ਜਾਕੀ ਤ੍ਰਿਯ ਸੋਂ ਔਰ ਬਿਹਾਰੈ।। ਧ੍ਰਿਗ ਤਾਕੋ ਸਭ ਜਗਤ ਉਚਾਰੈ।। ੯।।**

ਦੱਸੋ ਤੁਹਾਡੀ ਸੋਭਾ ਕੀ ਰਹਿ ਗਈ, ਜਦ ਤੁਹਾਡੀ ਇਸਤਰੀ ਨੂੰ ਰਾਜਾ ਚਾਹੁੰਦਾ ਹੈ। ਜਿਸਦੀ ਇਸਤਰੀ ਨਾਲ ਕੋਈ ਹੋਰ ਰਹਿੰਦਾ ਹੋਵੇ ਉਸ ਨੂੰ ਸਾਰਾ ਜੱਗ ਦੁਰਕਾਰਦਾ ਹੈ।।੯।।

**ਦੋਹਰਾ।। ਪ੍ਰਥਮ ਭੋਗ ਮਨ ਭਾਵਤੋ ਰਾਨੀ ਕਿਯੋ ਬਨਾਇ।।**
**ਬਹੁਰਿ ਬਚਨ ਤਾਸੌਂ ਕਹਜੋ ਐਸੇ ਰਿਸ ਉਪਜਾਇ।। ੧੦।।**

ਪਹਿਲਾ ਰਾਣੀ ਨੇ ਉਸ ਨਾਲ ਮਨ ਚਾਹਿਆ ਭੋਗ ਕੀਤਾ ਅਤੇ ਫਿਰ ਉਸ ਨੂੰ ਕਰੋਧ ਵਿਚ ਲਿਆਉਣ ਲਈ ਇਹ ਕੁਝ ਕਹਿ ਦਿੱਤਾ।।੧੦।।

**ਚੌਪਈ।। ਤੁਮਰੀ ਤ੍ਰਿਯ ਕੌਂ ਰਾਵ ਬੁਲਾਵੈ।। ਕਾਮ ਭੋਗ ਤਿਹ ਸਾਥ ਕਮਾਵੈ।।**
**ਤੂੰ ਨਹਿ ਮਰਿਯੋ ਲਾਜ ਕੋ ਮਰਈ।। ਪਾਵਕ ਬਿਖੈ ਜਾਇ ਨਹਿ ਜਰਈ।। ੧੧।।**

'ਤੁਹਾਡੀ ਇਸਤਰੀ ਨੂੰ ਰਾਜਾ ਬੁਲਾਉਂਦਾ ਹੈ ਅਤੇ ਭੋਗ ਬਿਲਾਸ ਕਰਦਾ ਹੈ। ਹੇ ਬੰਦੇ ! ਤੂੰ ਸ਼ਰਮ ਦਾ ਮਾਰਿਆ ਮਰ ਕਿਉਂ ਨਹੀਂ ਜਾਂਦਾ ਜਾਂ ਅੱਗ ਵਿਚ ਪੈ ਕੇ ਸੜ ਕਿਉਂ ਨਹੀਂ ਜਾਂਦਾ ?।। ੧੧।।

**ਦੋਹਰਾ।। ਕੈ ਯਹ ਮੂਰਖ ਰਾਵ ਤੇ ਬਦਲੋ ਲੇਹਿ ਬਨਾਇ।।**
**ਨਾ ਤਰ ਬਦ੍ਰਿਕਾਸ੍ਰਮ ਬਿਖੈ ਗਰੌ ਹਿਮਾਚਲ ਜਾਇ।। ੧੨।।**

ਜਾਂ ਫਿਰ ਤੂੰ ਇਸ ਮੂਰਖ ਰਾਜੇ ਤੋਂ ਬਦਲਾ ਲੈ ਜਾਂ ਫਿਰ ਹਿਮਾਲੀਆ ਪਰਬਤ ਉਤੇ ਜਾਕੇ ਬਰਫ ਵਿਚ ਗੱਲ ਕੇ ਮਰ ਜਾ।।੧੨।।

**ਚੌਪਈ।। ਜੋ ਤ੍ਰਿਯ ਕਹੋ ਮੋਹਿ ਸੋ ਕਰੌਂ।। ਸਬਕ ਸਿੰਘ ਤੇ ਨੈਕ ਨ ਡਰੌਂ।।**
**ਇਨ ਕੀਨੋ ਗ੍ਰਿਹਿ ਖ੍ਵਾਰ ਹਮਾਰੋ।। ਮੈਹੂੰ ਤਿਹ ਤ੍ਰਿਯ ਸੰਗ ਬਿਹਾਰੋ।। ੧੩।।**

ਉਹ ਬਲਵਾਨ ਕਹਿਣ ਲਗਾ, "ਹੇ ਰਾਣੀ ! ਜੋ ਤੂੰ ਕਹਿੰਦੀ ਏਂ ਉਹੀ ਮੈਂ ਕਰਾਂਗਾ ਅਤੇ ਸਬਕ ਸਿੰਘ ਪਾਸੋਂ ਰਤਾ ਵੀ ਨਹੀਂ ਡਰਾਂਗਾ। ਉਸ ਮੇਰਾ ਘਰ ਬਰਬਾਦ ਕੀਤਾ ਹੈ ਅਤੇ ਮੈਂ ਵੀ ਉਸਦੀ ਇਸਤਰੀ ਨਾਲ ਪ੍ਰੇਮ ਵਿਲਾਸ ਕਰਾਂਗਾ।।੧੩।।

**ਰੋਮਾਤਕ ਤੁਮ ਪ੍ਰਥਮ ਲਗਾਵੋ।। ਸਕਲ ਤ੍ਰਿਯਾ ਕੌ ਭੇਸ ਛਕਾਵੋ।।**

ਜਬ ਤੁਮ ਕੌਂ ਰਾਜਾ ਲਖਿ ਪੈਹੈ॥ ਤੁਰਤੁ ਮਦਨ ਕੇ ਬਸਿ ਹ੍ਵੈ ਜੈਹੈ॥ ੧੪॥

ਪਹਿਲਾਂ ਤੂੰ ਬਾਲ ਸਾਫ ਲੇਪ ਲਗਾ, ਅਤੇ ਫਿਰ ਇਸਤਰੀ ਦਾ ਵੇਸ ਧਾਰਣ ਕਰ। ਜਦ ਰਾਜਾ ਤੈਨੂੰ ਇਸਤਰੀ ਰੂਪ ਵਿਚ ਵੇਖੇਗਾ ਤਾਂ ਝਟ ਮੋਹਿਤ ਹੋ ਜਾਵੇਗਾ॥੧੪॥

ਜਾਰ ਕੇਸ ਸਭ ਦੂਰਿ ਕਰਾਏ॥ ਭੂਖਨ ਅੰਗ ਅਨੂਪ ਸੁਹਾਏ॥
ਜਾਇ ਦਰਸ ਰਾਜਾ ਕੋ ਦਿਯੋ॥ ਨ੍ਰਿਪ ਕੋ ਮੋਹਿ ਆਤਮਾ ਲਿਯੋ॥ ੧੫॥

ਉਸ ਅਦਮੀ ਨੇ ਬਾਲ ਸਾਫ ਲੇਪ ਲਾਕੇ ਬਾਲ ਸਾਫ ਕਰ ਲਏ ਅਤੇ ਫਿਰ ਸੁੰਦਰ ਕਪੜੇ ਅਤੇ ਗਹਿਣੇਂ ਪਾ ਲਏ। ਜਾਕੇ ਰਾਜੇ ਨੂੰ ਦਰਸ਼ਨ ਦਿੱਤਾ ਅਤੇ ਉਸਦੇ ਮਨ ਨੂੰ ਮੋਹ ਲਿਆ॥੧੫॥

ਜਬ ਰਾਜੈ ਤਾਕੋ ਲਖਿ ਪਾਯੋ॥ ਦੌਰਿ ਸਦਨ ਰਾਨੀ ਕੇ ਆਯੋ॥
ਹੇ ਸੁੰਦਰ ਮੈ ਤ੍ਰਿਯਿਕ ਨਿਹਾਰੀ॥ ਜਾਨੁਕ ਮਹਾਂ ਰੁੱਦ੍ਰ ਕੀ ਪਜਾਰੀ॥ ੧੬॥

ਜਦ ਰਾਜੇ ਨੇ ਉਸਨੂੰ ਵੇਖਿਆ ਤਾਂ ਭੱਜਕੇ ਰਾਣੀ ਦੇ ਮਹਿਲਾਂ ਵਿਚ ਆਇਆ ਅਤੇ ਕਹਿਣ ਲੱਗਾ, "ਰਾਣੀ ਮੈਂ ਅਜ ਇਕ ਐਸੀ ਇਸਤਰੀ ਵੇਖੀ ਕਿ ਮੰਨੋ ਜਿਵੇਂ ਸ਼ਿਵਜੀ ਦੀ ਪਾਰਬਤੀ ਹੋਵੇ॥ ੧੬॥

ਜੋ ਮੁਹਿ ਤਿਹ ਤੂੰ ਆਜ ਮਿਲਾਵੈਂ॥ ਜੋ ਮਾਗੇ ਮੁਖ ਤੇ ਸੋ ਪਾਵੈਂ॥
ਰਾਨੀ ਫੂਲਿ ਬਚਨ ਸੁਨਿ ਗਈ॥ ਜੋ ਮੈ ਚਾਹਤ ਥੀ ਸੋਊ ਭਈ॥ ੧੭॥

ਜੇ ਅਜ ਤੂੰ ਉਸਨੂੰ ਮੈਨੂੰ ਮਿਲਾ ਦੇਵੇਂ ਤਾ ਮੈਂ ਤੈਨੂੰ ਮੂੰਹ ਮੰਗਿਆ ਇਨਾਮ ਦੇਵਾਂਗਾ। ਰਾਣੀ ਇਹ ਸੁਣ ਕੇ ਖੁਸ਼ ਹੋ ਗਈ ਕਿਉਂਕਿ ਜੋ ਉਹ ਚਾਹੁੰਦੀ ਸੀ ਉਹੀ ਹੋ ਗਿਆ॥੧੭॥

ਸੁਨਤ ਬਚਨ ਰਾਨੀ ਗ੍ਰਿਹਿ ਆਈ॥ ਤੌਨ ਜਾਰ ਕੋ ਦਯੋ ਭਿਟਾਈ॥
ਜਬ ਤਾਕੋ ਨ੍ਰਿਪ ਹਾਥ ਚਲਾਯੋ॥ ਪਕਰਿ ਰਾਵ ਕੋ ਤਰੇ ਦਬਾਯੋ॥ ੧੮॥

ਇਹ ਗਲ ਸੁਣਕੇ ਰਾਣੀ ਘਰ ਆਈ ਅਤੇ ਅਪਣੇ ਮਿੱਤਰ ਨੂੰ ਰਾਜੇ ਨਾਲ ਮਿਲਵਾ ਦਿੱਤਾ। ਜਦ ਰਾਜੇ ਨੇ ਕਾਮ ਵਸ ਹੋ ਉਸ ਉਤੇ ਹੱਥ ਫੇਰਿਆ ਤਾਂ ਉਸ ਨੇ ਰਾਜੇ ਨੂੰ ਅਪਣੇ ਥਲੇ ਲੈ ਲਿਆ॥ ੧੮॥

ਨ੍ਰਿਪ ਕੋ ਪਕਰਿ ਭੁਜਨ ਤੇਂ ਲਿਯੋ॥ ਗੁਦਾ ਭੋਗ ਤਾਕੋ ਦ੍ਰਿੜ ਕਿਯੋ॥
ਤੋਰਿ ਤਾਰਿ ਤਨ ਰੁਧਿਰ ਚਲਾਯੋ॥ ਅਧਿਕ ਰਾਵ ਮਨ ਮਾਂਝ ਲਜਾਯੋ॥ ੧੯॥

ਰਾਜੇ ਨੂੰ ਬਾਹਾਂ ਤੋਂ ਕੱਸ ਕੇ ਫੜ ਲਿਆ ਅਤੇ ਉਸ ਨਾਲ ਗੁਦਾ ਭੋਗ ਕੀਤਾ। ਰਾਜੇ ਨੂੰ ਤੋੜ ਤੋੜ ਕੇ ਉਸਦੀ ਗੁਦਾ ਵਿਚੋਂ ਲਹੂ ਵਗਾ ਦਿੱਤਾ ਜਿਸ ਕਰਕੇ ਰਾਜਾ ਬਹੁਤ ਸ਼ਰਮਸਾਰ ਹੋ ਗਿਆ॥ ੧੯॥

ਦੋਹਰਾ॥ ਗੁਦਾ ਭੋਗ ਭੇ ਤੇ ਨ੍ਰਿਪਤਿ ਮਨ ਮਹਿ ਰਹਯੋ ਲਜਾਇ॥

ਤਾਂ ਦਿਨ ਤੇਂ ਕਾਹੂੰ ਤ੍ਰਿਯਹਿ ਲਯੋ ਨ ਨਿਕਟ ਬੁਲਾਇ।।੨੦।।੧।।

ਗੁਦਾ ਭੋਗ ਹੋਣ ਨਾਲ ਰਾਜਾ ਬਹੁਤ ਸ਼ਰਮਿੰਦਾ ਹੋਇਆ ਅਤੇ ਉਸ ਦਿਨ ਤੋਂ ਬਾਅਦ ਫਿਰ ਉਸ ਕਿਸੇ ਇਸਤਰੀ ਨੂੰ ਵੀ ਅਪਣੇ ਘਰ ਨਹੀਂ ਬੁਲਾਇਆ।।੨੦।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਤੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੩੪।।੨੬੭੦।।ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਚੌਂਤੀਵੀਂ ਕਥਾ ਸਮਾਪਤ।।੧੩੪।।੨੬੭੦।।ਚਲਦਾ।।

## ਚਲਿੱਤਰ ਇਕ ਸੌ ਪੈਂਤੀਵਾਂ

## ਕਥਾ ਕਲਾ ਕੌਰ

ਦੋਹਰਾ।। ਦੁਹਿਤਾ ਸ਼ਾਹੁ ਫਿਰੰਗ ਕੀ ਜਾਕੋ ਰੂਪ ਅਪਾਰ।।
ਤੀਨਿ ਭਵਨ ਭੀਤਰ ਕਹੂੰ ਤਾ ਸਮ ਔਰ ਨ ਨਾਰਿ।। ੧।।

ਫ਼ਿਰੰਗ ਸ਼ਾਹ ਦੀ ਇਕ ਬਹੁਤ ਸੁੰਦਰ ਪੁਤਰੀ ਸੀ ਤਿੰਨਾਂ ਲੋਕਾਂ ਵਿਚ ਉਸ ਵਰਗੀ ਸੁੰਦਰ ਇਸਤਰੀ ਕੋਈ ਨਹੀਂ ਸੀ।।੧।।

ਚੌਪਈ।। ਅਬਦੁਲ ਨਾਮ ਮੁਲਾਨਾ ਭਾਰੋ।। ਸ਼ਹਿਰ ਜਹਾਨਾਬਾਦਿ ਉਜਿਯਾਰੋ।।
ਹਾਜਰਾਤਿ ਜਬ ਬੈਠਿ ਮੰਗਾਂਵੈ।। ਦੇਵ ਭੂਤ ਜਿੰਨਾਨ ਬੁਲਾਵੈ।। ੨।।

ਅਬਦੁਲ ਨਾਮੀਂ ਇਕ ਮੁਲਾਣਾ ਸੀ ਜਿਹੜਾ ਕਿ ਜਹਾਨਾਬਾਦ ਵਿਚ ਬਹੁਤ ਪ੍ਰਸਿਧ ਸੀ। ਇਬਾਦਤ ਵਿਚ ਜਦ ਉਹ ਬਹਿ ਜਾਂਦਾ ਸੀ ਤਾਂ ਰਾਕਸ਼, ਭੂਤ ਅਤੇ ਜਿੰਨਾਂ ਨੂੰ ਬੁਲਾ ਲੈਂਦਾ ਸੀ।।੨।।

ਦੋਹਰਾ।। ਦੇਵ ਭੂਤ ਜਿਨਾਂਤ ਕਹ ਲੇਵੈ ਨਿਕਟ ਬੁਲਾਇ।।
ਜੌਨ ਬਾਤ ਚਿਤ ਮੈ ਰੁਚੈ ਤਿਨ ਤੇ ਲੇਤ ਮੰਗਾਇ।। ੩।।

ਰਾਕਸ਼, ਭੂਤ ਅਤੇ ਜਿੰਨਾਂ ਨੂੰ ਉਹ ਮੰਗਵਾ ਲੈਂਦਾ ਸੀ ਅਤੇ ਜਿਹੜੀ ਵਸਤੂ ਵੀ ਚੰਗੀ ਲਗਦੀ ਉਸਨੂੰ ਉਨ੍ਹਾਂ ਪਾਸੋਂ ਮੰਗਵਾ ਲੈਂਦਾ ਸੀ।।੩।।

ਚੌਪਈ।। ਤਾ ਪੈ ਪਰੀ ਬਹੁਤ ਚਲਿ ਆਵੈ।। ਕੋਊ ਨਾਚਿ ਉਠ ਕੋਊ ਗਾਵੈ।।
ਭਾਂਤਿ ਭਾਂਤਿ ਕੇ ਭਾਵ ਦਿਖਾਵਹਿ।। ਦੇਖਨਹਾਰ ਸਭੈ ਬਲਿ ਜਾਵਹਿ।।੪।।

ਉਸਦੇ ਪਾਸ ਬਹੁਤ ਸਾਰੀਆਂ ਪਰੀਆਂ ਆਉਂਦੀਆਂ ਸਨ ਕੋਈ ਨਾਚ ਕਰਦੀ ਸੀ ਅਤੇ ਕੋਈ ਗਾਣਾ ਗਾਉਂਦੀ ਸੀ। ਉਹ ਭਿੰਨ ਭਿੰਨ ਪ੍ਰਕਾਰ ਦੇ ਹਾਵ ਭਾਵ ਵਖਾਉਂਦੀਆਂ ਸਨ। ਵੇਖਣ ਵਾਲੇ

ਸਾਰੇ ਬਲਿਹਾਰ ਜਾਂਦੇ ਸਨ।।੪।।

**ਲਾਲ ਪਰੀ ਇਕ ਬਚਨ ਉਚਾਰੋ।। ਸ਼ਾਹ ਪਰੀ ਸੁਨੁ ਬੈਨ ਹਮਾਰੋ।।**
**ਸੁੰਦਰਿ ਕਲਾ ਕੁਅਰਿ ਇਕ ਭਾਰੀ।। ਜਨੁਕ ਰੂਪ ਕੀ ਰਾਸਿ ਸਵਾਰੀ।। ੫।।**

ਲਾਲ ਪਰੀ ਨੇ ਸ਼ਾਹ ਪਰੀ ਨੂੰ ਕਿਹਾ ਕਿ ਮੇਰੀ ਇਕ ਗਲ ਸੁਣ ! ਕਲਾਕੌਰ ਇਕ ਸੁੰਦਰ ਇਸਤਰੀ ਹੈ। ਉਹ ਬਹੁਤ ਹੀ ਰੂਪਵੰਤ ਹੈ।।੫।।

**ਦੋਹਰਾ।। ਤਾਹੀ ਤੇ ਬਿਧਿ ਰੂਪ ਲੈ ਕੀਨੇ ਰੂਪ ਅਨੇਕ।।**
**ਰੀਝਿ ਰਹੀ ਮੈਂ ਨਿਰਖਿ ਛਬਿ ਮਨ ਕ੍ਰਮ ਸਹਿਤ ਬਿਬੇਕ।। ੬।।**

ਬ੍ਰਹਮਾ ਨੇ ਉਸਦੇ ਰੂਪ ਦੀ ਨਕਲ ਕਰਕੇ ਅਨੇਕਾਂ ਸੁੰਦਰ ਰੂਪ ਬਣਾਏ ਹਨ। ਮੈਂ ਮਨ ਹੀ ਮਨ ਵਿਚ ਉਸਦਾ ਮੁਖੜਾ ਵੇਖ ਕੇ ਰੀਝ ਰਹੀ ਹਾਂ।।੬।।

**ਚੌਪਈ।। ਤਾਕੀ ਪ੍ਰਭਾ ਜਾਤ ਨਹਿ ਕਹੀ।। ਜਾਨੁਕ ਫੂਲਿ ਮਾਲਿਤੀ ਰਹੀ।।**
**ਕਵਨ ਸੁ ਕਬਿ ਤਿਹ ਪ੍ਰਭਾ ਉਚਾਰੈ।। ਕੋਟਿ ਸੂਰ ਜਨੁ ਚੜ੍ਹੇ ਸਵਾਰੇ।। ੭।।**

ਉਸਦੀ ਸੋਭਾ ਕਹੀ ਨਹੀਂ ਜਾ ਸਕਦੀ ਉਹ ਤਾਂ ਜਿਵੇਂ ਮਾਲਤੀ ਦਾ ਫੂਲ ਹੈ। ਕਿਹੜਾ ਕਵੀ ਉਸਦੀ ਸੁੰਦਰਤਾ ਦਾ ਵਰਣਨ ਕਰ ਸਕਦਾ ਹੈ। ਇਸ ਤਰ੍ਹਾਂ ਲਗਦਾ ਜਿਵੇਂ ਕਰੋੜਾਂ ਸੂਰਜ ਚੜ੍ਹ ਆਏ ਹੋਣ।।੭।।

**ਮੁਲਾਂ ਬਾਤ ਸ੍ਰਵਨ ਯਹ ਸੁਨੀ।। ਬਿਰਹ ਬਿਕਲ ਹ੍ਵੈ ਮੂੰਡੀ ਧੁਨੀ।।**
**ਏਕ ਦੇਵ ਭੇਜਾ ਤਹ ਤਾਂਈ।। ਤਾਕੀ ਖਾਟ ਉਠਾਇ ਮਗਾਈ।। ੮।।**

ਮੁਲਾਂ ਨੇ ਜਦ ਅਪਣੇਂ ਕੰਨਾਂ ਨਾਲ ਸਭ ਕੁਝ ਸੁਣਿਆ ਤਾਂ ਵਿਆਕਲ ਹੋਕੇ ਸਿਰ ਫੇਰਨ ਲਗਾ। ਇਕ ਦੇਵ ਨੂੰ ਭੇਜ ਉਸ ਕੁੜੀ ਦਾ ਪਲੰਘ ਚੁਕਵਾ ਲਿਆਂਦਾ।।੮।।

**ਵਾ ਸੁੰਦਰਿ ਕੋ ਕਛੁ ਨ ਬਸਾਯੋ।। ਮੁੱਲਾਂ ਕੇ ਸੰਗ ਭੋਗ ਕਮਾਯੋ।।**
**ਬੀਤੀ ਰੈਨਿ ਭੋਰ ਜਬ ਭਯੋ।। ਤਿਹ ਪਹੁਚਾਇ ਤਹੀ ਤਿਨ ਦਯੋ।। ੯।।**

ਉਹ ਸੁੰਦਰੀ ਵੀ ਬੇਬਸ ਹੋ ਗਈ। ਉਸ ਨੇ ਮੁਲਾਂ ਨਾਲ ਬਹੁਤ ਵਿਲਾਸ ਕੀਤਾ। ਰਾਤ ਬੀਤਣ ਤੇ ਜਦ ਸਵੇਰ ਹੋ ਜਾਂਦੀ ਉਹ ਇਸਤਰੀ ਨੂੰ ਦੁਬਾਰਾ ਓਥੇ ਹੀ ਭਿਜਵਾ ਦਿਤਾ ਜਾਂਦਾ।।੯।।

**ਐਸੀ ਬਿਧਿ ਤਿਹ ਰੋਜ ਬੁਲਾਵੈ।। ਹੋਤ ਉਦੋਤ ਫਿਰੰਗ ਪਠਾਵੈ।।**
**ਮਨ ਮਾਨਤ ਕੇ ਕੇਲਨ ਕਰੈ।। ਭਾਂਤਿ ਭਾਂਤਿ ਕੇ ਭੋਗਨ ਭਰੈ।।੧੦।।**

ਇਸ ਤਰ੍ਹਾਂ ਉਸਨੂੰ ਬਲਾਉਂਦਾ ਸੀ ਤੇ ਸਵੇਰ ਹੁੰਦਿਆ ਹੀ ਫਿਰੰਗ ਸ਼ਾਹ ਦੇ ਘਰ ਭੇਜ ਦਿੰਦਾ

ਸੀ। ਉਹ ਮਨ ਚਾਹੀ ਕ੍ਰੀੜਾ ਅਤੇ ਭੋਗ ਬਿਲਾਸ ਕਰਦਾ॥੧੦॥

**ਦੋਹਰਾ॥ ਦੇਵ ਦੇਖਿ ਕਾਜੀ ਨਿਰਖਿ ਸੁੰਦਰਿ ਅਧਿਕ ਡਰਾਇ॥**
**ਨਾਕ ਚੜ੍ਹਾਏ ਰਤਿ ਕਰੈ ਤਾਪੈਂ ਕਛੂ ਨ ਬਸਾਇ॥ ੧੧॥**

ਦੈਂਤ ਅਤੇ ਉਸ ਮੁਲਾਂ ਨੂੰ ਵੇਖ ਕੇ ਉਹ ਵਿਚਾਰੀ ਬਹੁਤ ਘਬਰਾਉਂਦੀ ਸੀ। ਮਜਬੂਰਨ ਉਸ ਦੀ ਹਵਸ ਦਾ ਸ਼ਿਕਾਰ ਹੁੰਦੀ ਸੀ, ਪਰ ਉਸਦਾ ਕੋਈ ਵੱਸ ਨਹੀਂ ਸੀ ਚਲਦਾ॥੧੧॥

**ਚੌਪਈ॥ ਤਬ ਤਿਨ ਏਕ ਉਪਾਇ ਬਿਚਾਰਯੋ॥ ਕਰ ਮੈ ਏਕ ਪੱਤ੍ਰ ਲਿਖਿ ਡਾਰਯੋ॥**
**ਕਾਜੀ ਸਾਥ ਬਾਤ ਯੋ ਕਹੀ॥ ਮੋਰੇ ਹੌਂਸ ਚਿਤ ਇਕ ਰਹੀ॥ ੧੨॥**

ਉਸ ਇਕ ਉਪਾਅ ਸੋਚਿਆ ਅਤੇ ਹੱਥ ਨਾਲ ਇਕ ਪੱਤਰ ਲਿਖਿਆ ਫਿਰ ਉਸ ਕਾਜ਼ੀ ਨੂੰ ਕਿਹਾ ਕਿ ਮੇਰੇ ਪਿਆਰੇ ਮੇਰੇ ਮਨ ਵਿਚ ਇਕ ਖਾਹਿਸ਼ ਹੈ॥੧੨॥

**ਦੋਹਰਾ॥ ਅਬ ਲੌ ਸਦਨ ਦਿਲੀਸ ਕੇ ਦ੍ਰਿਗਨ ਬਿਲੋਕੇ ਨਾਹਿ॥**
**ਯਹੈਂ ਹੌਸ ਮਨ ਮੈ ਚੁਭੀ ਸੁਨੁ ਕਾਜਿਨ ਕੇ ਨਾਹ॥ ੧੩॥**

ਦਿਲੀ ਦੇ ਬਾਦਸ਼ਾਹ ਦਾ ਮਹਿਲ ਮੈਂ ਅਪਣੀਆਂ ਅੱਖਾਂ ਨਾਲ ਨਹੀਂ ਵੇਖਿਆ ! ਹੇ ਮਹਾਨ ਕਾਜ਼ੀ ਇਹ ਖਾਹਿਸ਼ ਕਾਫੀ ਸਮੇਂ ਤੋਂ ਮੇਰੇ ਮਨ ਵਿਚ ਬਣੀ ਹੋਈ ਹੈ॥੧੩॥

**ਦੇਵ ਸਾਥ ਕਾਜ਼ੀ ਕਹਿਯੋ ਯਾਕੋ ਭਵਨ ਦਿਖਾਇ॥**
**ਬਹੁਰੋ ਖਾਟ ਉਠਾਇਕੈ ਦੀਜਹੁ ਹਯਾਂ ਪਹੁਚਾਇ॥ ੧੪॥**

ਕਾਜ਼ੀ ਨੇ ਦੈਂਤ ਨੂੰ ਕਿਹਾ ਕਿ ਇਸ ਨੂੰ ਬਾਦਸ਼ਾਹ ਦਾ ਮਹਿਲ ਵਿਖਾ ਦੇਵੇ ਅਤੇ ਦੁਬਾਰਾ ਪਲੰਘ ਨੂੰ ਇਥੇ ਪਹੁੰਚਾ ਦੇਵੇ॥੧੪॥

**ਚੌਪਈ॥ ਤਾਕੌ ਦੇਵ ਤਹਾਂ ਲੈ ਗਯੋ॥ ਸਭ ਹੀ ਧਾਮ ਦਿਖਾਵਤ ਭਯੋ॥**
**ਸ਼ਾਹ ਸ਼ਾਹ ਕੋ ਪੂਤ ਦਿਖਾਰਯੋ॥ ਹਰਿ ਅਰਿ ਸਰ ਤਾ ਤ੍ਰਿਯ ਕੌ ਮਾਰਯੋ॥ ੧੫॥**

ਦੈਂਤ ਉਸਨੂੰ ਓਥੇ ਲੈ ਗਿਆ ਅਤੇ ਸਾਰਾ ਮਹਿਲ ਵਿਖਾਇਆ ਉਸਨੂੰ ਬਾਦਸ਼ਾਹ ਅਤੇ ਬਾਦਸ਼ਾਹ ਦਾ ਪੁੱਤਰ ਵਿਖਾਇਆ, ਬਾਦਸ਼ਾਹ ਦੇ ਪੁੱਤਰ ਨੂੰ ਵੇਖ ਉਹ ਮੋਹਿਤ ਹੋ ਗਈ॥੧੫॥

**ਚਿੱਤ੍ਰ ਦੇਵ ਕੋ ਹੇਰਤ ਭਈ॥ ਪਤਿਯਾ ਡਾਰਿ ਹਾਥ ਤੇਂ ਦਈ॥**
**ਆਪੁ ਬਹੁਰਿ ਕਾਜੀ ਕੈ ਆਈ॥ ਉਤਿ ਪਤਿਯਾ ਤਿਨ ਛੋਰਿ ਬਚਾਈ॥ ੧੬॥**

ਚਿਤਰਵਤ ਦੈਂਤ ਨੂੰ ਵੇਖਦੀ ਰਹੀ ਅਤੇ ਅਖ ਬਚਾ ਕੇ ਪੱਤਰ ਵਿਚੋਂ ਸੁੱਟ ਦਿੱਤਾ। ਆਪ ਫਿਰ ਕਾਜ਼ੀ ਦੇ ਪਾਸ ਆ ਗਈ, ਇਸ ਤਰ੍ਹਾਂ ਉਹ ਅਖ ਬਚਾ ਕੇ ਪੱਤਰ ਓਥੇ ਸੁਟ ਆਈ ਸੀ॥ ੧੬॥

ਦੋਹਰਾ।। ਫਿਰੰਗ ਰਾਵ ਕੀ ਮੈਂ ਸੁਤਾ ਲਜਾਵਤ ਦੇਵ ਉਠਾਇ।।
ਮੋ ਸੋ ਕਾਜ਼ੀ ਮਾਨਿ ਰਤਿ ਦੇਤ ਤਹਾਂ ਪਹੁਚਾਇ।। ੧੭।।

ਪੱਤਰ ਵਿਚ ਉਸ ਲਿਖਿਆ ਮੈਂ ਫਿਰੰਗ ਸ਼ਾਹ ਦੀ ਪੁੱਤਰੀ ਹਾਂ। ਮੈਨੂੰ ਦੈਂਤ ਚੁੱਕ ਕੇ ਲੈ ਆਉਂਦਾ ਹੈ ਅਤੇ ਕਾਜੀ ਮੇਰੇ ਨਾਲ ਕੁਕਰਮ ਕਰਦਾ ਹੈ ਅਤੇ ਫਿਰ ਮੈਨੂੰ ਵਾਪਿਸ ਛੱਡ ਆਉਂਦਾ ਹੈ।।੧੭।।

ਮੈਂ ਤੁਮ ਪਰ ਅਟਕਤਿ ਭਈ ਤਾਂ ਤੇ ਲਿਖਜੋ ਬਨਾਇ।।
ਨਿਜੁ ਨਾਰੀ ਮੁਹਿ ਕੀਜੀਯੈ ਦੇਵ ਕਾਜਿਯਹਿ ਘਾਇ।। ੧੮।।

ਪਿਆਰੇ ਪਹਿਲੀ ਵਾਰ ਹੀ ਤੁਹਾਨੂੰ ਵੇਖ ਕੇ ਮੈਨੂੰ ਤੇਰੇ ਨਾਲ ਪਿਆਰ ਹੋ ਗਿਆ ਹੈ, ਇਸ ਲਈ ਇਹ ਪੱਤਰ ਮੈ ਲਿਖ ਰਹੀ ਹਾਂ। ਤੁਸੀ ਕਾਜ਼ੀ ਅਤੇ ਦੈਂਤ ਨੂੰ ਮਾਰਕੇ ਮੈਨੂੰ ਅਪਣੀ ਪਤਣੀ ਬਣਾ ਲਵੋ।।੧੮।।

ਚੌਪਈ।। ਤਬ ਤਿਨ ਜੰਤ੍ਰ ਮੰਤ੍ਰ ਬਹੁ ਕਰੇ।। ਜਾਤੇ ਦੇਵਰਾਜ ਜੂ ਮਰੇ।।
ਬਹੁਰਿ ਕਾਜਿਯਹਿ ਪਕਰਿ ਮੰਗਾਯੋ।। ਮੁਸਕ ਬਾਂਧਿ ਦਰਿਯਾਇ ਡੁਬਾਯੋ।। ੧੯।।

ਬਾਦਸ਼ਾਹ ਦੇ ਪੁੱਤਰ ਨੇ ਬਹੁਤ ਜੰਤਰ ਮੰਤਰ ਕੀਤੇ ਜਿਸ ਨਾਲ ਦੈਂਤ ਮਰ ਗਿਆ। ਫਿਰ ਕਾਜ਼ੀ ਨੂੰ ਫੜ ਲਿਆਂਦਾ ਤੇ ਉਸਦੇ ਹੱਥ ਬੰਨ੍ਹ ਕੇ ਉਸਨੂੰ ਦਰਿਆ ਵਿਚ ਰੋੜ੍ਹ ਦਿੱਤਾ।।੧੯।।

ਬਹੁਰੋ ਤੌਨ ਤ੍ਰਿਯਾ ਕੌ ਬਰਿਯੋ।। ਭਾਂਤਿ ਭਾਂਤਿ ਕੇ ਭੋਗਨ ਕਰਿਯੋ।।
ਦੇਵਰਾਜ ਮੰਤ੍ਰਨ ਸੌਂ ਜਾਰਜੋ।। ਤਾ ਪਾਛੇ ਕਾਜ਼ੀ ਕੌ ਮਾਰਜੋ।। ੨੦।।

ਫਿਰ ਉਸ ਇਸਤਰੀ ਨਾਲ ਵਿਆਹ ਕਰ ਲਿਆ ਅਤੇ ਉਸ ਨਾਲ ਕਈ ਪ੍ਰਕਾਰ ਦਾ ਪ੍ਰੇਮ ਪਿਆਰ ਕੀਤਾ। ਪਹਿਲਾ ਦੇਵਰਾਜ ਨੂੰ ਮੰਤਰਾਂ ਨਾਲ ਸਾੜਿਆ ਫਿਰ ਕਾਜ਼ੀ ਨੂੰ ਮਾਰ ਮੁਕਾਇਆ।। ੨੦।।

ਜੋ ਚਤੁਰਾ ਚਿਤ ਚਰਿਤ ਬਨਾਯੋ।। ਮਨ ਮੋਂ ਚਹਜੋ ਵਹੈ ਪਤਿ ਪਾਯੋ।।
ਦੇਵ ਰਾਜ ਕੌ ਆਦਿ ਜਰਾਇਸ।। ਤਾ ਪਾਛੈ ਕਾਜੀ ਕਹ ਘਾਇਸ।। ੨੧।।

ਉਸ ਚਤਰ ਇਸਤਰੀ ਨੇ ਜੋ ਚਲਿੱਤਰ ਖੇਡਿਆ ਉਸ ਦੇ ਕਾਰਨ ਮਨ ਚਾਹਿਆ ਪਤੀ ਪ੍ਰਾਪਤ ਕੀਤਾ। ਪਹਿਲਾਂ ਦੈਂਤ ਨੂੰ ਸਾੜਿਆ ਅਤੇ ਫਿਰ ਕਾਜ਼ੀ ਨੂੰ ਮਾਰ ਮੁਕਾਇਆ।।੨੧।।

ਦੋਹਰਾ।। ਨ੍ਰਿਪ ਸੁਤ ਕੋ ਭਰਤਾ ਕਿਯੋ. ਚਤੁਰਾ ਚਰਿਤ ਸੁਧਾਰਿ।।
ਮਨ ਮਾਨਤ ਕੋ ਬਰੁ ਬਰਜੋ ਦੇਵ ਕਾਜਿਯਹਿ ਮਾਰਿ।। ੨੨।। ੧।।

ਚਤੱਰ ਇਸਤਰੀ ਨੇ ਚਲਿੱਤਰ ਖੇਡ ਕੇ ਬਾਦਸ਼ਾਹ ਦੇ ਪੁੱਤਰ ਨਾਲ ਵਿਆਹ ਕਰਵਾਇਆ। ਇਸ ਤਰ੍ਹਾਂ ਕਾਜ਼ੀ ਅਤੇ ਦੈਂਤ ਨੂੰ ਮਾਰਕੇ ਮਨ ਚਾਹਿਆ ਵਰ ਪ੍ਰਾਪਤ ਕੀਤਾ।।੨੨।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੈਤਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੩੫॥੨੬੯੨॥ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਪੈਂਤੀਵੀਂ ਕਥਾ ਸਮਾਪਤ॥੧੩੫॥੨੬੯੨॥ਚਲਦਾ॥

# ਚਲਿੱਤਰ ਇਕ ਸੌ ਛੱਤੀਵਾਂ

## ਕਥਾ ਰਾਣੀ ਭਰਮਰਕਲਾ

**ਦੋਹਰਾ॥ ਧਰਮ ਛੇਤ੍ਰ ਕੁਰਛੇਤ੍ਰ ਕੋ ਰਥ ਬਚਿੱਤ੍ਰ ਨ੍ਰਿਪ ਏਕ॥**
**ਬਾਜ ਰਾਜ ਸੰਪਤਿ ਸਹਿਤ ਜੀਤੇ ਜੁੱਧ ਅਨੇਕ॥ ੧॥**

ਧਰਮ ਖੇਤਰ ਕੋਰੋਕਸ਼ੇਤਰ ਵਿਚ ਇਕ ਬਚਿਤਰ ਰਥ ਨਾਮੀ ਰਾਜਾ ਸੀ। ਉਸਨੇ ਅਪਣੇ ਘੋੜਿਆਂ ਅਤੇ ਧਨ ਸਹਿਤ ਅਨੇਕਾਂ ਯੁੱਧ ਜਿਤੇ ਸਨ॥੧॥

**ਚੌਪਈ॥ ਭ੍ਰਮਰ ਮਤੀ ਤਾਕੀ ਬਰ ਨਾਰੀ॥ ਜਨੁਕ ਚੰਦ੍ਰ ਕੌ ਚੀਰਿ ਨਿਕਾਰੀ॥**
**ਜੋਬਨ ਜੇਬ ਅਧਿਕ ਤਿਹ ਸੋਹੈ॥ ਸੁਰ ਨਰ ਨਾਗਿ ਭੁਜੰਗਨ ਮੋਹੈ॥ ੨॥**

ਉਸਦੀ ਰਾਣੀ ਭਰਮਰਕਲਾ ਏਨੀਂ ਸੁੰਦਰ ਸੀ ਕਿ ਜਿਵੇਂ ਚੰਦ ਨੂੰ ਚੀਰ ਕੇ ਵਿਚੋਂ ਕਢੀ ਹੋਵੇ। ਉਸਦਾ ਦਿਲਕਸ਼ ਜੋਬਨ ਦੇਵਤਿਆਂ ਨਾਗਾਂ ਆਦਿ ਸਭ ਦਾ ਮਨ ਮੋਹਣ ਵਾਲਾ ਸੀ॥੨॥

**ਭੱਦ੍ਰ ਭਵਾਨੀ ਇਕ ਸੰਨਜਾਸੀ॥ ਜਾਨੁਕ ਆਪੁ ਗੜ੍ਹਜੋ ਅਬਿਨਾਸੀ॥**
**ਰਾਨੀ ਲਖ੍ਯੋ ਜਬੈ ਅਭਿਮਾਨੀ॥ ਨਿਰਖਿ ਰੂਪ ਹ੍ਵੈ ਗਈ ਦਿਵਾਨੀ॥ ੩॥**

ਭਦਰ ਭਵਾਨੀ ਨਾਮੀ ਇਕ ਸੰਨਿਆਸੀ ਵੀ ਏਨਾਂ ਸੁੰਦਰ ਸੀ ਕਿ ਜਿਵੇਂ ਪਰਮਾਤਮਾ ਨੇ ਉਸਨੂੰ ਆਪ ਘੜਿਆ ਹੋਵੇ। ਰਾਣੀ ਨੇ ਜਦ ਉਸ ਅਭਿਮਾਨੀ ਨੂੰ ਵੇਖਿਆ ਤਾਂ ਉਸਦੇ ਰੂਪ ਦੀ ਦੀਵਾਨੀ ਹੋ ਗਈ॥੩॥

**ਦੋਹਰਾ॥ ਭੱਦ੍ਰ ਭਵਾਨੀ ਕੇ ਭਵਨ ਦੀਨੀ ਸਖੀ ਪਠਾਇ॥**
**ਭਵਨ ਬੁਲਾਯੋ ਭੱਦ੍ਰ ਕਰ ਭ੍ਰਮਰਕਲਾ ਸੁਖ ਪਾਇ॥ ੪॥**

ਭਦਰ ਭਵਾਨੀ ਦੇ ਘਰ ਇਕ ਸਖੀ ਨੂੰ ਭੇਜਿਆ ਅਤੇ ਉਸਨੂੰ ਸੁਖ ਸਹਿਤ ਅਪਣੇਂ ਘਰ ਬੁਲਾ ਲਿਆ॥੪॥

**ਅੜਿੱਲ॥ ਸੁਨਤ ਭਵਾਨੀ ਭੱਦ੍ਰ ਬਚਨ ਤਹ ਆਇਯੋ॥**

ਭ੍ਰਮਰਕਲਾ ਕੋ ਰੂਪ ਨਿਰਖਿ ਸੁਖ ਪਾਇਯੋ॥
ਨਾਥ ਭਲੀ ਬਿਧਿ ਰਹੌ ਸਦਾ ਸੁਖ ਮੰਗਹੀ॥
ਹੋ ਆਜੁ ਸਭੇ ਦੁਖ ਬਿਸਰੇ ਨਿਰਖਤ ਅੰਗ ਹੀ॥ ੫॥

ਭਦਰ ਭਵਾਨੀ ਇਹ ਸੁਣ ਕੇ ਆ ਗਿਆ ਅਤੇ ਭਰਮਰਕਲਾ ਦਾ ਰੂਪ ਵੇਖ ਕੇ ਬਹੁਤ ਪ੍ਰਸੰਨ ਹੋਇਆ॥ਭਰਮਰਕਲਾ ਕਹਿਣ ਲਗੀ, "ਹੇ ਨਾਥ, ਤੁਸੀ ਸੁਖੀ ਵਸੋ ਮੈਂ ਤੁਹਾਡੀ ਹੀ ਭਲਾਈ ਮੰਗਦੀ ਹਾਂ। ਤੁਹਾਨੂੰ ਵੇਖ ਕੇ ਅਜ ਮੇਰੇ ਅੰਗਾਂ ਦੇ ਸਾਰੇ ਦੁਖ ਦੂਰ ਹੋ ਗਏ ਹਨ॥੫॥

ਦੋਹਰਾ॥ ਭ੍ਰਮਕਲਾ ਤਾਕੋ ਨਿਰਖਿ ਬਿਸਰੇ ਸ਼ੋਕ ਅਪਾਰ॥
ਮੋਦ ਬਢਯੋ ਤਨ ਮੈ ਘਨੋ ਸੁਖੀ ਕਰੇ ਕਰਤਾਰ॥ ੬॥

ਉਸਨੂੰ ਵੇਖਕੇ ਭਰਮਰਕਲਾ ਦੇ ਸਾਰੇ ਦੁਖ ਦੂਰ ਹੋ ਗਏ ਅਤੇ ਪ੍ਰਭੂ ਦੀ ਕਿਰਪਾ ਨਾਲ ਤਨ ਮਨ ਖਿੜ ਗਿਆ॥੬॥

ਡਾਰੇ ਸਾਰੀ ਨੀਲ ਕੀ ਓਟ ਅਚੂਕ ਚੁਕੈਨ॥
ਲਗੇਂ ਅਟਿਕ ਠਾਢੇ ਰਹੈਂ ਬਡੇ ਬਿਰਹਿਯਾ ਨੈਨ॥ ੭॥

ਇਹ ਨੈਣ ਸੰਘਣੇਂ ਪਰਦੇ ਪਿਛੇ ਲੁਕੇ ਰਹਿੰਦੇ ਹਨ, ਪਰ ਜਦ ਕਿਸੇ ਨਾਲ ਲਗ ਜਾਣ ਤਾਂ ਇਹ ਵਿਆਕਲ ਨੈਣ ਹਮੇਸ਼ਾ ਖੜੇ ਰਹਿੰਦੇ ਹਨ॥੭॥

ਛੰਦ॥ ਪ੍ਰਥਮ ਬਿਰਹ ਹਮ ਬਰੇ ਮੂੰਡ ਅਪਨੌ ਮੂੰਡਾਯੋ॥
ਬਹੁਰਿ ਬਿਰਹਿ ਕੇ ਬਰੇ ਜਟਨ ਕੋ ਸੀਸ ਰਖਾਯੋ॥
ਧੂਰਿ ਸੀਸ ਮੇਂ ਡਾਰਿ ਅਧਿਕ ਜੋਗੀਸ ਕਹਾਏ॥
ਜਬ ਤੇ ਬਨ ਕੌ ਗਏ ਬਹੁਰਿ ਪੁਰ ਮਾਝ ਨ ਆਏ॥ ੮॥

ਸੰਨਿਆਸੀ ਨੇ ਕਿਹਾ ਕਿ ਪਹਿਲਾਂ ਅਸੀ ਬਿਰਹਾ ਨੂੰ ਵਰਿਆ ਅਤੇ ਅਪਣਾ ਸਿਰ ਮੁੰਨਵਾ ਦਿਤਾ। ਫਿਰ ਬਿਰਹਾ ਨੂੰ ਵਰਿਆ ਤਾਂ ਸਿਰ ਤੇ ਜਟਾਂ ਰਖ ਲਈਆਂ। ਫਿਰ ਸਿਰ ਵਿਚ ਮਿਟੀ ਪਾਕੇ ਯੋਗੀ ਕਹਾਏ ਅਤੇ ਫਿਰ ਜੰਗਲ ਵਿਚ ਐਸੇ ਗਏ ਕਿ ਦੁਬਾਰਾ ਨਗਰ ਵਿਚ ਨਹੀਂ ਆਏ॥੮॥

ਛੰਦ॥ ਪ੍ਰਥਮ ਅੱਤ੍ਰ ਰਿਖਿ ਭਏ ਬਰੀ ਅਨਸੂਆ ਜਿਨਹੂੰ॥
ਬਹੁਰਿ ਰਾਮਜੂ ਭਏ ਕਰੀ ਸੀਤਾ ਤ੍ਰਿਯ ਤਿਨਹੂੰ॥
ਕ੍ਰਿਸ਼ਨ ਬਿਸ਼ਨ ਅਵਤਾਰ ਕਰੀ ਸੋਲਹ ਸੈ ਨਾਰੀ॥

ਤ੍ਰਿਯਾ ਪੁਰਖ ਕੀ ਰੀਤਿ ਜਗਤ ਜਗਤੇਸ਼ ਬਿਥਾਰੀ।। ੯।।

ਪਹਿਲਾ ਅਤਰ ਰਿਸ਼ੀ ਹੋਇਆ ਜਿਸਨੇ ਅਨਸੂਆ ਨਾਲ ਵਿਆਹ ਕੀਤਾ। ਫਿਰ ਰਾਮ ਜੀ ਨੇ ਸੀਤਾ ਨਾਲ ਵਿਆਹ ਕੀਤਾ। ਵਿਸ਼ਨੂੰ ਅਵਤਾਰ ਕ੍ਰਿਸ਼ਨ ਨੇ ਸੋਲਾ ਸੌ ਨਾਰੀਆਂ ਨਾਲ ਵਿਆਹ ਕੀਤਾ। ਇਸ ਲਈ ਪੁਰਖ ਦੀ ਰੀਤ ਤਾਂ ਸੰਸਾਰ ਵਿਚ ਪਰਮਾਤਮਾਂ ਨੇ ਚਲਾਈ ਹੈ।।੯।।

ਛੰਦ।। ਸੁਨਤ ਚਤੁਰਿ ਕੋ ਬਚਨ ਚਤੁਰ ਰੀਝਯੋ ਸੰਨਯਾਸੀ।।
ਹਾਵ ਭਾਵ ਕਰਿ ਬਹੁਤ ਬਿਹਸਿ ਇਕ ਗਾਥ ਪ੍ਰਕਾਸੀ।।
ਸੁਨੁ ਸੁੰਦਰਿ ਤਵ ਰੂਪ ਅਧਿਕ ਬਿਧਿ ਆਪੁ ਬਨਾਯੋ।।
ਹੋ ਤਾਤੇ ਹਮਰੋ ਚਿੱਤ ਤੁਮੈਂ ਲਖਿ ਅਧਿਕ ਲੁਭਾਯੋ।। ੧੦।।

ਉਸ ਚਤਰ ਇਸਤਰੀ ਦੀ ਗੱਲ ਸੁਣ ਉਹ ਸੰਨਿਆਸੀ ਰੀਝ ਪਿਆ। ਬੜੇ ਹਾਵ ਭਾਵ ਵਿਖਾ ਕੇ ਹਸਦਿਆ ਹੋਇਆਂ ਉਸ ਇਕ ਗਲ ਕਹੀ, "ਹੇ ਸੁੰਦਰੀ ਤੁਹਾਡਾ ਰੂਪ ਤਾਂ ਪਰਮਾਤਮਾਂ ਨੇ ਆਪ ਬਣਾਇਆ ਹੈ। ਤੁਹਾਡੇ ਰੂਪ ਨੂੰ ਵੇਖ ਕੇ ਮੇਰਾ ਦਿਲ ਮੋਹਿਤ ਹੋ ਗਿਆ ਹੈ"।।੧੦।।

ਦੋਹਰਾ।। ਭ੍ਰਮਰਕਲਾ ਏ ਬਚਨ ਕਹਿ ਤਾਕੇ ਸਤਹਿ ਟਰਾਇ।।
ਬਹੁਰਿ ਭੋਗਿ ਤਾਸੋਂ ਕਰਯੋਂ ਅਧਿਕ ਹ੍ਰਿਦੈ ਸੁਖ ਪਾਇ।। ੧੧।।

ਭਰਮਰਕਲਾ ਨੇ ਉਸ ਵਲ ਬੜੇ ਪਿਆਰ ਨਾਲ ਵੇਖਿਆ ਅਤੇ ਫਿਰ ਦੋਹਾਂ ਖੁਸ਼ੀ ਖੁਸ਼ੀ ਬਹੁਤ ਵਾਰ ਭੋਗ ਵਿਲਾਸ ਕੀਤਾ।।੧੧।।

ਭਾਂਤਿ ਭਾਂਤਿ ਚੁੰਬਨ ਕਰੇ ਆਸਨ ਕਰੇ ਅਨੇਕ।।
ਰਹਿ ਮਾਨੀ ਰੁਚਿ ਮਾਨਿ ਕੈ ਸ਼ੋਕਿ ਨ ਰਹਿਯੋ ਏਕ।। ੧੨।।

ਅਨੇਕ ਚੁੰਮਣ ਅਤੇ ਆਸਣ ਕੀਤੇ ਅਤੇ ਸਭ ਦੁਖ ਭੁਲ ਕੇ ਅਪਣੀ ਮਰਜੀ ਅਨੁਸਾਰ ਪ੍ਰੇਮ ਕ੍ਰੀੜਾ ਕੀਤੀ।।੧੨।।

ਰਥ ਬਚਿੱਤ੍ਰ ਰਾਜਾ ਤਹਾਂ ਤੁਰਤ ਪਹੁੰਚਯੋ ਆਇ।।
ਭੇਦ ਸੁਨਤ ਰਾਨੀ ਡਰੀ ਚਿਤ ਮੈ ਅਧਿਕ ਲਜਾਇ।। ੧੩।।

ਤਦ ਬਚਿਤਰ ਰਥ ਰਾਜਾ ਤੁਰੰਤ ਆ ਗਿਆ।।ਇਹ ਖਬਰ ਸੁਣ ਕੇ ਰਾਣੀ ਬਹੁਤ ਸ਼ਰਮਿੰਦੀ ਹੋਈ ਅਤੇ ਬਹੁਤ ਡਰੀ।।੧੩।।

ਚੌਪਈ।। ਦੇਗ ਬਿਖੈ ਤਾਕੋ ਬੈਠਾਰਯੋ।। ਸਭ ਹੀ ਮੂੰਦਿ ਰੌਜਨਹਿ ਡਾਰਯੋ।।
ਪੈਠਨ ਪਵਨ ਨ ਤਾਮੈ ਪਾਵੈ।। ਬੂੰਦ ਬਾਰਿ ਤਿਹ ਬੀਚ ਨ ਜਾਵੈ।। ੧੪।।

ਸੰਨਿਆਸੀ ਨੂੰ ਦੇਗ ਵਿਚ ਬਿਠਾ ਦਿਤਾ ਅਤੇ ਉਸ ਸਾਰੇ ਛੇਕ ਬੰਦ ਕਰ ਦਿਤੇ ਤਾਕਿ ਹਵਾ ਪਾਣੀ ਅੰਦਰ ਨਾ ਜਾ ਸਕੇ॥੧੪॥

ਜਿਵਰਨ ਸੋਂ ਤਿਹ ਦ੍ਰਿੜ ਗਹਿ ਲਯੋ॥ ਬਹੁਰੋ ਰਾਖਿ ਨਦੀ ਮੈ ਦਯੋ॥
ਬਾਂਧਿ ਤੂੰਬਰੀ ਤਾ ਪਰ ਲੀਨੀ॥ ਜਾਤੇ ਜਾਇ ਦੇਗ ਸੋ ਚੀਨੀ॥੧੫॥

ਫਿਰ ਉਸ ਨੂੰ ਰਸਿਆ ਨਾਲ ਬੰਨ੍ਹ ਲਿਆ ਅਤੇ ਨਦੀ ਵਿਚ ਰਖ ਦਿੱਤਾ। ਉਸ ਉਤੇ ਇਕ ਤੂੰਬੀ ਬੰਨ੍ਹ ਦਿੱਤੀ ਤਾਕਿ ਦੇਗ ਪਛਾਣੀ ਜਾ ਸਕੇ॥੧੫॥

ਤਬ ਲੌ ਰਾਵ ਤਹਾਂ ਗਯੋ ਆਈ॥ ਉਠਿ ਰਾਨੀ ਅਤਿ ਕਰੀ ਬਡਾਈ॥
ਜੋ ਤੁਮ ਭੂਪ ਅਚੂਕ ਕਹਾਵੋ॥ ਯਾ ਤੁਮਰੀ ਕਹ ਬਿਸਿਖ ਲਗਾਵੋ॥ ੧੬॥

ਤਦ ਰਾਜਾ ਓਥੇ ਆ ਗਿਆ ਤਾਂ ਰਾਣੀ ਨੇ ਉਸਦੀ ਵਡਿਆਈ ਕੀਤੀ। ਰਾਣੀ ਨੇ ਕਿਹਾ ਜੇ ਤੁਸੀਂ ਪਕੇ ਨਿਸ਼ਾਨਚੀ ਹੋ ਤਾਂ ਤੂੰਬੀ ਨੂੰ ਤੀਰ ਮਾਰੋ॥੧੬॥

ਤਬ ਰਾਜਾ ਤਿਹ ਤੀਰ ਲਗਾਯੋ॥ ਭਦਰ ਭਵਾਨੀ ਅਤਿ ਡਰ ਪਾਯੋ॥
ਮੋਕਹ ਆਜੁ ਰਾਵ ਯਹ ਲੈਹਿਹੈ॥ ਜਾਨੋ ਕਹਾ ਕੋਪ ਕਰਿ ਕਹਿਹੈ॥ ੧੭॥

ਤਦ ਰਾਜੇ ਨੇ ਇਕ ਤੀਰ ਮਾਰਿਆ ਜਿਸ ਨਾਲ ਭਦਰ ਭਵਾਨੀ ਬਹੁਤ ਡਰਿਆ। ਉਸ ਸੋਚਿਆ ਕਿ ਅਜ ਰਾਜਾ ਮੈਨੂੰ ਵੇਖ ਲਵੇਗਾ ਅਤੇ ਗੁਸੇ ਵਿਚ ਪਤਾ ਨਹੀ ਕੀ ਕਹੇਗਾ॥੧੭॥

ਦੋਹਰਾ॥ ਤਬ ਰਾਜਾ ਹਰਖਤ ਭਯੋ ਤੁਮਰੀ ਤੀਰ ਲਗਾਇ॥
ਧੰਨਜ ਧੰਨਜ ਰਾਨੀ ਕਹਯੋ ਮੁਖ ਤੇ ਮੋਦ ਬਢਾਇ॥ ੧੮॥

ਤੂੰਬੀ ਨੂੰ ਤੀਰ ਮਾਰਕੇ ਰਾਜਾ ਬਹੁਤ ਖੁਸ਼ ਹੋਇਆ ਅਤੇ ਰਾਣੀ ਵੀ ਪ੍ਰਸੰਨ ਹੋਕੇ ਰਾਜੇ ਨੂੰ "ਧੰਨ ਹੋ ਧੰਨ ਹੋ" ਕਹਿਣ ਲੱਗ ਪਈ॥੧੮॥

ਤਬ ਰਾਜਾ ਗ੍ਰਿਹਿ ਕੇ ਗਯੋ ਸਕਯੋ ਭੇਦ ਨਹਿ ਚੀਨ॥
ਇਹ ਛਲੇ ਸੋਂ ਛੈਲੀ ਛਲਯੋ ਰਾਨੀ ਅਧਿਕ ਪ੍ਰਬੀਨ॥ ੧੯॥

ਤਦ ਰਾਜਾ ਅਪਣੇ ਮਹਿਲਾਂ ਨੂੰ ਚਲੇ ਗਿਆ ਅਤੇ ਅਸਲ ਭੇਤ ਨਾ ਸਮਝ ਸਕਿਆ। ਉਸ ਚਤਰ ਰਾਣੀ ਨੇ ਇਸ ਤਰ੍ਹਾਂ ਰਾਜੇ ਨੂੰ ਛਲ ਕਰਕੇ ਛਲ ਲਿਆ॥੧੯॥

ਪ੍ਰਥਮ ਭੋਗ ਤਾਸੋ ਕਰਯੋ ਬਹੁਰਿ ਦੇਗ ਮੈ ਡਾਰਿ॥
ਪੁਨਿ ਬਚਿਤ੍ਰਰਥ ਕੋ ਛਰਯੋ ਐਸੋ ਚਰਿਤ ਸੁਧਾਰਿ॥ ੨੦॥

ਪਹਿਲਾਂ ਸੰਨਿਆਸੀ ਨਾਲ ਪ੍ਰੇਮ ਕੀਤਾ ਫਿਰ ਉਸ ਨੂੰ ਦੇਗ ਵਿਚ ਪਾ ਦਿੱਤਾ॥ਫਿਰ ਚਲਿੱਤਰ

ਕਰਕੇ ਰਾਜਾ ਬਚਿਤਰ ਰਥ ਨੂੰ ਛਲ ਲਿਆ।।੨੦।।

**ਚੌਪਈ।। ਪ੍ਰਥਮ ਤੀਰ ਤੁੱਮਰਹਿ ਲਗਵਾਯੋ।। ਬਹੁਰਿ ਭਵਾਨੀ ਭੱਦ੍ਰ ਡਰਾਇਯੋ।।**
**ਬਹੁਰਿ ਦੇਗ ਤੇ ਕਾਢਿ ਮੰਗਾਯੋ।। ਪੁਨਿ ਤ੍ਰਿਯ ਤਾਸੋਂ ਕੇਲ ਕਮਾਯੋ।। ੨੧।।**

ਪਹਿਲਾਂ ਤੂੰਬੀ ਨੂੰ ਤੀਰ ਮਰਵਾਇਆ ਅਤੇ ਭਵਾਨੀ ਭਦੱਰ ਨੂੰ ਡਰਾਇਆ ਅਤੇ ਫਿਰ ਉਸਨੂੰ ਦੇਗ ਵਿਚੋਂ ਕਢਵਾ ਕੇ ਮੰਗਵਾਇਆ ਅਤੇ ਦੁਬਾਰਾ ਉਸ ਨਾਲ ਪ੍ਰੇਮ ਕ੍ਰੀੜਾ ਕੀਤੀ।।੨੧।।

**ਦੋਹਰਾ।। ਇਹ ਛਲ ਸੌ ਛਲਿ ਰਾਵ ਕੋ ਤਾਸੋਂ ਕੇਲ ਕਮਾਇ।।**
**ਬਹੁਰਿ ਭਵਾਨੀ ਭੱਦ੍ਰ ਕੌ ਦੀਨੋ ਧਾਮ ਪਠਾਇ।। ੨੨।। ੧।।**

ਇਸ ਤਰ੍ਹਾਂ ਛਲ ਨਾਲ ਰਾਜੇ ਨੂੰ ਛਲ ਕੇ ਉਸ ਨਾਲ ਪ੍ਰੇਮ ਕ੍ਰੀੜਾ ਕੀਤੀ ਅਤੇ ਫਿਰ ਭਦਰ ਭਵਾਨੀ ਨੂੰ ਉਸਦੇ ਘਰ ਪਹੁੰਚਾ ਦਿਤਾ।।੨੨।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛੱਤੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੩੬।।੨੭੧੪।।ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ, ਇਕ ਸੌ ਛਤੀਵੀਂ ਕਥਾ ਸਮਾਪਤ।।੧੩੬।।੨੭੧੪।।ਚਲਦਾ।।

## *ਚਲਿੱਤਰ ਇਕ ਸੌ ਸੈਂਤੀਵਾਂ*

## *ਕਥਾ ਦਰੋਪਤੀ ਅਰਜਨ*

**ਦੋਹਰਾ।। ਮਛਲੀ ਬੰਦਰ ਕੋ ਰਹੈ ਦ੍ਰੁਪਦ ਦੇਵ ਬਡਭਾਗ।।**
**ਸੂਰਬੀਰ ਜਾਕੇ ਸਦਾ ਰਹੈਂ ਚਰਨ ਸੋਂ ਲਾਗ।। ੧।।**

ਮਛਲੀਬੰਦਰ ਵਿਚ ਇਕ ਭਾਗਾਂ ਵਾਲਾ ਦਰਪਦ ਦੇਵ ਨਾਮੀਂ ਰਾਜਾ ਰਹਿੰਦਾ ਸੀ। ਸੂਰਬੀਰ ਯੋਧੇ ਸਦਾ ਹੀ ਉਸਦੇ ਚਰਨਾਂ ਨਾਲ ਜੁੜੇ ਰਹਿੰਦੇ ਸਨ।।੧।।

**ਚੌਪਈ।। ਤਿਨਿਕ ਜਗਜਕੋ ਬਜੋਤ ਬਨਾਯੋ।। ਸਭ ਬਿੱਪ੍ਰਨ ਕੌ ਧਾਮ ਬੁਲਾਯੋ।।**
**ਖਾਨ ਪਾਨ ਤਿਨ ਕੋ ਬਹੁ ਦੀਨੋ।। ਤਿਨਕੇ ਮੋਹਿ ਚਿੱਤ ਕੋ ਲੀਨੋ।। ੨।।**

ਉਸ ਨੇ ਯਗ ਕਰਨ ਬਾਰੇ ਸੋਚਕੇ ਸਾਰੇ ਬ੍ਰਾਹਮਣਾਂ ਨੂੰ ਬੁਲਾਇਆ। ਉਨ੍ਹਾਂ ਨੂੰ ਖਾਣ ਪੀਣ ਨੂੰ ਚੰਗਾ ਦਿਤਾ ਅਤੇ ਉਨ੍ਹਾਂ ਸਭ ਦਾ ਮਨ ਮੋਹ ਲਿਆ।।੨।।

**ਦੋਹਰਾ।। ਤੌਨ ਅਨਲ ਕੀ ਆਂਚ ਤੇ ਨਿਕਸੀ ਸੁਤਾ ਅਪਾਰ।।**

ਨਾਮ ਦ੍ਰੋਪਤੀ ਤਵਨ ਕੋ ਬਿੱਪ੍ਰਨ ਧਰਜੋ ਬਿਚਾਰ।। ੩।।

ਉਸ ਯਗ ਦੀ ਅੱਗ ਵਿਚੋਂ ਇਕ ਕੰਨਿਆਂ ਨਿਕਲੀ। ਬ੍ਰਾਹਮਣਾਂ ਨੇ ਵਿਚਾਰ ਕਰਕੇ ਉਸਦਾ ਨਾਂ ਦਰੋਪਤੀ ਰਖ ਦਿੱਤਾ।।੩।।

ਤਾਂ ਪਾਛੇ ਬਿਧਨੈ ਦਯੋ ਧ੍ਰਿਸ਼ਟਦੁਮਨ ਸੁਤ ਏਕ।।
ਦ੍ਰੋਣਚਾਰਜ ਕੇ ਛੈ ਨਿਮਿਤ ਜੀਤਨ ਜੁੱਧ ਅਨੇਕ।। ੪।।

ਉਸਤੋਂ ਬਾਅਦ ਧ੍ਰਿਸ਼ਟਦਮਨ ਨਾਂ ਦਾ ਇਕ ਪੁਤਰ ਦਰੋਨਾਚਾਰੀਆ ਨੂੰ ਮਾਰਨ ਅਤੇ ਜੰਗਾਂ ਨੂੰ ਜਿਤਣ ਲਈ ਪੈਦਾ ਹੋਇਆ।।੪।।

ਚੌਪਈ।। ਜੋਬਨ ਜਬੈ ਦ੍ਰੋਪਤੀ ਭਯੋ।। ਨਿਜ ਜਿਯ ਮੈ ਅਸ ਠਾਟ ਠਟਯੋ।।
ਐਸੋ ਕਛੂ ਸੁਯੰਬਰ ਕਰੌ।। ਜਾਤੇ ਸੂਰਬੀਰ ਪਤਿ ਬਰੌ।। ੫।।

ਜਦ ਦ੍ਰੋਪਤੀ ਜਵਾਨ ਹੋਈ ਤਾਂ ਉਸ ਮਨ ਵਿਚ ਸੋਚਿਆ ਕਿ ਇਸ ਪ੍ਰਕਾਰ ਦਾ ਸੁਅੰਬਰ ਰਚਿਆ ਜਾਵੇ ਕਿ ਇਕ ਸੂਰਬੀਰ ਪਤੀ ਪ੍ਰਾਪਤ ਹੋਏ।।੫।।

ਅੜਿੱਲ।। ਏਕ ਮੱਛ ਕੋ ਊਪਰ ਬਧਜੋ ਬਨਾਇਕੈ।।
ਤੇਲ ਡਾਰਿ ਤਰ ਦਿਜੋ ਕਰਾਹ ਚੜ੍ਹਾਇਕੈ।।
ਛਾਹ ਹੇਰ ਜੋ ਇਹ ਚਖ ਦੱਛਿਨ ਮਾਰਿਹੈ।।
ਹੋ ਸੋ ਨਰ ਹਮਰੇ ਸਾਥ ਸੁ ਆਇ ਬਿਹਾਰਿ ਹੈ।। ੬।।

ਇਕ ਮੱਛੀ ਨੂੰ ਉਪਰ ਟੰਗ ਦਿੱਤਾ ਗਿਆ ਅਤੇ ਥੱਲੇ ਤੇਲ ਦਾ ਕੜਾਇਆ ਰਖ ਦਿੱਤਾ ਗਿਆ। ਜਿਹੜਾ ਵਿਅਕਤੀ ਪ੍ਰਛਾਵਾਂ ਵੇਖ ਕੇ ਮਛੀ ਦੀ ਸੱਜੀ ਅੱਖ ਵਿਚ ਤੀਰ ਮਾਰੇ, ਉਹ ਮਰਦ ਮੇਰੇ ਨਾਲ ਆ ਕੇ ਵਿਆਹ ਰਚਾਵੇ।।੬।।

ਦੇਸ ਦੇਸ ਕੇ ਏਸਨ ਲਯੋ ਬੁਲਾਇਕੇ।।
ਮੱਛ ਅੱਛ ਸਰ ਮਾਰੋ ਧਨੁਖ ਚੜ੍ਹਾਇਕੈ।।
ਡੀਮ ਡਾਮ ਕਰਿ ਤਾਕੋ ਬਿਸਿਖ ਬਗਾਵਹੀਂ।।
ਹੋ ਲਗੈ ਨ ਤਾਕੋ ਚੋਟ ਬਹੁਰਿ ਫਿਰਿ ਆਵਹੀਂ।। ੭।।

ਸਾਰੇ ਦੇਸਾਂ ਦੇ ਰਾਜੇ ਬੁਲਾਏ ਗਏ ਅਤੇ ਉਨ੍ਹਾਂ ਨੂੰ ਕਿਹਾ ਕਿਆ ਕਿ ਕਮਾਨ ਲੈ ਕੇ ਮੱਛੀ ਦੀ ਅੱਖ ਵਿਚ ਤੀਰ ਮਾਰੋ। ਸਾਰੇ ਨਾਪ ਤੋਲ ਕੇ ਤੀਰ ਚਲਾਉਣ ਲਗੇ ਪਰ ਉਸ ਮੱਛੀ ਨੂੰ ਤੀਰ

ਨ ਵਜਦਾ ਅਤੇ ਵਾਪਿਸ ਥਲੇ ਆ ਡਿਗਦਾ॥੭॥

**ਭੁਜੰਗ ਛੰਦ॥ਕਰੈ ਡੀਮ ਡਾਮੈ ਬਡੇ ਸੂਰ ਧਾਵੈਂ।ਲਗੈ ਬਾਨ ਤਾਕੋ ਨ ਰਾਜਾ ਲਜਾਵੈਂ॥**
**ਚਲੈ ਨੀਚ ਨਾਰੀਨ ਕੈ ਭਾਂਤਿ ਐਸੀ॥ ਮਨੋ ਸੀਲਵੰਤੀ ਸੁ ਨਾਰੀ ਨ ਵੈਸੀ॥੮॥**

ਵਡੇ ਵਡੇ ਸੂਰਮੇਂ ਬੜੀ ਆਕੜ ਨਾਲ ਜਾਂਦੇ ਸਨ, ਪਰ ਤੀਰ ਨ ਵਜਣ ਕਾਰਨ ਸ਼ਰਮਿੰਦੇ ਹੋ ਕੇ ਵਾਪਿਸ ਆ ਜਾਂਦੇ ਸਨ। ਉਹ ਆਪਣੇ ਆਪ ਨੂੰ ਬੜਾ ਨੀਚ ਸਮਝਦੇ ਸਨ ਅਤੇ ਸਾਰਿਆਂ ਦੇ ਸਾਹਮਣੇ ਇਸ ਤਰ੍ਹਾਂ ਲੰਘਦੇ ਸਨ ਜਿਸ ਤਰਾਂ ਸ਼ਰਮੀਲੀਆਂ ਇਸਤਰੀਆਂ ਵੀ ਨਹੀਂ ਲੰਘਦੀਆਂ॥ ੮॥

**ਦੋਹਰਾ॥ ਐਂਡੇ ਬੈਂਡੇ ਹ੍ਵੈ ਨ੍ਰਿਪਤਿ ਚੋਟ ਚਲਾਵੈਂ ਜਾਇ॥**
**ਤਾਂਹਿ ਬਿਸਿਖ ਲਾਗੇ ਨਹੀਂ ਸੀਸ ਰਹੈ ਨਿਹੁਰਾਇ॥ ੯॥**

ਉਹ ਬੜੇ ਟੇਢੇ ਮੇਢੇ ਹੋ ਕੇ ਮਛੀ ਉਤੇ ਤੀਰ ਚਲਾਉਂਦੇ। ਮਛੀ ਨੂੰ ਤੀਰ ਨਹੀਂ ਵਜਦਾ ਸੀ ਅਤੇ ਉਹ ਸਿਰ ਸੁਟ ਕੇ ਵਾਪਿਸ ਆ ਜਾਂਦੇ ਸਨ॥੯॥

**ਬਿਸਿਖ ਬਗਾਵੈ ਕੋਪ ਕਰਿ ਤਾਹਿ ਨ ਲਾਗੇ ਘਾਇ॥**
**ਖਿਸਲਿ ਕਰਾਹਾ ਤੇ ਪਰੈਂ ਜਰੈਂ ਤੇਲ ਮੈ ਜਾਇ॥ ੧੦॥**

ਕਈ ਬੜੇ ਗੁਸੇ ਵਿਚ ਆਕੇ ਤੀਰ ਚਲਾਉਂਦੇ ਸਨ। ਤੀਰ ਮਛੀ ਨੂੰ ਨਹੀਂ ਸੀ ਵੱਜਦਾ, ਪਰ ਤਿਲਕ ਕੇ ਕੜਾਹੇ ਵਿਚ ਡਿਗ ਪੈਂਦੇ ਸਨ ਅਤੇ ਸੜ ਜਾਂਦੇ ਸਨ॥੧੦॥

**ਭੁਜੰਗ ਛੰਦ॥**

**ਪਰੇ ਤੇਲ ਮੈ ਭੂਜਿ ਕੈ ਭਾਂਤਿ ਐਸੀ॥ ਬਰੇ ਜਜੋਂ ਪਕਾਵੈ ਮਹਾਂ ਨਾਰਿ ਜੈਸੀ॥**
**ਕੋਊ ਬਾਨ ਤਾਕੋ ਨਹੀਂ ਬੀਰ ਮਾਰੈਂ॥ ਮਰੇ ਲਾਜ ਤੇ ਰਾਜ ਧਾਮੈ ਸਿਧਾਰੈਂ॥੧੧॥**

ਉਹ ਤੇਲ ਵਿਚ ਇਸ ਤਰ੍ਹਾਂ ਭੁਜ ਜਾਂਦੇ ਸਨ ਜਿਵੇਂ ਇਸਤਰੀਆਂ ਪਕੌੜੇ ਤਲ ਰਹੀਆਂ ਹੋਣ। ਕਈ ਸੂਰਮੇ ਤਾਂ ਤੀਰ ਚਲਾ ਹੀ ਨਹੀਂ ਰਹੇ ਸਨ ਅਤੇ ਲਜੱਤ ਹੋ ਕੇ ਆਪਣੀ ਰਾਜਧਾਨੀ ਨੂੰ ਵਾਪਿਸ ਜਾ ਰਹੇ ਸਨ॥੧੧॥

**ਦੋਹਰਾ॥ ਅਧਿਕ ਲਜਤ ਭੂਪਤਿ ਭਏ ਤਾਂਕੌ ਬਾਨ ਚਲਾਇ॥**
**ਚੋਟ ਨ ਕਾਹੂੰ ਕੀ ਲਗੀ ਸੀਸ ਰਹੇ ਨਿਹੁਰਾਇ॥ ੧੨॥**

ਰਾਜੇ ਤੀਰ ਚਲਾ ਕੇ ਜ਼ਿਆਦਾ ਹੀ ਠਿਠ ਹੋ ਗਏ, ਕਿਸੇ ਦਾ ਵੀ ਵਾਰ ਨਹੀਂ ਸੀ ਲਗਿਆ ਅਤੇ ਸਾਰੇ ਸਿਰ ਨੀਵੇਂ ਕਰਕੇ ਪਛਤਾ ਰਹੇ ਸਨ॥੧੨॥

**ਪਰੀ ਨ ਪਜਾਰੀ ਹਾਥ ਮੈ ਮਛਹਿ ਲਗਜੋ ਨ ਬਾਨ॥**

************************************************************
ਲਜਤਨ ਗ੍ਰਿਹਿ ਅਪਨੇ ਗਏ ਬਨ ਕੋ ਕਿਯੋ ਪਯਾਨ।। ੧੩।।

ਉਹ ਸੋਚਦੇ ਸਨ, "ਪਿਆਰੀ ਵੀ ਹੱਥ ਨ ਲਗੀ ਅਤੇ ਮੱਛੀ ਨੂੰ ਤੀਰ ਵੀ ਨ ਵਜਿਆ।" ਉਹ ਸ਼ਰਮਿੰਦੇ ਹੋ ਕੇ ਆਪਣੇ ਘਰਾਂ ਨੂੰ ਚਲੇ ਗਏ ਅਤੇ ਕਈ ਜੰਗਲ ਵਲ ਨਿਕਲ ਗਏ।।੧੩।।

ਚੌਪਈ।। ਐਸੀ ਭਾਂਤਿ ਕਥਾ ਤਹ ਭਈ।। ਉਤੈ ਕਥਾ ਪੰਡ੍ਵਨ ਪਰ ਗਈ।।
ਜਹਾਂ ਦੁਖਿਤ ਵੈ ਬਨਹਿ ਬਿਹਾਰੈਂ।। ਕੰਦ ਮੂਲ ਭੱਛੈ ਮ੍ਰਿਗ ਮਾਰੈਂ।। ੧੪।।

ਇਸ ਤਰ੍ਹਾਂ ਇਹ ਕਥਾ ਤੁਰਦੀ ਤੁਰਦੀ ਪਾਂਡਵਾਂ ਤਕ ਵੀ ਪਹੁੰਚ ਗਈ। ਉਹ ਉਸ ਸਮੇਂ ਜੰਗਲ ਵਿਚ ਬਹੁਤ ਦੁਖੀ ਘੁੰਮ ਰਹੇ ਸਨ ਅਤੇ ਕੰਦ ਮੂਲ ਜਾਂ ਹਿਰਨ ਆਦਿ ਮਾਰ ਕੇ ਖਾਂਦੇ ਸਨ।।੧੪।।

ਦੋਹਰਾ।। ਕੁੰਤੀ ਪੁਤ੍ਰ ਬਿਲੋਕਿ ਕੈ ਐਸੇ ਕਹਿਜੋ ਸੁਨਾਇ।।
ਮਤਸ ਦੇਸ ਮੈ ਬਨ ਘਨੋ ਤਹੀ ਬਿਹਾਰੈਂ ਜਾਇ।। ੧੫।।

ਕੁੰਤੀ ਪੁਤਰਾਂ ਨੇ ਜਦ ਇਹ ਗਲ ਸੁਣੀ ਤਾਂ ਉਨ੍ਹਾਂ ਸੋਚਿਆ ਕਿ ਮਤਸ ਦੇਸ਼ ਵਿਚ ਸੰਘਣੇਂ ਜੰਗਲ ਹਨ, ਓਥੇ ਜਾਕੇ ਰਿਹਾ ਜਾਵੇ।।੧੫।।

ਚੌਪਈ।। ਪਾਂਡਵ ਬਚਨ ਸੁਨਤ ਜਬ ਭਏ।। ਮਤਸ ਦੇਸ ਦੀ ਓਰ ਸਿਧਏ।।
ਜਹਾਂ ਸੁਯੰਬਰ ਦ੍ਰੂਪਦ ਰਚਾਯੋ।। ਸਭ ਭੂਪਨ ਕੋ ਬੋਲਿ ਪਠਾਯੋ।।੧੬।।

ਪਾਂਡਵਾਂ ਨੇ ਜਦ ਇਹ ਗਲਾਂ ਸੁਣੀਆਂ ਤਾਂ ਮਤਸ ਦੇਸ਼ ਵਲ ਚਲ ਪਏ, ਜਿਥੇ ਕਿ ਦ੍ਰੋਪਤ ਨੇ ਸੁਅੰਬਰ ਰਚਾਇਆ ਹੋਇਆ ਸੀ ਅਤੇ ਸਭ ਰਾਜਿਆਂ ਨੂੰ ਬੁਲਾਇਆ ਹੋਇਆ ਸੀ।।੧੬।।

ਦੋਹਰਾ।। ਜਹਾਂ ਸੁਯੰਬਰ ਦ੍ਰੂਪਦੀ ਰਚਜੋ ਕਰਾਹ ਤਪਾਇ।।
ਤਹੀ ਜਾਇ ਠਾਢੋ ਭਯੋ ਧਨੀ ਧਨੰਜੈ ਰਾਇ।। ੧੭।।

ਜਿਥੇ ਕੜਾਹਾ ਤਪਾ ਕੇ ਦ੍ਰੋਪਦੀ ਦਾ ਸੁਅੰਬਰ ਰਚਾਇਆ ਹੋਇਆ ਸੀ, ਵੀਰ ਅਰਜਨ ਓਥੇ ਜਾ ਖੜਾ ਹੋਇਆ।।੧੭।।

ਦੋਊ ਪਾਵ ਕਰਾਹ ਪਰ ਰਾਖਤ ਭਯੋ ਬਨਾਇ।।
ਬਹੁਰਿ ਮੱਛ ਕੀ ਛਾਂਹ ਕਹ ਹੇਰਜੋ ਧਨੁਖ ਚੜ੍ਹਾਇ।। ੧੮।।

ਉਸਨੇ ਸੰਭਲ ਕੇ ਦੋਵੇਂ ਪੈਰ ਕੜਾਹੇ ਉਤੇ ਟਿਕਾ ਦਿੱਤੇ ਅਤੇ ਮੱਛੀ ਦੇ ਪਰਛਾਵੇਂ ਨੂੰ ਲਭ ਕੇ ਧਨੁਸ਼ ਚੜ੍ਹਾ ਲਿਆ।।੧੮।।

ਸਵੈਯਾ।। ਕੋਪਿ ਕੁਵੰਡ ਚੜ੍ਹਾਇਕੈ ਪਾਰਥ ਮੱਛ ਕੌ ਦੱਛਿਨ ਪੱਛ ਨਿਹਾਰਜੋ।।

ਕਾਨ ਪ੍ਰਮਾਨ ਪ੍ਰੰਤਚਹਿ ਆਨ ਮਹਾਂ ਕਰਿ ਕੈ ਅਭਿਮਾਨ ਹਕਾਰਜੋ॥
ਖੰਡਨ ਕੈ ਰਨ ਮੰਡਨ ਜੇ ਬਲਵੰਡਨ ਕੋ ਸਭ ਪੌਰਖ ਹਾਰਜੋ॥
ਯੌ ਕਹਿ ਬਾਨ ਤਜਜੋ ਤਜਿ ਕਾਨਿ ਘਨੀ ਰਿਸਿ ਠਾਨਿ ਤਕਜੋ ਤਿਹ ਮਾਰਜੋ॥ ੧੯॥

ਅਰਜਨ ਨੇ ਗੁਸੇ ਵਿਚ ਆਕੇ ਧਨੁਸ਼ ਚੜਾਇਆ ਅਤੇ ਮੱਛੀ ਦੇ ਦਖਣੀ ਭਾਗ ਨੂੰ ਵੇਖਿਆ। ਕੰਨ ਤਕ ਡੋਰੀ ਖਿੱਚ ਕੇ ਉਹ ਹੰਕਾਰ ਨਾਲ ਭਰ ਗਿਆ। ਵੱਡੇ ਵੱਡੇ ਯੋਧਾ ਵੀਰ ਉਥੇ ਪਹਿਲਾਂ ਹਾਰ ਚੁਕੇ ਸਨ। ਇਸ ਤਰ੍ਹਾਂ ਬੜੇ ਡੂੰਘੇ ਕ੍ਰੋਧ ਨਾਲ ਭਰਕੇ ਉਸ ਤੀਰ ਮਾਰ ਦਿੱਤਾ॥੧੯॥

ਦੋਹਰਾ॥ ਪਾਰਥ ਧਨੁ ਕਰਖਤ ਭਏ ਬਰਖੇ ਫੂਲ ਅਨੇਕ॥
ਦੇਵ ਸਭੈ ਹਰਖਤ ਭਏ ਹਰਖਜੋ ਹਠੀ ਨ ਏਕ॥ ੨੦॥

ਅਰਜਨ ਦੇ ਧਨੁਸ਼ ਦੀ ਟੰਕਾਰ ਦੇ ਨਾਲ ਫੁਲਾਂ ਦੀ ਵਰਖਾ ਹੋਈ। ਸਾਰੇ ਦੇਵਤੇ ਬਹੁਤ ਖੁਸ਼ ਹੋਏ। ਪਰ ਓਥੇ ਬੈਠਾ ਕੋਈ ਵੀ ਹਠੀ ਸੂਰਮਾ ਖੁਸ਼ ਨ ਹੋਇਆ॥੨੦॥

ਚੌਪਈ॥ ਯਹ ਗਤਿ ਦੇਖਿ ਬੀਰ ਰਿਸ ਭਰੇ॥ ਲੈ ਲੈ ਹਥਿ ਹਥਿਯਾਰਨ ਪਰੇ॥
ਯਾ ਜੁਗਿਯਹਿ ਜਮ ਲੋਕ ਪਠੈਹੈਂ॥ ਐਚਿ ਦ੍ਰੋਪਦੀ ਨਿਜੁ ਤ੍ਰਿਯ ਕੈਹੈਂ॥੨੧॥

ਇਹ ਵੇਖ ਕੇ ਸਾਰੇ ਸੂਰਮੇ ਕ੍ਰੋਧ ਵਿਚ ਭਰ ਗਏ ਅਤੇ ਹਥਾਂ ਵਿਚ ਹਥਿਆਰ ਲੈ ਕੇ ਟੁਟ ਪਏ। ਉਹ ਸਮਝ ਰਹੇ ਸਨ ਕਿ ਇਸ ਯੋਗੀ ਨੂੰ ਮਾਰ ਦਿੱਤਾ ਜਾਵੇ ਅਤੇ ਇਸ ਇਸਤਰੀ ਨਾਲ ਵਿਆਹ ਅਸੀਂ ਕਰ ਲਵਾਂਗੇ॥੨੧॥

ਦੋਹਰਾ॥ ਤਬ ਪਾਰਥ ਕੇਤੇ ਕਟਕ ਕਾਟੇ ਕੋਪ ਬਢਾਇ॥
ਕੇਤੇ ਕਟਿ ਡਾਰੇ ਕਟਿਨ ਕਾਟੇ ਕਰੀ ਬਨਾਇ॥ ੨੨॥

ਫਿਰ ਅਰਜਨ ਨੂੰ ਵੀ ਗੁੱਸਾ ਆ ਗਿਆ ਤੇ ਉਸ ਬਾਣਾਂ ਨਾਲ ਸੂਰਮਿਆਂ ਦੇ ਝੁੰਡਾ ਦੇ ਝੁੰਡ ਵੱਢ ਦਿੱਤੇ ਅਤੇ ਕਿੰਨੇ ਹੀ ਹਾਥੀਆਂ ਦੇ ਝੁੰਡਾਂ ਨੂੰ ਕਟ ਦਿੱਤਾ॥੨੨॥

ਭੁਜੰਗ ਛੰਦ॥ ਕਿਤੇ ਛੱਤ੍ਰ ਛੇਕੇ ਕਿਤੇ ਛੈਲ ਛੋਰੇ॥ ਕਿਤੇ ਛੱਤ੍ਰ ਧਾਰੀਨ ਕੇ ਛੱਤ੍ਰ ਤੋਰੇ॥
ਕਿਤੇ ਹਾਂਕਿ ਮਾਰੇ ਕਿਤੇ ਮਾਰਿ ਡਾਰੇ॥ ਚਹੂੰ ਓਰ ਬਾਜੇ ਸੁ ਮਾਰੂ ਨਗਾਰੇ॥ ੨੩॥

ਕਿਤੇ ਛਤਰ ਫਟ ਗਏ, ਕਿਤੇ ਬਾਂਕੇ ਜਵਾਨ ਡਿਗ ਪਏ ਅਤੇ ਕਿਤੇ ਛਤਰਧਾਰੀਆਂ ਦੇ ਛਤਰ ਟੁਟ ਗਏ। ਕਿੰਨੇ ਹੀ ਲਲਕਾਰੇ ਮਾਰ ਰਹੇ ਸਨ ਅਤੇ ਕਿੰਨੇ ਹੀ ਮਾਰ ਦਿੱਤੇ ਗਏ। ਚਾਰੇ ਪਾਸੇ ਮਾਰੂ ਜੰਗੀ ਵਾਜਾ ਵੱਜ ਰਿਹਾ ਸੀ॥੨੩॥

ਦੋਹਰਾ॥ ਅਨ ਵਰਤਜਨ ਨਿਰਵਰਤ ਕੈ ਅਬਲਾ ਲਈ ਉਠਾਇ॥

ਡਾਰਿ ਕਾਂਪਿ ਧ੍ਰਜ ਰਥ ਲਈ ਬਹੁ ਬੀਰਨ ਕੋ ਘਾਇ।। ੨੪।।

ਸੂਰਮਿਆਂ ਨੂੰ ਲਾਂਭੇ ਹਟਾ ਕੇ ਉਸ ਇਸਤਰੀ ਨੂੰ ਚੁਕ ਲਿਆ ਅਤੇ ਸੂਰਮਿਆਂ ਨੂੰ ਮਾਰ ਕੇ ਉਸਨੂੰ ਰਥ ਵਿਚ ਬਿਠਾ ਲਿਆ।।੨੪।।

ਭੁਜੰਗ ਛੰਦ।। ਕਿਤੀ ਬਾਂਹ ਕਾਟੇ ਕਿਤੇ ਪਾਵ ਤੋਰੇ।। ਮਹਾਂ ਜੁੱਧ ਸੋਡੀਨ ਕੇ ਛੱਤ੍ਰ ਛੋਰੇ।।
ਕਿਤੇ ਪੇਟ ਫਾਟੇ ਕਿਤੇ ਠੌਰ ਮਾਰੇ।। ਗਿਰੇ ਭਾਂਤਿ ਐਸੀ ਸੁ ਮਾਨੋ ਮਨਾਰੇ।। ੨੫।।

ਕਈਆਂ ਦੀਆਂ ਬਾਹਾਂ ਵੱਢ ਦਿੱਤੀਆਂ ਅਤੇ ਕਿੰਨਿਆਂ ਦੇ ਪੈਰ ਤੋੜ ਦਿੱਤੇ। ਮਹਾਨ ਯੋਧਿਆਂ ਦੇ ਛਤਰ ਉਡਾ ਦਿੱਤੇ ਗਏ। ਕਈਆਂ ਦੇ ਢਿੱਡ ਪਾਟ ਗਏ ਅਤੇ ਕਈ ਓਥੇ ਹੀ ਮਾਰ ਦਿੱਤੇ ਗਏ ਅਤੇ ਉਹ ਇਸ ਤਰ੍ਹਾਂ ਡਿਗ ਰਹੇ ਸਨ ਜਿਵੇਂ ਮੁਨਾਰੇ ਡਿਗ ਰਹੇ ਹੋਣ।।੨੫।।

ਚੌਪਈ।। ਦਸ ਹਜਾਰ ਹੈਵਰ ਹਨਿ ਡਾਰਜੋ।। ਬੀਸ ਹਜਾਰ ਹਾਥਯਹਿ ਮਾਰਜੋ।।
ਏਕ ਲੱਛ ਰਾਜਾ ਰਥ ਘਾਯੋ।। ਬਹੁ ਪੈਦਲ ਜਮ ਧਾਮ ਪਠਾਯੋ।। ੨੬।।

ਦਸ ਹਜਾਰ ਘੋੜੇ ਮਾਰ ਦਿਤੇ ਗਏ ਅਤੇ ਵੀਹ ਹਜਾਰ ਹਾਥੀ ਵੱਢ ਦਿੱਤੇ। ਇਕ ਲਖ ਰਾਜੇ ਰਥਾਂ ਅਤੇ ਬੇਅੰਤ ਪੈਦਲਾਂ ਸਮੇਤ ਜਮਲੋਕ ਪਹੁੰਚਾ ਦਿਤੇ ਗਏ।।੨੬।।

ਦ੍ਰੋਣਜ ਦ੍ਰੋਣ ਕ੍ਰਿਪਾ ਕਰਨ ਭੂਰ ਸ੍ਰਵਾ ਕੁਰਰਾਇ।।
ਅਮਿਤ ਸੰਗ ਸੈਨਾ ਲਏ ਸਭੈ ਪਹੂੰਚੇ ਆਇ।। ੨੭।।

ਦਰੋਣ ਪੁਤਰ, ਦਰੋਣਾਚਾਰੀਆ, ਕਰਣ, ਭੂਰੀਸ਼ਿਵਾ ਆਦਿ ਚੀਕਦੇ ਹੋਏ ਬਹੁਤ ਸੈਨਾ ਲੈ ਕੇ ਆ ਗਏ।।੨੭।।

ਸਵੈਯਾ।। ਯਾ ਦ੍ਰਪਦਾ ਤੁਮਤੇ ਸੁਨੁ ਰੇ ਸਠ ਜੀਤਿ ਸੁਯੰਬਰ ਮੈ ਹਮ ਲੇਹੈ।।
ਸਾਂਗਨ ਸੂਲਨ ਸੈਥਿਨ ਸੋ ਹਨਿਕੈ ਤੁਹਿ ਕੋ ਜਮ ਧਾਮ ਪਠੈਹੈ।।
ਡਾਰਿ ਰਥੋਤਮ ਮੈ ਤ੍ਰਿਯ ਕੋ ਕਤ ਭਾਜਤ ਹਥ ਜੜ ਜਾਨ ਨ ਦੈਹੈ।।
ਏਕ ਨਿਦਾਨ ਕਰੈ ਰਨ ਮੈ ਕਿਧੋ ਪਾਰਥ ਹੀ ਕਿ ਦੂਜੋਧਨ ਹ੍ਵੈਹੈ।।੨੮।।

ਉਹ ਕਹਿਣ ਲਗੇ ਹੇ ਮੂਰਖ ! ਸੁਣ, ਇਹ ਦਰੋਪਤੀ ਤਾਂ ਅਸੀਂ ਸਵੰਬਰ ਵਿਚ ਜਿੱਤ ਲਵਾਂਗੇ, ਪਰ ਬਰਛੇ, ਭਾਲੇ ਤੇ ਤਲਵਾਰਾਂ ਮਾਰ ਕੇ ਤੁਹਾਨੂੰ ਜਮ ਲੋਕ ਪਹੁੰਚਾ ਦੇਵਾਂਗੇ। ਤੂੰ ਰੱਥ ਵਿਚ ਇਸਤਰੀ ਬਿਠਾ ਕੇ ਕਿਥੇ ਭਜ ਰਿਹਾ ਏਂ, ਅਸੀਂ ਤੈਨੂੰ ਭਜਣ ਨਹੀਂ ਦਿਆਂਗੇ। ਹੁਣ ਇਹ ਫੈਸਲਾ ਕਰਕੇ ਹੀ ਛਡਾਂਗੇ ਕਿ ਜਾਂ ਅਰਜਨ ਜਾਂ ਦੁਰਯੋਧਨ ਹੀ ਬਚੂਗਾ।।੨੮।।

ਚੌਪਈ।। ਤੋ ਕਹ ਜੀਤਿ ਜਾਨ ਨਹਿ ਦੈਹੈ। ਸ੍ਰੋਨ ਸੁਹਾਨੇ ਬਾਗਨ ਹ੍ਵੈਹੈ।।

**ਏਕ ਨਿਦਾਨ ਕਰੈ ਰਨ ਮਾਂਹੀ।। ਕੈ ਪਾਂਡਵ ਕੈ ਕੈਰਵ ਨਾਹੀ।। ੨੯।।**

ਤੈਨੂੰ ਜੀਉਂਦਾ ਨਹੀਂ ਜਾਣ ਦਿਆਂਗੇ ਅਤੇ ਇਸ ਧਰਤੀ ਨੂੰ ਲਹੂ ਨਾਲ ਰੰਗ ਦਿਆਂਗੇ। ਅਜ ਯੁੱਧ ਵਿਚ ਫੈਸਲਾ ਕਰਕੇ ਰਹਾਂਗੇ, ਜਾਂ ਤੇ ਫਿਰ ਅਜ ਪਾਂਡਵ ਬਚਣਗੇ ਜਾਂ ਕੌਰਵ ਬਚਣਗੇ।।੨੯।।

**ਅੜਿੱਲ।। ਪ੍ਰਥਮ ਪਾਰਥ ਭਾਨੁਜ ਕੌ ਬਿਸਿਖ ਪ੍ਰਹਾਰਿਯੋ।।**
**ਤਾ ਪਾਛੇ ਕੁਰਿਰਾਵ ਕ੍ਵਾਂਡ ਭੇ ਮਾਰਿਯੋ।।**
**ਭੀਮ ਭੀਖਮਹਿ ਸਾਇਕ ਹਨੇ ਰਿਸਾਇਕੈ।।**
**ਹੋ ਦ੍ਰੋਣ ਦ੍ਰੋਣਜਾਨੁਜ ਕੇ ਘੋਰਨ ਘਾਇਕੈ।। ੩੦।।**

ਅਰਜਨ ਨੇ ਪਹਿਲਾ ਤੀਰ ਕਰਣ ਨੂੰ ਮਾਰਿਆ ਉਸ ਤੋਂ ਬਾਅਦ ਦੁਰਯੋਧਨ ਤੇ ਵਾਰ ਕੀਤਾ। ਭੀਮ ਨੇ ਗੁੱਸੇ ਵਿਚ ਆ ਕੇ ਭੀਸ਼ਮ ਦੇ ਤੀਰ ਮਾਰਿਆ। ਜਿਹੜਾ ਦ੍ਰੋਣ ਅਤੇ ਅਸਵਥਾਮਾ ਦੇ ਘੋੜਿਆਂ ਨੂੰ ਮਾਰ ਗਿਆ।।੩੦।।

**ਭੂਰ ਸ੍ਰਵਾ ਕੌ ਬਹੁਰਿ ਬਾਣ ਸੋ ਬਸਿ ਕਿਯੋ।।**
**ਕ੍ਰਿਪਾਚਾਰਜਹਿ ਬਹੁਰਿ ਮੂਰਛਨਾ ਕਰਿ ਲਿਯੋ।।**
**ਹਠੀ ਕਰਣ ਤਬ ਧਾਯੋ ਕੋਪ ਬਢਾਇਕੈ।।**
**ਹੋ ਤੁਮਲ ਜੁੱਧ ਰਣ ਕਿਯੋ ਸਨੰਮੁਖ ਆਇਕੈ।। ੩੧।।**

ਫਿਰ ਭੁਰੀਸ਼ਿਵਾ ਨੂੰ ਤੀਰ ਮਾਰ ਕੇ ਆਪਣੇ ਵੱਸ ਵਿਚ ਕਰ ਲਿਆ ਅਤੇ ਕਿਰਪਾਚਾਰੀਆ ਨੂੰ ਬੇਹੋਸ਼ ਕਰ ਦਿੱਤਾ। ਤਦ ਹਠੀ ਕਰਣ ਗੁਸੇ ਵਿਚ ਆ ਗਿਆ ਅਤੇ ਉਸ ਦੇ ਸਾਹਮਣੇ ਆ ਕੇ ਤਕੜਾ ਯੁੱਧ ਕੀਤਾ।।੩੧।।

**ਏਕ ਬਿਸਿਖ ਅਰਜੁਨ ਕੇ ਉਰ ਮੈ ਮਾਰਿਯੋ।।**
**ਗਿਰਜੋ ਮੂਰਛਨਾ ਧਰਨਿ ਨ ਨੈਕ ਸੰਭਾਰਿਯੋ।।**
**ਤਬੈ ਦ੍ਰੋਪਤੀ ਸਾਇਕ ਧਨੁਖ ਸੰਭਾਰਕੈ।।**
**ਹੋ ਬਹੁ ਬੀਰਨ ਕੌ ਦਿਯੋ ਛਿਨਿਕ ਮੌ ਮਾਰਿਕੈ।। ੩੨।।**

ਇਕ ਤੀਰ ਉਸ ਅਰਜਨ ਨੂੰ ਮਾਰਿਆ, ਜਿਹੜਾ ਜ਼ਰਾ ਵੀ ਨ ਸੰਭਲ ਸਕਿਆ ਤੇ ਬੇਹੋਸ਼ ਹੋ ਕੇ ਡਿਗ ਪਿਆ। ਫਿਰ ਦਰੋਪਤੀ ਨੇ ਤੀਰ ਕਮਾਨ ਸੰਭਾਲ ਲਿਆ ਅਤੇ ਝੱਟ ਹੀ ਕਈ ਯੋਧਿਆਂ ਨੂੰ ਮਾਰ ਦਿੱਤਾ।।੩੨।।

ਏਕ ਬਿਸਿਖ ਭਾਨੁਜਕੇ ਉਰ ਮੈ ਮਾਰਿਯੋ॥
ਦੁਤਿਯ ਬਾਨ ਸੋ ਦੁਰਜੋਧਨਹਿ ਪ੍ਰਹਾਰਿਯੋ॥
ਭੀਖਮ ਭੂਰ ਸ੍ਰਵਾਹਿ ਦ੍ਰੋਣ ਘਾਇਲ ਕਰਜੋ॥
ਹੋ ਦ੍ਰੋਣਜ ਕ੍ਰਿਪਾ ਦੁਸਾਸਨ ਕੋ ਸਜੰਦਨ ਹਰਜੋ॥ ੩੩॥

ਇਕ ਬਾਣ ਉਸ ਕਰਣ ਨੂੰ ਮਾਰਿਆ ਅਤੇ ਦੁਰਯੋਧਨ ਨੂੰ ਇਕ ਅਗਨੀ ਬਾਣ ਮਾਰਿਆਂ। ਭੀਸ਼ਮ, ਭੂਰੀਸ਼ਿਵਾ ਅਤੇ ਦਰੋਣ ਨੂੰ ਜਖਮੀ ਕਰ ਦਿੱਤਾ। ਅਸਵਥਾਮਾ, ਕਿਰਪਾਚਾਰੀਆ ਅਤੇ ਦੁਸ਼ਾਸ਼ਨ ਦੇ ਘੋੜਿਆਂ ਨੂੰ ਮਾਰ ਦਿੱਤਾ॥੩੩॥

ਦੋਹਰਾ॥ ਸਭੈ ਸੂਰ ਹਰਖਤ ਭਏ ਕਾਯਰ ਭਯੋ ਨ ਏਕ॥
ਮਾਚਜੋ ਪ੍ਰਬਲ ਪ੍ਰਚੰਡ ਰਣ ਨਾਚੇ ਸੁਭਟ ਅਨੇਕ॥ ੩੪॥

ਸਾਰੇ ਸੂਰਮੇ ਖੁਸ਼ ਹੋ ਗਏ, ਪਰ ਡਰਪੋਕ ਕੋਈ ਖੁਸ਼ ਨਹੀਂ ਹੋਇਆ, ਉਥੇ ਪ੍ਰਚੰਡ ਯੁੱਧ ਛਿੜ ਪਿਆ ਅਤੇ ਸੂਰਮੇਂ ਨਚ ਉਠੇ॥੩੪॥

ਅੜਿੱਲ॥ ਰਾਜ ਬਾਜ ਤਾਜਿਯਨ ਸੁ ਦਯੋ ਗਿਰਾਇਕੈ॥
ਸਾਜ ਬਾਜ ਸਾਜਿਯਨ ਸੁ ਗੈਨ ਫਿਰਾਇ ਕੈ॥
ਹੈ ਪਾਖਰੇ ਸੰਘਾਰੇ ਸ਼ਸਤ੍ਰ ਸੰਭਾਰਿਕੈ॥
ਹੋ ਪੈਦਲ ਰਥੀ ਬਿਦਾਰੇ ਬਾਨ ਪ੍ਰਹਾਰਿ ਕੈ॥ ੩੫॥

ਰਾਜਿਆਂ ਅਤੇ ਘੋੜਿਆਂ ਨੂੰ ਮਾਰ ਦਿੱਤਾ ਅਤੇ ਘੋੜਿਆਂ ਨੂੰ ਸਾਜ ਬਾਜ ਸਮੇਤ ਅਕਾਸ਼ ਵਲ ਸੁੱਟ ਦਿੱਤਾ। ਹਥਿਆਰ ਸੰਭਾਲ ਕੇ ਘੋੜਿਆਂ ਨੂੰ ਮਾਰ ਦਿੱਤਾ ਅਤੇ ਪੈਦਲ ਅਤੇ ਰਥ ਸਵਾਰਾਂ ਨੂੰ ਵੀ ਨਹੀਂ ਛਡਿਆ॥੩੫॥

ਚੌਪਈ॥ ਪਹਰ ਏਕ ਰਾਖੇ ਅਟਕਾਈ॥ ਭਾਂਤਿ ਭਾਤਿ ਸੋ ਕਰੀ ਲਰਾਈ॥
ਗਹਿ ਧਨੁਪਾਨ ਧਨੰਜੈ ਗਾਜਜੋ॥ ਤਬ ਹੀ ਸੈਨ ਕੈਰਵਨ ਭਾਜਜੋ॥ ੩੬॥

ਅਨੇਕ ਪ੍ਰਕਾਰ ਦਾ ਯੁੱਧ ਕਰਕੇ ਉਨ੍ਹਾਂ ਨੂੰ ਇਕ ਪਹਿਰ ਤਕ ਰੋਕੀ ਰਖਿਆ। ਫਿਰ ਤੀਰ ਕਮਾਨ ਫੜ ਕੇ ਅਰਜਨ ਗਜਿਆ ਅਤੇ ਕੌਰਵਾਂ ਦੀ ਸੈਨਾ ਭਜ ਪਈ॥੩੬॥

ਦੋਹਰਾ॥ ਤ੍ਰਿਯ ਕੌ ਜੁੱਧ ਬਿਲੋਕਿ ਕੈ ਪਾਰਥ ਭਯੋ ਪ੍ਰਸੰਨਜ॥
ਕਹਜੋ ਆਜੁ ਤੈ ਦ੍ਰੋਪਤੀ ਧਰਨੀ ਤਲ ਮੈ ਧੰਨਜ॥ ੩੭॥

ਇਸਤਰੀ ਦਾ ਯੁੱਧ ਵੇਖ ਕੇ ਅਰਜਨ ਖੁਸ਼ ਹੋ ਗਿਆ ਅਤੇ ਕਹਿਣ ਲਗਾ ਹੇ ਦਰੋਪਤੀ, ਮੈਂ ਤਾਂ ਅਜ ਧਰਤੀ ਤੇ ਧੰਨ ਹੋ ਗਿਆ ਹਾਂ।।੩੭।।

**ਚੌਪਈ।। ਮੈ ਅਬ ਬਿਕਿ ਦਾਮਨ ਬਿਨੁ ਗਯੋ।। ਜਨੁ ਤੈਂ ਦਾਸ ਮੋਨ ਕੋ ਲਯੋ।।**
**ਜੋ ਕਛੁ ਕਹੈ ਕਾਰਜ ਤਵ ਕਰਿਹੋ।। ਪ੍ਰਾਨ ਜਾਨ ਤੇ ਨੈਕੁ ਨ ਡਰਿਹੋ।। ੩੮।।**

ਮੈਂ ਤਾਂ ਬਿਨਾਂ ਮੁਲ ਦੇ ਹੀ ਵਿਕ ਗਿਆ ਹਾਂ ਅਤੇ ਤੂੰ ਤਾਂ ਮੈਨੂੰ ਅਪਣਾ ਦਾਸ ਮੁਲ ਲੈ ਲਿਆ ਹੈ। ਤੂੰ ਜੋ ਕਹੇਗੀ, ਮੈਂ ਓਹੀ ਕਾਰਜ ਕਰਾਂਗਾ ਅਤੇ ਆਪਣੇ ਪ੍ਰਾਣਾਂ ਦੀ ਰਤਾ ਵੀ ਪ੍ਰਵਾਹ ਨਹੀਂ ਕਰਾਂਗਾ।।੩੮।।

**ਦੋਹਰਾ।। ਤਰੁਨ ਬਿਧਾਤੈ ਤ੍ਰੂ ਕਰਯੋ ਤਰਨੀ ਕੀਨੋ ਮੋਹਿ।।**
**ਕੇਲ ਕਰੇ ਬਿਨੁ ਜਾਤ ਲੈ ਲਾਜ ਨ ਲਾਗਤ ਤੋਹਿ।। ੩੯।।**

ਦਰੋਪਤੀ ਕਹਿਣ ਲਗੀ ਪ੍ਰਭੂ ਨੇ ਮੈਨੂੰ ਇਸਤਰੀ ਤੇ ਤੁਹਾਨੂੰ ਮਰਦ ਬਣਾਇਆ ਹੈ, ਤੁਸੀਂ ਮੈਨੂੰ ਪ੍ਰੇਮ ਕਰਨ ਤੋਂ ਬਗੈਰ ਹੀ ਲਈ ਜਾ ਰਹੇ ਹੋ, ਤੁਹਾਨੂੰ ਸ਼ਰਮ ਨਹੀਂ ਆਉਂਦੀ।।੩੯।।

**ਚੌਪਈ।। ਬਾਨਾਵਲੀ ਧਨੰਜੈ ਧਾਰੀ।। ਮੁਰਛਿਤ ਸਕਲ ਸੈਨ ਕਰਿ ਡਾਰੀ।।**
**ਦ੍ਰੂਪਤੀ ਸਾਥ ਬਿਹਾਰਜੋ ਸੋਊ।। ਤਾਕੋ ਦੇਖਤ ਭਯੋ ਨ ਕੋਊ।। ੪੦।।**

ਅਰਜਨ ਨੇ ਤੀਰਾਂ ਦੀ ਝੜੀ ਲਾ ਦਿੱਤੀ ਅਤੇ ਸਾਰੀ ਸੈਨਾ ਨੂੰ ਬੇਹੋਸ਼ ਕਰ ਦਿੱਤਾ। ਤਦ ਉਸ ਦਰੋਪਤੀ ਦੇ ਨਾਲ ਪ੍ਰੇਮ ਪਿਆਰ ਕੀਤਾ ਜਿਸ ਨੂੰ ਕੋਈ ਵੀ ਨ ਵੇਖ ਸਕਿਆ।।੪੦।।

**ਦੋਹਰਾ।। ਚੁੰਬਨ ਆਸਨ ਲੈ ਘਨੇ ਰਤਿ ਮਾਨੀ ਦ੍ਰੂਪਤੀਸ।।**
**ਤਾ ਪਰ ਕੋਊ ਨ ਪਰ ਸਕੇ ਨਟਕਿ ਰਹੇ ਅਵਨੀਸ।। ੪੧।।**

ਅਨੇਕਾਂ ਚੁੰਮਣਾਂ ਆਸਣਾਂ ਨਾਲ ਦਰੋਪਤੀ ਦੇ ਪਤੀ ਨੇ ਪ੍ਰੇਮ ਕ੍ਰੀੜਾ ਕੀਤੀ। ਇਸ ਸਮੇਂ ਕੋਈ ਵੀ ਕੁਝ ਨ ਕਰ ਸਕਿਆ ਅਤੇ ਸਾਰੇ ਰਾਜੇ ਠਿਟਕ ਕੇ ਰਹਿ ਗਏ।।੪੧।।

**ਜੀਤਿ ਕੈਰਵਨ ਕੇ ਦਲਹਿ ਦ੍ਰੂਪਤਿਹ ਲਯੋ ਛਿਨਾਇ।।**
**ਨ੍ਰਿਪ ਮਾਰੇ ਹਾਰੇ ਗਏ ਧਨਜ ਧੰਨਜੈ ਰਾਇ।। ੪੨।।**

ਕੌਰਵਾਂ ਦੇ ਦਲਾਂ ਨੂੰ ਜਿਤ ਲਿਆ ਅਤੇ ਦਰੋਪਤੀ ਨੂੰ ਖੋ ਲਿਆ। ਅਰਜਨ ਧੰਨ ਹੈ, ਉਸ ਸਾਰੇ ਰਾਜੇ ਮਾਰ ਕੇ ਹਰਾ ਦਿੱਤੇ।।੪੨।।

**ਚੌਪਈ।। ਪ੍ਰਥਮ ਸੂਰਮਾ ਸਕਲ ਨਿਵਾਰੇ।। ਬਚੇ ਭਾਜੇ ਭਿਰੇ ਤੇ ਮਾਰੇ।।**
**ਜੀਤਿ ਦ੍ਰੋਪਤੀ ਅਤਿ ਸੁਖ ਪਾਯੋ।। ਤਬ ਪਾਰਥ ਗ੍ਰਿਹ ਓਰ ਸਿਧਾਯੋ।। ੪੩।।੧।।**

ਪਹਿਲਾਂ ਸਾਰੇ ਸੂਰਵੀਰਾਂ ਨੂੰ ਹਰਾਇਆ। ਜਿਹੜੇ ਬਚ ਗਏ, ਉਹ ਭੱਜ ਗਏ ਅਤੇ ਜਿਹੜੇ ਭਿੜ ਪਏ, ਉਹ ਮਾਰੇ ਗਏ। ਦਰੋਪਤੀ ਨੂੰ ਜਿੱਤ ਕੇ ਸੁਖ ਪ੍ਰਾਪਤ ਕੀਤਾ ਅਤੇ ਅਰਜਨ ਘਰ ਵਲ ਚਲ ਪਿਆ॥੪੩॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸੈਂਤੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੩੭॥੨੭੫੭॥ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਸੈਂਤੀਵੀਂ ਕਥਾ ਸਮਾਪਤ॥੧੩੭॥੨੭੫੭॥ਚਲਦਾ॥

## ਚਲਿੱਤਰ ਇਕ ਸੌ ਅੱਠਤੀਵਾਂ

## ਕਥਾ ਰਾਣੀ ਆਭਾਵਤੀ

**ਚੌਪਈ॥ ਆਭਾਵਤੀ ਓਡਛੇ ਰਾਨੀ॥ ਸੁੰਦਰੀ ਭਵਨ ਚੌਦਹੂੰ ਜਾਨੀ॥**
**ਤਾਕੌ ਅਤਿ ਹੀ ਰੂਪ ਬਿਰਾਜੈ॥ ਸੁਰੀ ਆਸੁਰਿਨਿ ਕੌ ਮਨੁ ਲਾਜੈ॥ ੧॥**

ਓਡਛਾ ਦੀ ਰਾਨੀ ਆਭਾਵਤੀ ਸੁੰਦਰਤਾ ਦੇ ਕਾਰਨ ਚੌਦਾਂ ਲੋਕਾਂ ਵਿਚ ਮਸ਼ਹੂਰ ਸੀ। ਉਸ ਦੇ ਰੂਪ ਨੂੰ ਵੇਖ ਕੇ ਦੇਵ-ਦਾਨਵਾ ਦੀਆਂ ਇਸਤਰੀਆਂ ਵੀ ਸ਼ਰਮਸਾਰ ਹੁੰਦੀਆਂ ਸਨ॥੧॥

**ਰੂਪਮਾਨ ਤਿਹ ਨੈਨ ਨਿਹਾਰਯੋ॥ ਤਾਕੋ ਚੀਤਿ ਮੀਤ ਕਰਿ ਡਾਰਯੋ॥**
**ਵਾਕੋ ਧਾਮ ਬੁਲਾਵਨ ਕੀਨੋ॥ ਭਾਂਤਿ ਭਾਂਤਿ ਸੋ ਆਸਨ ਦੀਨੋ॥੨॥**

ਰੂਪਮਾਨ ਨੂੰ ਉਸ ਵੇਖਿਆ ਅਤੇ ਉਸਨੂੰ ਆਪਣਾ ਮਿੱਤਰ ਮੰਨ ਕੇ ਦਿਲ ਦੇ ਬੈਠੀ। ਉਸ ਨੂੰ ਘਰ ਬੁਲਾਇਆ ਅਤੇ ਕਈ ਪ੍ਰਕਾਰ ਦਾ ਪ੍ਰੇਮ ਪਿਆਰ ਕੀਤਾ॥੨॥

**ਤਾਂਹਿ ਕੇਸ ਅਰਿ ਬਕਤ੍ਰ ਲਗਾਯੋ॥ ਸਭ ਕੇਸਨ ਕੌ ਦੂਰਿ ਕਰਾਯੋ॥**
**ਪੁਰਖਹੁ ਤੇ ਇਸਤ੍ਰੀ ਕਰਿ ਡਾਰੀ॥ ਮਿਤ ਪਤਿ ਲੈ ਤੀਰਥਨ ਸਿਧਾਰੀ॥੩॥**

ਉਸਦੇ ਮੂੰਹ ਤੇ ਬਾਲ ਸਾਫ ਤੇਲ ਲਾਇਆ ਅਤੇ ਉਹਦੇ ਵਾਲ ਸਾਫ ਕਰ ਦਿੱਤੇ। ਉਸਨੂੰ ਪੁਰਸ਼ ਤੋਂ ਇਸਤਰੀ ਬਣਾ ਦਿੱਤਾ ਅਤੇ ਮਿਤਰ ਤੇ ਪਤੀ ਨੂੰ ਲੈ ਕੇ ਤੀਰਥ ਯਾਤਰਾ ਚਲ ਪਈ॥ ੩॥

**ਪਤਿ ਕੋ ਕਹੀ ਬਾਤ ਸਮੁਝਾਈ॥ ਮੋਰੀ ਹਿਯਾਂ ਬਹਿਨ ਇਕ ਆਈ॥**
**ਤਾਂਹਿ ਸੰਗ ਲੈ ਤੀਰਥ ਨੈਹੋ॥ ਸਭ ਹੀ ਪਾਪ ਬਿਦਾ ਕਰਿ ਦੈਹੋ॥ ੪॥**

ਪਤੀ ਨੂੰ ਇਹ ਸਮਝਾ ਦਿੱਤਾ ਕਿ ਮੇਰੀ ਇਕ ਭੈਣ ਆਈ ਹੈ, ਉਸਨੂੰ ਨਾਲ ਲੈਕੇ ਤੀਰਥ ਯਾਤਰਾ ਕਰਾਂਗੀ ਅਤ ਆਪਣੇ ਸਾਰੇ ਪਾਪ ਦਾ ਵਿਨਾਸ਼ ਕਰਾਂਗੇ॥੪॥

ਅੜਿੱਲ।। ਪਤਿ ਮਿਤ ਲੈ ਕੈ ਸੰਗ ਸਿਧਾਈ ਤੀਰਥਨ।।
ਐਸ ਸਹੇਟ ਬਨਾਈ ਅਪਨੇ ਯਾਰ ਤਨ।।
ਜਬ ਪਿਯ ਲੈ ਗੰਗਾ ਮਹਿ ਨੈਹੋ ਜਾਇਕੈ।।
ਹੋ ਭਗਨੀ ਮੁਖ ਤੇ ਭਾਖਿ ਮਿਲੌਂਗੀ ਆਇਕੈ।। ੫।।

ਪਤੀ ਅਤੇ ਮਿੱਤਰ ਨੂੰ ਲੈ ਕੇ ਤੀਰਥਾਂ ਨੂੰ ਚਲੀ ਗਈ ਅਤੇ ਆਪਣੇ ਪ੍ਰੇਮੀ ਦੇ ਨਾਲ ਮਿਲਣ ਦਾ ਇਸ ਤਰ੍ਹਾਂ ਪ੍ਰਬੰਧ ਕੀਤਾ ਕਿ ਜਦ ਪਤੀ ਗੰਗਾ ਇਸ਼ਨਾਨ ਕਰਨਗੇ ਤਾਂ ਉਹ ਭੈਣ ਦਾ ਬਹਾਨਾ ਲਾ ਕੇ ਮਿੱਤਰ ਪਾਸ ਰਹੂਗੀ।।੫।।

ਦੋਹਰਾ।। ਮੀਤ ਨਾਥ ਕੌ ਸੰਗ ਲੈ ਤਹੱ ਕੋ ਕਿਯੋ ਪਯਾਨ।।
ਕੇਤਿਕ ਦਿਨਨ ਬਿਤਾਇਕੈ ਗੰਗ ਕਿਯੋ ਇਸਨਾਨ।। ੬।।

ਮਿਤਰ ਅਤੇ ਪਤੀ ਨੂੰ ਨਾਲ ਲੈ ਕੇ ਚਲ ਪਈ ਅਤੇ ਅਨੇਕਾਂ ਦਿਨ ਬੀਤ ਜਾਣ ਤੇ ਗੰਗਾ ਇਸ਼ਨਾਨ ਕੀਤਾ।।੬।।

ਚੌਪਈ।। ਪਤਿ ਕੋ ਸੰਗ ਗੰਗ ਲੈ ਨ੍ਹਾਈ।। ਭਾਖਿ ਬਹਿਨਿ ਤਾਸੋ ਲਪਟਾਈ।।
ਮਨ ਮਾਨਤ ਤਿਨ ਕੇਲ ਕਮਾਯੋ।। ਮੂਰਖ ਕੰਤ ਭੇਵ ਨਹਿ ਪਾਯੋ।। ੭।।

ਪਤੀ ਨੂੰ ਨਾਲ ਲੈ ਕੇ ਗੰਗਾ ਵਿਚ ਨਹਾਈ ਅਤੇ ਉਸਨੂੰ ਭੈਣ ਕਹਿ ਕੇ ਮਿੱਤਰ ਨਾਲ ਚੰਬੜ ਗਈ। ਉਹਦੇ ਨਾਲ ਦਿਲ ਚਾਹਿਆ ਪ੍ਰੇਮ ਕੀਤਾ ਅਤੇ ਮੂਰਖ ਪਤੀ ਇਸ ਭੇਤ ਨੂੰ ਸਮਝ ਨਾ ਸਕਿਆ।। ੭।।

ਚਿਮਟਿ ਚਿਮਟਿ ਤਾਸੋ ਲਪਟਾਈ।। ਮਨ ਮਾਨਤ ਤ੍ਰਿਯ ਕੇਲ ਕਮਾਈ।।
ਦਿਨ ਦੇਖਤ ਤ੍ਰਿਯ ਕੇਲ ਕਮਾਯੋ।। ਮੂਰਖ ਕੰਤ ਭੇਵ ਨਹਿ ਪਾਯੋ।। ੮।।

ਚੰਬੜ ਚੰਬੜ ਕੇ ਉਸ ਨਾਲ ਪ੍ਰੇਮ ਕੀਤਾ ਅਤੇ ਦਿਨ ਦਿਹਾੜੇ ਆਪਣੇ ਮਿੱਤਰ ਨਾਲ ਕਾਮ ਕ੍ਰੀੜਾ ਕੀਤੀ, ਪਰ ਮੂਰਖ ਪਤੀ ਸਮਝ ਨਾ ਸਕਿਆ।।੮।।

ਦੋਹਰਾ।। ਮਨ ਮਾਨਤ ਕੇ ਮਾਨਿ ਰਤਿ ਦੀਨੋ ਜਾਰ ਉਠਾਇ।।
ਮੁਖ ਬਾਏ ਮੂਰਖ ਰਹਯੋ ਭੇਦ ਨ ਸਕਿਯੋ ਪਾਇ।। ੯।। ੧।।

ਮਨ ਚਾਹਿਆ ਪ੍ਰੇਮ ਕਰਕੇ ਆਪਣੇ ਮਿਤਰ ਨੂੰ ਭੇਜ ਦਿੱਤਾ ਅਤੇ ਪਤੀ ਮੂੰਹ ਪਾੜ ਪਾੜ ਵੇਖਦਾ ਰਿਹਾ, ਪਰ ਅਸਲ ਭੇਤ ਨੂੰ ਨ ਸਮਝ ਸਕਿਆ।।੯।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅੱਠਤੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੧੩੮।। ੨੭੬੬।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਅਠੱਤੀਵੀਂ ਕਥਾ ਸਮਾਪਤ॥੧੩੮॥੨੭੬੬॥

# ਚਲਿੱਤਰ ਇਕ ਸੌ ਉਨਤਾਲੀਵਾਂ

## ਕਥਾ ਰਾਣੀ ਮਾਨੇਸ਼ਵਰੀ

**ਅੜਿੱਲ॥ ਮਾਨਣੇਸੁਰੀ ਰਾਨੀ ਅਤਿਹਿ ਸੁ ਸੋਹਨੀ॥**
**ਸਿੰਘ ਗਰੂਰ ਨ੍ਰਿਪਤਿ ਕੇ ਚਿਤ ਕੀ ਮੋਹਨੀ॥**
**ਬੈਰਮ ਸਿੰਘ ਬਿਲੋਕਜੋ ਜਬ ਤਿਨ ਜਾਇਕੈ॥**
**ਹੋ ਮਦਨ ਬੱਸਜ ਹ੍ਵੈ ਗਿਰੀ ਭੂਮਿ ਮੁਰਛਾਇਕੈ॥ ੧॥**

ਰਾਜਾ ਗਰੂਰ ਸਿੰਘ ਦੇ ਮਨ ਨੂੰ ਮੋਹਨ ਵਾਲੀ ਰਾਣੀ ਮਾਨੇਸ਼ਵਰੀ ਬੇਅੰਤ ਸੋਹਣੀ ਸੀ। ਜਦ ਰਾਣੀ ਨੇ ਬੈਰਮ ਸਿੰਘ ਨੂੰ ਵੇਖਿਆ ਤਾਂ ਕਾਮ ਵੱਸ ਹੋ ਕੇ ਬੇਹੋਸ਼ ਹੋ ਕੇ ਡਿੱਗ ਪਈ॥੧॥

**ਚੌਪਈ॥ਉਠਤ ਪ੍ਰੀਤਿ ਤ੍ਰਿਯ ਅਧਿਕ ਲਗਾਈ॥ਕਾਮ ਕੇਲ ਤਿਹ ਸਾਥ ਕਮਾਈ॥**
**ਬਹੁਰਿ ਜਾਰ ਇਹ ਭਾਂਤਿ ਉਚਾਰੋ॥ ਸੁਨੋ ਤ੍ਰਿਯਾ ਤੁਮ ਬਚਨ ਹਮਾਰੋ॥ ੨॥**

ਉਠ ਕੇ ਉਸ ਨਾਲ ਬਹੁਤ ਪਿਆਰ ਕੀਤਾ ਅਤੇ ਉਹਦੇ ਨਾਲ ਕਾਮ ਕ੍ਰੀੜਾ ਕੀਤੀ। ਫਿਰ ਬੈਰਮ ਸਿੰਘ ਨੇ ਕਿਹਾ ਕਿ ਹੇ ਇਸਤਰੀ! ਮੇਰੀ ਇਕ ਗੱਲ ਸੁਣ॥੨॥

**ਤੌ ਲਖਿ ਹੌ ਮੈ ਤੁਮੈ ਪਯਾਰੋ॥ ਪਤਿ ਦੇਖਤ ਮੁਹਿ ਸਾਥ ਬਿਹਾਰੋ॥**
**ਤਬ ਤੈਸੀ ਤ੍ਰਿਯ ਘਾਤ ਬਨਾਈ॥ ਸੋ ਮੈ ਤੁਮ ਸੌ ਕਹਤ ਸੁਨਾਈ॥ ੩॥**

"ਮੈਂ ਤਦ ਹੀ ਸਮਝਾਂਗਾ ਕਿ ਤੂੰ ਮੈਨੂੰ ਪਿਆਰ ਕਰਦੀ ਏਂ, ਜੇ ਤੂੰ ਆਪਣੇ ਪਤੀ ਦੇ ਸਾਹਮਣੇ ਮੇਰੇ ਨਾਲ ਪਿਆਰ ਕ੍ਰੀੜਾ ਕਰੇਂ"। ਤਦ ਉਸ ਇਸਤਰੀ ਨੇ ਐਸਾ ਚਲਿੱਤਰ ਖੇਡਿਆ, ਜਿਹੜਾ ਹੁਣ ਮੈਂ ਤੁਹਾਨੂੰ ਦਸਦਾ ਹਾਂ॥੩॥

**ਦੋਹਰਾ॥ ਤਿਨ ਘਰ ਭੀਤਰ ਪੀਰ ਕੋ ਰਾਖਜੋ ਥਾਨ ਬਨਾਇ॥**
**ਮਾਨਨੇਸ਼ੁਰੀ ਘਾਤ ਲਖਿ ਦੀਨੋ ਤਾਹਿ ਗਿਰਾਇ॥ ੪॥**

ਉਸ ਆਪਣੇ ਘਰ ਵਿਚ ਇਕ ਪੀਰ ਦੀ ਜਗਾ ਬਣਾ ਰਖੀ ਸੀ, ਜਿਸਨੂੰ ਮੌਕਾ ਪਾ ਕੇ ਮਾਨੇਸ਼ਵਰੀ ਨੇ ਢਾਹ ਦਿੱਤਾ॥੪॥

**ਚੌਪਈ॥ ਢਾਹਿ ਥਾਨ ਨਿਜੁ ਪਤਿਹਿ ਦਿਖਾਯੋ॥ ਪੀਰ ਨਾਮ ਲੈ ਅਤਿ ਡਰਪਾਯੋ॥**

ਰੋਸ ਅਬੈ ਸੁਰਤਾਨ ਬਢੈਹੈ॥ ਤੋਕੌ ਡਾਰਿ ਖਾਟ ਤੇ ਦੈਹੈ॥ ੫॥

ਜਗਾ ਢਾਹ ਕੇ ਆਪਣੇ ਪਤੀ ਨੂੰ ਵਿਖਾਈ ਅੜੇ ਪੀਰ ਦਾ ਨਾਂ ਲੈ ਕੇ ਉਸ ਨੂੰ ਬਹੁਤ ਡਰਾਇਆ। ਹੁਣ ਉਹ ਪੀਰ ਗੁੱਸੇ ਵਿਚ ਆ ਜਾਵੇਗਾ ਅਤੇ ਤੁਹਾਨੂੰ ਪਲੰਘ ਤੋਂ ਥਲੇ ਸੁਟ ਦੇਵੇਗਾ॥੫॥

ਪ੍ਰਥਮ ਡਾਰਿ ਤਹ ਤੇ ਤੁਹਿ ਦੈਹੈ॥ ਬਹੁਰਿ ਖਾਟ ਕੇ ਤਰੇ ਦਬੈਹੈ॥
ਮੋਕਹ ਪਕਰਿ ਤਹਾ ਹੀ ਡਰਿ ਹੈਂ॥ ਦੁਹੂੰਅਿਨ ਕੌ ਗੋਡਨ ਸੌ ਮਰਿਹੈਂ॥੬॥

ਪਹਿਲਾਂ ਤਾਂ ਉਹ ਤੁਹਾਨੂੰ ਪਲੰਘ ਤੋ ਡੇਗੇਗਾ, ਫਿਰ ਤੁਹਾਨੂੰ ਪਲੰਘ ਥਲੇ ਹੀ ਦਬ ਦੇਵੇਗਾ। ਤਦ ਮੈਨੂੰ ਫੜਕੇ ਵੀ ਉਤੇ ਸੁਟ ਦੇਵੇਗਾ ਅਤੇ ਗੋਡਿਆ ਨਾਲ ਮਾਰੂਗਾ॥੬॥

ਰਸਰਨ ਸਾਥ ਬੰਧ ਕਰਿ ਲੈਹੈ॥ ਤਾ ਪਾਛੇ ਤੋਕੌ ਉਲਟੈਹੈ।
ਔਧ ਖਾਟ ਤਵ ਉਪਰਿ ਡਰਿਹੈਂ॥ ਬਹੁਰਿ ਤੁਮੈ ਜਾਨਨ ਸੌ ਮਰਿਹੈਂ॥ ੭॥

ਰੱਸੇ ਨਾਲ ਬੰਨ੍ਹ ਕੇ ਤੁਹਾਨੂੰ ਉਲਟਾਊਗਾ, ਉਲਟਾ ਪਲੰਘ ਤੁਹਾਡੇ ਉਤੇ ਸੁਟੇਗਾ ਅਤੇ ਤੁਹਾਨੂੰ ਜਾਨ ਤੋਂ ਮਾਰ ਦਊਗਾ॥੭॥

ਪ੍ਰਥਮ ਕਥਾ ਤਾਸੋ ਯੌ ਕਹੀ॥ ਖਾਟ ਡਾਰਿ ਪਤਿ ਸੌ ਸ੍ਵੈ ਰਹੀ॥
ਜਬ ਸੋਯੋ ਤਾਕੌ ਲਖਿ ਪਾਯੋ॥ ਦ੍ਰਿੜ ਰਸਰਨ ਕੇ ਸਾਥ ਬੰਧਾਯੋ॥੮॥

ਪਹਿਲਾਂ ਤਾ ਇਹ ਸਭ ਕੁਝ ਉਸ ਨੂੰ ਕਿਹਾ, ਫਿਰ ਪਲੰਘ ਡਾਹ ਕੇ ਪਤੀ ਦੇ ਕੋਲ ਸੌਂ ਗਈ। ਜਦੋਂ ਵੇਖਿਆ ਕਿ ਉਹ ਸੌਂ ਗਿਆ ਹੈ ਤਾਂ ਰੱਸੇ ਨਾਲ ਬੰਨ੍ਹ ਦਿੱਤਾ॥੮॥

ਜਿਵਰਨ ਸਾਥ ਬਾਂਧਿ ਤਿਹ ਗਈ॥ਸੋਇ ਰਹਿਯੋ ਜੜ੍ਹ ਸੁੱਧਿ ਨ ਲਈ॥
ਖਾਟ ਤਰੇ ਇਹ ਭਾਂਤਿ ਕਰੋ ਹੈ॥ ਜਾਨੁਕ ਮ੍ਰਿਤਕ ਸਿਰੀ ਪੈ ਸੋਹੈ॥ ੯॥

ਉਸ ਨੂੰ ਰਸੇ ਨਾਲ ਬੰਨ੍ਹ ਦਿੱਤਾ ਪਰ ਉਸ ਸੁੱਤੇ ਹੁਏ ਮੂਰਖ ਨੂੰ ਰਤਾ ਵੀ ਸੁੱਧ ਨ ਰਹੀ। ਪਲੰਘ ਨਾਲ ਉਸ ਨੂੰ ਇਸ ਤਰ੍ਹਾਂ ਬੰਨ੍ਹ ਦਿੱਤਾ ਜਿਵੇਂ ਲਾਸ਼ ਅਰਥੀ ਉਤੇ ਪਈ ਹੋਵੇ॥੯॥

ਦੋਹਰਾ॥ ਖਾਟ ਸਾਥ ਦ੍ਰਿੜ ਬਾਂਧਿਕੈ ਔਧ ਦਿਯੋ ਉਲਟਾਇ॥
ਚੜਿ ਬੈਠੀ ਤਾਂ ਪਰ ਤੁਰਤੁ ਜਾਰ ਸੰਗਿ ਲਪਟਾਇ॥ ੧੦॥

ਪਲੰਘ ਨਾਲ ਉਸਨੂੰ ਪਕਾ ਬੰਨ੍ਹ ਕੇ, ਪਲੰਘ ਉਲਟਾ ਦਿੱਤਾ ਅਤੇ ਪ੍ਰੇਮੀ ਨੂੰ ਨਾਲ ਲੈ ਕੇ ਉਸ ਉਤੇ ਚੜ੍ਹ ਬੈਠੀ॥੧੦॥

ਅੜਿੱਲ॥ ਭਾਂਤਿ ਭਾਂਤਿ ਤਿਹ ਤ੍ਰਿਯ ਕੌ ਜਾਰ ਬਜਾਇਕੈ॥

ਭਾਂਤਿ ਭਾਤਿ ਕੇ ਆਸਨ ਲਏ ਬਨਾਇਕੈ॥
ਚੁੰਬਨ ਆਲਿੰਗਲ ਲੀਨੋ ਰੁਚਿ ਮਾਨਿਕੈ॥
ਹੋ ਤਰ ਡਾਰਜੋ ਜੜ੍ਹ ਰਹਿਯੋ ਮੋਨ ਮੁਖਿ ਠਾਨਿਕੈ॥ ੧੧॥

ਕਈ ਢੰਗ ਤਰੀਕਿਆਂ ਨਾਲ ਆਸਣ ਬਣਾ ਕੇ ਆਪਣੇ ਪ੍ਰੇਮੀ ਨਾਲ ਪ੍ਰੇਮ ਕ੍ਰੀੜਾ ਕੀਤੀ। ਆਪਣੀ ਮਰਜੀ ਅਨੁਸਾਰ ਉਸ ਨਾਲ ਚੁੰਮਣ ਆਲਿੰਗਨ ਕੀਤਾ। ਮੂਰਖ ਪਤੀ ਨੂੰ ਆਪਣੇ ਥਲੇ ਦੇ ਲਿਆ ਅਤੇ ਉਹ ਡਰਦਾ ਚੁਪ ਰਿਹਾ॥੧੧॥

ਚੌਪਈ॥ ਹਾਇ ਹਾਇ ਤਰ ਮਰਜੋ ਉਚਾਰੈ॥ ਕਹਾ ਕਰਜੋ ਤੈ ਪੀਰ ਹਮਾਰੈ॥
ਤੁਮੈ ਤਜਾਗ ਮੈਂ ਅਨਤ ਨ ਧਾਯੋ॥ ਜੈਸੋ ਕਿਯੋ ਤੈਸੋ ਫਲ ਪਾਯੋ॥ ੧੨॥

ਪਲੰਘ ਦੇ ਥਲੇ ਦਬਿਆ ਹਾਇ ਹਾਇ ਕਰਦਾ ਉਹ ਕਹਿਣ ਲਗਾ, "ਹੇ ਮੇਰੇ ਪੀਰ, ਇਹ ਤੂੰ ਕੀ ਕੀਤਾ ? ਤਦ ਪੀਰ ਬੋਲਿਆ, "ਤੂੰ ਜਿਸ ਤਰ੍ਹਾਂ ਕੀਤਾ, ਉਸ ਤਰ੍ਹਾਂ ਦਾ ਫਲ ਪਾ ਲਿਆ, ਮੈਂ ਤੈਨੂੰ ਛੱਡ ਕੇ ਹੋਰ ਥਾਂ ਨਹੀ ਜਾਵਾਂਗਾ॥੧੨॥

ਅੜਿੱਲ॥ ਅਬ ਮੋਰੋ ਅਪਰਾਧ ਛਿਮਾਪਨ ਕੀਜਿਯੈ॥
ਕਛੂ ਚੂਕ ਜੋ ਭਈ ਛਿਮਾਂ ਕਰਿ ਲੀਜਿਯੈ॥
ਤੋਹਿ ਤਜਾਗਿ ਕਰਿ ਅਨਤ ਨ ਕਿਤਹੂੰ ਜਾਇਹੌ॥
ਹੋ ਪੀਰ ਤੁਹਾਰੇ ਸਾਲ ਸਾਲ ਮੈਂ ਆਇਹੌ॥ ੧੩॥

ਰਾਜੇ ਕਿਹਾ, "ਹੁਣ ਮੇਰਾ ਕਸੂਰ ਮੁਆਫ ਕਰ ਦੇਵੋ ਅਤੇ ਜੇ ਕੋਈ ਭੁਲ ਚੁਕ ਹੋ ਗਈ ਹੈ ਤਾਂ ਬਖਸ਼ ਦੇਵੋ, ਹੁਣ ਮੈਂ ਤੈਨੂੰ ਛੱਡ ਕੇ ਕਿਤੇ ਨਹੀਂ ਜਾਵਾਂਗਾ ਅਤੇ ਹਰ ਸਾਲ ਤੇਰੇ ਪਾਸ ਆਵਾਂਗਾ"॥ ੧੩॥

ਚੌਪਈ॥ ਜਾਰ ਭੋਗ ਦ੍ਰਿੜ ਜਬ ਕਰਿ ਲਯੋ॥ ਨ੍ਰਿਪ ਕੌ ਛੋਰਿ ਤਰੇਂ ਤੇ ਦਯੋ॥
ਪ੍ਰਥਮ ਮੀਤ ਨਿਜੁ ਤ੍ਰਿਯ ਨੈ ਟਾਰਜੋ॥ ਬਹੁਰਿ ਆਨਿਕੈ ਰਾਵ ਉਠਾਰਜੋ॥ ੧੪॥

ਪ੍ਰੇਮੀ ਨੇ ਜਦ ਮਨ ਭਰ ਕੇ ਭੋਗ ਕਰ ਲਿਆ ਤਾਂ ਰਾਜੇ ਨੂੰ ਛੱਡ ਦਿੱਤਾ। ਰਾਣੀ ਨੇ ਪਹਿਲ· ਮਿੱਤਰ ਨੂੰ ਭੇਜ ਦਿੱਤਾ ਅਤੇ ਫਿਰ ਆ ਕੇ ਰਾਜੇ ਨੂੰ ਚੁਕਿਆ॥੧੪॥

ਮੂਰਖ ਕਛੂ ਭੇਵ ਨਹਿ ਪਾਯੋ॥ ਜਾਨਜੋ ਮੋਹਿ ਪੀਰ ਪਟਕਾਯੋ॥
ਬੰਧਨ ਛੂਟੇ ਸੁ ਥਾਨ ਸਵਾਰਜੋ॥ ਤ੍ਰਿਯ ਕੌ ਚਰਿਤ ਨ ਜਿਯ ਮੈ ਧਾਰਜੋ॥ ੧੫॥ ੧॥

ਮੂਰਖ ਅਸਲ ਗਲ ਨੂੰ ਨ ਸਮਝ ਸਕਿਆ ਅਤੇ ਇਹੋ ਸਮਝਦਾ ਰਿਹਾ ਕਿ ਮੈਨੂੰ ਪੀਰ ਨੇ

ਪਟਕਾਇਆ ਹੈ। ਰਸਾ ਖੁਲ ਜਾਣ ਤੇ ਉਸ ਸਥਾਨ ਨੂੰ ਸਾਫ ਕੀਤਾ ਅਤੇ ਇਸਤਰੀ ਦੇ ਚਲਿੱਤਰ ਨੂੰ ਨ ਸਮਝ ਸਕਿਆ॥੧੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਤਾਲੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੩੯॥੨੭੮੧॥ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਉਨਤਾਲੀਵੀਂ ਕਥਾ ਸਮਾਪਤ॥੧੩੯॥੨੭੮੧॥ਚਲਦਾ॥

# ਚਲਿੱਤਰ ਇਕ ਸੌ ਚਾਲੀਵਾਂ

# ਕਥਾ ਰਾਣੀ ਮੇਘਮਤੀ

**ਦੋਹਰਾ॥ ਹਿਜਲੀ ਬੰਦਰ ਕੋ ਰਹੈ ਬਾਨੀ ਰਾਇ ਨਰੇਸ॥**
**ਮੇਘਮਤੀ ਰਾਨੀ ਤਹਾਂ ਰਤਿ ਕੇ ਰਹਤ ਸੁਬੇਸ॥ ੧॥**

ਹਿਜਲੀਬੰਦਰ ਦਾ ਇਕ ਰਾਜਾ ਬਾਨੀ ਰਾਇ ਸੀ। ਉਸ ਦੀ ਮੇਘਮਤੀ ਨਾਮੀਂ ਰਾਣੀ ਹਮੇਸ਼ਾ ਰੱਤੀ ਵਾਂਗ ਸੁੰਦਰ ਬਣੀ ਰਹਿੰਦੀ ਸੀ। ੧॥

**ਮਜਲਿਸ ਰਾਇ ਬਿਲੋਕਿਕੈ ਰੀਝਿ ਰਹੀ ਤ੍ਰਿਯ ਸੋਇ॥**
**ਬੋਲਿ ਭੋਗ ਤਾਸੌ ਕਿਯੋ ਰਘੁਪਤਿ ਕਰੈ ਸੁ ਹੋਇ॥ ੨॥**

ਉਹ ਇਸਤਰੀ ਮਜਲਸ ਰਾਇ ਨੂੰ ਵੇਖ ਕੇ ਉਸ ਤੇ ਮੋਹਿਤ ਹੋ ਗਈ। ਕਿਸੇ ਨੂੰ ਭੇਜ ਕੇ ਉਸਨੂੰ ਬੁਲਾਇਆ ਅਤੇ ਉਸ ਨਾਲ ਭੋਗ ਕੀਤਾ। ਜਿਵੇਂ ਪਰਮਾਤਮਾ ਕਰਦਾ ਹੈ, ਉਸੇ ਤਰ੍ਹਾਂ ਹੀ ਹੁੰਦਾ ਹੈ॥ ੨॥

**ਚੌਪਈ॥ ਬਾਨੀ ਰਾਇ ਜਬ ਯੌ ਸੁਨਿ ਪਾਯੋ॥ ਕੋਊ ਜਾਰ ਹਮਾਰੇ ਆਯੋ॥**
**ਦੋਊ ਬਾਂਧਿ ਭੁਜਾ ਇਹਿ ਲੈਹੋਂ॥ ਗਹਰੀ ਨਦੀ ਬੀਚ ਬੁਰਵੈਹੋਂ॥ ੩॥**

ਬਾਨੀ ਰਾਇ ਨੂੰ ਜਦ ਇਹ ਪਤਾ ਲਗਾ ਕਿ ਕੋਈ ਪ੍ਰੇਮੀ ਮੇਰੇ ਘਰ ਆ ਵੜਿਆ ਹੈ ਤਾਂ ਉਸ ਸੋਚਿਆ ਕਿ ਮੈਂ ਉਸਦੇ ਦੋਵੇਂ ਹੱਥ ਬੰਨ੍ਹ ਕੇ ਨਦੀ ਵਿਚ ਸੁੱਟ ਦੇਵਾਂਗਾ॥੩॥

**ਰਾਨੀ ਬਾਤ ਜਬੈ ਸੁਨ ਪਾਈ॥ ਏਕ ਗੋਹ ਕੌ ਲਯੋ ਮੰਗਾਈ॥**
**ਬਾਂਧਿ ਰਸਨ ਤਾਂਸੋਂ ਇਕ ਲਿਯੋ॥ ਤਾਹਿ ਚਰਾਇ ਦਿਵਾਰਹਿ ਦਿਯੋ॥ ੪॥**

ਰਾਣੀ ਨੇ ਜਦ ਇਸ ਬਾਰੇ ਸੁਣਿਆਂ ਤਾਂ ਝਟ ਇਕ ਗੋਹ ਮੰਗਵਾ ਲਈ। ਗੋਹ ਨੂੰ ਰੱਸੇ ਨਾਲ ਬੰਨ੍ਹ ਕੇ ਕੰਧ ਉਤੇ ਚੜ੍ਹਾ ਦਿੱਤੀ॥੪॥

ਦੋਹਰਾ।। ਤਾਸੋ ਰਸਨ ਬਨਾਇਕੈ ਜਾਰਹਿ ਦਯੋ ਲੰਘਾਇ।।
ਮੂੜ੍ਹ ਰਾਵ ਚੱਕ੍ਰਿਤ ਰਹਯੋ ਸਕਜੋ ਚਰਿੱਤ੍ਰ ਨ ਪਾਇ।। ੫।। ੧।।

ਯਾਰ ਨੂੰ ਰੱਸਾ ਫੜਵਾ ਕੇ ਬਾਹਰ ਕੱਢ ਦਿੱਤਾ। ਮੂਰਖ ਰਾਜਾ ਹੈਰਾਨ ਰਹਿ ਗਿਆ ਅਤੇ ਆਪਣੀ ਇਸਤਰੀ ਦੇ ਚਲਿੱਤਰ ਨੂੰ ਨ ਸਮਝ ਸਕਿਆ।।੫।।੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤਰੀ ਭੂਪ ਸੰਬਾਦੇ ਇਕ ਸੌ ਚਾਲੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੪੦।।੨੭੮੬।।ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਚਾਲੀਵੀਂ ਕਥਾ. ਸਮਾਪਤ।।੧੪੦।।੨੭੮੬।।ਚਲਦਾ।।

## *ਚਲਿੱਤਰ ਇਕ ਸੌ ਇੱਕਤਾਲੀਵਾਂ*

## *ਕਥਾ ਪਾਰਬਤੀ*

ਦੋਹਰਾ।। ਭਸਮਾਂਗਦ ਦਾਨੋ ਬਡੋ ਭੀਮ ਪੁਰੀ ਕੇ ਮਾਂਹਿ।।
ਤਾਂਹਿ ਬਰਾਬਰਿ ਭਾਸਕਰਿ ਜੁੱਧ ਸਮੈ ਮੋ ਨਾਹਿ।। ੧।।

ਭੀਮਪੁਰੀ ਵਿਚ ਭਸਮਾਗਦ ਨਾਮੀਂ ਇਕ ਬਹੁਤ ਵਡਾ ਦੈਂਤ ਸੀ। ਜਿਸ ਦੇ ਬਰਾਬਰ ਦਾ ਯੁੱਧ ਕਰਨ ਵਾਲਾ ਹੋਰ ਕੋਈ ਨਹੀਂ ਸੀ।।੧।।

ਚੌਪਈ।। ਤਿਨ ਬਹੁ ਬੈਠਿ ਤਪਸਜਾ ਕਿਯੋ।। ਯੌ ਬਰਦਾਨ ਰੁੱਦ੍ਰ ਤੇਂ ਲਿਯੋ।।
ਜਾਕੇ ਸਿਰ ਪਰ ਹਾਥ ਲਗਾਵੈ।। ਜਰਿਬਰਿ ਭਸਮ ਸੁ ਨਰ ਹੋ ਜਾਵੈ।। ੨।।

ਉਸ ਦੈਂਤ ਨੇ ਘੋਰ ਤਪਸਿਆ ਕੀਤੀ ਅਤੇ ਸ਼ਿਵਜੀ ਤੋਂ ਇਹ ਵਰ ਪ੍ਰਾਪਤ ਕਰ ਲਿਆ ਕਿ ਉਹ ਜਿਸਦੇ ਸਿਰ ਉੱਤੇ ਹਥ ਰਖੇ ਉਹ ਸੜ ਕੇ ਰਾਖ ਬਣ ਜਾਵੇ।।੨।।

ਤਿਨ ਗੌਰੀ ਕੋ ਰੂਪ ਨਿਹਾਰਜੋ।। ਯਹੈ ਆਪਨੇ ਹ੍ਰਿਦੈ ਬਿਚਾਰਜੋ।।
ਸਿਵ ਕੇ ਸੀਸ ਹਾਥ ਮੈਂ ਧਰਿਹੌਂ।। ਛਿਨ ਮੈਂ ਯਾਹਿ ਭਸਮ ਕਰਿ ਡਰਿਹੌਂ।। ੩।।

ਉਸ ਪਾਰਵਤੀ ਦੇ ਰੂਪ ਨੂੰ ਵੇਖਿਆ ਅਤੇ ਮਨ ਵਿਚ ਸੋਚਿਆ ਕਿ ਮੈਂ ਸ਼ਿਵਜੀ ਦੇ ਸਿਰ ਤੇ ਹੱਥ ਰਖਾਂਗਾ ਅਤੇ ਉਸਨੂੰ ਭਸਮ ਕਰ ਦੇਵਾਂਗਾ।।੩।।

ਚਿਤ ਮੈਂ ਇਹੈ ਚਿੰਤ ਕਰਿ ਧਾਯੋ।। ਮਹਾਂਰੁਦ੍ਰ ਕੇ ਬਧ ਚਿਤ ਆਯੋ।।
ਮਹਾਂਰੁਦ੍ਰ ਜਬ ਨੈਨ ਨਿਹਾਰਜੋ।। ਨਿਜੁ ਤ੍ਰਿਯ ਕੋ ਲੈ ਸੰਗ ਸਿਧਾਰਜੋ।। ੪।।

ਮਨ ਵਿਚ ਇਹ ਸੋਚ ਕੇ ਉਹ ਸ਼ਿਵਜੀ ਨੂੰ ਮਾਰਨ ਵਾਸਤੇ ਚਲ ਪਿਆ। ਸ਼ਿਵਜੀ ਨੇ ਜਦ ਉਸਨੂੰ ਵੇਖਿਆ ਤਾਂ ਆਪਣੀ ਇਸਤਰੀ ਨੂੰ ਨਾਲ ਲੈ ਕੇ ਭੱਜ ਪਿਆ॥੪॥

**ਰੁੱਦ੍ਰ ਭਜਤ ਦਾਨੋ ਹੂੰ ਧਾਯੋ॥ ਦੱਛਿਨ ਪੂਰਬ ਸਿਵਹਿ ਭ੍ਰਮਾਯੋ॥**
**ਪੁਨਿ ਪੱਛਿਮ ਕੋ ਹਰਜੂ ਧਯੋ॥ ਪਾਛੇ ਲਗਜੋ ਤਾਹਿ ਸੋ ਗਯੋ॥ ੫॥**

ਸ਼ਿਵਜੀ ਨੂੰ ਭੱਜਦਾ ਵੇਖਕੇ, ਦੈਂਤ ਵੀ ਭਜ ਪਿਆ ਅਤੇ ਸ਼ਿਵਜੀ ਦਖਣ ਪੂਰਬ ਵਲ ਭਜਾਇਆ। ਫਿਰ ਸ਼ਿਵਜੀ ਪੱਛਮ ਵਲ ਗਿਆ ਅਤੇ ਦੈਂਤ ਵੀ ਉਸਦੇ ਪਿਛੇ ਗਿਆ॥੫॥

**ਦੋਹਰਾ॥ ਤੀਨਿ ਦਿਸਨ ਮੈ ਭ੍ਰਮਿ ਰਹਜੋ ਠੌਰ ਨ ਪਾਯੋ ਕੋਇ॥**
**ਉੱਤਰ ਦਿਸਿ ਕੋ ਪੁਨਿ ਭਜਜੋ ਹਰਿਜੂ ਕਰੈ ਸੁ ਹੋਇ॥ ੬॥**

ਤਿੰਨਾਂ ਪਾਸਿਆਂ ਵਲ ਉਹ ਭਜਿਆ ਪਰ ਉਸਨੂੰ ਲੁਕਣ ਨੂੰ ਕਿਤੇ ਵੀ ਥਾਂ ਨਾ ਲੱਭਾ। ਫਿਰ ਉਹ ਉੱਤਰ ਵਾਲੇ ਪਾਸੇ ਭੱਜਿਆ। ਜਿਸ ਤਰ੍ਹਾਂ ਭਗਵਾਨ ਕਰਦਾ ਹੈ, ਉਸ ਤਰ੍ਹਾਂ ਹੀ ਹੁੰਦਾ ਹੈ॥ ੬॥

**ਚੌਪਈ॥ ਜਬ ਉੱਤਰ ਕੋ ਰੁੱਦ੍ਰ ਸਿਧਾਯੋ॥ ਭਸਮਾਗਦ ਪਾਛੇ ਤਿਹ ਧਾਯੋ॥**
**ਯਾਂਕੋ ਭਸਮ ਅਬੈ ਕਰਿ ਦੈਹੌਂ॥ ਛੀਨਿ ਪਾਰਬਤੀ ਕੋ ਤ੍ਰਿਯ ਕੈਹੌਂ ॥ ੭॥**

ਜਦ ਸ਼ਿਵਜੀ ਉੱਤਰ ਵਲ ਭੱਜਾ ਤਾਂ ਦੈਂਤ ਭਸਮਾਂਗਦ ਵੀ ਉਸਦੇ ਪਿਛੇ ਗਿਆ। ਉਹ ਕਹਿਣ ਲਗਾ, 'ਮੈਂ ਹੁਣੇ ਹੀ ਇਸ ਨੂੰ ਭਸਮ ਕਰ ਦੇਵਾਂਗਾ ਅਤੇ ਪਾਰਬਤੀ ਖੋ ਕੇ ਉਸਨੂੰ ਆਪਣੀ ਇਸਤਰੀ ਬਣਾ ਲਵਾਂਗਾ॥੭॥

**ਦੋਹਰਾ॥ ਪਾਰਬਤੀ ਬਾਚ॥ ਯਾ ਬੌਰਾ ਤੈਂ ਮੂੜ ਤੈ ਕਾ ਬਰੁ ਲਿਯੌ ਬਨਾਇ॥**
**ਸਭ ਝੂਠਾ ਸੋ ਜਾਨਿਯੈ ਲੀਨ ਅਬੈ ਪਤਿਯਾਇ॥ ੮॥**

ਪਾਰਬਤੀ ਨੇ ਕਿਹਾ, "ਹੇ ਮੂਰਖ ਇਹ ਤੂੰ ਕੀ ਵਰਦਾਨ ਲਿਆ ਹੈ, ਇਹ ਸਭ ਝੂਠ ਹੈ, ਇਸ ਨੂੰ ਪਰਖ ਕੇ ਤਾਂ ਵੇਖ"॥੮॥

**ਚੌਪਈ॥ ਪ੍ਰਥਮ ਹਾਥ ਨਿਜੁ ਸਿਰ ਪਰ ਧਰੋ॥ ਲਿਹਹੋ ਏਕ ਕੇਸ ਜਬ ਜਰੋ॥**
**ਤਬ ਸਿਰ ਕਰ ਸ਼ਿਵਜੂ ਕੇ ਧਰਿਯੋ॥ ਮੋਕੋ ਨਿਜੁ ਨਾਰੀ ਲੈ ਕਰਿਯੋ॥ ੯॥**

"ਪਹਿਲਾਂ ਆਪਣੇ ਸਿਰ ਉਤੇ ਹੱਥ ਰਖੋ, ਜੇ ਇਕ ਦੋ ਵਾਲ ਸੜਨ ਤਾ ਹੱਥ ਚੁਕ ਲਵੋ, ਫਿਰ ਤੂੰ ਸ਼ਿਵਜੀ ਦੇ ਸਿਰ ਤੇ ਹੱਥ ਰੱਖਣਾਂ ਤੇ ਮੈਨੂੰ ਆਪਣੀ ਪਤਨੀ ਬਣਾ ਲਵੀਂ"॥੯॥

**ਯੌ ਬਚ ਦੈਤ ਸ੍ਰਵਨਜਬ ਕਰਜੋ॥ ਹਾਥ ਅਪਨੇ ਸਿਰ ਪਰ ਧਰਜੋ॥**
**ਛਿਨਕ ਬਿਖੈ ਮੂਰਖ ਜਰਿ ਗਯੋ॥ ਸ਼ਿਵ ਕੋ ਸ਼ੋਕ ਦੂਰਿ ਕਰਿ ਦਯੋ॥ ੧੦॥**

ਦੈਂਤ ਨੇ ਜਦ ਇਹ ਬਚਨ ਸੁਣੇਂ ਤਾਂ ਆਪਣੇ ਸਿਰ ਤੇ ਹੱਥ ਰਖਿਆ। ਛਿਣ ਭਰ ਵਿਚ ਉਹ ਮੂਰਖ ਸੜ ਗਿਆ ਅਤੇ ਇਸ ਤਰ੍ਹਾ ਸ਼ਿਵਜੀ ਦਾ ਦੁਖ ਦੂਰ ਹੋ ਗਿਆ॥੧੦॥

**ਦੋਹਰਾ॥ ਅਸ ਚਰਿਤ੍ਰ ਕਰਿ ਪਾਰਬਤੀ ਦੀਨੋ ਅਸੁਰ ਜਰਾਇ॥**
**ਫਟਕਾਚਲ ਸ਼ਿਵ ਕੇ ਸਹਿਤ ਬਹੁਰਿ ਬਿਰਾਜੀ ਜਾਇ॥ ੧੧॥ ੧॥**

ਇਸ ਤਰ੍ਹਾਂ ਚਲਿੱਤਰ ਕਰਕੇ ਪਾਰਬਤੀ ਨੇ ਦੈਂਤ ਨੂੰ ਸਾੜ ਦਿੱਤਾ ਅਤੇ ਫਿਰ ਸ਼ਿਵਜੀ ਸਹਿਤ ਦੋਵੇਂ ਕੈਲਾਸ਼ ਪਰਬਤ ਉਤੇ ਆ ਬਰਾਜਮਾਨ ਹੋਏ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਤਾਲੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੪੧॥੨੭੯੭॥ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਇਕਤਾਲੀਵੀਂ ਕਥਾ ਸਮਾਪਤ॥੧੪੧॥੨੭੯੭॥

## *ਚਲਿੱਤਰ ਇਕ ਸੌ ਬਤਾਲੀਵਾਂ*

## *ਕਥਾ ਰਾਜਕੁਮਾਰੀ ਊਸ਼ਾ*

**ਦੋਹਰਾ॥ ਸ਼ਹਿਰ ਬੇਸਹਰ ਕੇ ਬਿਖੈ ਬਾਣਾਸੁਰ ਨਰੇਸ॥**
**ਦੇਸ ਦੇਸ ਏਸੁਰ ਝੁਕੇ ਜਨੁਕ ਦੁਤਿਯ ਅਲਿਕੇਸ॥ ੧॥**

ਬਾਣਾਸੁਰ ਬੇਸਰ ਸ਼ਹਿਰ ਦਾ ਰਾਜਾ ਸੀ। ਉਸਦੇ ਐਸ਼ ਆਰਾਮ ਨੂੰ ਵੇਖ ਕੇ ਰਾਜੇ ਉਸਨੂੰ ਦੂਸਰਾ ਕੁਬੇਰ ਮੰਨਦੇ ਸਨ॥੧॥

**ਚੌਪਈ॥ ਜੋਗਮਤੀ ਤਾਕੀ ਪਟਰਾਨੀ॥ ਸੁੰਦਰ ਭਵਨ ਤੀਨਹੂੰ ਜਾਨੀ॥**
**ਜੋਬਨ ਜੇਬ ਅਧਿਕ ਤਿਸ ਸੋਹੈ॥ ਸੁਰ ਨਰ ਜੱਛ ਭੁਜੰਗਨ ਮੋਹੈ॥ ੨॥**

ਉਸਦੀ ਰਾਣੀ ਦਾ ਨਾਂ ਜੋਗਮਤੀ ਸੀ, ਜਿਹੜੀ ਤਿੰਨਾਂ ਲੋਕਾਂ ਵਿਚ ਸਭ ਤੋਂ ਸੁੰਦਰ ਮੰਨੀ ਜਾਂਦੀ ਸੀ। ਉਸਦਾ ਜੋਬਨ ਬਹੁਤ ਪ੍ਰਭਾਵਸ਼ਾਲੀ ਸੀ ਅਤੇ ਦੇਵ-ਦਾਨਵ ਭੁਜੰਗ ਸਭ ਉਸਤੇ ਮੋਹਿਤ ਸਨ॥ ੨॥

**ਦੋਹਰਾ॥ ਊਖਾ ਨਾਮਾ ਕੰਨਿਕਾ ਉਪਜਤ ਭਈ ਅਪਾਰ॥**
**ਲਾਜ ਸੀਲ ਸੁਭ ਸਕੁਚ ਬ੍ਰਤ ਨਿਜੁ ਕਰਿ ਕਿਯ ਕਰਤਾਰ॥ ੩॥**

ਉਨ੍ਹਾਂ ਦੇ ਘਰ ਵਿਚ ਊਸ਼ਾ ਨਾਮੀਂ ਲੜਕੀ ਪੈਦੀ ਹੋਈ॥ਲੱਜਤਾ, ਸ਼ੀਲਤ ਅਤੇ ਸੁੰਦਰਤਾ ਦੇ ਪਖੋਂ ਜਿਵੇਂ ਪ੍ਰਭੂ ਨੇ ਆਪ ਹੀ ਬਣਾਈ ਹੋਵੇ॥੩॥

ਅੜਿੱਲ।। ਤਾਕੋ ਰੂਪ ਅਨੂਪ ਸਰੂਪ ਬਿਰਾਜਈ।।
ਸੁਰ ਨਰ ਜੱਛ ਭੁਜੰਗਨ ਕੋ ਮਨੁ ਲਾਜਈ।।
ਤਾਕੋ ਕੋਰ ਕਟਾਛ ਬਿਲੋਕਨ ਪਾਇਯੈ।।
ਹੋ ਬਿਨ ਦੀਨੋ ਹੀ ਦਾਮਨ ਸਦਾ ਬਿਕਾਇਯੈ।। ੪।।

ਉਸਦੇ ਸੁੰਦਰ ਸਰੂਪ ਨੂੰ ਵੇਖ ਕੇ ਦੇਵਤੇ, ਨਰ, ਜੱਛ ਅਤੇ ਭੁਜੰਗਨ ਆਪਣੇ ਮਨ ਵਿਚ ਲੱਜਤ ਹੁੰਦੇ ਸਨ। ਉਸਦੇ ਕਟੀਲੇ ਨੈਣ ਵੇਖ ਕੇ ਹੀ ਹਰ ਵਿਅਕਤੀ ਬਿਨ ਮੁਲ ਤੋਂ ਹੀ ਉਸਦਾ ਹੋ ਜਾਂਦਾ ਸੀ।। ੪।।

ਨੈਨ ਹਰਨ ਸੇ ਸਜਾਮ ਬਿਸਿਖ ਜਾਨੁਕ ਬਢਿਯਾਰੇ।।
ਸੁਭ ਸੁਹਾਗ ਤਨ ਭਰੇ ਚਾਰੁ ਸੋਭਿਤ ਕਜਰਾਰੇ।।
ਕਮਲ ਹੇਰਿ ਛਬਿ ਲਜੈ ਦਿਪਤ ਦਾਮਨ ਕਰਰਾਵੈ।।
ਹੋ ਬਨ ਬਨ ਭਰਮੈ ਬਿਹੰਗ ਆਜੁ ਲਗਿ ਅੰਤ ਨ ਪਾਵੈ।। ੫।।

ਉਸਦੇ ਨੈਣ ਹਿਰਨੀ ਦੇ ਨੈਣਾਂ ਵਾਂਗ ਮੋਟੇ ਅਤੇ ਤੀਰ ਵਾਂਗ ਤਿਖੇ ਸਨ। ਜਿਹੜੇ ਬੜੇ ਸ਼ੁਭ ਤੇ ਕਜਰਾਰੇ ਸਨ। ਉਸਦੇ ਮੁਖੜੇ ਨੂੰ ਵੇਖ ਕੇ ਕਮਲ ਫੁਲ ਲੱਜਤ ਹੁੰਦੇ ਸਨ ਅਤੇ ਬਿਜਲੀ ਕੁੜਦੀ ਸੀ। ਜੰਗਲ ਵਿਚ ਪੰਛੀ ਉਸਦੀ ਸੁੰਦਰਤਾ ਵੇਖਣ ਲਈ ਉਡਦੇ ਸਨ, ਪਰ ਅੰਤ ਨਹੀਂ ਸੀ ਜਾਣ ਸਕਦੇ।। ੫।।

ਜਨੁਕ ਪਖਰਿਆ ਤੁਰੈ ਜਨੁਕ ਜਮਧਰ ਸੀ ਸੋਹੈ।।
ਖੜਗ ਬਾਢਿ ਜਨੁ ਧਰੇ ਪੁਹਪ ਨਰਗਿਸਿ ਤਟ ਕੋ ਹੈ।।
ਜਨੁਕ ਰੈਨਿ ਕੇ ਜਗੇ ਹੇਰਿ ਹਰ ਨਿਜ ਛਬਿ ਹਾਰੇ।।
ਹੇ ਬਾਲਿ ਤਿਹਾਰੇ ਨੈਨ ਜਨੁਕ ਦੋਊ ਮਤਵਾਰੇ।। ੬।।

ਉਹ ਸੁੰਦਰ ਘੋੜੀ ਵਾਂਗ ਅਤੇ ਚਮਕੀਲੀ ਤਲਵਾਰ ਵਾਂਗ ਸੋਭਦੀ ਸੀ। ਉਹ ਹਰ ਇਕ ਨੂੰ ਕਿਰਪਾਨ ਵਾਂਗ ਵਢਦੀ ਸੀ ਅਤੇ ਨਰਗਸ ਦਾ ਫੁਲ ਵੀ ਉਸਦੀ ਬਰਾਬਰੀ ਨਹੀਂ ਕਰ ਸਕਦਾ ਸੀ। ਰਾਤ ਦੇ ਜਾਗਣ ਨਾਲ ਸਵੇਰੇ ਉਠਣ ਤੇ ਜਿਵੇਂ ਅੱਖਾਂ ਨੀਂਦਰਾਲੀਆਂ ਲਗਦੀਆਂ ਹਨ, ਇਸ ਤਰ੍ਹਾਂ ਹੀ ਉਸਦੇ ਨੈਣ ਮਤਵਾਲੇ ਸਨ।।੬।।

ਚੁੰਚਰੀਟ ਛਬਿ ਹੇਰਿ ਭਏ ਅਬ ਲਗੇ ਦਿਵਾਨੇ।।
ਮ੍ਰਿਗ ਅਬ ਲੌਂ ਬਨ ਬਸਤ ਬਹੁਰਿ ਗ੍ਰਿਹਿ ਕੌਂ ਨ ਸਿਧਾਨੇ।।
ਤਪਸਿਨ ਦੁਤਿ ਕੌਂ ਹੇਰਿ ਜਟਨ ਕੋ ਜੂਟ ਛਕਾਯੋ।।

ਹੋ ਭ੍ਰਮਤ ਪੰਖੇਰੂ ਗਗਨ ਪ੍ਰਭਾ ਕੋ ਪਾਰ ਨ ਪਾਯੋ।। ੭।।

ਹੇ ਬਾਲਕੇ! ਭੰਵਰੇ ਤੇਰੇ ਮੁਖੜੇ ਨੂੰ ਵੇਖ ਕੇ ਦੀਵਾਨੇ ਹੋ ਗਏ ਹਨ, ਹਿਰਨ ਵੀ ਜੰਗਲ ਵਿਚ ਆਏ ਹਾਲੇ ਤਕ ਘਰ ਨਹੀਂ ਮੁੜੇ ਹਨ। ਤਪਸਵੀਆਂ ਵੀ ਤੇਰੇ ਸੁੰਦਰ ਮੁਖੜੇ ਨੂੰ ਵੇਖ ਕੇ ਜੜਾਵਾਂ ਵਾਲੇ ਜੂੜੇ ਖੋਲ ਦਿੱਤੇ ਹਨ। ਪੰਛੀ ਵੀ ਅਕਾਸ਼ ਵਿਚ ਘੁੰਮ ਰਹੇ ਹਨ, ਪਰ ਉਸ ਦੇ ਤੇਜ ਦਾ ਅੰਤ ਨਹੀਂ ਪਾ ਸਕੇ।।੭।।

ਤਾਕੌ ਰੂਪ ਅਲੂਪ ਬਿਧਾਤੈ ਜੋ ਰਚਜੋ।।
ਰੂਪ ਚਤੁਰ ਦਸ ਲੌਗਨ ਕੌ ਯਾ ਮੈ ਗਚਜੋ।
ਜੋ ਕੋਊ ਦੇਵ ਅਦੇਵ ਬਿਲੋਕੈ ਜਾਇਕੈ।।
ਹੋ ਗਿਰੈ ਮੂਰਛਨਾ ਖਾਇ ਧਰਨਿ ਪਰ ਆਇਕੈ।। ੮।।

ਉਸ ਦਾ ਸੁੰਦਰ ਰੂਪ ਜਿਹੜਾ ਪ੍ਰਭੂ ਨੇ ਬਣਾਇਆ ਹੈ, ਉਸ ਵਿਚ ਚੌਦਾਂ ਲੋਕਾਂ ਦੀ ਸੁੰਦਰਤਾ ਨੂੰ ਸ਼ਾਮਿਲ ਕਰ ਦਿੱਤਾ ਗਿਆ ਹੈ, ਕੋਈ ਵੀ ਦੇਵ-ਦਾਨਵ ਜਦ ਉਸਨੂੰ ਵੇਖਦਾ ਹੈ ਤਾਂ ਬੇਹੋਸ਼ ਹੋ ਕੇ ਧਰਤੀ ਤੇ ਡਿੱਗ ਪੈਂਦਾ ਹੈ।।੮।।

ਦੋਹਰਾ।। ਸਹਸਬਾਹੁ ਤਾਕੋ ਪਿਤਾ ਜਾਕੋ ਬੀਰਜ ਅਪਾਰ।।
ਬਾਹੁ ਸਹਸ ਆਯੁਧ ਧਰੇ ਜਨੁ ਦੂਜੋ ਕਰਤਾਰ।। ੯।।

ਸਹਿਸਰਬਾਹੂ ਉਸਦਾ ਬਹੁਤ ਬਲਵਾਨ ਪਿਤਾ ਸੀ। ਆਪਣੇ ਹਥਾਂ ਵਿਚ ਹਥਿਆਰ ਫੜ ਕੇ ਉਹ ਦੂਸਰਾ ਪਰਮਾਤਮਾ ਲਗਦਾ ਸੀ।।੯।।

ਛਿਤ ਕੇ ਜਿਤੇ ਛਿਤੇਸ ਸਭ ਬਡੇ ਛਤ੍ਰਿਯਨ ਘਾਇ।।
ਬਿੱਪ੍ਰਨ ਕੌ ਦਛਿਨਾ ਦਈ ਭੂਰਿ ਗਾਂਇ ਸੈਦਾਇ।। ੧੦।।

ਵਡੇ ਵਡੇ ਖਤਰੀਆਂ ਨੂੰ ਮਾਰਕੇ ਉਸ ਧਰਤੀ ਦੇ ਰਾਜਿਆਂ ਨੂੰ ਜਿਤ ਲਿਆ ਅਤੇ ਬ੍ਰਾਹਮਣਾਂ ਨੂੰ ਬੁਲਾ ਕੇ ਗਊਦਾਨ ਕੀਤਾ।।੧੦।।

ਚੌਪਈ।। ਜਾ ਕੋ ਖੰਡ ਡੰਡ ਨਿਤਿ ਭਰੈ।। ਤੇ ਸ਼ਿਵ ਕੀ ਪੂਜਾ ਨਿਤਿ ਕਰੈ।।
ਏਕ ਦਿਵਸ ਪਸੁਰਾਟ ਰਿਝਾਯੋ।। ਤੁਮਲ ਜੁੱਧ ਮਾਂਗਜੋ ਮੁਖ ਪਾਯੋ।। ੧੧।।

ਸਾਰੀ ਧਰਤੀ ਜਿਸਦਾ ਪਾਣੀ ਭਰਦੀ ਸੀ, ਉਹ ਸ਼ਿਵਜੀ ਦੀ ਨਿੱਤ ਪੂਜਾ ਕਰਦਾ ਸੀ। ਉਸ ਇਕ ਦਿਨ ਸ਼ਿਵਜੀ ਨੂੰ ਪ੍ਰਸੰਨ ਕੀਤਾ ਅਤੇ ਘੋਰ ਯੁੱਧ ਦਾ ਵਰਦਾਨ ਮੰਗਿਆ।।੧੧।।

ਸ਼ਿਵ ਬਾਚ।। ਦੋਹਰਾ।। ਜਬ ਤੇਰੇ ਗ੍ਰਿਹ ਤੇ ਧਰਿਨ ਧੁਜਾ ਪਰੈਗੀ ਆਨਿ।।

ਤੁਮਲ ਜੁੱਧ ਤਬ ਹੀ ਭਯੋ ਲੀਜੈ ਸਮਝਿ ਸੁਜਾਨਿ।। ੧੨।।

ਸ਼ਿਵਜੀ ਨੇ ਕਿਹਾ, "ਜਦ ਤੇਰੇ ਘਰ ਵਿਚ ਧੁਜਾ ਧਰਤੀ ਉਤੇ ਆ ਡਿਗੇਗੀ, ਤਦ ਇਹ ਸਮਝਣਾ ਕਿ ਘੋਰ ਯੁੱਧ ਛਿੜਨ ਵਾਲਾ ਹੈ"।।੧੨।।

ਚੌਪਈ।। ਸੋਵਤ ਸੁਤਾ ਸੁਪਨ ਯੌ ਪਾਯੋ।। ਜਾਨੁਕ ਮੈਨ ਰੂਪ ਧਰਿ ਆਯੋ।।
ਤਾਂਹਿ ਛੋਰਿ ਤਾਕੋ ਸੁਤ ਬਰਿਯੋ।। ਨਗਰ ਦ੍ਵਾਰਿਕਾ ਚਿਤਵਨ ਕਰਿਯੋ।।੧੩।।

ਉਸਦੀ ਪੁਤਰੀ ਨੇ ਸੁਪਨੇ ਵਿਚ ਵੇਖਿਆ ਕਿ ਜਿਵੇਂ ਕਾਮਦੇਵ ਪੁਰਸ਼ ਦਾ ਰੂਪ ਧਾਰ ਕੇ ਧਰਤੀ ਤੇ ਆ ਗਿਆ ਹੈ। ਉਸਨੂੰ ਛੱਡ ਕੇ ਉਸਦੀ ਪੁੱਤਰੀ ਨਾਲ ਵਿਆਹ ਕਰ ਲਿਆ ਹੈ ਅਤੇ ਉਹ ਦਵਾਰਕਾ ਨਗਰੀ ਨੂੰ ਚਲੇ ਗਏ ਹਨ ।।੧੩।।

ਦੋਹਰਾ।। ਚਮਕ ਪਰੀ ਅਬਲਾ ਤਬੈ ਪ੍ਰੀਤਿ ਪਿਯਾ ਕੇ ਸੰਗ।।
ਪੁਲਕਿ ਪਸੀਜਤ ਤਨ ਭਜੋ ਬਿਰਹਾ ਬਿਕਲ ਭਯੋ ਅੰਗ।। ੧੪।।

ਸੁਪਨੇ ਵਿਚ ਪ੍ਰੀਤਮ ਨਾਲ ਪ੍ਰੇਮ ਕ੍ਰੀੜਾ ਕਰਦੀ ਉਹ ਲੜਕੀ ਘਬਰਾ ਕੇ ਉਠ ਬੈਠੀ। ਉਹ ਪਸੀਨੇ ਨਾਲ ਭਿਜ ਗਈ ਸੀ ਅਤੇ ਉਸਦੇ ਅੰਗ ਅੰਗ ਵਿਚੋਂ ਬਿਰਹਾ ਦੀ ਜਵਾਲਾ ਨਿਕਲਣ ਲੱਗੀ।। ੧੪।।

ਚੌਪਈ।।ਪਿਯ ਪਿਯ ਉਠ ਅਬਲਾਹਿ ਉਚਰੀ।।ਛਿਤ ਗਿਰਿ ਗਈ ਦਾਤਨੀਪਰੀ।।
ਤਬ ਸਖਿਯਨ ਤਿਹ ਲਯੋ ਉਚਾਈ।। ਰੇਖਾ ਚਿੱਤ੍ਰ ਕਥਾ ਸੁਨਿ ਪਾਈ।। ੧੫।।

ਉਹ 'ਪ੍ਰੀਤਮ ਪ੍ਰੀਤਮ' ਦਾ ਉਚਾਰਣ ਕਰਨ ਲਗੀ ਅਤੇ ਧਰਤੀ ਤੇ ਡਿੱਗ ਕੇ ਬੇਹੋਸ਼ ਹੋ ਗਈ। ਤਦ ਸਖੀਆਂ ਨੇ ਉਸ ਨੂੰ ਚੁਕਿਆ ਅਤੇ ਚਿਤਰਲੇਖਾ ਨੇ ਉਸਦੀਆਂ ਸਾਰੀਆਂ ਗੱਲਾਂ ਸੁਣੀਆਂ।। ੧੫।।

ਸਵੈਯਾ।। ਘੂਮਤ ਨੈਨ ਖੁਮਾਰੀ ਸੀ ਮਾਨਹੁ ਗੂੜ ਅਗੂੜਨ ਭੇਦ ਬਤਾਵੈ।।
ਤਾਪ ਚੜੀ ਤਿਹ ਕੋ ਤਨ ਕੌ ਸਖੀ ਹਾਰ ਸਿੰਗਾਰ ਕਿਯੌ ਨ ਸੁਹਾਵੈ।।
ਬੇਗਿ ਚਲੋ ਸੁਨਿ ਬੈਨ ਬੁਲਾਇ ਲਿਉ ਤੇਰੀ ਦਸ਼ਾ ਕਹਿ ਮੁਹਿ ਨਾ ਆਵੈ।।
ਪੀਯ ਕੀ ਪੀਰ ਕਿ ਪੀਰ ਕਛੂ ਨਿਰਖੇ ਪਲ ਮੈ ਕਿ ਮਰਜੋ ਬਚਿ ਆਵੈ।। ੧੬।।

ਉਹ ਮਦਮਸਤ ਨੈਣਾਂ ਨਾਲ ਇਧਰ ਉਧਰ ਘੁੰਮਣ ਲਗੀ ਜਿਹੜੀ ਕਿ ਸਾਰੀਆਂ ਇਸਤਰੀਆਂ ਨੂੰ ਕੋਈ ਗੂੜਾ ਭੇਤ ਦਸਣ ਵਾਲੀ ਸੀ। ਉਸਦੇ ਸਰੀਰ ਨੂੰ ਤਾਪ ਚੜ੍ਹਿਆ ਸੀ ਅਤੇ ਹਾਰ ਸ਼ਿੰਗਾਰ ਅਤੇ ਸਖੀਆਂ ਉਸਨੂੰ ਕੁਝ ਵੀ ਚੰਗਾ ਨਹੀਂ ਸੀ ਲਗਦਾ। ਸਖੀਆਂ ਕਹਿਣ ਲਗੀਆਂ ਛੇਤੀ ਚਲੋ ਕਿਸੇ ਨੂੰ ਬੁਲਾਵੋ ਕਿਤੇ ਸਾਡੀ ਹਾਲਤ ਵੀ ਇਹੋ ਜੇਹੀ ਨ ਹੋ ਜਾਵੇ। ਪ੍ਰੀਤਮ ਦੀ ਪੀੜ ਇਸ ਤਰ੍ਹਾਂ ਦੀ ਹੁੰਦੀ ਹੈ ਕਿ ਉਸ ਨੂੰ ਵੇਖਣ ਨਾਲ ਹੀ ਮੌਤ ਦੇ ਮੂੰਹ ਵਿਚੋਂ ਬਚਿਆ ਜਾ ਸਕਦਾ ਹੈ।।੧੬।।

************************************************************

ਸਵੈਯਾ॥ ਬੋਲਤ ਹੋ ਮਤਵਾਰੇ ਜਜੌਂ ਮਾਨਨਿ ਡਾਰਤ ਆਂਖਨਿ ਤੇ ਜਲ ਜੈਹੈ॥
ਘੋਰਿ ਹਲਾਹਲ ਆਜੁ ਪਿਯੈਂ ਨਹਿ ਕਾਂਸੀ ਬਿਖੈ ਕਰ ਵਤ੍ਰਹਿ ਲੈਹੈ॥
ਜਾਨਤ ਹੌ ਗ੍ਰਿਹਿਛਾਡਿ ਸਖੀ ਸਭ ਹੀ ਪਟ ਫਾਰਿ ਅਤੀਤਨਿ ਹ੍ਵੈਹੈ॥
ਲੇਹੁ ਬਿਲੋਕਿ ਪਿਯਾਰੀ ਕੋ ਆਨਨ ਊਖਕਲਾ ਮਰਿਗੇ ਦੁਖੁਪੈਹੈ॥ ੧੭॥

ਤੂੰ ਬਦਲਾਂ ਵਾਂਗ ਬੋਲ ਰਹੀ ਹੈਂ ਅਤੇ ਤੇਰੀਆਂ ਅੱਖਾਂ ਵਿਚ ਹੰਝੂ ਵਹਿ ਰਹੇ ਹਨ। ਅਜ ਜਹਿਰ ਪੀਤਾ ਜਾਊਗਾ ਜਾਂ ਕਾਂਸ਼ੀ ਦੇ ਆਰੇ ਨਾਲ ਚੀਰੀ ਜਾਵੇਗੀ। ਹੇ ਸਖੀਓ! ਮੈਂ ਅਜ ਹੀ ਘਰ ਛਡ ਕੇ ਸੰਨਿਆਸਨ ਬਣ ਜਾਵਾਂਗੀ। ਹੇ ਪ੍ਰੀਤਮ ਆ ਕੇ ਮੈਨੂੰ ਵੇਖ ਲਵੋ ਨਹੀਂ ਤਾਂ ਊਸ਼ਾ ਦੁਖ ਪਾ ਕੇ ਮਰ ਜਾਵੇਗੀ॥੧੭॥

ਦੋਹਰਾ॥ ਚਿਤਰੇਖਾ ਸੁਨਿ ਏ ਬਚਨ ਹਿਤੂ ਹੇਤ ਦੁਖ ਪਾਇ॥
ਪਵਨ ਡਾਰਿ ਪਾਛੇ ਚਲੀ ਤਹਾਂ ਪਹੂੰਚੀ ਜਾਇ॥ ੧੮॥

ਚਿੱਤਰਰੇਖਾ ਆਪਣੀ ਸਹੇਲੀ ਦੇ ਦੁਖੀ ਬਚਨ ਸੁਣਕੇ ਹਵਾ ਦੀ ਗਤੀ ਨਾਲੋਂ ਵੀ ਤੇਜ ਰਫਤਾਰ ਨਾਲ ਚਲੀ ਅਤੇ ਓਥੇ ਆ ਪਹੁੰਚੀ॥੧੮॥

ਅੜਿੱਲ॥ ਤਾਕੋ ਰੂਪ ਬਿਲੋਕਜੋ ਜਬ ਹੀ ਜਾਇਕੈ॥
ਹਿਤੂ ਹੇਤੁ ਗਿਰਿ ਪਰੀ ਧਰਿਨ ਦੁਖੁ ਪਾਇਕੈ॥
ਯਾਹਿ ਸਖੀ ਜਿਹਿ ਬਿਧਿ ਸੌ ਪਿਯਹਿ ਮਿਲਾਇਯੈ॥
ਹੌਂ ਜੌਨ ਸੁਪਨਿਯੈ ਲਹਜ ਵਹੈ ਲੈ ਆਇਯੈ॥ ੧੯॥

ਜਦ ਉਸਨੇ ਆਪਣੀ ਸਖੀ ਦੀ ਇਹ ਹਾਲਤ ਵੇਖੀ ਤਾਂ ਉਹ ਵੀ ਪਿਆਰ ਵਿਚ ਵਿਆਕੁਲ ਹੋ ਕੇ ਧਰਤੀ ਤੇ ਡਿੱਗ ਪਈ। ਊਸ਼ਾ ਕਹਿਣ ਲਗੀ ਹੇ ਸਖੀ! ਕਿਸੇ ਤਰ੍ਹਾਂ ਵੀ ਉਸ ਪ੍ਰੀਤਮ ਨੂੰ ਮੇਰੇ ਪਾਸ ਲੈ ਆਵੋ ਜਿਸਨੂੰ ਕਿ ਮੈਂ ਸੁਪਨੇ ਵਿਚ ਵੇਖਿਆ ਹੈ॥੧੯॥

ਚੌਪਈ॥ ਚਿੱਤ੍ਰਕਲਾ ਧੌਲਹਰ ਉਸਾਰਿਸ॥ ਚੌਦਹ ਭਵਨ ਤਹਾਂ ਲਿਖਿ ਡਾਰਿਸ॥
ਦੇਵ ਦੈਤ ਤਿਹ ਠੌਰ ਬਨਾਏ॥ ਗੰਧਬ ਜੱਛ ਭੁਜੰਗ ਸੁਹਾਏ॥ ੨੦॥

ਚਿੱਤਰਕਲਾ ਨੇ ਓਥੇ ਮਹਿਲ ਬਣਾ ਦਿੱਤੇ ਅਤੇ ਚੌਦਾ ਭਵਨ ਉਸਨੂੰ ਵਿਖਾ ਦਿੱਤੇ। ਉਨ੍ਹਾਂ ਭਵਨਾਂ ਵਿਚ ਹੀ ਸਾਰੇ ਦੇਵ-ਦਾਨਵ, ਗੰਧਰਬ, ਭੁਜੰਗ ਆਦਿ ਨੂੰ ਸੁਭਾਇਮਾਨ ਕਰ ਦਿੱਤਾ॥੨੦॥

ਦੋਹਰਾ॥ ਦੇਸ ਦੇਸ ਕੇ ਏਸ ਜੇ ਤਹ ਸਭ ਲਿਖੇ ਬਨਾਇ।

**ਰੋਹਣੇਹ ਪ੍ਰਦੁਮਨ ਸੁਤ ਹਰਿ ਆਦਿਕ ਜਦੁਰਾਇ।। ੨੧।।**

ਸਾਰੇ ਦੇਸਾਂ ਦੇ ਰਾਜੇ, ਰੋਹਣੀਪੁਤਰ, ਪਰਦੁਮਨ ਪੁੱਤਰ, ਵਿਸ਼ਨੂ ਅਤੇ ਕ੍ਰਿਸ਼ਨ ਆਦਿ ਸਭ ਬਿਠਾ ਦਿੱਤੇ।।੨੧।।

**ਚੌਦਹ ਪੂਰੀ ਬਨਾਇ ਕੈ ਤਾਹਿ ਕਹਜੋ ਸਮੁਝਾਹਿ।।**
**ਤੁਮਰੋ ਜਿਯਬ ਉਪਾਇ ਮੈਂ ਕੀਯੋ ਬਿਲੋਕਹੁ ਆਇ।। ੨੨।।**

ਚੌਦਾਂ ਪੁਰੀਆਂ ਬਣਾ ਕੇ ਉਸ ਸਮਝਾਇਆ ਕਿ ਮੈਂ ਤੇਰੇ ਜੀਊਣ ਦਾ ਉਪਾਅ ਕਰਨ ਲਈ ਇਹ ਸਭ ਕੁਝ ਬਣਾਇਆ ਹੈ। ਤੂੰ ਇਸਨੂੰ ਆਕੇ ਵੇਖ।।੨੨।।

**ਚੌਪਈ।। ਦੇਵ ਦਿਖਾਇ ਦੈਤ ਦਿਖਰਾਏ।। ਗੰਧਬ ਜੱਛ ਭੁਜੰਗਹਿ ਰਾਏ।।**
**ਪੁਨਿ ਕੈਰਵ ਕੇ ਕੁਲਹਿ ਦਿਖਾਯੋ।। ਤਿਨਹਿ ਬਿਲੋਕਿਨ ਤ੍ਰਿਯ ਸੁਖੁ ਪਾਯੋ।।੨੩।।**

ਦੇਵ ਵਿਖਾਏ, ਦੈਂਤ ਵਿਖਾਏ, ਗੰਧਰਬ, ਜੱਛ ਅਤੇ ਭੁਜੰਗ ਵਿਖਾਏ ਅਤੇ ਫਿਰ ਉਸ ਕੌਰਵਾਂ ਦੀ ਕੁਲ ਨੂੰ ਵਿਖਾਇਆ, ਜਿਸਨੂੰ ਵੇਖ ਕੇ ਉਸ ਇਸਤਰੀ ਨੇ ਸੁਖ ਪ੍ਰਾਪਤ ਹੋਇਆ।।੨੩।।

**ਦੋਹਰਾ।। ਚੌਦਹਿਪੁਰੀ ਬਿਲੋਕ ਕਰਿ ਤਹਾਂ ਪਹੂੰਚੀ ਆਇ।।**
**ਜਹੱ ਸਭ ਜਦੁ ਕੁਲ ਕੇ ਸਹਿਤ ਸੋਭਿਤ ਸ੍ਰੀ ਜਦੁਰਾਇ।। ੨੪।।**

ਚੌਦਾ ਪੁਰੀਆਂ ਨੂੰ ਵੇਖ ਕੇ ਉਹ ਉਥੇ ਆ ਪਹੁੰਚੀ ਜਿਥੇ ਯਾਦਵ ਕੁਲ ਦੇ ਸਾਰੇ ਸੂਰਬੀਰਾਂ ਸਹਿਤ ਸ੍ਰੀ ਕ੍ਰਿਸ਼ਨ ਸੁਭਾਇਮਾਨ ਸਨ।। ੨੪।।

**ਪ੍ਰਥਮ ਲਾਗਿਲੀ ਕੌ ਨਿਰਖਿ ਪੁਨਿ ਨਿਰਖੇ ਜਦੁਰਾਇ।।**
**ਹ੍ਵੈ ਪ੍ਰੰਮਨਜ ਪਾਇਨ ਪਰੀ ਜਗਤ ਗੁਰੂ ਠਹਰਾਇ।। ੨੫।।**

ਪਹਿਲਾ ਬਲਰਾਮ ਨੂੰ ਵੇਖਿਆ ਅਤੇ ਫਿਰ ਕ੍ਰਿਸ਼ਨ ਨੂੰ ਵੇਖਿਆ। ਫਿਰ ਉਹ ਉਨ੍ਹਾਂ ਨੂੰ ਜਗਤ ਗੁਰੂ ਮੰਨ ਕੇ ਉਨ੍ਹਾਂ ਦੇ ਪੈਰਾਂ ਤੇ ਮਥਾ ਟੇਕਿਆ।।੨੫।।

**ਚੌਪਈ।। ਬਹੁਰਿ ਪ੍ਰਦੁਮਨ ਨਿਹਾਰਜੋ ਜਾਈ।। ਲਜਤ ਨਾਰਿ ਨਾਰੀ ਨਿਹੁਰਾਈ।।**
**ਤਾਕੋ ਪੂਤ ਬਿਲੋਕਜੋ ਜਬ ਹੀ।। ਮਿਟਿ ਗਯੋ ਸੋਕ ਦੇਹ ਕੋ ਸਭਹੀ।। ੨੬।।**

ਫਿਰ ਉਸ ਪਰਦੁਮਨ ਨੂੰ ਵੇਖਿਆ ਅਤੇ ਸ਼ਰਮਾ ਕੇ ਸਿਰ ਨੀਵਾਂ ਕਰ ਲਿਆ। ਇਸ ਤੋਂ ਬਾਅਦ ਜਦ ਉਸਦੇ ਪੁੱਤਰ ਨੂੰ ਵੇਖਿਆ ਤਾਂ ਦਿਲ ਦੇ ਸਭ ਦੁਖ ਦੂਰ ਹੋ ਗਏ।।੨੬।।

**ਦੋਹਰਾ।। ਧੰਨਜ ਧੰਨਜ ਮੁਖ ਕਹਿ ਉਠੀ ਸਖਿਯਹਿ ਸੀਸ ਝੁਕਾਇ।।**

******************************************************************

ਜੋ ਸੁਪਨੇ ਭੀਤਰ ਲਹਿਯੋ ਸੋਈ ਦਯੋ ਦਿਖਾਇ।। ੨੭।।

ਅਪਣੀ ਸਹੇਲੀ ਪਾਸ ਸਿਰ ਝੁਕਾ ਕੇ ਕਹਿਣ ਲਗੀ ਕਿ ਤੂ ਧੰਨ ਏ, ਜੋ ਕੁਝ ਮੈਂ ਸੁਪਨੇ ਵਿਚ ਵੇਖਿਆ ਉਹੀ ਕੁਝ ਤੂੰ ਮੈਨੂੰ ਹੁਣ ਵਿਖਾ ਦਿਤਾ ਹੈ।।੨੭।।

ਚੌਦਹ ਪੁਰੀ ਬਨਾਇਕੈ ਪਿਯ ਕੋ ਦਰਸ਼ ਦਿਖਾਇ।।
ਚਿਤ੍ਰ ਬਿਖੈ ਜਿਹ ਬਿਧਿ ਲਿਖਯੋ ਸੋ ਮੈ ਦੇਹੁ ਮਿਲਾਇ।। ੨੮।।

ਹੇ ਸਖੀ ! ਚੌਦਾਂ ਪੁਰੀਆਂ ਨੂੰ ਵਿਖਾ ਕੇ ਤੂੰ ਮੈਨੂੰ ਪਿਆਰੇ ਪ੍ਰੀਤਮ ਦੇ ਦਰਸ਼ਨ ਕਰਵਾਏ ਹਨ। ਜਿਸ ਤਰ੍ਹਾਂ ਤੂੰ ਚਿਤਰ ਵਿਚ ਵਿਖਾਏ ਹਨ ਇਸ ਤਰ੍ਹਾਂ ਹੁਣ ਮੈਨੂੰ ਸੱਚ ਮੁਚ ਵਿਖਾ ਦੇਵੇਂ।।੨੮।।

ਚੌਪਈ।। ਚਿੱਤ੍ਰ ਰੇਖ ਜਬ ਯੌ ਸੁਨਿ ਪਾਈ।। ਪਵਨ ਰੂਪ ਹ੍ਵੈਕੈ ਤਿਤ ਧਾਈ।।
ਦ੍ਵਾਰਕਾਵਤੀ ਬਿਲੋਕਯੋ ਜਬਹੀ।। ਚਿਤ ਕੌ ਸੋਕ ਦੂਰਿ ਭਯੋ ਸਭਹੀ।।੨੯।।

ਚਿਤਰ ਰੇਖਾ ਨੇ ਜਦ ਇਹ ਸੁਣਿਆ ਤਾਂ ਪਵਨ ਰੂਪ ਧਾਰ ਕੇ ਉਸ ਪਾਸੇ ਚਲ ਪਈ। ਜਦ ਉਸ ਦਵਾਰਕਾ ਨਗਰੀ ਨੂੰ ਵੇਖਿਆ ਤਾਂ ਉਸਦੇ ਮਨ ਦਾ ਦੁਖ ਝੱਟ ਦੂਰ ਹੋ ਗਿਆ।।੨੯।।

ਦੋਹਰਾ।। ਚਿਤ੍ਰਕਲਾ ਤਹ ਜਾਇਕੈ ਕਹੇ ਕੁਅਰ ਸੋ ਬੈਨ।।
ਗਿਰਿ ਬਾਸਿਨ ਬਿਰਹਨਿ ਭਈ ਨਿਰਖਿ ਤਿਹਾਰੇ ਨੈਨ।। ੩੦।।

ਚਿਤਰਕਲਾ ਨੇ ਓਥੇ ਜਾਕੇ ਕੰਵਰ ਨੂੰ ਕਿਹਾ ਕਿ ਪਰਬਤ ਨਿਵਾਸੀ ਊਸ਼ਾ ਤੁਹਾਡੇ ਨੈਣ ਵੇਖ ਕੇ ਬਹੁਤ ਵਿਆਕਲ ਹੋ ਗਈ ਹੈ।।੩੦।।

ਚੌਪਈ।। ਲਾਲ ਕਰੋ ਤਿਹ ਠੌਰ ਪਯਾਨੋ।। ਜੌਨ ਦੇਸ ਮੈਂ ਤੁਮੈ ਬਖਾਨੋ।।
ਚੜਿ ਬਿਵਾਨ ਮੈਂ ਤਹਾਂ ਸਿਧਰਿਯੈ।। ਧਾਮ ਪਵਿੱਤ੍ਰ ਹਮਾਰੋ ਕਰਿਯੈ।। ੩੧।।

ਹੇ ਸੁੰਦਰ ਕੰਵਰ ਤੁਸੀ ਉਸ ਦੇਸ ਵਿਚ ਜਾਓ ਜਿਸ ਬਾਰੇ ਮੈਂ ਤੁਹਾਨੂੰ ਦਸਿਆ ਹੈ। ਬਿਬਾਣ ਤੇ ਚੜ੍ਹ ਕੇ ਓਥੇ ਆਓ ਅਤੇ ਸਾਡਾ ਘਰ ਪਵਿਤਰ ਕਰੋ।।੩੧।।

ਦੋਹਰਾ।। ਅਨਰੁਧ ਸੁਨਿ ਐਸੇ ਬਚਨ ਤਹੱ ਤੇ ਕਿਯੋ ਪਯਾਨ।।
ਬਹਰ ਬੇਸਹਰ ਕੇ ਬਿਖੈ ਤਹਾਂ ਪਹੂੰਚਯੋ ਆਨਿ।। ੩੨।।

ਕੰਵਰ ਇਹ ਗਲ ਸੁਣਕੇ ਚਲ ਪਿਆ ਅਤੇ ਬੇਸ਼ਰ ਸ਼ਹਿਰ ਵਿਚ ਆ ਪਹੁੰਚਾ।।੩੨।।

ਜੋ ਪਯਾਰੋ ਚਿਤ ਮੈਂ ਬਸਯੋ ਤਾਂਹਿ ਮਿਲਾਵੈ ਕੋਇ।।
ਤਾਕੀ ਸੇਵਾ ਕੀਜਿਯੈ ਦਸਨ ਦਾਸੀ ਹੋਇ।। ੩੩।।

ਦਿਲ ਵਿਚ ਵਸਣ ਵਾਲੇ ਪ੍ਰੀਤਮ ਨੂੰ ਜੇ ਕੋਈ ਮਿਲਾ ਦੇਵੇ ਤਾਂ ਉਸਦੇ ਦਾਸਾਂ ਦੀ ਵੀ ਦਾਸੀ ਬਣ ਕੇ ਉਸਦੀ ਸੇਵਾ ਕਰਨੀ ਚਾਹੀਦੀ ਹੈ॥੩੩॥

**ਅੜਿੱਲ॥ ਕਹੌ ਤ ਦਾਸੀ ਹੋਇ ਨੀਰ ਗਗਰੀ ਭਰਿ ਲ੍ਯਾਊਂ॥**
**ਕਹੋ ਤਾ ਬੀਚ ਬਜਾਰ ਦਾਮ ਬਿਨੁ ਦੇਹ ਬਿਕਾਊਂ॥**
**ਭ੍ਰਿਤਨ ਭ੍ਰਿਤਨੀ ਹੋਇ ਕਹੌ ਕਾਰਜ ਸੋਊ ਕੈਹੌਂ॥**
**ਹੋ ਤਵ ਪ੍ਰਸਾਦਿ ਮੈਂ ਸਖੀ ਆਜੁ ਸਾਜਨ ਕਹੱ ਪੈਹੌਂ॥ ੩੪॥**

ਤੂੰ ਕਹੇਂ ਤਾਂ ਮੈਂ ਤੇਰੀ ਦਾਸੀ ਬਣਕੇ ਪਾਣੀ ਦੀ ਗਾਗਰ ਭਰ ਲਿਆਵਾਂ ਅਤੇ ਕਹੋ ਤਾਂ ਤੇਰੀ ਖਾਤਰ ਬਾਜਾਰ ਵਿਚ ਬਿਨਾਂ ਮੁਲ ਦੇ ਵਿਕ ਜਾਵਾਂ। ਦਾਸਾਂ ਦੀ ਦਾਸੀ ਹੋਕੇ ਕਿਸ ਤਰਾਂ ਤੇਰੀ ਸੇਵਾ ਕਰਾਂ। ਹੇ ਸਖੀ ! ਅਜ ਮੈਂ ਤੇਰੀ ਕਿਰਪਾ ਨਾਲ ਸਜਣ ਨੂੰ ਪ੍ਰਾਪਤ ਕਰਾਂਗੀ॥੩੪॥

**ਤਵ ਪ੍ਰਸਾਦਿ ਮੈ ਸਖੀ ਆਜੁ ਸਾਜਨ ਕੋ ਪਾਯੋ॥**
**ਤਵ ਪ੍ਰਸਾਦਿ ਸੁਨਿ ਹਿਤੂ ਸੋਕ ਸਭ ਹੀ ਬਿਸਰਾਯੋ॥**
**ਤਵ ਪ੍ਰਸਾਦਿ ਸੁਨਿ ਮਿੱਤ੍ਰ ਭੋਗ ਭਾਵਤ ਮਨ ਕਰਿ ਹੌਂ॥**
**ਹੋ ਪੁਰੀ ਚੌਦਹੂੰ ਮਾਂਝ ਚੀਨਿ ਸੁੰਦਰ ਪਤਿ ਬਰਿਹੌਂ॥ ੩੫॥**

ਹੇ ਸਖੀ ! ਅਜ ਮੈਂ ਤੇਰੀ ਕਿਰਪਾ ਨਾਲ ਪ੍ਰੀਤਮ ਨੂੰ ਪਾ ਲਿਆ ਹੈ, ਤੇਰੀ ਕਿਰਪਾ ਨਾਲ ਅਜ ਮੇਰੇ ਸਾਰੇ ਦੁਖ ਦੂਰ ਹੋ ਗਏ ਹਨ। ਤੇਰੀ ਕਿਰਪਾ ਨਾਲ ਅਜ ਮੈਂ ਮਨਚਾਹਿਆ ਰਮਣ ਕਰਾਂਗੀ ਅਤੇ ਚੌਦਾਂ ਭਵਨਾਂ ਵਿਚੋਂ ਸਭ ਤੋਂ ਸੁੰਦਰ ਪਤੀ ਨਾਲ ਵਿਆਹ ਕਰਾਂਗੀ॥੩੫॥

**ਦੋਹਰਾ॥ ਐਸੇ ਬਚਨ ਉਚਾਰਿ ਕਰਿ ਮਿਤਵਹਿ ਲਿਯੋ ਬੁਲਾਇ॥**
**ਭਾਂਤਿ ਭਾਂਤਿ ਕੇ ਭੋਗ ਕਿਯ ਮਨ ਭਾਵਤ ਲਪਟਾਇ॥ ੩੬॥**

ਇਹ ਬਚਨ ਕਹਿਕੇ ਮਿੱਤਰ ਨੂੰ ਬੁਲਾ ਲਿਆ ਅਤੇ ਮਨ ਮਰਜੀ ਨਾਲ ਲਿਪਟ ਕੇ ਉਸ ਨਾਲ ਕਈ ਪ੍ਰਕਾਰ ਦਾ ਭੋਗ ਕੀਤਾ॥੩੬॥

**ਚੌਪਈ॥ ਆਸਨ ਚੌਰਾਸੀ ਹੂੰ ਲਏ॥ ਚੁੰਬਨ ਭਾਂਤਿ ਭਾਂਤਿ ਸੋ ਦਏ॥**
**ਅਤਿ ਰਤਿ ਕਰਤ ਰੈਨਿ ਬੀਤਾਈ॥ ਊਖਾ ਕਾਲ ਪਹੂੰਚਜੋ ਆਈ॥ ੩੭॥**

ਚੌਰਾਸੀ ਆਸਣਾਂ ਦਾ ਪ੍ਰਯੋਗ ਕੀਤਾ ਗਿਆ ਅਤੇ ਕਈ ਪ੍ਰਕਾਰ ਦੇ ਚੁੰਮਣ ਦਿਤੇ। ਪ੍ਰੇਮ ਪਿਆਰ ਵਿਚ ਸਾਰੀ ਰਾਤ ਬੀਤ ਗਈ ਅਤੇ ਦਿਨ ਚੜ੍ਹ ਆਇਆ॥੩੭॥

**ਭੋਰ ਭਈ ਘਰ ਮੀਤਹਿ ਰਾਖਯੋਂ।। ਬਾਣਾਸੁਰ ਸੋ ਪ੍ਰਗਟਿ ਨ ਭਾਖਯੋ।।**
**ਤਬ ਲੌ ਧੁਜਾ ਬਧੀ ਗਿਰਿ ਗਈ।। ਤਾਕੋ ਚਿਤ ਚਿੰਤਾ ਅਤਿ ਭਈ।। ੩੮।।**

ਸਵੇਰ ਹੋਣ ਤੇ ਵੀ ਮਿੱਤਰ ਨੂੰ ਘਰ ਰਖਿਆ ਅਤੇ ਬਾਣਾਂਸੁਰ ਨੂੰ ਨ ਦਸਿਆ।।ਤਦ ਤਕ ਬੰਨ੍ਹੀ ਹੋਈ ਧੁਜਾ ਡਿਗ ਪਈ ਅਤੇ ਬਾਣਾਂਸੁਰ ਨੂੰ ਬਹੁਤ ਚਿੰਤਾ ਹੋਈ।।੩੮।।

**ਦੋਹਰਾ।। ਭਾਂਤਿ ਭਾਂਤਿ ਕੇ ਸ਼ਸਤ੍ਰ ਲੈ ਸੂਰਾ ਸਭੈ ਬੁਲਾਇ।।**
**ਸ਼ਿਵ ਕੋ ਬਚਨ ਸੰਭਾਰ ਕੈ ਤਹਾਂ ਪਹੂਚਯੋ ਆਇ।। ੩੯।।**

ਉਸ ਸਾਰੇ ਸੂਰਬੀਰਾਂ ਨੂੰ ਵਖ ਵਖ ਹਥਿਆਰਾਂ ਸਮੇਤ ਬੁਲਾ ਲਿਆ ਅਤੇ ਸ਼ਿਵਜੀ ਦੇ ਬਚਨਾਂ ਨੂੰ ਯਾਦ ਕਰਦਾ ਓਥੇ ਆ ਪਹੁੰਚਿਆ।।੩੯।।

**ਚੌਪਈ।। ਜੋਰ ਅਨੀ ਰਾਜਾ ਇਤਿ ਆਯੋ।। ਉਤ ਇਨ ਮਿਲਿ ਕੈ ਕੇਲ ਮਚਾਯੋ।।**
**ਚੌਰਾਸਿਨ ਆਸਨ ਕਹ ਲੇਹੀਂ।। ਹਸਿ ਹਸਿ ਦੋਊ ਅਲਿੰਗਨ ਦੇਹੀਂ।।੪੦।।**

ਇਕ ਪਾਸੇ ਤਾਂ ਰਾਜਾ ਸੈਨਾ ਲੈਕੇ ਆ ਗਿਆ ਅਤੇ ਦੂਸਰੇ ਪਾਸੇ ਉਹ ਦੋਵੇਂ ਪ੍ਰੇਮ ਕ੍ਰੀੜਾ ਵਿਚ ਲਗੇ ਹੋਏ ਸਨ। ਚਰਾਸੀ ਆਸਣਾਂ ਵਿਚ ਰੁਝੇ ਇਹ ਹੱਸ ਹਸ ਕੇ ਇਕ ਦੂਸਰੇ ਨੂੰ ਮਿਲ ਰਹੇ ਸਨ।।੪੦।।

**ਕੇਲ ਕਰਤ ਦੁਹਿਤਾ ਲਖਿ ਪਾਈ।। ਜਾਗਯੋ ਕ੍ਰੋਧ ਨ੍ਰਿਪਨ ਕੇ ਰਾਈ।।**
**ਅਬਹੀ ਇਨ ਦੁਹੂੰਅਨ ਗਹਿ ਲੈਹੈਂ।। ਮਾਰਿ ਕੂਟਿ ਜਮ ਲੋਕ ਪਠੈ ਹੈਂ।। ੪੧।।**

ਜਦ ਆਪਣੀ ਲੜਕੀ ਨੂੰ ਪ੍ਰੇਮ ਪਿਆਰ ਵਿਚ ਲਗੀ ਵੇਖਿਆ ਤਾਂ ਰਾਜੇ ਦਾ ਗੁੱਸਾ ਭੜਕ ਉਠਿਆ।। ਉਸ ਸੋਚਿਆ ਕਿ ਹੁਣੇ ਹੀ ਦੋਹਾਂ ਨੂੰ ਫੜਕੇ ਮਾਰ ਕੁਟ ਕੇ ਜਮ ਲੋਕ ਪਹੁੰਚਾਉਂਦਾ ਹਾਂ।। ੪੧।।

**ਦੋਹਰਾ।। ਊਖਾ ਨਿਜੁ ਪਿਤੁ ਕੇ ਨਿਰਖਿ ਨੈਨ ਰਹੀ ਨਿਹੁਰਾਇ।।**
**ਕਰਿਯੈ ਕਛੂ ਉਪਾਇ ਅਬ ਲੀਜੈ ਮੀਤ ਬਚਾਇ।। ੪੨।।**

ਊਸ਼ਾ ਨੇ ਜਦ ਆਪਣੇ ਪਿਤਾ ਨੂੰ ਵੇਖਿਆ ਤਾਂ ਅਖਾਂ ਝੁਕਾ ਲਈਆਂ ਅਤੇ ਕਹਿਣ ਲੱਗੀ ਹੁਣ ਕੁਝ ਉਪਾਅ ਕਰੀਏ ਅਤੇ ਅਪਣੇ ਮਿੱਤਰ ਨੂੰ ਬਚਾ ਲਈਏ।।੪੨।।

**ਉਠਿ ਅਨਰੁਧ ਠਾਢੋ ਭਯੋ ਧਨੁਖ ਬਾਨ ਲੈ ਹਾਥ।।**
**ਪ੍ਰਗਟ ਸੁਭਟ ਝਟ ਪਟ ਕਟੇ ਅਮਿੱਤ ਬਿਕਟ ਬਲ ਸਾਥ।। ੪੩।।**

ਅਨਰੁਧ ਹੱਥ ਵਿਚ ਤੀਰ ਕਮਾਨ ਲੈ ਕੇ ਖੜਾ ਹੋ ਗਿਆ ਅਤੇ ਬੱਲ ਦੀ ਸ਼ਕਤੀ ਨਾਲ ਅਨੇਕਾਂ ਸੂਰਮਿਆਂ ਨੂੰ ਤੁਰੰਤ ਮਾਰ ਦਿੱਤਾ। ੪੩।।

**ਭੁਜੰਗ ਛੰਦ॥ ਪਰਜੋ ਲੋਹ ਗਾੜੋ ਮਹਾਂ ਜੁੱਧ ਮਚਜੋ॥
ਲਏ ਪਾਰਬਤੀ ਪਾਰਬਤੀ ਨਾਥ ਨੱਚਜੋ॥
ਗਹੇ ਸੂਲ ਸੈਥੀ ਸਭੈ ਸੂਰ ਧਾਏ॥
ਮਹਾਂ ਕੋਪ ਕੈ ਤੁੰਦ ਬਾਜੀ ਨਚਾਏ॥੪੪॥**

ਘੋਰ ਯੁੱਧ ਹੋਇਆ ਅਤੇ ਸ਼ਿਵਜੀ ਪਾਰਬਤੀ ਸਮੇਤ ਨਚ ਉਠਿਆ। ਤ੍ਰਿਸ਼ੂਲ ਅਤੇ ਕਿਰਪਾਨਾਂ ਲੈ ਕੇ ਸੂਰਮੇਂ ਟੁਟ ਕੇ ਪੈ ਗਏ। ਕ੍ਰੋਧ ਵਿਚ ਆ ਤੇਜ਼ ਘੋੜਿਆਂ ਨੂੰ ਨਚਾਉਣ ਲਗੇ॥੪੪॥

**ਚੌਪਈ॥ ਕੇਤੇ ਪ੍ਰਬਲ ਨਿਬਲ ਤਹ ਕੀਨੇ॥ ਜੀਤਿ ਜੀਤਿ ਕੇਤੇ ਰਿਪੁ ਲੀਨੇ॥
ਕੇਤੇ ਬਿਨੁਬ ਪ੍ਰਾਨਨ ਭਟ ਭਏ॥ ਰਹਿਰਹਿ ਸ਼ਸਤ੍ਰ ਸਾਥ ਹੀ ਗਏ॥੪੫॥**

ਕਿੰਨੇ ਹੀ ਬਲਵਾਨਾਂ ਨਿਰਬਲ ਕਰ ਦਿੱਤੇ ਅਤੇ ਕਿੰਨੇ ਹੀ ਦੁਸ਼ਮਣਾਂ ਨੂੰ ਜਿੱਤ ਲਿਆ। ਕਿੰਨੇ ਹੀ ਸੂਰਮੇਂ ਪ੍ਰਾਣਾਂ ਤੋਂ ਰਹਿਤ ਕਰ ਦਿੱਤੇ ਅਤੇ ਉਹ ਹਥਿਆਰਾਂ ਸਮੇਤ ਚਲੇ ਗਏ॥੪੫॥

**ਭੁਜੰਗ ਛੰਦ॥ ਕਰੀ ਕ੍ਰੋਰਿ ਮਾਰੇ ਰਥੀ ਕੋਟਿ ਕੂਟੇ॥ ਕਿਤੇ ਸ੍ਵਾਰ ਘਾਏ ਫਿਰੈਂ ਬਾਜ ਛੂਟੇ॥
ਕਿਤੇ ਛੱਤ੍ਰ ਛੇਕੇ ਕਿਤੇ ਛੱਤ੍ਰ ਤੋਰੇ॥ ਕਿਤੇ ਬਾਂਧਿ ਲੀਨੇ ਕਿਤੇ ਛੈਲ ਛੋਰੇ॥॥੪੬॥**

ਕਈ ਕ੍ਰੋੜ ਰਥਵਾਨ ਮਾਰ ਦਿੱਤੇ ਅਤੇ ਅਨੇਕਾਂ ਹੀ ਹਾਥੀ ਮਾਰ ਦਿੱਤੇ। ਅਨੇਕਾਂ ਹੀ ਸਵਾਰਾਂ ਨੂੰ ਘਾਇਲ ਕੀਤਾ ਅਤੇ ਅਨੇਕਾਂ ਹੀ ਘੋੜੇ ਖੁਲ੍ਹੇ ਵਿਰ ਰਹੇ ਸਨ। ਕਿੰਨੇ ਹੀ ਛਤਰ ਪਾੜ ਦਿੱਤੇ ਅਤੇ ਕਿੰਨੇ ਹੀ ਤੋੜ ਦਿੱਤੇ। ਕਿੰਨੇ ਹੀ ਬੰਨ੍ਹ ਲਏ ਅਤੇ ਕਿੰਨੇ ਛੱਡ ਦਿੱਤੇ॥੪੬॥

**ਕਿਤੇ ਭੀਰ ਭਾਜੇ ਕਿਤੇ ਕੋਪਿ ਢੂਕੇ॥ ਚਹੂੰ ਓਰ ਤੇ ਮਾਰਹੀ ਮਾਰਿ ਕੂਕੇ॥
ਲਏ ਬਾਹੁ ਸਾਹੰਸ੍ਰ ਕੋ ਸ਼ਸਤ੍ਰ ਭਾਰੇ॥ ਚਲਜੋ ਕੋਪਿਕੈ ਰਾਜ ਬਾਜੇ ਨਗਾਰੇ॥੪੭॥**

ਕਿੰਨੇ ਹੀ ਸੂਰਮੇ ਭਜ ਪਏ ਅਤੇ ਕਿੰਨੇ ਹੀ ਗੁੱਸੇ ਵਿਚ ਆ ਗਏ। ਚਾਰੇ ਪਾਸਿਆਂ ਤੋਂ 'ਮਾਰੋ ਮਾਰੋ' ਦੀਆਂ ਅਵਾਜ਼ਾਂ ਗੂੰਜ ਰਹੀਆਂ ਸਨ। ੪੭॥

**ਦੋਹਰਾ॥ ਜੁੱਧ ਭਯੋ ਕਹ ਲੌ ਗਨੋ ਇਤੀ ਨ ਆਵਤ ਸੁੱਧਿ॥
ਘਾਇਨ ਕੈ ਘਾਇਲ ਭਏ ਬਾਂਧਿ ਲਯੋ ਅਨਰੁੱਧ॥ ੪੮॥**

ਇਸ ਤਰ੍ਹਾਂ ਭਿਆਨਕ ਯੁੱਧ ਹੋਇਆ ਕਿ ਕਿਹਾ ਨਹੀਂ ਜਾ ਸਕਦਾ। ਜਖਮੀ ਹੋਏ ਅਨਰੁਧ ਨੂੰ ਬੰਨ੍ਹ ਲਿਆ ਗਿਆ॥੪੮॥

**ਚੌਪਈ। ਜਬ ਊਖਾ ਐਸੇ ਸੁਨਿ ਪਾਈ॥ ਲੀਨੇ ਮੋਰ ਬਾਂਧਿ ਸੁਖਦਾਈ॥**

********************************************************************
ਤਬ ਰੇਖਾ ਕਹ ਬੋਲਿ ਪਠਾਇਸ।।ਨਗਰ ਦ੍ਵਾਰਿਕਾ ਬਹੁਰਿ ਪਠਾਇਸ।।੪੯।।

ਜਦ ਊਸ਼ਾ ਨੇ ਸੁਣਿਆ ਕਿ ਮੇਰਾ ਸੁਖਦਾਤਾ ਬੰਨ੍ਹ ਲਿਆ ਗਿਆ ਹੈ ਤਦ ਰੇਖਾ ਨੂੰ ਸਦਿਆ ਅਤੇ ਦਵਾਰਕਾ ਨਗਰ ਭੇਜਿਆ।।੪੯।।

ਚਲੀ ਚਲੀ ਜੈਯਹੁ ਤੁਮ ਤਹਾਂ।। ਬੈਠੇ ਕ੍ਰਿਸ਼ਨ ਸਜਾਮ ਘਨ ਜਹਾਂ।।
ਦੈ ਪਤਿਯਾ ਪਾਇਨ ਪਰਿ ਰਹਿਯਹੁ।। ਹਮਰੀ ਕਥਾ ਛੋਰਿ ਤੈਂ ਕਹਿਯਹੁ।। ੫੦।।

ਉਸਨੂੰ ਕਿਹਾ ਕਿ ਤੂੰ ਓਥੇ ਚਲੀ ਜਾ ਜਿਥੇ ਸ੍ਰੀ ਕ੍ਰਿਸ਼ਨ ਘਣਸ਼ਾਮ ਬੈਠੇ ਹਨ। ਮੇਰਾ ਪੱਤਰ ਉਨ੍ਹਾਂ ਦੇ ਚਰਨਾਂ ਤੇ ਰਖ ਦੇਣਾ ਅਤੇ ਮੇਰੀ ਸਾਰੀ ਕਹਾਣੀ ਸੁਣਾ ਦੇਵੀਂ।।੫੦।।

ਅੜਿੱਲ।। ਦੀਨਾ ਨਾਥ ਹਮਾਰੀ ਰੱਛਾ ਕੀਜਿਯੈ।।
ਯਾ ਸੰਕਟ ਕੋ ਕਾਟਿ ਆਇ ਕਰਿ ਦੀਜਿਯੈ।।
ਪਰਜੋ ਬੰਦ ਤੇ ਪੌਤ੍ਰਹਿ ਅਬੈ ਛੁਰਾਇਯੈ।।
ਹੋ ਤਬ ਆਪਨ ਦਹੰ ਦੀਨੁ ਧਰੱਨ ਕਹਾਇਯੈ।। ੫੧।।

ਕਹਿਣਾ, 'ਇਹ ਦੀਨ ਦਿਆਲ ਸਾਡੀ ਰਖਿਆ ਕਰੋ ਅਤੇ ਆਕੇ ਇਸ ਸੰਕਟ ਵਿਚੋਂ ਸਾਨੂੰ ਕੱਢ ਲਵੋ। ਤੁਹਾਡਾ ਪੋਤਰਾ ਅਨੁਰੁਧ ਕੈਦੀ ਬਣਾ ਲਿਆ ਗਿਆ ਹੈ। ਉਸ ਨੂੰ ਛੁਡਵਾ ਲਵੋ ਅਤੇ ਤਦ ਹੀ ਆਪਣੇ ਆਪ ਨੂੰ ਦੀਨ ਬੰਧੂ ਕਹਾਓ।।੫੧।।

ਪ੍ਰਥਮ ਬਕੀ ਕੋ ਮਾਰਿ ਬਹੁਰਿ ਬਗੁਲਾਸੁਰ ਮਾਰਜੋ।।
ਸਕਟਾਸੁਰ ਕੇਸਿਯਹਿ ਕੇਸ ਗਹਿ ਕੰਸ ਪਛਾਰਜੋ।।
ਆਘਾਸੁਰ ਤ੍ਰਿਣ ਵਰਤ ਮੁਸਟ ਚੰਡੂਰ ਬਿਦਾਰੇ।।
ਹੋ ਲੀਜੈ ਹਮੈ ਬਚਾਇ ਸਕਲ ਹਮ ਸਰਨਿ ਤਿਹਾਰੇ।। ੫੨।।

ਆਪ ਨੇ ਪਹਿਲਾਂ ਬਕੀ ਅਤੇ ਬਕਾਸੁਰ ਨੂੰ ਮਾਰਿਆ ਸੀ ਅਤੇ ਕੰਸ ਨੂੰ ਕੇਸਾਂ ਤੋ ਫੜ ਕੇ ਮਾਰ ਦਿੱਤਾ। ਆਘਾਸੁਰ, ਤ੍ਰਿਣਵਰਤ ਨੂੰ ਵੀ ਮਾਰ ਦਿੱਤਾ। ਹੇ ਪ੍ਰਭੂ! ਸਾਨੂੰ ਬਚਾ ਲਵੋ ਅਸੀਂ ਤੁਹਾਡੀ ਸ਼ਰਨ ਆਏ ਹਾਂ"।।੫੨।।

ਮਧੁ ਕੌਂ ਪ੍ਰਥਮ ਸੰਘਾਰਿ ਬਹੁਰਿ ਮੁਰ ਮਰਦਨ ਕੀਨੋ।।
ਦਾਵਾਨਲ ਤੇ ਰਾਖਿ ਸਕਲ ਗੋਪਨ ਕੋ ਲੀਨੋ।।
ਮਹਾ ਕੋਪਿ ਕਰਿ ਇੰਦ੍ਰ ਜਬੈ ਬਰਖਾ ਬਰਖਾਈ।।

ਹੋ ਤਿਸੀ ਠੌਰ ਤੁਮ ਆਨ ਭਏ ਬ੍ਰਿਜਨਾਥ ਸਹਾਇ॥ ੫੩॥

ਮਧੁ ਰਾਕਸ਼ ਨੂੰ ਪਹਿਲਾਂ ਮਾਰ ਕੇ ਫਿਰ ਮੁਰ ਰਾਕਸ਼ ਨੂੰ ਮਾਰਿਆ। ਫਿਰ ਸਾਰੀਆਂ ਗੋਪੀਆਂ ਨੂੰ ਦਾਵਾਨਲ ਤੋਂ ਬਚਾਇਆ। ਜਦ ਇੰਦਰ ਨੇ ਕ੍ਰੋਧ ਵਿਚ ਆਕੇ ਬਹੁਤ ਵਰਖਾ ਕੀਤੀ ਤਾਂ ਓਥੇ ਵੀ ਆਪ ਨੇ ਹੀ ਸਹਾਇਤਾ ਕੀਤੀ॥੫੩॥

ਦੋਹਰਾ॥ ਜਹ ਸਾਧਨ ਸੰਕਟ ਬਨੈ ਤਹ ਤਹ ਲਏ ਬਚਾਇ॥
ਅਬ ਹਮਹੋ ਸੰਕਟ ਬਨਯੋ ਕੀਜੈ ਆਨਿ ਸਹਾਇ॥ ੫੪॥

ਜਿਥੇ ਜਿਥੇ ਵੀ ਸਾਧੂ ਸੰਤਾਂ ਉਤੇ ਸੰਕਟ ਬਣਿਆ ਹੈ, ਤੂੰ ਹੀ ਬਚਾਉਂਦਾ ਰਿਹਾ ਏਂ। ਹੁਣ ਸਾਡੇ ਤੇ ਘੋਰ ਸੰਕਟ ਬਣਿਆ ਹੈ, ਸਾਡੀ ਆ ਕੇ ਸਹਾਇਤਾ ਕਰੋ॥੫੪॥

ਅੜਿੱਲ॥ ਚਿੱਤ੍ਰਕਲਾ ਇਹ ਭਾਂਤਿ ਦੀਨ ਹ੍ਵੈ ਜਬ ਕਹੀ॥
ਤਾਕੀ ਬ੍ਰਿਥਾ ਸਮਸਤ ਚਿੱਤ ਜਦੁਪਤਿ ਲਈ॥
ਹ੍ਵੈ ਕੈ ਗਰੁੜ ਅਰੂੜ ਪਹੁੰਚੇ ਆਇਕੈ॥
ਹੋ ਬਿਕਟ ਸੁਭਟ ਚਟਪਟ ਕਰਿ ਦਏ ਰਿਸਾਇਕੈ॥ ੫੫॥

ਚਿਤਰਕਲਾ ਨੇ ਜਦ ਇਸ ਪ੍ਰਕਾਰ ਦੀਨ ਭਾਵਨਾਂ ਨਾਲ ਕਿਹਾ ਤਾਂ ਕ੍ਰਿਸ਼ਨ ਜੀ ਨੇ ਉਸਦੀ ਅਵਸਥਾ ਨੂੰ ਸਮਝ ਲਿਆ। ਉਹ ਗਰੁੜ ਦੀ ਸਵਾਰੀ ਕਰਕੇ ਤਰੁੰਤ ਓਥੇ ਆ ਪਹੁੰਚੇ ਅਤੇ ਵੱਡੇ ਸੂਰਮਿਆਂ ਨੂੰ ਯੁੱਧ ਵਿਚ ਮਾਰ ਮੁਕਾਇਆ॥੫੫॥

ਚੌਪਈ॥ ਭੀਰਿ ਪਰੇਂ ਭਾਜੇ ਪਟ ਭਾਰੇ॥ ਜਾਇ ਰਾਵ ਪੈ ਬਹੁਰਿ ਪੁਕਾਰੇ॥
ਬੈਠਯੋ ਕਹਾ ਦੈਵ ਕੇ ਘਾਏ॥ ਚੜ੍ਹੇ ਗਰੁੜ ਗਰੁੱੜਧ੍ਵਜ ਆਏ॥ ੫੬॥

ਸੰਕਟ ਵਿਚ ਪੈ ਜਾਣ ਕਾਰਣ ਸੂਰਮੇਂ ਭੱਜ ਪਏ ਅਤੇ ਜਾ ਕੇ ਉਨ੍ਹਾਂ ਰਾਜੇ ਕੋਲ ਪੁਕਾਰ ਕੀਤੀ। ਤੂੰ ਕਿਸਮਤ ਦਿਆ ਮਾਰਿਆ, ਕਿਥੇ ਬੈਠਾ ਹੈਂ, ਓਧਰ ਗਰੁੜ ਤੇ ਚੜ੍ਹਕੇ ਆਪ ਭਗਵਾਨ ਆ ਗਏ ਹਨ॥ ੫੬॥

ਦੋਹਰਾ॥ ਯੌ ਸੁਨਿਕੈ ਰਾਜਾ ਤਬੈ ਰਨ ਚੜਿ ਚਲਯੋ ਰਿਸਾਤ॥
ਬਾਂਧਿ ਬਢਾਰੀ ਉਮਗਿਯੋ ਕੌਚ ਨ ਪਹਿਰਯੋ ਗਾਤ॥ ੫੬॥

ਇਹ ਸੁਣਕੇ ਰਾਜਾ ਕਰੋਧ ਵਿਚ ਆ ਗਿਆ ਅਤੇ ਕਿਰਪਾਨ ਬੰਨ੍ਹ ਕੇ ਚਲ ਪਿਆ ਅਤੇ ਜਲਦੀ ਵਿਚ ਕਵੱਚ ਵੀ ਨਹੀਂ ਪਹਿਨ ਸਕਿਆ॥੫੧॥

ਚੌਪਈ॥ ਜੋਰੈ ਸੈਨ ਜਾਤ ਭਯੋ ਤਹਾਂ॥ ਗਾਜਤ ਕ੍ਰਿਸ਼ਨ ਸਿੰਘ ਜੂ ਜਹਾਂ॥

ਅਸਤ੍ਰ ਸ਼ਸਤ੍ਰ ਕਰਿ ਕੋਪ ਚਲਾਏ।।ਕਾਟਿ ਸਜਾਮ ਸਭ ਭੂਮਿ ਗਿਰਾਏ।।੫੮।।

ਸੈਨਾ ਇਕੱਠੀ ਕਰਕੇ ਉਹ ਉਥੇ ਜਾ ਪਹੁੰਚਿਆ ਜਿਥੇ ਕ੍ਰਿਸ਼ਨ ਮਹਾਰਾਜ ਗਜ ਰਹੇ ਸਨ। ਉਸਨੇ ਗੁਸੇ ਵਿਚ ਆਕੇ ਅਸਤਰ ਸਸ਼ਤਰ ਚਲਾਏ ਜਿਨ੍ਹਾਂ ਨੂੰ ਕ੍ਰਿਸ਼ਨ ਨੇ ਕਅ ਕੇ ਰਖ ਦਿੱਤਾ।। ੫੮।।

ਨਰਾਜ ਛੰਦ।। ਸਹੱਸ੍ਰ ਹੀ ਭੁਜਾਨ ਮੈ ਸਹੱਸ੍ਰ ਅਸਤ੍ਰ ਸ਼ਸਤ੍ਰ ਲੈ।।
ਹਠਜੋ ਰਿਸਾਇਕੈ ਹਠੀ ਕਮਾਨ ਬਾਨ ਪਾਨ ਲੈ।।
ਬਧੇ ਰਥੀ ਮਹਾਂਰਥੀ ਅਪ੍ਰਮਾਨ ਬਾਨ ਮਾਰਿਕੈ।।
ਦਏ ਪਠਾਇ ਸ੍ਵਰਗ ਸੂਰ ਕੋਪ ਕੌ ਸਭਾਰਿਕੈ।। ੫੯।।

ਸਹਿਸਰ ਬਾਂਹਾਂ ਨਾਲ ਸਹਿਸਰ ਅਸਤਰ ਸ਼ਸਤਰ ਲੈ ਕੇ ਉਹ ਹਠੀ ਹਥ ਵਿਚ ਤੀਰ ਕਮਾਨ ਲੈ ਕੇ ਬੜੇ ਕ੍ਰੋਧ ਵਿਚ ਆ ਗਿਆ। ਅਨੇਕਾਂ ਤੀਰ ਮਾਰ ਕੇ ਉਸ ਰਥੀਆਂ, ਮਹਾਂਰਥੀਆਂ ਨੂੰ ਬੰਨ੍ਹ ਲਿਆ ਅਤੇ ਰੋਹ ਵਿਚ ਆਕੇ ਸੂਰਬੀਰਾਂ ਨੂੰ ਮਾਰ ਕੇ ਜਮਲੋਕ ਭੇਜ ਦਿੱਤਾ। ੫੯।।

ਚੌਪਈ।। ਬਹੁ ਸਾਇਕ ਜਦੁਪਤਿ ਕੌ ਮਾਰੇ।। ਬਹੁ ਬਾਨਨ ਸੋ ਗਰੁੜ ਪ੍ਰਹਾਰੇ।।
ਬਹੁ ਸੂਲਨ ਸੋ ਰਥੀ ਪਰੋਏ।। ਲਗੇ ਸੁਭਟ ਸੈਹਥਿਯਨ ਸੋਏ।। ੬੦।।

ਬਹੁਤ ਸਾਰੇ ਤੀਰ ਉਸ ਕ੍ਰਿਸ਼ਨ ਨੂੰ ਮਾਰੇ ਅਤੇ ਬਹੁਤ ਸਾਰੇ ਬਾਣਾਂ ਨਾਲ ਗਰੁੜ ਤੇ ਵਾਰ ਕੀਤਾ। ਬਹੁਤ ਸਾਰੇ ਤ੍ਰਿਸ਼ੂਲਾਂ ਨਾਲ ਰਥੀ ਪਰੋ ਦਿਤੇ ਅਤੇ ਭਾਲਿਆ ਦੀ ਮਾਰ ਨਾਲ ਕਈ ਸੂਰਮੇਂ ਸਦਾ ਲਹੀ ਸੌਂ ਗਏ।।੬੦।।

ਤਬ ਸ੍ਰੀ ਕੋਪ ਕ੍ਰਿਸ਼ਨ ਕਰਿ ਦੀਨੋ।। ਖੰਡ ਖੰਡ ਸ਼ਸਤ੍ਰਾਸਤ੍ਰ ਕੀਨੋ।।
ਬਾਣਾਸੁਰਹਿ ਬਾਨ ਬਹੁ ਮਾਰੇ।। ਬੇਧਿ ਬਰਮ ਧਨੁ ਚਰਮ ਸਿਧਾਰੇ।। ੬੧।।

ਤਦ ਸ੍ਰੀ ਕ੍ਰਿਸ਼ਨ ਨੇ ਰੋਹ ਵਿਚ ਆਕੇ ਸਸਤਰਾਂ ਅਸਤਰਾਂ ਨੂੰ ਖੰਡ ਖੰਡ ਕਰ ਦਿੱਤਾ। ਬਾਣਾਸੁਰ ਨੂੰ ਬਹੁਤ ਤੀਰ ਮਾਰੇ ਜੋ ਕਵਚ ਨੂੰ ਵਿੰਨ ਕੇ ਚਮ ਵਿਚ ਜਾ ਲਗੇ।।੬੧।।

ਅੜਿੱਲ।। ਬਹੁਰਿ ਕ੍ਰਿਸ਼ਨ ਜੀ ਬਾਨ ਚਲਾਏ ਕੋਪ ਕਰਿ।।
ਬਾਣਾਸੁਰ ਕੇ ਚਰਮ ਬਰਮ ਸਰਬਾਸਤ੍ਰ ਹਰਿ।।
ਸੂਤ ਮਾਰਿ ਹੈ ਚਾਰੋ ਦਏ ਗਿਰਾਇ ਕੈ।।
ਹੋ ਰਥੀ ਮਹਾਂ ਰਥ ਅਤਿ ਰਥਿਯਨ ਕੋ ਘਾਇਕੈ।। ੬੨।।

ਫਿਰ ਕ੍ਰਿਸ਼ਨ ਨੇ ਗੁੱਸੇ ਵਿਚ ਆਕੇ ਤੀਰ ਚਲਾਏ ਜਿਹੜੇ ਬਾਣਾਸੁਰ ਦੇ ਕਵੱਚ, ਚਮ ਅਤੇ

ਸ਼ਸਤਰਾਂ ਨੂੰ ਵੀ ਵਿੰਨ੍ਹ ਗਏ। ਚਾਰੇ ਸਾਰਥੀਆਂ ਨੂੰ ਮਾਰ ਕੇ ਥਲੇ ਡੇਗ ਦਿੱਤਾ। ਰਥੀਆਂ ਅਤੇ ਮਹਾਂਰਥੀਆਂ ਨੂੰ ਮਾਰ ਦਿੱਤਾ॥੬੨॥

**ਚਮਕਿ ਠਾਢ ਭੂਅ ਭਯੋ ਅਯੁਧਨ ਧਾਰਿਕੈ॥**
**ਗਰੁੜ ਗਰੁੜ ਨਾਯਕ ਕੋ ਬਿਸਿਖ ਪ੍ਰਹਾਰਿਕੈ॥**
**ਸਾਤ ਸਾਤ ਕਹਿ ਆਠ ਅਰੁਜਨਹਿ ਮਾਰਿ ਕਰਿ॥**
**ਹੋ ਕੋਟਿ ਕਰੀ ਕੁਰਰਾਇ ਹਨੇ ਰਿਸਿ ਧਾਰਿ ਕਰਿ॥ ੬੩॥**

ਸ਼ਸਤਰ ਚੁਕਕੇ ਬਲ ਧਾਰਕੇ ਉਹ ਫਿਰ ਧਰਤੀ ਤੇ ਖੜਾ ਹੋ ਗਿਆ ਅਤੇ ਉਸ ਗਰੜ ਅਤੇ ਕ੍ਰਿਸ਼ਨ ਤੇ ਵਾਰ ਕੀਤਾ। ਸਤ ਅਠ ਤੀਰ ਅਰਜਨ ਨੂੰ ਵੀ ਮਾਰੇ ਅਤੇ ਅਨੇਕਾਂ ਹਾਥੀਆਂ ਨੂੰ ਮਾਰ ਦਿੱਤਾ॥੬੩॥

**ਕੋਪ ਕ੍ਰਿਸ਼ਨ ਕੇ ਜਗਜੋ ਧੁਜਾ ਕਾਟਤ ਭਯੋ॥**
**ਛਿਪ੍ਰਛਟਾ ਕਰ ਛੱਤ੍ਰ ਛਿਤਹਿ ਡਾਰਤ ਭਯੋ॥**
**ਚਰਮ ਬਰਮ ਰਿਪੁ ਚਰਮ ਕੋਪ ਕਰਿ ਕਾਟਿਯੋ॥**
**ਹੋ ਰਥ ਰਥਿਯਨ ਰਨ ਭੀਤਰ ਤਿਲ ਤਿਲ ਬਾਟਿਯੋ॥ ੬੪॥**

ਕ੍ਰਿਸ਼ਨ ਨੂੰ ਵੀ ਗੁਸਾ ਆ ਗਿਆ ਅਤੇ ਉਸ ਧੁਜਾ ਵੱਢ ਦਿੱਤੀ ਅਤੇ ਝਟ ਛਤਰ ਨੂੰ ਧਰਤੀ ਤੇ ਡੇਗ ਦਿੱਤਾ। ਚਮੜੇ ਦੀਆਂ ਢਾਲਾਂ ਨੂੰ ਚਮੜੇ ਦੇ ਵੈਰੀ ਤੀਰਾਂ ਨਾਲ ਵੱਢ ਦਿਤਾ ਅਤੇ ਰਣ ਖੇਤਰ ਵਿਚ ਰਥੀਆਂ ਅਤੇ ਰਥਾਂ ਨੂੰ ਵੱਢ ਕੇ ਤਿਲ ਤਿਲ ਕਰ ਦਿੱਤਾ॥੬੪॥

**ਬਡੇ ਦੁਬਹਿਯਾ ਮਾਰੇ ਕ੍ਰਿਸ਼ਨ ਰਿਸਾਇਕੈ॥**
**ਤਿਲ ਤਿਲ ਪਾਇ ਪ੍ਰਹਾਰੇ ਰਥਿਯਨ ਘਾਇਕੈ॥**
**ਛੈਲ ਚਿਕਨਿਯਾ ਕਾਟੇ ਭੁਜਾ ਸਹੱਸ੍ਰ ਹਰ॥**
**ਹੋ ਤਵ ਸ਼ਿਵ ਪਹੁਚੇ ਆਇ ਸੁ ਭਗਤ ਬਿਚਾਰਿ ਕਰਿ॥ ੬੫॥**

ਕ੍ਰਿਸ਼ਨ ਨੇ ਰੋਹ ਵਿਚ ਆ ਕੇ ਬੜੇ ਬਲੀ ਸੂਰਮੇ ਮਾਰ ਦਿੱਤੇ। ਰਥੀਆਂ ਨੂੰ ਮਾਰ ਕੇ ਭੋਰਾ ਭੋਰਾ ਕਰ ਦਿੱਤਾ। ਸਹਿਸਰ ਬਾਹੂ ਨੇ ਵੀ ਅਨੇਕਾਂ ਸੂਰਮਿਆਂ ਨੂੰ ਮਾਰ ਦਿੱਤਾ। ਤਦ ਸ਼ਿਵਜੀ ਵੀ ਆਪਣੇ ਭਗਤ ਬਾਰੇ ਸੋਚ ਕੇ ਆ ਗਏ॥੬੫॥

**ਬੀਸ ਬਾਨ ਬਿਸੁਇਸ ਕਹ ਬ੍ਰਿਜ ਪਤਿ ਮਾਰਿਯੋ॥**

ਬਹੁਰਿ ਬਾਨ ਬੱਤੀਸ ਸੁ ਵਾਹਿ ਪ੍ਰਹਾਰਿਯੋ।।
ਨਿਰਖਿ ਜੁੱਧ ਕੋ ਜੱਛ ਰਹੈ ਚਿਤ ਲਾਇਕੈ।।
ਹੋ ਦੇਵ ਅਦੇਵਨ ਦੇਵ ਰਹੇ ਉਰਾਝਾਇਕੈ।। ੬੬।।

ਵਿਸ਼ਵਏਸ਼ ਕਹਿਕੇ ਕ੍ਰਿਸ਼ਨ ਨੇ ਵੀਹ ਤੀਰ ਮਾਰੇ। ਓਧਰ ਬਤੀ ਤੀਰ ਮਾਰ ਕੇ ਉਸ ਵੀ ਵਾਰ ਕੀਤਾ। ਇਸ ਯੁੱਧ ਨੂੰ ਜੱਛ ਵੀ ਮਨ ਲਾ ਕੇ ਵੇਖ ਰਹੇ ਸਨ। ਦੇਵ-ਅਦੇਵ ਸਾਰੇ ਭੰਬਲ ਭੂਸੇ ਵਿਚ ਪੈ ਗਏ ਸਨ।।੬੬।

ਰੁੱਦ੍ਰ ਕ੍ਰੱਧ ਅਤਿ ਭਯੋ ਤਪਤ ਤਪ ਛੋਰਿਯੋ।।
ਸੀਤ ਤਾਪ ਤਜਿ ਕ੍ਰਿਸ਼ਨ ਬੱਕਤ੍ਰ ਤਿਹ ਮੋਰਿਯੋ।।
ਐਸ ਗੌਰਿ ਸੌ ਗਾਹ ਗਗਨ ਸਰ ਲਾਇਕੈ।।
ਹੋ ਤੁਮਲ ਜੁੱਧ ਕਰਿ ਲੀਨੋ ਖੇਤ ਛਿਨਾਇਕੈ।। ੬੭।।

ਸ਼ਿਵਜੀ ਨੇ ਬੜੇ ਗੁਸੇ ਵਿਚ ਆਕੇ ਤਪੋ ਅਗਨੀ ਛਡੀ ਅਤੇ ਕ੍ਰਿਸ਼ਨ ਨੇ ਸੀਤ ਤਾਪ ਦਾ ਪ੍ਰਵਾਹ ਕਰਕੇ ਉਸਦਾ ਮੂੰਹ ਮੋੜ ਦਿੱਤਾ। ਇਸ ਤਰ੍ਹਾਂ ਸ਼ਿਵਜੀ ਨਾਲ ਵੀ ਆਕਾਸ਼ ਵਿਚ ਆਹਮੋ ਸਾਹਮਣੇ ਯੁੱਧ ਕੀਤਾ ਅਤੇ ਮੈਦਾਨ ਜਿੱਤ ਲਿਆ।।੬੭।।

ਦੋਹਰਾ।। ਜੀਤਿ ਸ਼ੱਤ੍ਰ ਨਿਜੁ ਪੌਤ੍ਰ ਕੀ ਕੀਨੀ ਬੰਦਿ ਖਲਾਸ।।
ਭਾਂਤਿ ਭਾਂਤਿ ਬਾਜਨ ਸਜੇ ਹਰਖੇ ਸੁਨਿ ਸੁਰਿ ਬਜਾਸ।। ੬੮।।

ਦੁਸ਼ਮਨ ਨੂੰ ਜਿਤ ਕੇ ਪੋਤਰੇ ਦੀ ਖਲਾਸੀ ਕੀਤੀ, ਖੁਸ਼ੀ ਵਿਚ ਭਿੰਨ ਭਿੰਨ ਪ੍ਰਕਾਰ ਦੇ ਵਾਜੇ ਵੱਜੇ ਅਤੇ ਦੇਵਤੇ, ਮਨੁਖ ਸਾਰੇ ਪ੍ਰਸੰਨ ਹੋ ਗਏ।।੬੮।।

ਅੜਿੱਲ।। ਆਨਰੁੱਧ ਕੌਂ ਊਖਾ ਕਈ ਬਿਵਾਹਿਕੈ।।
ਗਾੜ੍ਹੇ ਗੜ੍ਹ ਵਾਰਨ ਗੜ੍ਹ ਗਜਿਯਨ ਗਾਹਿਕੈ।।
ਹਠੇ ਹਠੀਲਨ ਜੀਤਿ ਚਲੇ ਸੁਖ ਪਾਇਕੈ।।
ਹੋ ਦੰਤ ਬੱਕਤ੍ਰ ਕੇ ਸੰਗ ਬਨਜੋ ਰਨ ਆਇਕੈ।। ੬੯।।

ਅਨੁਰੱਧ ਦਾ ਊਸ਼ਾ ਨਾਲ ਵਿਆਹ ਕਰ ਦਿੱਤਾ। ਇਹ ਸਭ ਕੁਝ ਵੱਡੇ ਵੱਡੇ ਸੂਰਮਿਆਂ ਨੂੰ ਲਤਾੜ ਕੇ ਹੋ ਸਕਿਆ। ਹਠੀ ਸੂਰਮੇ ਹਠ ਨਾਲ ਯੁੱਧ ਜਿਤਕੇ ਚਲ ਪਏ ਪਰ ਦੂਸਰੇ ਪਾਸੇ ਬੱਕਤਰਦੰਤ ਨਾਲ ਯੁਧ ਆਰੰਭ ਹੋ ਗਿਆ।।੬੯।।

ਭੁਜੰਗ ਛੰਦ।। ਉਤੈ ਦੰਤ ਬਕੱਤ੍ਰਾ ਇਤੇ ਕ੍ਰਿਸ਼ਨ ਸੂਰੋ।।
ਹਟੈ ਨ ਹਠੀਲੋ ਮਹਾਂ ਜੁੱਧ ਪੂਰੋ।।
ਲਏ ਸੂਲ ਸੈਥੀ ਮਹਾਂਬੀਰ ਰਾਜੈ।।
ਲਖੇ ਦਿਤਜ ਆਦਿਤਜ ਕੋ ਦ੍ਰਪੁ ਭਾਜੈ।। ੭੦।।

ਇਕ ਪਾਸੇ ਬਕਤਰਦੰਤ ਅਤੇ ਦੂਸਰੇ ਪਾਸੇ ਸੂਰਬੀਰ ਕ੍ਰਿਸ਼ਨ ਸੀ। ਉਹ ਬੜੇ ਹਠ ਵਾਲੇ, ਯੁੱਧ ਕਿਰਿਆ ਦੇ ਮਾਹਿਰ ਅਤੇ ਪਿਛੇ ਨ ਹਟਣ ਵਾਲੇ ਸੂਰਮੇ ਸਨ। ਤ੍ਰਿਸ਼ੂਲ ਅਤੇ ਕਿਰਪਾਨਾਂ ਫੜ ਕੇ ਸੂਰਮੇਂ ਸੋਭ ਰਹੇ ਸਨ, ਅਤੇ ਦਿਤ ਅਤੇ ਅਦਿਤ ਰਾਕਸ਼ਾਂ ਦੇ ਪੁਤਰਾਂ ਦਾ ਘੁਮਡ ਵੀ ਚੂਰ ਚੂਰ ਹੋ ਰਿਹਾ ਸੀ।।੭੦।।

ਤ੍ਰਬੈ ਛਾਡਿਕੈ ਚੱਕ੍ਰ ਦੀਨੋ ਕਨਾਈ।। ਬਹੀ ਦੈਤ ਕੀ ਨਾਰਿ ਮੈ ਧਾਰਿ ਜਾਈ।।
ਗਿਰਜੋ ਝੂਮਿ ਕੈ ਭੂਮਿ ਮੈ ਕੋਪਿ ਕੂਟਜੋ।। ਮਨੋ ਮੇਰੁ ਕੋ ਸਾਤਵੋ ਸ਼੍ਰਿੰਗ ਟੂਟਜੋ।। ੭੧।।

ਤਦ ਕ੍ਰਿਸ਼ਨ ਨੇ ਚਕਰ ਛਡਿਆ ਜਿਹੜਾ ਦੈਂਤ ਦੀ ਗਰਦਨ ਤੇ ਵਜਾ। ਰੋਹ ਨਾਲ ਵਧਿਆ ਹੋਇਆ, ਘੁੰਮਣ ਘੇਰੀ ਖਾ ਕੇ ਧਰਤੀ ਤੇ ਡਿੰਗ ਪਿਆ। ਇਸ ਤਰ੍ਹਾਂ ਲਗ ਰਿਹਾ ਸੀ ਜਿਵੇਂ ਸੁਮੇਰ ਪਰਬਤ ਦੀ ਸਤਵੀਂ ਟੀਸੀ ਥਲੇ ਆ ਡਿਗੀ ਹੋਵੇ।।੭੧।।

ਚੌਪਈ।। ਹਨਿ ਅਰਿ ਦ੍ਵਾਰਾਵਤੀ ਸਿਧਾਰੇ।। ਭਾਂਤਿ ਭਾਂਤਿ ਕੇ ਬਜੇ ਨਗਾਰੇ।।
ਪਠੇ ਤਰੁਨਿ ਪਖਰਿਯਾ ਹਰਖੇ।। ਸੁਰ ਸਭ ਪੁਹਪ ਗਗਨ ਤੇ ਬਰਖੇ।। ੭੨।।

ਦੁਸ਼ਮਨ ਨੂੰ ਮਾਰਕੇ ਦਵਾਰਕਾ ਨਗਰੀ ਵਿਚ ਆ ਗਏ। ਉਨ੍ਹਾਂ ਦੀ ਖੁਸ਼ੀ ਵਿਚ ਰੰਗ ਬਰੰਗੇ ਨਗਾਰੇ ਵਜ ਉਠੇ। ਇਸਤਰੀਆਂ ਨੇ ਸੁੰਦਰ ਘੋੜੇ ਭੇਜੇ ਅਤੇ ਦੇਵਤਿਆਂ ਨੇ ਅਕਾਸ਼ ਤੋਂ ਫੂਲਾਂ ਦੀ ਵਰਖਾ ਕੀਤੀ।।੭੨।।

ਦੋਹਰਾ।। ਬਾਹੂ ਛੈ ਬਾਨਾਸੁ ਕਰਿ ਦੰਤ ਬਕੱਤ੍ਰਹਿ ਘਾਇ।।
ਹਰੀ ਕ੍ਰਿਸ਼ੋਦਰਿ ਜੀਤਿ ਸ਼ਿਵ ਧੰਨਜ ਧੰਨਜ ਜਦੁਰਾਇ।। ੭੩।। ੧।।

ਸਹਿਸਰ ਬਾਹੂ ਬਾਨਾਸੁਰ, ਬਕਰਦੰਤ ਅਤੇ ਸ਼ਿਵਜੀ ਨੂੰ ਜਿਤਣ ਵਾਲੇ ਕ੍ਰਿਸ਼ਨ ਮਹਾਰਾਜ ਧੰਨ ਹਨ।।੭੩।।੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਿਆਲੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੪੨।।੨੮੭੦।।ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਬਿਆਲੀਵੀਂ ਕਥਾ ਸਮਾਪਤ।।੧੪੨।।੨੮੭੦।।ਚਲਦਾ।।

## ਚਲਿੱਤਰ ਇਕ ਸੌ ਤਿਰਤਾਲੀਵਾਂ

## ਕਥਾ ਰਾਣੀ ਰਾਜਮਤੀ

**ਦੋਹਰਾ।। ਰਾਜਮਤੀ ਰਾਨੀ ਰਹੈ ਉੱਤਰ ਦੇਸ ਅਪਾਰ।।**
**ਗੜ੍ਹਿ ਬਿਧਨੈ ਤਾਂ ਸੀ ਬਧੂ ਔਰ ਨ ਸਕਜੋ ਸਵਾਰਿ।। ੧।।**

ਉੱਤਰ ਦੇਸ਼ ਵਿਚ ਇਕ ਰਾਜਮਤੀ ਨਾਮੀਂ ਰਾਣੀ ਰਹਿੰਦੀ ਸੀ। ਪ੍ਰਭੂ ਨੇ ਉਸਨੂੰ ਏਨਾਂ ਸੁੰਦਰ ਬਣਾਇਆ ਸੀ ਕਿ ਉਹ ਹੋਰ ਕਿਸੇ ਨੂੰ ਏਨੀਂ ਸੁਦੰਰਤਾ ਨਹੀਂ ਦੇ ਸਕਿਆ ਸੀ।।੧।।

**ਬਿਭ੍ਰਮ ਦੇਵ ਬਡੋ ਬਲੀ ਤਾ ਕੋ ਰਹੈ ਨਰੇਸ਼।।**
**ਤਾਕੋ ਤਾਸ ਸਮੁੰਦ੍ਰ ਲਗਿ ਮਨਿਯਤ ਚਾਰੋ ਦੇਸ।। ੨।।**

ਉਸਦਾ ਰਾਜਾ ਬਿਭਰਮ ਦੇਵ ਬੜਾ ਬਲਵਾਨ ਸੀ ਅਤੇ ਜਿਸਨੂੰ ਸਮੁੰਦਰ ਤਕ ਚਾਰੇ ਪਾਸੇ ਮੰਨਿਆ ਜਾਂਦਾ ਸੀ।।੨।।

**ਕ੍ਰਿਪਾ ਨਾਥ ਜੋਗੀ ਤਹਾਂ ਜਾ ਸਮ ਰੂਪ ਨ ਔਰ।।**
**ਲਖਿ ਅਬਲਾ ਭੂ ਪਰਗਿਰੈਂ ਭਈ ਮੂਰਛਨਾ ਠੌਰ।। ੩।।**

ਓਥੇ ਇਕ ਕਿਰਪਾ ਨਾਥ ਨਾਮੀਂ ਜੋਗੀ ਰਹਿੰਦਾ ਸੀ, ਜਿਸਦੇ ਬਰਾਬਰ ਹੋਰ ਕੋਈ ਸੁੰਦਰ ਨਹੀਂ ਸੀ। ਉਹ ਰਾਣੀ ਉਸਦੀ ਸੁੰਦਰਤਾ ਵੇਖ ਕੇ ਬੇਹੋਸ਼ ਹੋ ਕੇ ਜ਼ਮੀਨ ਤੇ ਡਿੱਗ ਪਈ।।੩।।

**ਚੌਪਈ।। ਬੋਲਿ ਲਯੋ ਰਾਨੀ ਜੋਗਿਸਬਰ।। ਕਾਮਕੇਲ ਤਾਸੋ ਬਹੁ ਬਿਧਿਕਰਿ।।**
**ਪੁਨਿ ਤਾਹੀ ਆਸਨ ਪਹੁਚਾਯੋ।। ਰੈਨਿ ਭਈ ਤਬ ਬਹੁਰਿ ਮੰਗਾਯੋ।। ੪।।**

ਰਾਣੀ ਨੇ ਜੋਗੀ ਨੂੰ ਬੁਲਵਾ ਲਿਆ ਅਤੇ ਬਹੁ ਪ੍ਰਕਾਰ ਕਾਮ ਕ੍ਰੀੜਾ ਕੀਤੀ। ਫਿਰ ਉਸਨੂੰ ਉਸਦੇ ਘਰ ਭੇਜ ਦਿੱਤਾ। ਜਦ ਰਾਤ ਪਈ ਰਾਣੀ ਨੇ ਉਸਨੂੰ ਫਿਰ ਬੁਲਾ ਲਿਆ।।੪।।

**ਦੋਹਰਾ।। ਭੂਧਰ ਸਿੰਘ ਤਹਾਂ ਹੁਤੋ ਅਤਿ ਸੁੰਦਰਿ ਇਕ ਰਾਜ।।**
**ਸਾਜ ਬਾਜ ਭੀਤਰ ਕਿਧੌ ਬਿਸਕਰਮਾ ਤੇ ਬਾਜ।। ੫।।**

ਓਥੇ ਇਕ ਭੂਧਰ ਸਿੰਘ ਨਾਂ ਦਾ ਬੜਾ ਸੁੰਦਰ ਰਾਜਾ ਰਹਿੰਦਾ ਸੀ। ਜਿਹੜਾ ਬਨਾਵਟ ਅਤੇ ਸਜਾਵਟ ਕਰਨ ਦੇ ਪਖੋਂ ਵਿਸ਼ਵਕਰਮਾਂ ਤੋਂ ਵੀ ਵਧ ਕੇ ਸੀ।।੫।।

**ਰਾਜ ਨਿਰਖਿ ਸੁੰਦਰ ਘਨੋ ਰਾਨੀ ਲਿਯੋ ਬੁਲਾਇ।।**

*****************************************************************

ਪ੍ਰਥਮ ਭੋਗ ਤਾਸੌ ਕਰਯੋ ਪੁਨਿ ਯੌ ਕਹਿਯੋ ਬਨਾਇ॥ ੬॥

ਰਾਜੇ ਨੂੰ ਬਹੁਤ ਸੁੰਦਰ ਵੇਖ ਕੇ ਰਾਣੀ ਨੇ ਉਸ ਨੂੰ ਬੁਲਾ ਲਿਆ ਅਤੇ ਪਹਿਲਾਂ ਉਸ ਨਾਲ ਭੋਗ ਕੀਤਾ ਅਤੇ ਫਿਰ ਇਸ ਤਰ੍ਹਾਂ ਕਿਹਾ॥੬॥

ਅੜਿੱਲ॥ ਸੁਨਿਹੋ ਪ੍ਰੀਤਮ ਰਾਜ ਕਾਜ ਮੁਰ ਕੀਜਿਯੈ॥
ਕਛੁ ਧਨ ਛੋਰਿ ਭੰਡਾਰ ਹਮਾਰੋ ਲੀਜਿਯੈ॥
ਖੋਦਿ ਭੂਮਿ ਤਰ ਮੰਡਪ ਏਕ ਬਨਾਇਯੈ॥
ਹੋ ਮੰਡਪ ਲਖ੍ਯੋ ਨ ਜਾਇ ਭੂਮਿ ਲਹਿ ਜਾਇਯੈ॥ ੭॥

ਮੇਰੇ ਪ੍ਰੀਤਮ ਸੁਣੋਂ! ਮੇਰਾ ਇਕ ਕੰਮ ਕਰੋ, ਮੇਰੇ ਪਾਸ ਥੋੜਾ ਧਨ ਛਡ ਕੇ ਬਾਕੀ ਤੁਸੀਂ ਸਾਰਾ ਲੈ ਲਵੋ। ਇਸ ਧਰਤੀ ਨੂੰ ਪੁਟ ਕੇ ਥਲੇ ਇਕ ਮੰਡਪ ਬਣਾਓ, ਜਿਥੇ ਮੰਡਲ ਤਾਂ ਦਿਖਾਈ ਨਾ ਦੇਵੇ ਤੇ ਕੇਵਲ ਧਰਤੀ ਹੀ ਦਿਖਾਈ ਦੇਵੇ॥੭॥

ਤਬ ਤਿਨ ਛੋਰਿ ਭੰਡਾਰ ਅਮਿਤ ਧਨ ਕੋ ਲਿਯੋ॥
ਖੋਦਿ ਭੂਮਿ ਕੇ ਤਰੇ ਬਨਾਵਤ ਮਟ ਭਯੋ॥
ਕੈ ਸੋਈ ਸਜਾਨੋ ਲਖੈ ਨ ਦੇਵਲ ਪਾਇਯੈ॥
ਹੋ ਔਰ ਭੂਮਿਸੀ ਸੋ ਭੂਅ ਚਿੱਤ ਮੈ ਲ੍ਯਾਇਯੈ॥ ੮॥

ਫਿਰ ਉਸ ਕੁਝ ਭੰਡਾਰ ਛਡ ਕੇ ਸਾਰਾ ਧਨ ਲੈ ਲਿਆ ਅਤੇ ਧਰਤੀ ਨੂੰ ਪੁਟ ਕੇ ਥੱਲੇ ਇਕ ਮਠ ਬਣਾ ਦਿੱਤਾ। ਕੋਈ ਚਾਤਰ ਵੀ ਉਸ ਮਠ ਨੂੰ ਨਹੀਂ ਲਭ ਸਕਦਾ ਸੀ ਅਤੇ ਸਥਾਨ ਨੂੰ ਵੀ ਦੂਸਰੇ ਸਥਾਨਾਂ ਵਾਂਗ ਹੀ ਸਮਝਦਾ ਸੀ॥੮॥

ਚੌਪਈ॥ ਰਾਜਹਿ ਰਾਨੀ ਰੋਜ ਬੁਲਾਵੈ॥ ਭਾਂਤਿ ਭਾਂਤ ਕੇ ਕੇਲ ਕਮਾਵੈ॥
ਅਤਿ ਸਨੇਹ ਤਾਸੌ ਉਪਜਾਯੋ॥ ਜਨੁਕ ਸਾਤ ਫੇਰਨ ਕੋ ਪਾਯੋ॥ ੯॥

ਰਾਣੀ ਰਾਜੇ ਨੂੰ ਰੋਜ ਬੁਲਾਉਂਦੀ ਸੀ ਅਤੇ ਉਸ ਨਾਲ ਭਿੰਨ ਭਿੰਨ ਢੰਗਾਂ ਨਾਲ ਕਾਮ ਕ੍ਰੀੜਾ ਕਰਦੀ ਸੀ। ਉਸ ਰਾਜੇ ਨੂੰ ਤਾਂ ਉਹ ਏਨਾਂ ਪ੍ਰੇਮ ਕਰਨ ਲੱਗ ਗਈ ਜਿਵੇਂ ਕਿ ਉਸਨੇ ਸੱਤ ਫੇਰੇ ਲੈ ਕੇ ਵਿਆਹ ਕੇ ਪ੍ਰਾਪਤ ਕੀਤਾ ਹੋਵੇ॥੯॥

ਕੇਲ ਕਮਾਇ ਰਾਜ ਜਬ ਜਾਵੈ॥ ਤਬ ਰਾਨੀ ਜੋਗਿਯਹਿ ਬੁਲਾਵੈ॥
ਚਿਮਟਿ ਚਿਮਟਿ ਤਾਸੌ ਰਤਿ ਮਾਨੈ॥ ਮੂਰਖ ਰਾਵ ਭੇਦ ਨਹਿ ਜਾਨੈ॥ ੧੦॥

ਜਦ ਰਾਜਾ ਪ੍ਰੇਮ ਪਿਆਰ ਕਰਕੇ ਚਲਾ ਜਾਂਦਾ ਸੀ ਤਾਂ ਰਾਣੀ ਜੋਗੀ ਨੂੰ ਬੁਲਾ ਲੈਂਦੀ ਸੀ। ਉਸ ਨਾਲ ਵੀ ਚੰਬੜ ਚੰਬੜ ਕੇ ਭੋਗ ਕਰਦੀ ਸੀ, ਪਰ ਉਸਦੇ ਪਤੀ ਮੂਰਖ ਰਾਜੇ ਨੂੰ ਕੋਈ ਪਤਾ ਨਹੀਂ ਸੀ।।੧੦।।

**ਕਾਮ ਅਧਿਕ ਦਿਨ ਰਾਜ ਸੰਤਾਯੋ। ਬਿਨੁ ਬੋਲੇ ਰਾਨੀ ਕੇ ਆਯੋ।**
**ਕੇਲ ਕਰਤ ਸੋ ਤ੍ਰਿਯ ਲਖਿ ਪਾਈ।। ਤਾਕੇ ਕੋਪ ਜਗਯੋ ਜਿਯ ਆਈ।। ੧੧।।**

ਇਕ ਦਿਨ ਰਾਜਾ ਭੂਧਰ ਸਿੰਘ ਨੂੰ ਕਾਮ ਨੇ ਬਹੁਤ ਸਤਾਇਆ ਅਤੇ ਉਹ ਰਾਣੀ ਨੂੰ ਦਸੇ ਬਗੈਰ ਓਥੇ ਆ ਗਿਆ। ਉਸ ਰਾਣੀ ਨੂੰ ਜੋਗੀ ਨਾਲ ਪ੍ਰੇਮ ਵਿਲਾਸ ਕਰਦਿਆਂ ਵੇਖ ਲਿਆ ਅਤੇ ਬਹੁਤ ਕ੍ਰੋਧ ਵਿਚ ਆ ਗਿਆ।।੧੧।।

**ਅੜਿੱਲ।। ਕੇਲ ਕਰਤ ਰਾਨੀ ਤਿਹ ਲਖਯੋ ਬ਼ਨਾਇਕੈ।।**
**ਬਾਂਧਿ ਰਸਰਿਯਨ ਲਿਯੋ ਸੁ ਦਿਯੋ ਜਰਾਇਕੈ।।**
**ਕ੍ਰਿਪਾ ਨਾਥ ਕੇ ਸਾਥ ਕਹਯੋ ਯੌਂ ਜਾਇ ਕਰਿ।।**
**ਹੋ ਜੋ ਮੈ ਕਹੋ ਚਰਿਤ੍ਰ ਸੁ ਕਰਿਯੈ ਨਾਥ ਬਰ।। ੧੨।।**

ਇਧਰ ਪ੍ਰੇਮ ਕ੍ਰੀੜਾ ਵਿਚ ਲੀਨ ਰਾਣੀ ਨੇ ਵੀ ਉਸਨੂੰ ਵੇਖ ਲਿਆ. ਜੋਗੀ ਦੀ ਸਹਾਇਤਾ ਨਾਲ ਝੱਟ ਉਸਨੂੰ ਰਸਿਆ ਨਾਲ ਬੰਨ੍ਹ ਕੇ ਅੱਗ ਲਾ ਕੇ ਸਾੜ ਦਿੱਤਾ। ਫਿਰ ਕਿਰਪਾ ਨਾਥ ਜੋਗੀ ਨੂੰ ਕਿਹਾ, "ਹੇ ਨਾਥ! ਹੁਣ ਮੈਂ ਜਿਸ ਤਰ੍ਹਾਂ ਦਾ ਚਲਿੱਤਰ ਕਹਾਂ ਤੁਸੀਂ ਉਸ ਤਰ੍ਹਾਂ ਹੀ ਕਰਨਾ ਹੈ।।" ੧੨।।

**ਚੌਪਈ।। ਖਾਨ ਪਾਨ ਆਗੇ ਤਵ ਧਰਿਹੌਂ।। ਮੁੰਦ੍ਰਿਤ ਮਠ ਕੋ ਦ੍ਵਾਰਨਿ ਕਰਿਹੌਂ।।**
**ਖੋਦਿ ਭੂਮਿ ਇਕ ਚਰਿਤ੍ਰ ਦਿਖੈਹੌਂ।। ਤਵ ਚਰਨਨ ਤਰ ਰਾਵ ਝੁਕੈਹੌਂ।। ੧੩।।**

ਮੈਂ ਖਾਣ ਪੀਣ ਦਾ ਸਮਾਨ ਤੁਹਾਡੇ ਅੱਗੇ ਰਖ ਦੇਵਾਂਗੀ ਅਤੇ ਮਠ ਦਾ ਦਰਵਾਜਾ ਬੰਦ ਕਰ ਦਵਾਂਗੀ। ਫਿਰ ਧਰਤੀ ਪੁਟਵਾ ਕੇ ਇਕ ਹੋਰ ਚਲਿੱਤਰ ਖੇਡਾਂਗੀ ਅਤੇ ਆਪਣੇ ਮਾਲਕ ਰਾਜ਼ੇ ਨੂੰ ਵੀ ਤੁਹਾਡੇ ਚਰਨਾਂ ਅਗੇ ਝੁਕਾ ਦੇਵਾਂਗੀ।।੧੩।।

**ਯੌ ਕਹਿ ਮੂੰਦਿ ਦੁਆਰਨ ਲਿਯੋ।। ਆਗੇ ਢੇਰ ਭਸਮ ਤਿਹ ਕਿਯੋ।।**
**ਆਪੁ ਰਾਵ ਸੌ ਜਾਇ ਜਤਾਯੋ।। ਸੋਵਤ ਸਮੈ ਸੁਪਨ ਮੈਂ ਪਾਯੌ।। ੧੪।।**

ਇਹ ਕਹਿਕੇ ਉਸ ਦਰਵਾਜਾ ਬੰਦ ਕਰ ਦਿੱਤਾ ਅਤੇ ਸਵਾਹ ਦਾ ਢੇਰ ਉਸ ਅੱਗੇ ਰੱਖ ਦਿੱਤਾ, ਫਿਰ ਆਪਣੇ ਰਾਜੇ ਨੂੰ ਕਿਹਾ ਕਿ ਸੁਤਿਆਂ ਪਿਆਂ ਮੈਂ ਇਕ ਸੁਪਨਾ ਵੇਖਿਆ ਹੈ।।੧੪।।

**ਇਕ ਜੋਗੀ ਸੁਪਨੇ ਮੈ ਲਹੇਯੋ।। ਤਿਹ ਮੋਸੋ ਐਸੇ ਜਨੁ ਕਹ੍ਯੋ।।**

**ਖੋਦਿ ਭੂਮਿ ਤੁਮ ਮੋਹਿ ਨਿਕਾਰੋ॥ ਹ੍ਵੈ ਬਡੋ ਪ੍ਰਤਾਪ ਤਿਹਾਰੋ॥ ੧੫॥**

ਸੁਪਨੇ ਵਿਚ ਮੈਂ ਇਕ ਜੋਗੀ ਵੇਖਿਆ ਹੈ, ਜਿਸ ਮੈਨੂੰ ਸੁਪਨੇ ਵਿਚ ਕਿਹਾ ਹੈ ਕਿ ਜਮੀਨ ਨੂੰ ਪੁਟ ਕੇ ਮੈਨੂੰ ਥਲਿਓਂ ਕਢੋ ਤਾਂ ਤੁਹਾਡਾ ਬਹੁਤ ਮਾਣ ਪ੍ਰਤਾਪ ਵਧੇਗਾ॥੧੫॥

**ਭੂਧਰ ਰਾਜ ਖੋਦਬੇ ਲਾਯੋ॥ ਮੈ ਤੁਮ ਸੋ ਯੌ ਆਨਿ ਸੁਨਾਯੋ॥**
**ਤੁਮਹੂੰ ਚਲੋ ਸੰਗ ਹ੍ਵੈ ਤਹਾਂ॥ ਕਹਾਂ ਚਰਿਤ੍ਰ ਹ੍ਵੈਹੈ ਧੌ ਉਹਾਂ॥ ੧੬॥**

ਰਾਜਾ ਭੂਧਰ ਸਿੰਘ ਵੀ ਵੇਖਣ ਲਈ ਆਇਆ ਹੋਇਆ ਹੈ ਅਤੇ ਇਹੋ ਵੇਖ ਕੇ ਮੈਂ ਤੁਹਾਨੂੰ ਇਹ ਕੁਝ ਦਸਿਆ ਹੈ। ਤੁਸੀਂ ਮੇਰੇ ਨਾਲ ਚਲੋ ਅਤੇ ਵੇਖੋ ਓਥੇ ਕੀ ਹੁੰਦਾ ਹੈ॥੧੬॥

**ਯੌ ਕਰਿ ਨ੍ਰਿਪਤਿ ਸੰਗ ਲੈ ਆਈ॥ ਭੂਅ ਖੋਦਨ ਤ੍ਰਿਯ ਦਯੋ ਲਗਾਈ॥**
**ਮੰਡਪ ਤਹਾਂ ਏਕ ਜਬ ਲਹਿਯੋ॥ ਧੰਨਜ ਧੰਨਜ ਪਤਿ ਤ੍ਰਿਯ ਸੌਂ ਕਹਿਯੋ॥ ੧੭॥**

ਇਹ ਕਹਿਕੇ ਉਹ ਰਾਜੇ ਨੂੰ ਲੈ ਆਈ ਅਤੇ ਇਸਤਰੀਆਂ ਨੂੰ ਧਰਤੀ ਪੁੱਟਣ ਲਾ ਦਿੱਤਾ। ਜਦ ਰਾਜੇ ਨੇ ਓਥੇ ਇਕ ਮੰਡਪ ਵੇਖਿਆ ਤਾਂ ਆਪਣੀ ਇਸਤਰੀ ਨੂੰ ਧੰਨ ਧੰਨ ਕਹਿਣ ਲਗ ਗਿਆ॥ ੧੭॥

**ਜੋਗੀ ਨਿਰਖਿ ਸਖੀ ਭਜਿ ਆਈ॥ ਦੌਰਿ ਨ੍ਰਿਪਤਿ ਚਰਨਨ ਲਪਟਾਈ॥**
**ਕਹਜੋ ਸੁ ਜਬ ਖੋਲਤ ਦ੍ਰਿਗ ਭਯੋ॥ ਤਬ ਹੀ ਰਾਜ ਭਸਮ ਹ੍ਵੈ ਗਯੋ॥ ੧੮॥**

ਜੋਗੀ ਨੂੰ ਵੇਖ ਕੇ ਸਖੀਆਂ ਭਜੀਆਂ ਆਈਆਂ ਅਤੇ ਰਾਜੇ ਦੇ ਚਰਨਾਂ ਨਾਲ ਜੁੜ ਗਈਆਂ। ਉਹ ਕਹਿਣ ਲਗੀਆਂ ਜਦ ਜੋਗੀ ਅੱਖਾਂ ਖੋਲੀਆਂ ਤਾਂ ਰਾਜਾ ਭੂਧਰ ਸਿੰਘ ਭਸਮ ਹੋ ਗਿਆ॥੧੮॥

**ਤਬ ਰਾਨੀ ਯੌ ਬਚਨ ਉਚਾਰੇ॥ ਸੁਨਹੌ ਰਾਵ ਪ੍ਰਾਨ ਤੇ ਪਜਾਰੇ॥**
**ਮੋਕੋ ਜਾਨ ਪ੍ਰਥਮ ਤਹ ਦੀਜੈ॥ ਬਹੁਰੌਂ ਆਪੁ ਪਯਾਨੋ ਕੀਜੈ॥ ੧੯॥**

ਫਿਰ ਰਾਣੀ ਨੇ ਕਿਹਾ, "ਹੇ ਮੇਰੇ ਪ੍ਰਾਣਾਂ ਤੋਂ ਪਿਆਰੇ ਰਾਜਾ! ਸੁਣੋ, ਤੁਸੀਂ ਪਹਿਲਾਂ ਮੈਨੂੰ ਓਥੇ ਜਾਣ ਦਿਓ ਫਿਰ ਆਪ ਜਾਇਓ॥੧੯॥

**ਯੌ ਕਹਿਕੈ ਅਬਲਾ ਤਹ ਗਈ॥ ਤਾਸੌਂ ਕੇਲ ਕਮਾਵਤ ਭਈ॥**
**ਤਾਂ ਪਾਛੈ ਨ੍ਰਿਪ ਕੋ ਤਹ ਲਜਾਈ॥ ਜੋਗੀ ਕੀ ਝਾਂਈ ਦਿਖਰਾਈ॥ ੨੦॥**

ਇਹ ਕਹਿਕੇ ਰਾਣੀ ਓਥੇ ਗਈ ਅਤੇ ਜੋਗੀ ਨਾਲ ਪ੍ਰੇਮ ਪਿਆਰ ਕੀਤਾ, ਫਿਰ ਰਾਜੇ ਨੂੰ ਓਥੇ ਲੈ ਆਈ ਅਤੇ ਜੋਗੀ ਦਾ ਪਰਛਾਵਾਂ ਉਸਨੂੰ ਵਖਾਇਆ॥੨੦॥

**ਤਬ ਜੋਗੀ ਯੌ ਬਚਨ ਉਚਾਰੇ॥ ਬਹੁਤ ਜਾਨਵੀ ਅਬਿ ਲਗਿ ਥਾਰੇ॥**

**************************************************************
ਤਾਕੋ ਹਮ ਕੋ ਨੀਰ ਦਿਖਰਿਯੈ।। ਹਮ ਕੋ ਸ਼ੋਕ ਨਿਵਾਰਨ ਕਰਿਯੈ।। ੨੧।।

ਤਦ ਜੋਗੀ ਨੇ ਕਿਹਾ ਕਿ ਤੁਹਾਡੇ ਨਗਰ ਦੇ ਲਾਗੇ ਗੰਗਾ ਵਗਦੀ ਹੈ। ਮੇਰੇ ਵਾਸਤੇ ਜਲ ਲਿਆਓ ਅਤੇ ਮੇਰਾ ਦੁਖ ਦੂਰ ਕਰੋ।।੨੧।।

ਜਬ ਰਾਜੈ ਐਸੋ ਸੁਨਿ ਪਾਯੋ।। ਭਰਿਗਾਗਰਿ ਗੰਗਾ ਜਲ ਲਜਾਯੋ।।
ਆਇ ਸੁ ਨੀਰ ਬਿਲੋਕਜੋ ਜਬਹੀ।। ਐਸੇ ਬਚਨ ਉਚਾਰੇ ਤਬਹੀ।। ੨੨।।

ਜਦ ਰਾਜੇ ਨੇ ਇਹ ਗਲ ਸੁਣੀ ਤਾਂ ਗੰਗਾ ਜਲ ਦੀ ਇਕ ਗਾਗਰ ਮੰਗਵਾ ਲਈ। ਜਦ ਜੋਗੀ ਨੇ ਲਿਆਂਦੇ ਹੋਏ ਜਲ ਨੂੰ ਵੇਖਿਆ ਤਾਂ ਉਸ ਨੇ ਇਹ ਬਚਨ ਕਹੇ।।੨੨।।

ਨਿਜੁ ਤੂੰਬਾ ਤੇ ਦੂਧ ਦਿਖਾਯੋ।। ਗੰਗੋਦਕ ਤਹਿ ਕੋ ਠਹਰਾਯੋ।।
ਕਹਜੋ ਜਾਨਵੀ ਕੋ ਕਾ ਭਯੋ।। ਤਬ ਪੈ ਥੋ ਅਬ ਜਲ ਹ੍ਵੈ ਗਯੋ।। ੨੩।।

ਆਪਣੇ ਕਮੰਡਲ ਵਿਚ ਪਿਆ ਜੋਗੀ ਨੇ ਦੁੱਧ ਵਿਖਾਇਆ ਅਤੇ ਕਹਿਣ ਲਗਾ ਇਹ ਗੰਗਾਜਲ ਹੈ। ਫਿਰ ਕਹਿਣ ਲਗਾ ਗੰਗਾ ਨੂੰ ਹੁਣ ਕੀ ਹੋ ਗਿਆ ਕਿ ਜੋ ਪਹਿਲਾਂ ਦੁੱਧ ਸੀ, ਉਹ ਹੁਣ ਪਾਣੀ ਹੋ ਗਿਆ ਹੈ।।੨੩।।

ਦੋਹਰਾ।। ਸਤਿਜੁਗ ਕੇ ਜੁਗ ਮੈ ਹਮੋ ਯਾ ਮੈ ਕਿਯੋ ਨਿਵਾਸ।।
ਅਬ ਬਰਤਤ ਜੁਗ ਕੌਨ ਸੋ ਸੋ ਤੁਮ ਕਹਹੁ ਪ੍ਰਕਾਸ।। ੨੪।।

ਮੈਂ ਸਤਜੁੱਗ ਵਿਚ ਇਥੇ ਰਹਿਣਾ ਸ਼ੁਰੂ ਕੀਤਾ ਸੀ। ਤੁਸੀ ਲੋਕ ਹੁਣ ਮੈਨੂੰ ਦਸੋ ਕਿ ਹੁਣ ਕਿਹੜਾ ਜੁਗ ਚਲ ਰਿਹਾ ਹੈ।।੨੪।।

ਚੌਪਈ।। ਸਤਿਜੁਗ ਬੀਤੇ ਤ੍ਰੇਤਾ ਭਯੋ।। ਤਾ ਪਾਛੈ ਦ੍ਵਾਪਰ ਬਰਤਯੋ।।
ਤਬ ਤੇ ਸੁਨੁ ਕਲਜੁਗ ਅਬ ਆਯੋ।। ਸੁ ਤੁਹਿ ਕਹ ਹਮ ਪ੍ਰਗਟ ਸੁਨਾਯੋ।। ੨੫।।

ਸਤਜੁੱਗ ਲੰਘ ਕੇ ਤ੍ਰੇਤਾ ਲੰਘਿਆ, ਉਸ ਤੋਂ ਬਾਅਦ ਦੁਆਪਰ ਬੀਤ ਗਿਆ। ਤਦ ਤੋਂ ਕਲਯੁੱਗ ਲਗਿਆ ਹੈ, ਜਿਸ ਬਾਰੇ ਮੈਂ ਤੁਹਾਨੂੰ ਦਸ ਦਿੱਤਾ ਹੈ।।੨੫।।

ਕਲਜੁਗ ਨਾਮ ਜਬੈ ਸੁਨਿ ਲਯੋ।। ਹਾਹਾ ਸ਼ਬਦ ਉਚਾਰਤ ਭਯੋ।।
ਤਿਹਿ ਮੁਹਿ ਬਾਤ ਲਗਨ ਨਹਿ ਦੀਜੈ।। ਬਹੁਰੋ ਮੂੰਦਿ ਦੁਆਰਨ ਲੀਜੈ।। ੨੬।।

ਜਦ ਉਸ ਕਲਯੁੱਗ ਦਾ ਸ਼ਬਦ ਸੁਣਿਆ ਤਾਂ 'ਹਾਇ ਹਾਇ' ਕਰਨ ਲਗ ਲਿਆ। ਤੁਸੀਂ ਲੋਕ ਮੈਨੂੰ ਹਵਾ ਨ ਲਗਣ ਦੇਵੋ ਅਤੇ ਦਰਵਾਜਾ ਬੰਦ ਕਰ ਦੇਵੋ।।੨੬।।

ਰਾਨੀ ਬਾਚ।। ਮੈਂ ਸੇਵਾ ਤੁਮਰੀ ਪ੍ਰਭੁ ਕਰਿਹੌਂ।। ਏਕ ਪਾਇ ਠਾਢੀ ਜਲ ਭਰਿਹੌਂ।।

ਮੂੰਦਿਨ ਦ੍ਵਾਰਨ ਕੋ ਕਜੋ ਲੀਜੈ॥ ਹਮਰ ਪਰ ਨਾਥ ਅਨੁਗ੍ਰਹੁ ਕੀਜੈ॥ ੨੭॥

ਰਾਣੀ ਨੇ ਕਿਹਾ ਮੈਂ ਤੁਹਾਡੀ ਸੇਵਾ ਕਰਾਂਗੀ ਅਤੇ ਇਕ ਪੈਰ ਤੇ ਖਲੋਕੇ ਤੁਹਾਡਾ ਪਾਣੀ ਭਰਾਂਗੀ। ਦਰਵਾਜ਼ੇ ਨੂੰ ਬੰਦ ਨ ਕਰੋ, ਹੇ ਸਵਾਮੀ! ਸਾਡੇ ਤੇ ਕਿਰਪਾ ਕਰੋ॥੨੭॥

ਪੁਨਿ ਰਾਜੈ ਯੌ ਬਚਨ ਉਚਾਰੋ॥ ਕ੍ਰਿਪਾ ਕਰਹੁ ਮੈ ਦਾਸ ਤਿਹਾਰੋ॥
ਯਹ ਰਾਨੀ ਸੇਵਾ ਕਹ ਲੀਜੈ॥ ਮੋ ਪਰ ਨਾਥ ਅਨੁਗ੍ਰਹੁ ਕੀਜੈ॥ ੨੮॥

ਫਿਰ ਰਾਜੇ ਨੇ ਕਿਹਾ, "ਹੇ ਨਾਥ! ਕਿਰਪਾ ਕਰੋ ਮੈਂ ਤੁਹਾਡਾ ਦਾਸ ਹਾਂ। ਮੇਰੀ ਇਸ ਰਾਣੀ ਨੂੰ ਸੇਵਾ ਲਈ ਸਵੀਕਾਰ ਕਰੋ ਅਤੇ ਮੇਰੇ ਤੇਂ ਕਿਰਪਾ ਕਰੋ॥੨੮॥

ਦੋਹਰਾ॥ ਸੇਵਾ ਕਹ ਰਾਨੀ ਦਈ ਯੌ ਰਾਜੈ ਸੁਖ ਪਾਇ॥
ਦ੍ਵਾਰਨ ਮੂੰਦਿਨ ਨਾ ਦਯੋ ਰਹਿਯੋ ਚਰਨ ਲਪਟਾਇ॥ ੨੯॥

ਰਾਜੇ ਨੇ ਖੁਸ਼ੀ ਖੁਸ਼ੀ ਰਾਣੀ ਸੇਵਾ ਵਾਸਤੇ ਦੇ ਦਿੱਤੀ ਅਤੇ ਦਰਵਾਜੇ ਨੂੰ ਬੰਦ ਨ ਕਰਨ ਦਿੱਤਾ ਅਤੇ ਚਰਨਾਂ ਤੇ ਢਹਿ ਪਿਆ॥੨੯॥

ਮੂੜ ਰਾਵ ਪ੍ਰਫੁਲਿਤ ਭਯੋ ਸਕਜੋ ਨ ਛਲ ਕਛੂ ਪਾਇ॥
ਸੇਵਾ ਕੋ ਰਾਨੀ ਦਈ ਤਾਹਿ ਸਿੱਧ ਠਹਰਾਇ॥ ੩੦॥

ਮੂਰਖ ਰਾਜਾ ਚਲਿੱਤਰ ਨੂੰ ਨ ਸਮਝ ਸਕਿਆ ਅਤੇ ਉਸਨੂੰ ਸਿੱਧ ਸਮਝ ਕੇ ਰਾਣੀ ਨੂੰ ਸੇਵਾ ਲਈ ਦੇ ਦਿੱਤਾ॥੩੦॥

ਰਾਜ ਮਾਰਿ ਰਾਜਾ ਛਲਜੋ ਰਤਿ ਜੋਗੀ ਸੋ ਕੀਨ॥
ਅਧਿਭੁਤ ਚਰਿਤ੍ਰ ਤ੍ਰਿਯਾਨ ਕੌ ਸਕਤ ਨ ਕੋਊ ਚੀਨ॥ ੩੧॥ ੧॥

ਯਾਰ ਰਾਜੇ ਨੂੰ ਮਾਰਿਆ, ਆਪਣੇ ਪਤੀ ਨੂੰ ਚਲਿੱਤਰ ਕਰਕੇ ਛਲ ਲਿਆ ਅਤੇ ਜੋਗੀ ਨਾਲ ਪ੍ਰੇਮ ਕੀਤਾ। ਇਸਤਰੀਆਂ ਦੇ ਅਧਿਭੁਤ ਚਲਿੱਤਰਾਂ ਨੂੰ ਕੋਈ ਵੀ ਸਮਝ ਨਹੀਂ ਸਕਿਆ॥੩੧। ੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤੈਤਾਲੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੪੩॥੨੯੦੧॥ਅਫਜੂੰ॥

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਤਰਤਾਲੀਵੀਂ ਕਥਾ ਸਮਾਪਤ॥੧੪੩॥੨੯੦੧॥ਚਲਦਾ॥

***********************************************************************

# ਚਲਿੱਤਰ ਇਕ ਸੌ ਚਤਾਲੀਵਾਂ

## ਕਥਾ ਸ਼ਿੰਗਾਰਵਤੀ

**ਚੌਪਈ।। ਬੀਕਾਨੇਰ ਰਾਵ ਇਕ ਭਾਰੋ।। ਤੀਨ ਭਵਨ ਭੀਤਰ ਉਜਿਯਾਰੋ।।**
**ਵਤੀ ਸ਼ਿੰਗਾਰ ਰਾਵ ਕੀ ਰਾਨੀ।। ਸੁੰਦਰਿ ਭਵਨ ਚੌਦਹੂੰ ਜਾਨੀ।। ੧।।**

ਬੀਕਾਨੇਰ ਦਾ ਇਕ ਬੜਾ ਵਡਾ ਰਾਜਾ ਸੀ ਜਿਹੜਾ ਕਿ ਤਿੰਨਾਂ ਲੋਕਾਂ ਵਿਚ ਮਸ਼ਹੂਰ ਸੀ। ਰਾਜੇ ਦੀ ਰਾਣੀ ਦਾ ਨਾਂ ਸ਼ਿੰਗਾਰਵਤੀ ਸੀ ਅਤੇ ਚੌਦਾਂ ਲੋਕਾਂ ਵਿਚ ਸਭ ਤੋਂ ਸੁੰਦਰ ਸੀ।।੧।।

**ਅੜਿੱਲ।। ਤਹਾ ਰਾਇ ਮਹਤਾਬ ਸੁਦਾਗਰ ਆਇਯੋ।।**
**ਲਖਿ ਰਾਨੀ ਕੋ ਰੂਪ ਹਿਜੋ ਲਲਚਾਇਯੋ।।**
**ਭੇਜਿ ਸਹਚਰੀ ਤਿਹ ਗ੍ਰਿਹਿ ਲਯੋ ਬੁਲਾਇਕੈ।।**
**ਹੋ ਮਨ ਮਾਨਤ ਰਤਿ ਕਰੀ ਅਧਿਕ ਸੁਖ ਪਾਇਕੈ।। ੨।।**

ਓਥੇ ਇਕ ਮਹਿਤਾਬ ਰਾਏ ਨਾਮੀਂ ਸੌਦਾਗਰ ਆਇਆ, ਜਿਹੜਾ ਕਿ ਰਾਣੀ ਦੇ ਰੂਪ ਨੂੰ ਵੇਖ ਕੇ ਲਲਚਾ ਗਿਆ। ਰਾਣੀ ਵੀ ਇਕ ਦਾਸੀ ਨੂੰ ਭੇਜ ਕੇ ਉਸਨੂੰ ਬੁਲਾ ਲਿਆ ਅਤੇ ਸੁਖਪੂਰਵਕ ਮਨ ਮਰਜੀ ਦਾ ਭੋਗ ਵਿਲਾਸ ਕੀਤਾ।।੨।।

**ਚੌਪਈ।। ਨਿਤਪ੍ਰਤਿ ਰਾਨੀ ਤਾਹਿ ਬੁਲਾਵੈ।। ਭਾਂਤਿ ਭਾਂਤਿ ਸੋ ਭੋਗ ਕਮਾਵੈ।।**
**ਜਾਨਤ ਰੈਨਿ ਅੰਤ ਜਬ ਆਈ।। ਤਾਂਹਿ ਦੇਤ ਨਿਜੁ ਧਾਮ ਪਠਾਈ।। ੩।।**

ਰਾਣੀ ਰੋਜ ਉਸਨੂੰ ਬੁਲਾਉਂਦੀ ਅਤੇ ਭਿੰਨ ਭਿੰਨ ਢੰਗਾ ਨਾਲ ਉਹਦੇ ਨਾਲ ਭੋਗ ਕਰਦੀ। ਜਦ ਵੇਖਦੀ ਕਿ ਹੁਣ ਰਾਤ ਲੰਘਣ ਵਾਲੀ ਹੈ ਤਾਂ ਉਸਨੂੰ ਉਸਦੇ ਘਰ ਭੇਜ ਦਿੰਦੀ।।੩।।

**ਅੜਿੱਲ।। ਚੁਨਿ ਚੁਨਿ ਭਲੀ ਮਤਾਹ ਸੁਦਾਗਰ ਲਜਾਵਈ।।**
**ਰਾਨੀ ਤਾਕੌ ਪਾਇ ਘਨੋ ਸੁਖ ਪਾਵਈ।।**
**ਅਤਿ ਧਨ ਛੋਰਿ ਭੰਡਾਰ ਦੇਹ ਤਹਿ ਨਿਤਜਪ੍ਰਤਿ।।**
**ਹੋ ਬਸਜੋ ਰਹਤ ਅਬਲਾ ਕੇ ਪ੍ਰੀਤਮ ਨਿੱਤਜ ਚਿਤ।। ੪।।**

ਸੌਦਾਗਰ ਵੀ ਚੁਣ ਚੁਣ ਕੇ ਵਧੀਆ ਪਦਾਰਥ ਲਿਆਉਂਦਾ, ਜਿਨ੍ਹਾਂ ਨੂੰ ਪਾਕੇ ਰਾਣੀ ਬਹੁਤ ਸੁਖ ਪ੍ਰਾਪਤ ਕਰਦੀ। ਉਹ ਵੀ ਭੰਡਾਰ ਵਿਚੋਂ ਉਸਨੂੰ ਖੁਲ੍ਹਾ ਦਾਨ ਦਿੰਦੀ ਸੀ ਅਤੇ ਉਹ ਪ੍ਰੀਤਮ ਵੀ ਸਦਾ ਉਸਦੇ ਮਨ ਵਿਚ ਵਸਿਆ ਰਹਿੰਦਾ ਸੀ।।੪।।

ਚੌਪਈ॥ ਮੂਰਖ ਰਾਵ ਜਬੈ ਸੁਨਿ ਪਾਈ॥ ਭਾਂਤਿ ਭਾਂਤਿ ਰਾਨੀ ਡਰਪਾਈ॥
ਯਾ ਤ੍ਰਿਯ ਕੋ ਅਬ ਹੀ ਹਨਿ ਦੈਹੌਂ॥ ਖੋਦਿ ਭੂਮਿ ਕੇ ਬਿਖੈ ਗਡੈਹੌਂ॥ ੫॥

ਮੂਰਖ ਰਾਜੇ ਨੂੰ ਜਦ ਪਤਾ ਲੱਗਾ ਤਾਂ ਰਾਣੀ ਬਹੁਤ ਡਰ ਗਈ। ਰਾਜੇ ਨੇ ਸੋਚਿਆ ਕਿ ਮੈਂ ਇਸ ਇਸਤਰੀ ਨੂੰ ਤੁਰੰਤ ਮਾਰ ਦੇਵਾਂਗਾ ਅਤੇ ਜਮੀਨ ਵਿਚ ਦੱਬ ਦੇਵਾਂਗਾ॥੫॥

ਜਬ ਰਾਨੀ ਐਸੇ ਸੁਨਿ ਪਾਯੋ॥ ਤੌਨ ਜਾਰ ਕੋ ਬੋਲਿ ਪਠਾਯੋ॥
ਤਾਕੋ ਕਹ੍ਯੋ ਸੰਗ ਮੁਹਿ ਲੀਜੈ॥ ਅਪਨੇ ਦੇਸ ਪਯਾਨੋ ਕੀਜੈ॥ ੬॥

ਜਦ ਰਾਣੀ ਸੁਣਿਆ ਤਾਂ ਉਸ ਪ੍ਰੇਮੀ ਨੂੰ ਬੁਲਾਇਆ, ਉਸਨੂੰ ਕਿਹਾ ਕਿ ਮੈਨੂੰ ਨਾਲ ਲੈ ਕੇ ਆਪਣੇ ਦੇਸ਼ ਨੂੰ ਚਲੇ ਚਲੋ॥੬॥

ਮੰਦਿਰ ਏਕ ਉਜਾਰਿ ਬਨਾਯੋ॥ ਦੋ ਦ੍ਵਾਰਨ ਤਾ ਮੈ ਰਖਵਾਯੋ॥
ਹਮ ਖੋਜਤ ਇਹ ਮਗ ਜੌ ਐਹੈਂ। ਦੂਜੇ ਦ੍ਵਾਰ ਨਿਕਸਿ ਹਮ ਜੈਹੈਂ॥ ੭॥

ਉਨ੍ਹਾਂ ਨੇ ਉਜਾੜ ਵਿਚ ਇਕ ਘਰ ਬਣਾਇਆ। ਇਸ ਘਰ ਨੂੰ ਉਨ੍ਹਾਂ ਨੇ ਦੋ ਦਰਵਾਜੇ ਲਾਏ ਤਾਕਿ ਜੇ ਰਾਜਾ ਲਭਦਾ ਲਭਦਾ ਇਕ ਦਰਵਾਜੇ ਆ ਜਾਵੇ ਤਾਂ ਉਹ ਦੂਸਰੇ ਦਰਵਾਜੇ ਨਿਕਲ ਸਕਣ॥ ੭॥

ਅੜਿੱਲ॥ ਏਕ ਸਾਂਢਨੀ ਨ੍ਰਿਪ ਕੀ ਲਈ ਮੰਗਾਇਕੈ॥
ਤਾ ਪਰ ਭਏ ਸ੍ਵਾਰ ਦੋਊ ਸੁਖ ਪਾਇਕੈ॥
ਤੌਨ ਮਹਲ ਕੇ ਭੀਤਰ ਪਹੁਚੇ ਆਇ ਕਰਿ॥
ਹੌ ਭਾਂਤਿ ਭਾਂਤਿ ਕੇ ਕੇਲ ਕਰੇ ਸੁਖ ਪਾਇ ਕਰਿ॥ ੮॥

ਉਨ੍ਹਾਂ ਨੇ ਰਾਜੇ ਦੀ ਇਕ ਊਠਣੀ ਮੰਗਵਾਈ ਅਤੇ ਸੁਖ ਪੂਰਬਕ ਦੋਵੇਂ ਉਸ ਉਤੇ ਚੜ੍ਹ ਗਏ। ਫਿਰ ਉਹ ਉਸ ਮਹਲ ਵਿਚ ਆ ਪਹੁਚੇ ਅਤੇ ਸੁਖੀ ਸੁਖੀ ਕਈ ਪ੍ਰਕਾਰ ਦੀ ਪ੍ਰੇਮ ਕ੍ਰੀੜਾ ਕਰਨ ਲੱਗੇ॥੮॥

ਸੁਨਿ ਰਾਜਾ ਤ੍ਰਿਯ ਭਜੀ ਚੜ੍ਯੋ ਰਿਸਿ ਖਾਇਕੈ॥
ਸਾਥੀ ਲੀਨੋ ਸੰਗ ਨ ਕੋਊ ਬੁਲਾਇਕੈ॥
ਲੈ ਪਾਇਨ ਕੇ ਖੋਜ ਪਹੂਚ੍ਯੋ ਆਇ ਕਰਿ॥
ਹੋ ਵਾ ਮੰਦਿਰ ਕੇ ਮਾਝ ਧਸ੍ਯੋ ਕੁਰਰਾਇ ਕਰਿ॥ ੯॥

ਜਦ ਰਾਜੇ ਨੇ ਸੁਣਿਆਂ ਕਿ ਇਸਤਰੀ ਭੱਜ ਗਈ ਹੈ ਤਾਂ ਗੁਸੇ ਵਿਚ ਆ ਕੇ ਇੱਕਲਾ ਹੀ

*************************************************
ਕਿਸੇ ਨੂੰ ਸਾਥ ਲਏ ਬਗੈਰ ਚਲ ਪਿਆ। ਉਹ ਊਠਣੀ ਦੇ ਪੈਰਾਂ ਦੇ ਪਿਛੇ ਪਿਛੇ ਚਲ ਪਿਆ ਅਤੇ ਚੀਖਦਾ ਹੋਇਆ ਉਸ ਮਹਿਲ ਵਿਚ ਜਾ ਵੜਿਆ।।੯।।

**ਦੋਹਰਾ।। ਥਕਿ ਸਾਂਢਿਨ ਤਿਨਕੀ ਗਈ ਤਹਾਂ ਜੁ ਪਹੁਚੇ ਜਾਇ।।**
**ਅਥਕ ਊਟਨੀ ਰਾਵ ਚੜਿ ਤਹਾਂ ਪਹੂੰਚਜੋ ਆਇ।। ੧੦।।**

ਓਥੇ ਪਹੁੰਚਦੀ ਪਹੁੰਚਦੀ ਰਾਣੀ ਦੀ ਊਠਣੀ ਥਕ ਗਈ ਸੀ ਪਰ ਰਾਜਾ ਨ ਥੱਕਣ ਵਾਲੀ ਊਠਨੀ ਤੇ ਚੜ੍ਹ ਕੇ ਓਥੇ ਆ ਪਹੁੰਚਾ।।੧੦।।

**ਉਤਰ ਸਾਂਢਿ ਤੇ ਰਾਵ ਤਬ ਤਹਾਂ ਚੜਜੋ ਰਿਸਿ ਖਾਇ।।**
**ਇਨ ਦੂਹੂੰਅਨ ਗਹਿ ਜਮ ਸਦਨ ਦੈਹੌ ਅਬੈ ਪਠਾਇ।। ੧੧।।**

ਰਾਜਾ ਆਪਣੀ ਊਠਨੀ ਤੋਂ ਉਤਰ ਕੇ ਗੁੱਸੇ ਵਿਚ ਆਕੇ ਚਲ ਪਿਆ ਕਿ ਅਜ ਮੈਂ ਇਨ੍ਹਾਂ ਦੋਹਾਂ ਨੂੰ ਫੜਕੇ ਜਮ ਲੋਕ ਪਹੁੰਚਾ ਦੇਵਾਂਗਾ।।੧੧।।

**ਚੌਪਈ।। ਇਹ ਮਾਰਗ ਜਬ ਨ੍ਰਿਪ ਚੜਿ ਗਏ।। ਦੁਤਿਯ ਮਾਰਗੁ ਉਤਰਤ ਤੇ ਭਏ।।**
**ਅਥਕ ਸਾਂਢਨੀ ਪਰ ਚੜਿ ਬੈਠੈ।। ਰਾਨੀ ਸਹਿਤ ਸੁ ਜਾਰ ਇਕੈਠੈ।। ੧੨।।**

ਜਦ ਰਾਜਾ ਉਸ ਪਾਸਿਓਂ ਦੀ ਆਇਆ ਤਾਂ ਦੂਸਰੇ ਦਰਵਾਜੇ ਰਾਹੀ ਉਹ ਨਿਕਲ ਗਏ ਅਤੇ ਪ੍ਰੇਮੀ ਪ੍ਰੇਮਕਾ ਰਾਜੇ ਵਾਲੀ ਅਥੱਕ ਊਠਣੀ ਤੇ ਸਵਾਰ ਹੋ ਗਏ।।੧੨।।

**ਅੜਿੱਲ।। ਅਥਕ ਸਾਂਢਿ ਚੜਿ ਬੈਠੈ ਦਈ ਧਵਾਇਕੈ।।**
**ਪਵਨ ਬੇਗਿ ਜਜੋਂ ਚਲੀ ਮਿਲੈ ਕੋ ਜਾਇਕੈ।।**
**ਉਤਰਿ ਰਾਵ ਕਾ ਦੇਖੈ ਦ੍ਰਿਸ਼ਟਿ ਪਸਾਰਿਕੈ।।**
**ਹੋ ਉਤਿਮ ਸਾਂਢਿਨ ਹਰੀ ਮੱਤ ਮਹਿ ਮਾਰਕੈ।। ੧੩।।**

ਉਹ ਅਥੱਕ ਊਠਣੀ ਤੇ ਬੈਠੇ ਅਤੇ ਉਸਨੂੰ ਭਜਾ ਲਿਆ। ਉਹ ਹਵਾ ਦੀ ਰਫਤਾਰ ਨਾਲ ਚਲ ਪਈ। ਹੁਣ ਭਲਾ ਉਸ ਨਾਲ ਕੌਣ ਮਿਲ ਸਕਦਾ ਸੀ। ਘਰ ਵਿਚੋਂ ਨਿਕਲ ਕੇ ਰਾਜੇ ਨੇ ਵੇਖਿਆ ਕਿ ਉਹ ਮੈਨੂੰ ਮੂਰਖ ਬਣਾ ਗਏ ਹਨ ਅਤੇ ਉਹ ਚੰਗੀ ਊਠਨੀ ਨੂੰ ਭਜਾ ਕੇ ਲੈ ਗਏ ਹਨ।।੧੩।।

**ਚੌਪਈ।। ਤਬ ਰਾਜਾ ਪਜਾਦੋ ਰਹਿ ਗਯੋ।। ਪਹੁਚਤ ਤਿਨੈ ਨ ਕਜੋਹੂੰ ਭਯੋ।।**
**ਛਲ ਬਲ ਸਭ ਅਪਨੇ ਕਰਿ ਹਾਰਜੋ।। ਲੈ ਰਾਨੀ ਗ੍ਰਹਿ ਜਾਰ ਪਧਾਰਜੋ।। ੧੪।।**

ਹੁਣ ਰਾਜਾ ਪੈਦਲ ਰਹਿ ਗਿਆ ਅਤੇ ਉਨ੍ਹਾਂ ਤਕ ਕਿਸੇ ਤਰ੍ਹਾਂ ਵੀ ਨਹੀਂ ਪਹੁੰਚ ਸਕਦਾ ਸੀ। ਉਹ ਆਪਣੀ ਸਾਰੀ ਤਾਕਤ ਲਾ ਕੇ ਹਾਰ ਗਿਆ ਤੇ ਉਹ ਯਾਰ ਰਾਣੀ ਨੂੰ ਲੈ ਕੇ ਆਪਣੇ

ਘਰ ਜਾ ਪਹੁੰਚਾ।।੧੪।।

**ਅੜਿੱਲ।। ਦੁਹੂੰ ਹਾਥ ਨਿਜੁ ਮੂੰਡ ਛਾਰ ਡਾਰਤ ਭਯੋ।।**
**ਜਨੁਕ ਰਾਹ ਮੈ ਲੂਟਿ ਕਿਨੂ ਤਾਕੌਂ ਲਯੋ।।**
**ਗਿਰਜੋ ਝੂਮਿਕੈ ਭੂਮਿ ਅਧਿਕ ਮੁਰਝਾਇਕੈ।।**
**ਹੋ ਡੂਬਿ ਨਦੀ ਮਹਿ ਮਰਜੋ ਅਧਿਕ ਬਿਖ ਖਾਇਕੈ।। ੧੫।।**

ਰਾਜਾ ਦੋਹਾਂ ਹਥਾਂ ਨਾਲ ਆਪਣੇ ਸਿਰ ਤੇ ਇਸ ਤਰ੍ਹਾਂ ਮਿੱਟੀ ਪਾਉਣ ਲਗਾ ਜਿਵੇਂ ਉਸਨੂੰ ਕਿਸੇ ਰਾਹ ਵਿਚ ਲੁਟ ਲਿਆ ਹੋਵੇ। ਉਹ ਬੜਾ ਦੁਖੀ ਹੋ ਕੇ ਧਰਤੀ ਤੇ ਡਿਗ ਪਿਆ ਅਤੇ ਅਤਿ ਵਿਆਕੁਲ ਹੋ ਕੇ ਦਰਿਆ ਵਿਚ ਡੁਬ ਮਰਿਆ।।੧੫।।

**ਲੈ ਰਾਨੀ ਕੋ ਜਾਰ ਜਬੈ ਗ੍ਰਿਹਿ ਆਇਯੋ।।**
**ਭਾਂਤਿ ਭਾਂਤਿ ਸੋ ਦਰਬੁ ਦਿਜਾਨੁ ਲੁਟਾਇਯੋ।।**
**ਜੌ ਐਸੀ ਅਬਲਾ ਕੌਂ ਛਲ ਸੌ ਪਾਇਯੈ।।**
**ਹੋ ਬਿਨੁ ਦਾਮਨ ਤਿਹ ਦਏ ਹਾਥ ਬਿਕਿ ਜਾਇਯੈ।। ੧੬।।**

ਉਹ ਪ੍ਰੇਮੀ ਜਦ ਰਾਣੀ ਨੂੰ ਲੈ ਕੇ ਘਰ ਆਇਆ ਤਾਂ ਉਸ ਬੇਅੰਤ ਧਨ ਬ੍ਰਾਹਮਣਾਂ ਵਿਚ ਵੰਡਿਆ। ਜੇ ਚਲਿੱਤਰ ਖੇਡ ਕੇ ਇਸ ਤਰ੍ਹਾਂ ਦੀ ਇਸਤਰੀ ਮਿਲ ਜਾਵੇ ਤਾਂ ਬਿਨਾਂ ਮੁਲ ਤੋਂ ਹੀ ਉਹਦੇ ਹੱਥਾਂ ਵਿਚ ਵਿੱਕ ਜਾਣਾ ਚਾਹੀਦਾ ਹੈ।।੧੬।।

**ਛਲ ਅਬਲਾ ਛੈਲਨ ਕੋ ਕਛੂ ਨ ਜਾਨਿਯੈ।।**
**ਲਹਜੋ ਨ ਜਾਕੌਂ ਜਾਇ ਸੁ ਕੈਸ ਬਖਾਇਨੈ।।**
**ਜੁ ਕਛੁ ਛਿੱਦ੍ਰ ਇਨਕੇ ਛਲ ਕੌਂ ਲਖਿ ਪਾਇਯੈ।।**
**ਹੋ ਸਮੁਝਿ ਚਿੱਤ ਚੁਪ ਰਹੋ ਨ ਕਿਸੂ ਬਤਾਇਯੈ।। ੧੭।। ੧।।**

ਇਸਤਰੀ ਪੁਰਸ਼ਾਂ ਦੇ ਚਲਿੱਤਰਾਂ ਨੂੰ ਜਾਣਨਾ ਨਹੀਂ ਚਾਹੀਦਾ। ਜਦ ਤਕ ਵੇਖਿਆ ਨ ਜਾਇ ਤਾਂ ਇਸ ਨੂੰ ਬਿਆਨ ਕਿਵੇਂ ਕੀਤਾ ਜਾਵੇ। ਜੇ ਇਨ੍ਹਾਂ ਦੇ ਚਲਿੱਤਰਾਂ ਦਾ ਪਤਾ ਲਗ ਵੀ ਜਾਵੇ ਤਾਂ ਸਮਝਦਿਆਂ ਹੋਇਆਂ ਵੀ ਚੁੱਪ ਹੀ ਰਹਿਣਾ ਚਾਹੀਦਾ ਹੈ ਅਤੇ ਕਿਸੇ ਨੂੰ ਦਸਣਾ ਨਹੀਂ ਚਾਹੀਦਾ।।੧੭।।੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਤਾਲੀਸਵੌਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੪੪।।੨੯੧੮।।ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਚਤਾਲੀਵੀਂ ਕਥਾ

****************************************************************
ਸਮਾਪਤ॥੧੪੪॥੨੬੧੮॥ਚਲਦਾ॥

# ਚਲਿੱਤਰ ਇਕ ਸੌ ਪੰਜਤਾਲੀਵਾਂ

## ਕਥਾ ਭਾਗਵਤੀ

ਦੋਹਰਾ॥ ਸ਼ਹਿਰ ਸਿਪਾਹਾ ਕੈ ਬਿਖੈ ਭਾਗਵਤੀ ਤ੍ਰਿਯ ਏਕ॥
ਤਾਕੇ ਪਤਿ ਕੇ ਧਾਮ ਮੈ ਘੋਰੀ ਰਹੈ ਅਨੇਕ॥ ੧॥

ਸਿਪਾਹਾ ਸ਼ਹਿਰ ਵਿਚ ਭਾਗਵਤੀ ਨਾਂ ਦੀ ਇਕ ਇਸਤਰੀ ਸੀ। ਉਸਦੇ ਪਤੀ ਦੇ ਘਰ ਅਨੇਕਾਂ ਹੀ ਘੋੜੀਆਂ ਸਨ॥੧॥

ਚੌਪਈ॥ਘੋਰੀ ਏਕ ਨਦੀ ਤੱਟ ਗਈ॥ਦਰਿਆਈ ਹੈ ਲਾਗਤ ਭਈ॥
ਤਾਤੇ ਏਕ ਬਛੇਰੋ ਭਯੋ॥ ਜਨੁ ਅਵਤਾਰ ਇੰਦ੍ਰ ਹੈ ਲਯੋ॥ ੨॥

ਇਕ ਘੋੜੀ ਦਰਿਆ ਕੰਢੇ ਗਈ ਅਤੇ ਦਰਿਆਈ ਘੋੜੇ ਨਾਲ ਮਿਲਣ ਤੇ ਗਰਭਵਤੀ ਹੋ ਗਈ। ਉਸ ਇਕ ਵਛੇਰੇ ਨੂੰ ਜਨਮ ਦਿੱਤਾ ਜਿਹੜਾ ਕਿ ਮਾਨੋ ਇੰਦਰ ਦਾ ਅਵਤਾਰ ਹੋਵੇ॥੨॥

ਸਕ੍ਰ ਬਰਨ ਅਤਿ ਤਾਹਿ ਬਿਰਾਜੈ॥ ਤਾਕੌ ਨਿਰਖਿ ਚੰਦ੍ਰਮਾ ਲਾਜੈ॥
ਚਮਕਿ ਚਲਜੋ ਇਹ ਭਾਂਤਿ ਸੁਹਾਵੈ॥ ਜਨੁ ਘਨ ਪ੍ਰਭਾ ਦਾਮਨੀ ਪਾਵੈ॥ ੩॥

ਸਕਰਵਰਨ ਉਸਦਾ ਇਸ ਤਰ੍ਹਾਂ ਸੋਭਦਾ ਸੀ ਕਿ ਉਸ ਨੂੰ ਵੇਖ ਚੰਦਰਮਾਂ ਵੀ ਲਜੱਤ ਹੁੰਦਾ ਸੀ। ਜਦ ਉਹ ਚਮਕ ਕੇ ਚਲਦਾ ਸੀ ਤਾਂ ਇਸ ਤਰ੍ਹਾਂ ਲਗਦਾ ਸੀ ਜਿਵੇਂ ਬੱਦਲਾਂ ਵਿਚ ਬਿਜਲੀ ਸੋਭ ਰਹੀ ਹੋਵੇ॥੩॥

ਤਾਕੇ ਲੈ ਬੇਚਨ ਤ੍ਰਿਯ ਗਈ॥ ਸ਼ਹਿਰ ਸ਼ਾਹ ਕੇ ਆਵਤ ਭਈ॥
ਆਪੁਨ ਭੇਸ ਪੁਰਖ ਕੋ ਧਾਰੇ॥ ਕੋਟਿ ਸੂਰ ਜਨ ਚੜ੍ਹੇ ਸਵਾਰੇ॥ ੪॥

ਉਸਨੂੰ ਵੇਚਣ ਲਈ ਉਹ ਇਸਤਰੀ ਲੈ ਕੇ ਗਈ ਅਤੇ ਸ਼ਾਹ ਦੇ ਸ਼ਹਿਰ ਵਿਚ ਜਾ ਪਹੁੰਚੀ। ਆਪਣਾ ਵੇਸ ਉਸ ਪੁਰਸ਼ ਦਾ ਬਣਾਇਆ ਜਿਹੜਾ ਕਿ ਅਨੇਕਾਂ ਸੂਰਮਿਆਂ ਦੇ ਬਰਾਬਰ ਸੀ॥੪॥

ਜਬੈ ਸ਼ਾਹ ਦੀਵਾਨ ਲਗਾਯੋ॥ ਤ੍ਰਿਯਾ ਤੁਰੈ ਲੈ ਤਾਹਿ ਦਿਖਾਯੋ॥
ਨਿਰਖਿ ਰੀਝਿ ਰਾਜਾ ਤਿਹ ਰਹਿਯੋ॥ ਲੀਜੈ ਮੋਲ ਤਿਸੈ ਚਿਤ ਚਹਿਯੋ॥ ੫॥

ਸ਼ਾਹ ਨੇ ਜਦ ਦਰਬਾਰ ਲਾਇਆ ਤਾਂ ਉਸ ਇਸਤਰੀ ਨੇ ਘੋੜਾ ਵਖਾਇਆ। ਰਾਜਾ ਘੋੜੇ ਨੂੰ ਵੇਖ ਕੇ ਰੀਝ ਪਿਆ ਅਤੇ ਮਨ ਵਿਚ ਉਸ ਨੂੰ ਖਰੀਦਣ ਬਾਰੇ ਸੋਚ ਲਿਆ॥੫॥

ਪ੍ਰਥਮ ਹੁਕਮ ਕਰਿ ਤੁਰੈ ਫਿਰਾਯੋ।। ਬਹੁਰਿ ਭੇਜਿ ਭ੍ਰਿਤ ਮੋਲ ਕਰਾਯੋ।।
ਟਕਾ ਲਾਖ ਦਸ ਕੀਮਤਿ ਪਰੀ।। ਮਿਲਿ ਗਿਲਿ ਮੋਲ ਦਲਾਲਨ ਕਰੀ।। ੬।।

ਪਹਿਲਾਂ ਘੋੜੇ ਨੂੰ ਭਜਾ ਕੇ ਵੇਖਿਆ, ਫਿਰ ਨੌਕਰਾਂ ਨੂੰ ਭੇਜ ਕੇ ਮੁੱਲ ਕਰਵਾਇਆ। ਦਲਾਲਾਂ ਨੇ ਮਿਲ ਕੇ ਉਸਦਾ ਦਸ ਲਖ ਟਕੇ ਮੁਲ ਪਾਇਆ।।੬।।

ਅੜਿੱਲ।। ਤਬ ਅਬਲਾ ਤਿਨ ਬਚਨ ਉਚਾਰੇ ਬਿਹਸਿ ਕਰਿ।।
ਲੀਜੈ ਹਮਰੋ ਬੈਨ ਸ਼ਾਹ ਤੂ ਸ੍ਰੌਨ ਧਰਿ।।
ਪਾਂਚ ਹਜਾਰ ਮੁਹਰ ਮੁਹਿ ਹਜਾਂ ਦੈ ਜਾਇਯੈ।।
ਹੋ ਲੈ ਕੈ ਬਹੁਰਿ ਤਬੇਲੇ ਤੁਰੈ ਬੰਧਾਇਯੈ।। ੭।।

ਤਦ ਇਸਤਰੀ ਨੇ ਹੱਸ ਕੇ ਕਿਹਾ ਕਿ ਪਹਿਲਾਂ ਤੁਸੀਂ ਮੇਰੀ ਇਕ ਗਲ ਸੁਣ ਲਵੋ। ਪਹਿਲਾਂ ਮੈਨੂੰ ਪੰਜ ਹਜ਼ਾਰ ਅਸ਼ਰਫੀਆਂ ਦੇ ਦੇਵੋ, ਫਿਰ ਇਸ ਘੋੜੇ ਨੂੰ ਆਪਣੇ ਤਬੇਲੇ ਵਿਚ ਬੰਨ੍ਹੋ।।੭।।

ਸ਼ਾਹ ਅਸ਼ਰਫੀ ਪਾਂਚ ਹਜਾਰ ਮੰਗਾਇਕੈ।।
ਚਰੇ ਤੁਰੰਗ ਤਿਹ ਦੀਨੀ ਕਰ ਪਕਰਾਇਕੈ।।
ਕਹਯੋ ਮੁਹਰ ਪਹੁਚਾਇ ਬਹੁਰ ਮੈ ਆਇ ਹੌਂ।।
ਹੋ ਤਾ ਪਾਛੇ ਘੁਰਸਾਰਹਿ ਘਰ ਬੰਧਾਇ ਹੌਂ।। ੮।।

ਬਾਦਸ਼ਾਹ ਨੇ ਪੰਜ ਹਜ਼ਾਰ ਅਸ਼ਰਫੀਆਂ ਮੰਗਵਾ ਕੇ ਉਸ ਨੂੰ ਘੋੜੇ ਤੇ ਚੜ੍ਹੇ ਹੋਏ ਨੂੰ ਫੜ੍ਹਾ ਦਿਤੀਆਂ। ਤਦ ਉਸ ਕਿਹਾ ਮੈਂ ਮੋਹਰਾਂ ਨੂੰ ਘਰ ਛੱਡ ਕੇ ਆਉਂਦਾ ਹਾਂ ਅਤੇ ਫਿਰ ਤੁਹਾਡੇ ਅਸਤਬਲ ਵਿਚ ਘੋੜਾ ਬੰਨ੍ਹਦਾ ਹਾਂ।।੮।।

ਯੌਂ ਕਹਿ ਤਿਨ ਸੌ ਬਚਨ ਧਵਾਯੋ ਤੁਰੈ ਤ੍ਰਿਯ।।
ਪਠੈ ਪਖਰਿਯਾ ਪਹੁਚੇ ਕਰਕੈ ਕੋਪ ਹਿਯ।।
ਕੋਸ ਡੇਢ ਸੈ ਲਗੇ ਹਟੇ ਸਭ ਹਾਰਿਕੈ।।
ਹੋ ਹਾਥ ਨ ਆਈ ਬਾਲ ਰਹੇ ਸਿਰ ਮਾਰ ਕੈ।। ੯।।

ਇਹ ਕਹਿਕੇ ਇਸਤਰੀ ਨੇ ਘੋੜਾ ਭਜਾ ਲਿਆ ਅਤੇ ਬਾਦਸ਼ਾਹ ਨੇ ਗੁਸੇ ਵਿਚ ਆ ਕੇ ਪਿਛੇ ਘੋੜਸਵਾਰ ਲਾ ਦਿੱਤੇ। ਡੇਢ ਸੌ ਕੋਹ ਤਕ ਪਿਛਾ ਕਰਨ ਤੇ ਸਭ ਹਾਰ ਕੇ ਹਟ ਗਏ। ਉਹ ਇਸਤਰੀ ਉਨ੍ਹਾਂ ਦੇ ਹਥ ਨ ਆਈ, ਉਹ ਸਿਰ ਪਟਕ ਕੇ ਰਹਿ ਗਏ।।੯।।

ਮੁਹਰੈ ਗ੍ਰਿਹਿ ਪਹੁਚਾਇ ਸੁ ਆਈ ਬਾਲ ਤਹ।।
ਬੈਠੋ ਚਾਰੁ ਬਨਾਇ ਸ਼ਾਹ ਜੂ ਸਭਾ ਜਹ।।
ਤੁਰਤੁ ਤੁਰੈ ਤੇ ਉਤਰ ਸਲਾਮੈ ਤੀਨਿ ਕਰ।।
ਹੋ ਲੀਜੈ ਅਪਨੋ ਤੁਰੈ ਲਯੋ ਮੈ ਮੋਲ ਭਰਿ।। ੧੦।।

ਮੋਹਰਾਂ ਨੂੰ ਘਰ ਛੱਡ ਕੇ ਉਹ ਇਸਤਰੀ ਫਿਰ ਓਥੇ ਆਈ ਜਿਥੇ ਬਾਦਸ਼ਾਹ ਦਰਬਾਰ ਲਾ ਕੇ ਬੈਠਾ ਸੀ। ਉਸ ਘੋੜੇ ਤੋਂ ਉਤਰ ਬਾਦਸ਼ਾਹ ਨੂੰ ਸਿਰ ਝੁਕਾ ਕੇ ਤਿੰਨ ਵਾਰ ਸਲਾਮ ਕੀਤੀ ਅਤੇ ਕਿਹਾ ਮੈਨੂੰ ਮੁੱਲ ਮਿਲ ਗਿਆ ਹੈ, ਹੁਣ ਤੁਸੀਂ ਆਪਣਾ ਘੋੜਾ ਲੈ ਲਵੋ।।੧੦।।

ਦੋਹਰਾ।। ਮੁਹਰੈਂ ਘਰ ਪੁਹਚਾਇਕੈ ਤਿਨ ਕੌ ਚਰਿਤ ਦਿਖਾਇ।।
ਆਨਿ ਤੁਰੋ ਨ੍ਰਿਪ ਕੋ ਦਿਯੋ ਹ੍ਰਿਦੈ ਹਰਖ ਉਪਜਾਇ।। ੧੧।। ੧।।

ਮੋਹਰਾਂ ਘਰ ਪਹੁੰਚਾਕੇ ਅਤੇ ਚਲਿੱਤਰ ਵਿਖਾ ਕੇ ਉਹ ਸੁਖ ਪੂਰਬਕ ਫਿਰ ਬਾਦਸ਼ਾਹ ਪਾਸ ਪਹੁੰਚ ਗਈ ਅਤੇ ਘੋੜਾ ਉਨ੍ਹਾਂ ਨੂੰ ਦੇ ਦਿੱਤਾ।।੧੧।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੈਂਤਾਲੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੪੫।।੨੯੨੯।।ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਪੰਜਤਾਲੀਵੀਂ ਕਥਾ ਸਮਾਪਤ।।੧੪੫।।੨੯੨੯।।ਚਲਦਾ।।

## *ਚਲਿੱਤਰ ਇਕ ਸੌ ਛਿਤਾਲੀਵਾਂ*

## *ਕਥਾ ਪ੍ਰਮੁਦ ਕੁਮਾਰੀ*

ਦੋਹਰਾ ।। ਪ੍ਰਮੁਦ ਕੁਮਾਰਿ ਰਾਨੀ ਰਹੈ ਜਾਕੋ ਰੂਪ ਅਪਾਰ।।
ਬਿਜੈ ਰਾਜ ਰਾਜਾ ਨਿਰਖਿ ਕਿਯੋ ਆਪਨਾ ਯਾਰ।। ੧।।

ਪ੍ਰਮੋਦ ਕੁਮਾਰੀ ਇਕ ਬਹੁਤ ਰੂਪਵੰਤ ਰਾਣੀ ਸੀ। ਉਸਨੇ ਰਾਜਾ ਬਿਜੈ ਰਾਜ ਨੂੰ ਵੇਖ ਕੇ ਆਪਣਾ ਯਾਰ ਬਣਾ ਲਿਆ।।੧।।

ਅੜਿੱਲ।। ਬਿਜੈ ਰਾਜ ਕੋ ਲੀਨੋ ਧਾਮ ਬੁਲਾਇਕੈ।।
ਲਪਟਿ ਲਪਟਿ ਰਤਿ ਕਰੀ ਹਰਖ ਉਪਜਾਇਕੈ।।
ਪੁਨਿ ਤਾਸੋ ਯੌ ਬਚਨ ਉਚਾਰੇ ਪ੍ਰੀਤਿ ਕਰਿ।।

ਹੋ ਸੁਨਿ ਰਾਜਾ ਮੁਰਿ ਬੈਨ ਲੀਜਿਅਹਿ ਹ੍ਰਿਦੈ ਧਰਿ।। ੨।।

ਬਿਜੈ ਰਾਜ ਨੂੰ ਘਰ ਬੁਲਾਇਆ ਅਤੇ ਉਸਦੇ ਨਾਲ ਪ੍ਰਸੰਤਾ ਪੂਰਬਕ ਪ੍ਰੇਮ ਕ੍ਰੀੜਾ ਕੀਤੀ। ਫਿਰ ਉਸਨੂੰ ਕਿਹਾ ਕਿ ਹੇ ਰਾਜਨ! ਮੇਰੀ ਗੱਲ ਜ਼ਰਾ ਧਿਆਨ ਨਾਲ ਸੁਣੋ।।੨।।

ਜਬ ਮੁਰ ਕਿਯੋ ਸੁਯੰਬਰ ਪਿਤਾ ਬਨਾਇ ਕਰਿ।।
ਹੌਂ ਲਖਿਕੈ ਤੁਮਰੋ ਰੂਪ ਰਹੀ ਉਰਝਾਇ ਕਰਿ।।
ਅਵਰ ਰਾਵ ਮੁਹਿ ਲੈ ਗਯੋ ਜੁੱਧ ਮਚਾਇਕੈ।।
ਹੋ ਮੋਰ ਨ ਬਸਿ ਕਛੁ ਚਲਯੋ ਮਰੌਂ ਬਿਖ ਖਾਇਕੈ।। ੩।।

ਜਦੋਂ ਮੇਰੇ ਪਿਤਾ ਨੇ ਮੇਰਾ ਸੁਅੰਬਰ ਰਚਿਆ ਸੀ ਤਾਂ ਮੈਂ ਤੁਹਾਡਾ ਰੂਪ ਵੇਖ ਕੇ ਉਲਝ ਗਈ ਸੀ। ਦੂਸਰਾ ਰਾਜਾ ਜੁੱਧ ਕਰਕੇ ਮੈਨੂੰ ਲੈ ਗਿਆ। ਮੇਰੇ ਕੁਝ ਵੀ ਵਸ ਵਿਚ ਨਹੀ ਸੀ ਅਤੇ ਮੈਂ ਚਾਹੁੰਦੀ ਸੀ ਜ਼ਹਿਰ ਖਾਕੇ ਮਰ ਜਾਵਾਂ।।੩।।

ਲਗਨ ਅਨੋਖੀ ਲਗੈ ਨ ਤੋਰੀ ਜਾਤ ਹੈ।।
ਨਿਰਖਿ ਤਿਹਾਰੋ ਰੂਪ ਨ ਹਿਯੋ ਸਿਰਾਤ ਹੈ।।
ਕੀਜੈ ਸੋਊ ਚਰਿਤ ਜੁ ਤੁਮ ਕਹ ਪਾਇਯੈ।।
ਹੋ ਨਿਜੁਨਾਰੀ ਮੁਹਿ ਕੀਜੈ ਸੁ ਬਿਧਿ ਬਤਾਇਯੈ।। ੪।।

ਹੁਣ ਉਹ ਅਨੋਖੀ ਲਗਨ ਲਗੀ ਹੈ ਜਿਹੜੀ ਕਿ ਤੋੜੀ ਨਹੀਂ ਜਾ ਸਕਦੀ ਅਤੇ ਤੁਹਾਡਾ ਸੁੰਦਰ ਰੂਪ ਵੇਖ ਕੇ ਵੀ ਮਨ ਸ਼ਾਂਤ ਨਹੀ ਰਹਿੰਦਾ। ਕੋਈ ਚਲਿੱਤਰ ਖੇਡੋ ਜਿਸ ਨਾਲ ਮੈਂ ਤੁਹਾਨੂੰ ਆਪਣਾ ਬਣਾ ਸਕਾਂ ਅਤੇ ਤੁਹਾਡੀ ਪਤਨੀ ਬਣ ਸਕਾਂ।।੪।।

ਮਹਾਂ ਰੁੱਦ੍ਰ ਕੇ ਭਵਨ ਜੁਗਿਨਿ ਹ੍ਵੈ ਆਇਹੋ।।
ਕਛੁਕ ਮਨੁਖ ਲੈ ਸੰਗ ਤਹਾਂ ਚਲਿ ਜਾਇ ਹੋ।।
ਮਹਾਰਾਜ ਜੂ ਤੁਮ ਤਹ ਦਲੁ ਲੈ ਆਇਯੋ।।
ਹੋ ਦੁਸ਼ਟਨ ਪ੍ਰਥਮ ਸੰਘਾਰਿ ਹਮੈ ਲੈ ਜਾਇਯੋ। ੫।।

ਮੈਂ ਸ਼ਿਵ ਮੰਦਰ ਵਿਚ ਜੋਗਨ ਬਣ ਕੇ ਆ ਜਾਵਾਂਗੀ ਅਤੇ ਤੁਸੀ ਕੁਝ ਸਾਥੀ ਲੈ ਕੇ ਉਥੇ ਆ ਜਾਣਾ। ਮੈਂ ਕਹਾਂਗੀ ਮਹਾਰਾਜ ਕਿਸੇ ਦਲ ਨੇ ਤੁਹਾਡੇ ਉਤੇ ਹਮਲਾ ਕਰ ਦਿਤਾ ਹੈ। ਫਿਰ ਤੁਸੀ ਦੁਸ਼ਟਾਂ ਨੂੰ ਮਾਰ ਕੇ ਮੈਨੂੰ ਲੈ ਜਾਣਾ।।੫।।

**********************************************************************

ਬਦਿ ਤਾਸੋ ਸੰਕੇਤ ਬਹੁਰਿ ਸੁਖ ਪਾਇਕੈ॥
ਨਿਜੁ ਮੁਖ ਤੇ ਕਹਿ ਲੋਗਨ ਦਈ ਸੁਨਾਇਕੈ॥
ਮਹਾਂ ਰੁਦ੍ਰ ਕੇ ਭਵਨ ਕਾਲਿ ਮੈਂ ਜਾਇਹੋ॥
ਹੋ ਏਕ ਰੈਨਿ ਜਗਿ ਬਹੁਰਿ ਸਦਨ ਉਠਿ ਆਇ ਹੋ॥ ੬॥

ਉਸਦੇ ਨਾਲ ਖੁਸ਼ੀ ਖੁਸ਼ੀ ਇਹ ਗਲ ਮੁਕਾ ਕੇ ਉਹ ਆਪਣੇ ਮੂੰਹ ਤੋਂ ਉਚੀ ਉਚੀ ਲੋਕਾਂ ਨੂੰ ਸੁਣਾ ਕੇ ਕਹਿਣ ਲਗੀ। ਮੈਂ ਅਜ ਸ਼ਿਵਜੀ ਦੇ ਮੰਦਰ ਜਾਵਾਂਗੀ ਅਤੇ ਇਕ ਰਾਤ ਜਾਗ ਕੇ ਫਿਰ ਘਰ ਆ ਜਾਵਾਂਗੀ।।੬।।

ਕਛੁਕ ਮਨੁਛ ਲੈ ਸੰਗਿ ਜਾਤਿ ਤਿਤਕੋ ਭਈ॥
ਮਹਾਂਰੁਦ੍ਰ ਕੇ ਭਵਨ ਜਗਤ ਰਜਨੀ ਗਈ॥
ਪਯਾਰੀ ਕੋ ਆਗਮ ਰਾਜੈ ਸੁਨਿ ਪਾਇਯੋ॥
ਹੋ ਭੋਰ ਹੋਨ ਨਹਿ ਦਈ ਜੋਰਿ ਦਲੁ ਆਇਯੋ॥ ੭॥

ਉਹ ਕੁਝ ਵਿਅਕਤੀਆਂ ਦੇ ਨਾਲ ਰਾਤ ਜਗਰਾਤੇ ਲਈ ਸ਼ਿਵ ਮੰਦਰ ਵਿਚ ਆ ਗਈ। ਰਾਜੇ ਨੂੰ ਜਦ ਪਤਾ ਲਗਾ ਕਿ ਪਿਆਰੀ ਆ ਗਈ ਹੈ ਤਾਂ ਉਸ ਸਵੇਰ ਵੀ ਨਾ ਹੋਣ ਦਿਤੀ ਤੇ ਫੌਜ ਇਕੱਠੀ ਕਰਕੇ ਆ ਪਹੁੰਚਿਆ।।੭।।

ਜੋ ਜਨ ਤ੍ਰਿਯ ਕੇ ਸੰਗ ਪ੍ਰਥਮ ਤਿਨ ਘਾਇਯੋ॥
ਜੀਯਤ ਬਚੇ ਜੋ ਜੋਧਾ ਤਿਨੈ ਭਜਾਇਯੋ॥
ਤਾ ਪਾਛੇ ਰਾਨੀ ਕੋ ਲਯੋ ਉਚਾਇਕੈ॥
ਹੋ ਗ੍ਰਿਹਿ ਅਪਨੇ ਕੋ ਗਯੋ ਹਰਖ ਉਪਜਾਇਕੈ॥ ੮॥

ਜਿਹੜੇ ਵਿਅਕਤੀ ਇਸਤਰੀ ਦੇ ਨਾਲ ਸਨ ਉਨ੍ਹਾਂ ਨੂੰ ਪਹਿਲਾਂ ਮਾਰਿਆ ਅਤੇ ਬਾਕੀਆਂ ਨੂੰ ਭਜਾ ਦਿੱਤਾ। ਉਸਤੋਂ ਬਾਅਦ ਰਾਣੀ ਨੂੰ ਚੁਕ ਲਿਆ ਅਤੇ ਖੁਸ਼ੀ ਖੁਸ਼ੀ ਆਪਣੇ ਘਰ ਨੂੰ ਲੈ ਗਿਆ।।੮।।

ਰਾਨੀ ਕੋ ਲੀਨੋ ਸੁਖਪਾਲ ਚੜਾਇਕੈ॥
ਆਲਿੰਗਨ ਚੁੰਬਨ ਕੀਨੇ ਸੁਖ ਪਾਇਕੈ॥
ਸੁਨਤ ਲੋਗ ਕੇ ਤ੍ਰਿਯ ਬਹੁ ਕੂਕ ਪੁਕਾਰ ਕੀ॥

**ਹੋ ਚਿਤ ਆਪਨੇ ਕੇ ਬੀਚ ਦੁਆਏ ਦੇਤ ਭੀ।। ੯।। ੧।।**

ਰਾਣੀ ਨੂੰ ਪਾਲਕੀ ਵਿਚ ਬਿਠਾ ਲਿਆ ਅਤੇ ਪ੍ਰੇਮ ਪੂਰਵਕ ਅਲਿੰਗਨ ਚੁੰਮਣ ਕੀਤਾ। ਲੋਕ ਵਖਾਵੇ ਲਈ ਪਹਿਲਾਂ ਬਹੁਤ ਚੀਕਾਂ ਮਾਰਿਆ ਪਰ ਦਿਲ ਹੀ ਦਿਲ ਵਿਚ ਰਾਜੇ ਦਾ ਧੰਨਵਾਦ ਕਰ ਰਹੀ ਸੀ ਅਤੇ ਦੁਆਵਾਂ ਦੇ ਰਹੀ ਸੀ।।੯।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤਰੀ ਭੂਪ ਸੰਬਾਦੇ ਇਕ ਸੌ ਛਯਾਲੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੪੬।।੨੯੩੮।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਛਿਆਲੀਵੀਂ ਕਥਾ ਸਮਾਪਤ।।੧੪੬।।੨੯੩੮।।ਚਲਦਾ।।

## *ਚਿਲੱਤਰ ਇਕ ਸੌ ਸੰਤਾਲੀਵਾਂ*

## *ਕਥਾ ਰਾਣੀ ਖੈਰੀ ਅਤੇ ਸੰਮੀ*

**ਚੌਪਈ।। ਖੈਰੀ ਨਾਮ ਬਲੋਚਨਿ ਰਹੈ।। ਦੁਤਿਯ ਸਵਤਿ ਸੰਮੀ ਜਗ ਕਹੈ।।**
**ਫਤਹਖਾਨ ਤਾਕੋ ਪਤਿ ਭਾਰੋ।। ਤਿਹੂੰ ਭਵਨ ਭੀਤਰ ਉਜਿਯਾਰੋ।।੧।।**

ਖੈਰੀ ਨਾਮੀ ਇਕ ਬਲੋਚਣ ਔਰਤ ਸੀ ਅਤੇ ਉਸਦੀ ਸੌਕਣ ਦਾ ਨਾਂ ਸੰਮੀ ਸੀ। ਉਸਦੇ ਪਤੀ ਦਾ ਨਾਂ ਫਤਿਹ ਖਾਂ ਸੀ ਜਿਹੜਾ ਕਿ ਤਿੰਨਾਂ ਲੋਕਾਂ ਵਿਚ ਮਸ਼ਹੂਰ ਸੀ।।੧।।

**ਰੋਸਕਿਯੋ ਤਾਂ ਪੈ ਹਜਰਤਿ ਅਤਿ।। ਮੁਹਿੰਮ ਸੈਦਖਾਂ ਕਰੀ ਬਿਕਟ ਮਤਿ।।**
**ਤਾਹਿ ਮਿਲਾਇ ਬਹੁਰਿ ਗਹਿ ਲੀਨੋ।। ਮੁਲਤਾਨ ਓਰ ਪਯਾਨੋ ਕੀਨੋ।।੨।।**

ਬਾਦਸ਼ਾਹ ਉਸ ਉਤੇ ਬਹੁਤ ਨਾਰਾਜ ਹੋ ਗਿਆ ਅਤੇ ਸੈਦ ਖਾਂ ਨੂੰ ਭਾਰੀ ਫ਼ੌਜ ਦੇ ਕੇ ਚੜਨ ਵਾਸਤੇ ਭੇਜਿਆ ਉਸਨੇ ਉਸ ਨੂੰ ਮਿਲਕੇ ਫੜ ਲਿਆ ਅਤੇ ਮੁਲਤਾਨ ਵਲ ਚੱਲ ਪਏ।।੨।।

**ਬੰਧਜੋ ਰਾਵ ਬਾਲਨ ਸੁਨਿ ਪਾਯੋ।। ਸਕਲ ਪੁਰਖ ਕੋ ਭੇਖ ਬਨਾਯੋ।।**
**ਬਾਲੋਚੀ ਸੈਨਾ ਸਭ ਜੋਰੀ।। ਭਾਂਤਿ ਭਾਂਤਿ ਅਰਿ ਪ੍ਰਿਤਨਾ ਤੋਰੀ।। ੩।।**

ਇਸਤਰੀਆਂ ਨੂੰ ਜਦ ਪਤਾ ਲਗਾ ਕਿ ਉਨ੍ਹਾਂ ਦਾ ਰਾਜਾ ਫੜ ਲਿਆ ਹੈ, ਤਾਂ ਉਨ੍ਹਾਂ ਨੇ ਮਰਦਾਵਾਂ ਭੇਸ ਧਾਰਣ ਕਰ ਲਿਆ। ਉਨ੍ਹਾਂ ਬਲੋਚੀ ਸੈਨਾਂ ਨੂੰ ਇਕਠਿਆਂ ਕੀਤਾ ਅਤੇ ਕਈ ਢੰਗਾਂ ਨਾਲ ਦੁਸ਼ਮਣ ਦੀ ਸੈਨਾਂ ਨੂੰ ਤੋੜ ਦਿੱਤਾ।।੩।।

**ਦੋਹਰਾ।। ਘੇਰਿ ਸੈਦਖਾਂ ਕੌ ਤ੍ਰਿਯਨ ਐਸੇ ਕਹਯੋ ਸੁਨਾਇ।।**
**ਕੈ ਹਮਰੋ ਪਤਿ ਛੋਰਿਯੈ ਕੈ ਲਰਿਯੈ ਸਮੁਹਾਇ।।੪।।**

ਸੈਦ ਖਾਂ ਨੂੰ ਘੇਰ ਕੇ ਉਨ੍ਹਾਂ ਇਸਤਰੀਆਂ ਨੇ ਆਖਿਆ ਜਾਂ ਤਾਂ ਸਾਡਾ ਪਤੀ ਛੱਡ ਦੇ ਜਾਂ ਸਾਡੇ ਸਾਹਮਣੇ ਆਕੇ ਲੜ।।੪।।

ਅੜਿੱਲ।। ਸੈਦ ਖਾਨ ਐਸੇ ਬਚਨਨ ਸੁਨਿ ਪਾਇਕੈ।।
ਚੜ੍ਯੋ ਜੋਰਿ ਦਲੁ ਪ੍ਰਬਲ ਸੁ ਕੋਪ ਬਢਾਇਕੈ।।
ਹੈ ਗੈ ਪੈਦਲ ਬਹੁ ਬਿਧਿ ਦਏ ਸੰਘਾਰਿਕੈ।।
ਹੋ ਸੂਰਬੀਰ ਬਾਂਕਨ ਕੌ ਬਾਨ ਪ੍ਰਹਾਰਿਕੈ।। ੫।।

ਸੈਦ ਖਾਂ ਇਹ ਗੱਲ ਸੁਣ ਕੇ ਬੜੇ ਗੁੱਸੇ ਵਿਚ ਆ ਗਿਆ ਅਤੇ ਵੱਡੀ ਸੈਨਾ ਲੈਕੇ ਚਲ ਪਿਆ ਅਤੇ ਘੋੜੇ, ਹਾਥੀ, ਪੈਦਲ ਅਤੇ ਅਨੇਕ ਸੂਰਬੀਰਾਂ ਨੂੰ ਖਤਮ ਕਰ ਦਿੱਤਾ।।੫।।

ਭੁਜੰਗ ਛੰਦ।। ਬਜੀ ਭੇਰ ਭਾਰੀ ਮਹਾਂ ਸੂਰ ਗਾਜੇ।।
ਬੰਧੇ ਬੀਰ ਬਾਨਾਨ ਬਾਂਕੇ ਬਿਰਾਜੇ।।
ਕਿਤੇ ਸੂਲ ਸੈਥੀਨ ਕੇ ਘਾਇ ਘਾਏ।।
ਮਰੇ ਜੂਝਿ ਜਾਹਾਨ ਮਾਨੋ ਨ ਆਏ।। ੬।।

ਭਾਰੀ ਭੇਰੀ ਵਜੀ ਅਤੇ ਸੂਰਬੀਰ ਗਜ ਪਏ। ਤੀਰ ਕਮਾਨ ਬੰਨ੍ਹ ਕੇ ਬਾਂਕੇ ਯੋਧੇ ਬੜੇ ਸੋਭ ਰਹੇ ਸਨ। ਕਿੰਨੇ ਹੀ ਤ੍ਰਿਸ਼ੂਲ ਕਿਰਪਾਨਾਂ ਨਾਲ ਜ਼ਖਮੀ ਹੋ ਗਏ ਅਤੇ ਇਸ ਤਰ੍ਹਾਂ ਮਰ ਮਿਟ ਗਏ ਕਿ ਜਿਵੇਂ ਉਹ ਇਸ ਧਰਤੀ ਤੇ ਆਈ ਹੀ ਨਾ ਹੋਣ।।੬।।

ਗਜੈਰਾਜ ਜੂਝੈ ਕਿਤੇ ਬਾਜ ਮਾਰੇ।। ਕਹੂੰ ਰਾਜ ਘੂਮੈ ਕਹੂੰ ਤਾਜ ਡਾਰੇ।।
ਕਿਤੇ ਪਾਕ ਸ਼ਾਹੀਦ ਮੈਦਾਨ ਹੂਏ।। ਬਸੇ ਸ੍ਵਰਗ ਮੋ ਜਾਇ ਮਾਨੋ ਨ ਮੂਏ।।੭।।

ਕਿਤੇ ਹਾਥੀ, ਕਿਤੇ ਘੋੜੇ ਮਾਰੇ ਗਏ, ਕਿਤੇ ਰਾਜੇ ਘੁੰਮ ਰਹੇ ਸਨ ਅਤੇ ਕਿਤੇ ਉਨ੍ਹਾਂ ਦੇ ਤਾਜ ਪਏ ਸਨ। ਕਿਨੇ ਹੀ ਮੈਦਾਨ ਵਿਚ ਸ਼ਹੀਦ ਹੋਕੇ ਸਵਰਗ ਵਿਚ ਜਾ ਵਸੇ ਜਿਵੇਂ ਕਿ ਉਹ ਮਰੇ ਹੀ ਨਾ ਹੋਣ।।੭।।

ਚੌਪਈ।। ਖੈਰੀ ਜਾਹਿ ਖੱਗ ਗਹਿ ਮਾਰੈ।। ਗਿਰੈ ਭੂਮਿ ਨ ਰਤੀਕ ਸੰਭਾਰੈ।।
ਸੌਮੀ ਨਿਰਖਿ ਜਾਂਹਿ ਸਰ ਛੋਰੈ।। ਏਕੈ ਬਾਨ ਮੂੰਡ ਅਰਿ ਤੋਰੈ।। ੮।।

ਖੈਰੀ ਜਿਸ ਉਤੇ ਵੀ ਤਲਵਾਰ ਦਾ ਵਾਰ ਕਰਦੀ ਸੀ ਉਹ ਝਟ ਧਰਤੀ ਤੇ ਆ ਡਿਗਦਾ ਸੀ। ਸੌਮੀ ਜਿਸ ਨੂੰ ਵੀ ਵੇਖ ਕੇ ਤੀਰ ਮਾਰਦੀ ਸੀ ਉਹ ਇਕ ਹੀ ਤੀਰ ਨਾਲ ਦੁਸ਼ਮਣ ਦਾ ਸਿਰ ਪਾੜ ਦਿੰਦੀ ਸੀ।।੮।।

ਸਵੈਯਾ॥ ਖੱਗ ਪਰੇ ਕਹੂੰ ਖੋਲ ਝਰੇ ਕਹੂੰ ਟੂਕ ਗਿਰੇ ਛਿਤ ਤਾਜਨ ਕੇ॥
ਅਰੁ ਬਾਨ ਕਹੂੰ ਬਰਛੀ ਕਤਹੂੰ ਕਹੂੰ ਅੰਗ ਕਟੇ ਬਰ ਬਾਜਨ ਕੇ॥
ਕਹੂੰ ਬੀਰ ਪਰੈ ਕਹੂੰ ਚੀਰ ਦਿਪੈ ਕਹੂੰ ਸੂੰਡ ਗਿਰੇ ਗਜਰਾਜਨ ਕੇ॥
ਅਤਿ ਮਾਰਿ ਪਰੀ ਨ ਸੰਭਾਰਿ ਰਹੀ ਸਭ ਭਾਜਿਚਲੇ ਸੁਤ ਰਾਜਨ ਕੇ॥੯॥

ਕਿਤੇ ਤਲਵਾਰਾਂ ਪਈਆਂ ਹਨ ਕਿਤੇ ਉਨ੍ਹਾਂ ਦੇ ਮਿਆਨ ਪਏ ਸਨ, ਕਿਤੇ ਘੋੜਿਆਂ ਦੇ ਛਤਰ ਡਿਗੇ ਪਏ ਸਨ। ਕਿਤੇ ਤੀਰ, ਕਿਤੇ ਬਰਛੀ ਅਤੇ ਘੋੜਿਆਂ ਦੇ ਅੰਗ ਪਏ ਸਨ। ਕਿਤੇ ਸੂਰਮੇਂ ਪਏ ਸਨ ਅਤੇ ਉਨ੍ਹਾਂ ਦੇ ਵਸਤਰ ਚਮਕ ਰਹੇ ਸਨ ਅਤੇ ਕਿਤੇ ਹਾਥੀਆਂ ਦੀਆਂ ਸੁੰਢਾਂ ਵਢੀਆਂ ਪਈਆਂ ਸਨ। ਓਥੇ ਏਨੀ ਮਾਰ ਪਈ ਕਿ ਰਾਜ ਕੁਮਾਰ ਭੱਜ ਰਹੇ ਸਨ।।੯।।

ਚੌਪਈ॥ ਕੇਤੇ ਬਿਕਟ ਸੁਭਟ ਕਟਿ ਡਾਰੇ॥ ਕੇਤੇ ਕਰੀ ਹਨੇ ਮਤਵਾਰੇ॥
ਦਲ ਪੈਦਲ ਕੇਤੇ ਰਨ ਘਾਏ॥ ਜਿਯਤ ਬਚੇ ਲੈ ਪ੍ਰਾਨ ਪਰਾਏ॥੧੦॥

ਕਿੰਨੇ ਹੀ ਵਿਕਰਾਲ ਸੁਰਮੇ ਮਾਰ ਦਿਤੇ ਅਤੇ ਕਿੰਨੇ ਹੀ ਮਤਵਾਲੇ ਹਾਥੀਆਂ ਨੂੰ ਵੱਢ ਦਿਤਾ, ਕਿੰਨੇ ਹੀ ਪੈਦਲਾਂ ਨੂੰ ਮਾਰ ਦਿੱਤਾ ਅਤੇ ਜਿਹੜੇ ਬਚ ਗਏ ਪ੍ਰਾਣ ਲੈਕੇ ਭੱਜ ਗਏ।।੧੦।।

ਖੈਰੀ ਸੰਮੀ ਜਾਤ ਭਈ ਤਹਾਂ॥ ਠਾਢੋ ਸੈਦਖਾਨ ਥੋ ਜਹਾਂ॥
ਨਿਜੁ ਹਥਿਯਹਿ ਜੰਜੀਰਹਿ ਡਾਰੇ॥ ਤਹੀ ਜਾਇ ਝਾਰੀ ਤਰਵਾਰੈ॥੧੧॥

ਖੈਰੀ ਅਤੇ ਸੰਮੀ ਓਥੇ ਜਾ ਪੁਜੀਆਂ ਜਿਥੇ ਸੈਦ ਖਾਨ ਖੜਾ ਸੀ ਆਪਣੇ ਹੱਥਾਂ ਨੂੰ ਜੰਜੀਰਾਂ ਪਾਕੇ ਤਲਵਾਰਾਂ ਨਾਲ ਜਾ ਵਾਰ ਕੀਤਾ।।੧੧।।

ਖੁਨਸਿ ਖੱਗ ਖੱਤ੍ਰਿਯਹਿ ਪ੍ਰਹਾਰਯੋ॥ ਪ੍ਰਥਮ ਕਰੀ ਕਰ ਕੌ ਕਟਿ ਡਾਰਯੋ॥
ਬਹੁਰਿ ਖਾਨ ਕੌ ਤੇਗ ਚਲਾਈ॥ ਗ੍ਰੀਵਾ ਬਚੀ ਨਾਕ ਪਰ ਆਈ॥੧੨॥

ਗੁੱਸੇ ਵਿਚ ਆ ਕੇ ਖਤਰੀ ਯੋਧੇ ਨੇ ਵਾਰ ਕੀਤਾ ਅਤੇ ਹਾਥੀ ਦੀ ਸੁੰਢ ਵੱਢ ਦਿੱਤੀ। ਫਿਰ ਖਾਨ ਤੇ ਤਲਵਾਰ ਚਲਾਈ ਉਹਦੀ ਗਰਦਨ ਤਾਂ ਬਚ ਗਈ ਪਰ ਨੱਕ ਵਢਿੱਆ ਗਿਆ।।੧੨।।

ਦੋਹਰਾ॥ ਅਟਿਕ ਨਾਕ ਮੈ ਅਸਿ ਰਹਯੋ ਗਯੋ ਹਾਥ ਤੇ ਛੂਟਿ॥
ਭੁਜਾ ਅੰਬਾਰੀ ਸੌ ਬਜੀ ਰਹੀ ਬੰਗੁਰਿਯੈ ਟੂਟਿ॥੧੩॥

ਕਿਰਪਾਨ ਨੱਕ ਵਿਚ ਵੱਜ ਕੇ ਹੱਥ ਵਿਚੋਂ ਨਿਕਲ ਗਈ, ਉਸਦੀ ਬਾਂਹ ਹਾਥੀ ਦੇ ਛਤਦਾਰ ਹੌਦ ਨਾਲ ਟਕਰਾਈ ਅਤੇ ਉਸਦੀਆਂ ਚੂੜੀਆਂ ਟੁਟ ਗਈਆਂ।।੧੩।।

ਚੌਪਈ।। ਤਬ ਸੰਮੀ ਸੈਹਥੀ ਸੰਭਾਰੀ।। ਮਹਾਂ ਸ਼ੱਤ੍ਰ ਕੇ ਉਰ ਮੈਂ ਮਾਰੀ।।
ਬਰਛਾ ਭਏ ਪਰੋਏ ਉਤਾਰਯੋ।। ਸਭਨ ਦਿਖਾਇ ਭੂਮ ਪਰ ਮਾਰਯੋ।।੧੪।।

ਤਦ ਸੰਮੀ ਨੇ ਬਰਛੀ ਸੰਭਾਲੀ ਅਤੇ ਉਸ ਮਹਾਂਵੈਰੀ ਦੇ ਹਿਰਦੇ ਵਿਚ ਖੋਭ ਦਿਤੀ। ਉਸਨੂੰ ਬਰਛੇ ਨਾਲ ਪਰੋ ਕੇ ਸਾਰਿਆਂ ਨੂੰ ਵਿਖਾ ਕੇ ਧਰਤੀ ਤੇ ਵਗਾਹ ਮਾਰਿਆ।।੧੪।।

ਬੰਗੁ ਨਿਹਾਰ ਤ੍ਰਿਯਾ ਪਹਿਚਾਨੀ।। ਧੰਨ ਧੰਨ ਸੈਦ ਖਾਂ ਬਖਾਨੀ।।
ਇਨਕੇ ਪੇਟ ਪੁੱਤ੍ਰ ਜੋ ਹ੍ਵੈ ਹੈ।। ਬਾਤਨ ਜੀਤਿ ਲੰਕ ਗੜ੍ਹ ਲੈਹੈ।।੧੫।।

ਚੂੜੀਆਂ ਵੇਖ ਕੇ ਉਸ ਇਸਤਰੀ ਨੂੰ ਪਛਾਣਿਆ ਅਤੇ ਸੈਦ ਖਾਂ ਨੇ ਇਸਤਰੀ ਨੂੰ 'ਧੰਨ ਹੈ ਧੰਨ ਹੈ" ਕਿਹਾ' ਉਸ ਕਿਹਾ ਇਸ ਇਸਤਰੀ ਦੇ ਪੇਟ ਵਿਚੋਂ ਜੋ ਬੱਚਾ ਪੈਦਾ ਹੋਵੇਗਾ ਉਹ ਤਾਂ ਗਲਾਂ ਗੱਲਾਂ ਵਿਚ ਲੰਕਾਂ ਜਿਤ ਲਵੇਗਾ।।੧੫।।

ਦੋਹਰਾ।। ਚੀਰ ਫੌਜ ਗਜ ਫਾਧਿਕੈ ਆਨਿ ਕਿਯੋ ਮੁਹਿ ਘਾਇ।।
ਇਨਕੌ ਇਹੈ ਇਨਾਮੁ ਹੈ ਭਰਤਾ ਦੇਹੁ ਮਿਲਾਇ।।੧੬।।

ਸਾਰੀ ਫੌਜ ਨੂੰ ਚੀਰ ਕੇ, ਹਾਥੀਆਂ ਦੇ ਵਿਚੋਂ ਦੀ ਲੰਘ ਕੇ ਇਸ ਔਰਤ ਨੇ ਆਕੇ ਮੇਰੇ ਤੇ ਵਾਰ ਕੀਤਾ ਹੈ। ਇਸਦਾ ਕੇਵਲ ਇਹੋ ਇਨਾਮ ਹੈ ਕਿ ਇਸਦਾ ਪਤੀ ਮਿਲਾ ਦੇਣਾ ਚਾਹੀਦਾ ਹੈ।।੧੬।।

ਐਸ ਖੱਗ ਸਿਰ ਝਾਰਿ ਕੈ ਬਡੇ ਪਖਰਿਯਨ ਘਾਇ।।
ਸੈਨ ਸਕਲ ਅਵਗਾਹਿ ਕੈ ਨਿਜੁਪਤਿ ਲਯੌ ਛਨਾਇ।।੧੭।।

ਇਸ ਢੰਗ ਨਾਲ ਲੋਕਾਂ ਦੇ ਸਿਰ ਤੇ ਤਲਵਾਰ ਚਲਾ ਕੇ, ਘੋੜਸਵਾਰਾਂ ਨੂੰ ਮਾਰਕੇ ਅਤੇ ਸਾਰੀ ਸੈਨਾਂ ਦਾ ਮੰਥਨ ਕਰਕੇ ਆਪਣੇ ਪਤੀ ਨੂੰ ਛੁਡਾ ਲਿਆ।।੧੭।।

ਚੌਪਈ।। ਸੂਰਬੀਰ ਬਹੁ ਭਾਤਿ ਸੰਘਾਰੇ।। ਖੇਦਿ ਖੇਤ ਤੇ ਖਾਨ ਨਿਕਾਰੇ।।
ਨਿਜੁ ਭਰਤਹਿ ਛੁਰਵਾਹਇ ਲਯਾਈ।। ਭਾਂਤਿ ਭਾਂਤਿ ਸੌ ਬਜੀ ਬਧਾਈ।।੧੮।।੧।।

ਉਹਨੇ ਬਹੁਤ ਸਾਰੇ ਸੂਰਬੀਰਾਂ ਨੂੰ ਮਾਰਿਆ ਅਤੇ ਖਾਨਾਂ ਨੂੰ ਮੈਦਾਨ ਵਿਚੋਂ ਕੱਢ ਦਿੱਤਾ। ਆਪਣੇ ਪਤੀ ਨੂੰ ਛੁਡਵਾ ਲਿਆਈ ਅਤੇ ਕਈ ਪ੍ਰਕਾਰ ਦੇ ਖੁਸ਼ੀ ਦੇ ਵਾਜੇ ਵੱਜਣ ਲੱਗੇ।।੧੮।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸੈਂਤਾਲੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੪੭।।੨੯੫੬।।ਅਫੰਜੂ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਸੰਤਾਲੀਵੀ ਕਥਾ ਸਮਾਪਤ।।੧੪੭।।੨੯੫੬।।ਚਲਦਾ।।

# ਚਲਿੱਤਰ ਇਕ ਸੌ ਅਠਤਾਲੀਵਾਂ

## ਕਥਾ ਰਾਜਾ ਦੁਰਗਾ ਦਤ ਦੀ ਰਾਣੀ

**ਚੌਪਈ॥ ਸ਼ਹਿਰ ਕਨੌਜ ਕੰਚਨੀ ਰਹੈ॥ ਅਧਿਕ ਰੂਪ ਤਾਂਕੌ ਜਗ ਕਹੈ॥**
**ਦੁਰਗ ਦੱਤ ਰਾਜਾ ਬਸਿ ਭਯੋ॥ ਰਾਨਿਨ ਡਾਰਿ ਹ੍ਰਿਦੈ ਤੇ ਦਯੋ॥੧॥**

ਕਨੌਜ ਸ਼ਹਿਰ ਵਿਚ ਇਕ ਵੇਸਵਾ ਰਹਿੰਦੀ ਸੀ ਜਿਸਨੂੰ ਸੰਸਾਰ ਬਹੁਤ ਰੂਪਵੰਤ ਸਮਝਦਾ ਸੀ। ਦੁਰਗ ਦੱਤ ਰਾਜਾ ਉਸਦੇ ਵੱਸ ਹੋ ਗਿਆ ਅਤੇ ਆਪਣੀਆਂ ਰਾਣੀਆਂ ਨੂੰ ਛੱਡ ਬੈਠਾ॥੧॥

**ਰਾਨਿਨ ਬੈਠ ਮੰਤ੍ਰ ਯੌ ਕਯੋ॥ ਰਾਜਾ ਕਰ ਹਮਰੇ ਤੇਂ ਗਯੋ॥**
**ਸੋਊ ਜਤਨ ਆਜੁ ਮਿਲਿ ਕਰਿਯੈ॥ ਜਾਤੇ ਯਾ ਬੇਸ੍ਵਾ ਕੌ ਮਰਿਯੈ॥੨॥**

ਸਾਰੀਆਂ ਰਾਣੀਆਂ ਸੋਚਿਆ ਕਿ ਇਹ ਰਾਜਾ ਤਾਂ ਸਾਡੇ ਹਥੋ ਗਿਆ। ਕੋਈ ਉਪਾਅ ਸੋਚਣਾ ਚਾਹੀਦਾ ਕਿ ਕਿਸੇ ਤਰਾਂ ਇਹ ਵੇਸਵਾ ਮਾਰੀ ਜਾਵੇ॥੨॥

**ਅੜਿੱਲ॥ ਬਿਸ਼ਨ ਸਿੰਘ ਕੌ ਰਾਣੀ ਲਯੋ ਬੁਲਾਇਕੈ॥**
**ਕਾਮਕੇਲ ਤਾਸੌ ਕਿਯ ਪ੍ਰੀਤੁਪਜਾਇਕੈ॥**
**ਪੁਨਿ ਤਾਸੌ ਯੌ ਬੈਨ ਕਹੇ ਹਿਤ ਮਾਨਿਕੈ॥**
**ਹੋ ਮੋਰ ਕਾਰਜਹਿ ਕਰੋ ਹਿਤੂ ਮੁਹਿ ਜਾਨਿਕੈ॥ ੩॥**

ਬਿਸ਼ਨ ਸਿੰਘ ਨੂੰ ਰਾਣੀ ਬੁਲਾਇਆ ਅਤੇ ਆਰਾਮ ਨਾਲ ਉਸ ਨਾਲ ਪ੍ਰੇਮ ਪਿਆਰ ਕੀਤਾ। ਫਿਰ ਬੇਨਤੀ ਕੀਤੀ ਕਿ ਹੇ ਮੇਰੇ ਮਿੱਤਰ ਮੇਰਾ ਇਕ ਕੰਮ ਅਵੱਸ਼ ਕਰੋ॥੩॥

**ਪ੍ਰਥਮ ਬਹੁਤ ਧਨ ਯਾ ਬੇਸ੍ਵਾ ਕੌ ਦੀਜਿਯੈ॥ ਬਹੁਰਿ ਰਾਵ ਦੇਖਤ ਹਿਤ ਯਾਸੌ ਕੀਜਿਯੈ॥**
**ਜਬ ਰਾਜਾ ਸੌ ਯਾਕੌ ਨੇਹੁ ਤੁਰਾਇਯੈ॥ ਹੋ ਬਹੁਰਿ ਆਪਨੇ ਧਾਮ ਬੋਲਿ ਇਹ ਘਾਇਯੈ॥੪॥**

ਪਹਿਲਾਂ ਤਾਂ ਇਸ ਵੇਸਵਾ ਨੂੰ ਬਹੁਤ ਸਾਰਾ ਧੰਨ ਦੇਵੋ ਫਿਰ ਰਾਜੇ ਦੇ ਸਾਹਮਣੇ ਇਸ ਨਾਲ ਪ੍ਰੇਮ ਕਰੋ। ਜਦ ਰਾਜੇ ਦਾ ਪਿਆਰ ਇਸ ਨਾਲੋਂ ਟੁੱਟ ਜਾਵੇ ਤਾਂ ਇਸ ਨੂੰ ਘਰ ਬੁਲਾਕੇ ਮਾਰ ਦੇਵੋ॥ ੪॥

**ਪ੍ਰਥਮ ਦਰਬੁ ਬੇਸ੍ਵਾ ਕਹ ਦਯੋ ਬਨਾਇਕੈ॥**
**ਪੁਨਿ ਤਾਸੌਂ ਰਤਿ ਮਾਨੀ ਪ੍ਰੀਤੁਪਜਾਇਕੈ॥**
**ਜਬ ਤਾਂਕੋ ਨ੍ਰਿਪ ਲੀਨੋ ਸਦਨ ਬੁਲਾਇਕੈ॥**

ਹੋ ਤੌਨ ਸਭਾ ਮੈ ਬੈਠਯੋ ਸੋਊ ਆਇਕੈ।। ੫।।

ਪਹਿਲਾਂ ਤਾਂ ਵੇਸਵਾ ਨੂੰ ਓਸ ਬਹੁਤ ਧੰਨ ਦਿੱਤਾ, ਫਿਰ ਉਸ ਨਾਲ ਪ੍ਰੇਮ ਕਰਕੇ ਭੋਗ ਵਿਲਾਸ ਕੀਤਾ। ਜਦ ਰਾਜੇ ਨੇ ਵੇਸਵਾ ਨੂੰ ਆਪਣੀ ਸਭਾ ਵਿਚ ਬਲਾਇਆ ਤਾਂ ਬਿਸ਼ਨ ਸਿੰਘ ਵੀ ਓਥੇ ਆ ਬੈਠਾ ਜਿਥੇ ਮੁਜਰੇ ਦਾ ਪ੍ਰੋਗਰਾਮ ਸੀ।।੫।।

ਬਿਸ਼ਨ ਸਿੰਘ ਤਿਹ ਕਹਯੋ ਕਛੂ ਮੁਸਕਾਇਕੈ।।
ਬਹੁਰਿ ਸਾਰਤੈ ਕਰੀ ਨ੍ਰਿਤਹਿ ਦਿਖਰਾਇਕੈ।।
ਯਾ ਮੂਰਖ ਨ੍ਰਿਪ ਕੌਂ ਨਹਿ ਦੇਸੀ ਦੀਜਿਯੈ।।
ਹੋ ਯਾਸੌਂ ਨੇਹੁ ਬਢਾਇ ਨ ਯਾਂਕੋ ਕੀਜਿਯੈ।। ੬।।

ਬਿਸ਼ਨ ਸਿੰਘ ਨੇ ਹੱਸ ਕੇ ਕਿਹਾ ਕਿ ਤੂੰ ਇਸ ਰਾਜੇ ਨੂੰ ਬਹੁਤ ਸਾਲ ਤਕ ਨਚ ਕੇ ਵਿਖਾਇਆ ਹੈ। ਹੁਣ ਇਸ ਮੂਰਖ ਰਾਜੇ ਨੂੰ ਹੋਰ ਨਾਚ ਮਤ ਵਿਖਾ। ਮੇਰੇ ਨਾਲ ਪਿਆਰ ਕਰਕੇ ਹੁਣ ਇਸ ਤਰ੍ਹਾਂ ਨਾ ਕਰ।।੬।।

ਚੌਪਈ।। ਤਬ ਰਾਨੀ ਨ੍ਰਿਪ ਪੈਂ ਚਲਿਆਈ।। ਸਕਲ ਭੇਦ ਤਿਹ ਦਿਯੋ ਬਤਾਈ।।
ਤੁਹਿ ਦੇਖਤ ਦੇਸੀ ਉਹਿ ਦਈ।। ਤੋਰੀ ਪ੍ਰੀਤਿ ਕਹਾ ਇਹ ਭਈ ।। ੭।।

ਤਦ ਰਾਣੀ ਰਾਜੇ ਕੋਲ ਆਈ ਅਤੇ ਕਹਿਣ ਲੱਗੀ ਕਿ ਤੁਹਾਡੇ ਸਾਹਮਣੇ ਉਹ ਦੂਸਰੇ ਦੇ ਇਸ਼ਾਰੇ ਤੇ ਚਲ ਰਹੀ ਏ, ਤੁਹਾਡੀ ਇਹ ਕੈਸੀ ਪ੍ਰੀਤ ਹੈ।।੭।।

ਦੋਂਹਰਾ।। ਤੁਹਿ ਦੇਖਤ ਇਨ ਉਹਿ ਦਈ ਦੇਸੀ ਸੁਨੁ ਮਹਾਰਾਜ।।
ਤਾਤੇ ਤੁਮਰੋ ਯਾ ਭਏ ਹਿਤ ਕੀਨੋ ਕਿਹੱ ਕਾਜ।। ੮।।

ਹੇ ਮਹਾਰਾਜ ਤੁਹਾਡੇ ਵੇਖਦਿਆਂ ਵੇਖਦਿਆਂ ਉਹ ਦੂਸਰੇ ਦੇ ਵੱਸ ਵਿਚ ਹੋ ਗਈ ਹੈ ਅਤੇ ਉਸਦੇ ਇਸ਼ਾਰਿਆਂ ਤੇ ਨਚਦੀ ਹੈ, ਤੁਸੀ ਇਸ ਨਾਲ ਪਿਆਰ ਕਿਉਂ ਕੀਤਾ ਹੈ।।੮।।

ਬੇਸ੍ਵਾ ਤੁਮਕੌਂ ਭਾਵਈ ਤਯਾਗ ਕਰਯੋ ਤੈਂ ਮੋਹਿ।।
ਔਰ ਪੁਰਖੁ ਤਾਕੌਂ ਰੁਚੈ ਲਾਜ ਨ ਲਾਗਤ ਤੋਹਿ।। ੯।।

ਮੈਨੂੰ ਛਡ ਕੇ ਤੁਸੀ ਵੇਸਵਾ ਨਾਲ ਮੋਹ ਪਾ ਲਿਆ, ਹੁਣ ਉਹ ਕਿਸੇ ਦੂਸਰੇ ਮਰਦ ਦੀ ਹੋ ਗਈ ਹੈ, ਕੀ ਤੁਹਾਨੂੰ ਸ਼ਰਮ ਨਹੀ ਆਉਂਦੀ?।।੯।।

ਚੌਪਈ।। ਜੌ ਇਨਕੇ ਰਾਖੇ ਪਤਿ ਪੈਯੈ।। ਤੌ ਬਰਾਗਿਨਿਨ ਕਯੌ ਗ੍ਰਿਹ ਲਯੈਯੈ।।

ਟਟੂਅਹਿ ਚੜਿ ਜੀਤੈ ਸੰਗ੍ਰਾਮਾ।। ਕੋ ਖਰਚੈ ਤਾਜੀ ਪੈ ਦਾਮਾ।। ੧੦।।

ਜੇ ਅਜੇਹੀ ਇਸਤਰੀ ਰਖਣ ਨਾਲ ਇੱਜ਼ਤ ਅਤੇ ਸਨਮਾਨ ਮਿਲ ਜਾਂਦਾ ਹੈ ਤਾਂ ਫਿਰ ਸੂਰਬੀਰ ਔਰਤ ਨੂੰ ਘਰ ਵਿਚ ਲਿਆਉਣ ਦੀ ਕੀ ਲੋੜ ਪਈ ਹੈ ਜੇ ਟਟੂ ਦੀ ਸਵਾਰੀ ਕਰਕੇ ਲੜਾਈ ਜਿੱਤੀ ਜਾ ਸਕਦੀ ਹੈ ਤਾਂ ਫਿਰ ਘੋੜਿਆਂ ਤੇ ਪੈਸੇ ਖਰਚਣ ਦੀ ਕੀ ਲੋੜ ਹੈ।।੧੦।।

ਦੋਹਰਾ।। ਇਨ ਬੇਸ੍ਯਨਿ ਕੌ ਲਾਜ ਨਹਿ ਨਹਿ ਜਾਨਤ ਰਸ ਰੀਤਿ।।
ਰਾਵ ਛੋਰਿ ਰੰਕਹਿ ਭਜਹਿ ਪੈਸਨ ਕੀ ਪਰਤੀਤ।। ੧੧।।

ਇਨ੍ਹਾਂ ਵੇਸਵਾਵਾਂ ਨੂੰ ਤਾਂ ਕੋਈ ਸ਼ਰਮ ਨਹੀ ਹੈ ਅਤੇ ਨਾ ਹੀ ਪ੍ਰੀਤ ਦੀ ਰੀਤ ਨੂੰ ਜਾਣਦੀਆਂ ਹਨ। ਪੈਸੇ ਖਾਤਰ ਰਾਜੇ ਨੂੰ ਛੱਡਕੇ ਇਕ ਭਿਖਾਰੀ ਨਾਲ ਵੀ ਇਹ ਭੋਗ ਵਿਲਾਸ ਕਰ ਸਕਦੀਆਂ ਹਨ।।੧੧।।

ਅੜਿੱਲ।। ਤੁਮ ਸੇਤੀ ਬਾਹਰ ਕੋ ਨੇਹ ਜਤਾਵਈ।।
ਨਿਜੁ ਹਿਤ ਵਾਕੇ ਸੰਗ ਟਕਾ ਜੋ ਲਯਾਵਈ।।
ਔਰ ਸਦਨ ਮੈਂ ਜਾਤ ਜੁ ਯਾਹਿ ਬਤਾਇਯੈ।।
ਹੋ ਤਬ ਰਾਜਾ ਜੂ ਇਹੱ ਕਹੱ ਲੀਕ ਲਗਾਇਯੈ।। ੧੨।।

ਬਾਹਰੋਂ ਬਾਹਰੋਂ ਤਾਂ ਇਹ ਤੁਹਾਡੇ ਨਾਲ ਪ੍ਰੇਮ ਦਾ ਵਿਖਾਵਾ ਕਰਨਗੀਆਂ ਪਰ ਅੰਦਰੋਂ ਉਸਨੂੰ ਹੀ ਪਿਆਰ ਕਰਨਗੀਆਂ ਜਿਹੜਾ ਇਨ੍ਹਾਂ ਨੂੰ ਮਾਇਆ ਦੇ ਗਫੇ ਦਿੰਦਾ ਹੈ। ਜੇ ਪਤਾ ਗਲ ਜਾਵੇ ਕਿ ਇਹ ਦੂਸਰੇ ਦੇ ਘਰ ਜਾਂਦੀਆਂ ਹਨ ਫਿਰ ਤਾਂ ਇਨ੍ਹਾਂ ਵਲ ਲੀਕ ਹੀ ਮਾਰ ਦੇਣੀ ਚਹੀਦੀ ਹੈ ਅਤੇ ਉਸ ਪਾਸੇ ਜਾਣਾ ਹੀ ਨਹੀਂ ਚਾਹੀਦਾ।।੧੨।।

ਦੋਹਰਾ।। ਇਤ ਰਾਨੀ ਰਾਜਾ ਭਏ ਐਸ ਕਹਯੋ ਸਮੁਝਾਇ।।
ਮਨੁਛ ਪਠੈ ਉਤ ਜਾਰ ਕੋ ਬੇਸ੍ਯਾ ਲਈ ਬੁਲਾਇ।। ੧੩।।

ਇਸ ਤਰਾਂ ਰਾਣੀ ਨੇ ਰਾਜੇ ਨੂੰ ਸਮਝਾਇਆ ਅਤੇ ਫਿਰ ਇਕ ਵਿਅਕਤੀ ਨੂੰ ਭੇਜ ਕੇ ਵੇਸਵਾ ਉਸਦੇ ਯਾਰ ਦੇ ਘਰ ਬੁਲਵਾ ਦਿੱਤੀ।।੧੩।।

ਚੌਪਈ।। ਜਬ ਬੇਸ੍ਯਾ ਤਾਂਕੇ ਘਰ ਗਈ।। ਰਨਿਯਹਿ ਆਨਿ ਸਖੀ ਸੁਧਿ ਦਈ।।
ਨਿਜੁਪਤਿ ਕੌ ਲੈ ਚਰਿਤਿ ਦਿਖਾਇਯੋ।। ਨ੍ਰਿਪ ਧ੍ਰਿਗ ਚਿਤ ਆਪਨ ਠਹਰਾਯੋ।। ੧੪।।

ਜਦ ਵੇਸਵਾ ਉਸਦੇ ਘਰ ਆ ਗਈ ਤਾਂ ਸਖੀਆਂ ਨੇ ਰਾਣੀ ਨੂੰ ਦਸ ਦਿੱਤਾ। ਆਪਣੇ ਪਤੀ ਨੂੰ ਉਸਦਾ ਆਚਰਣ ਸਮਝਾਕੇ ਵਿਖਾ ਦਿੱਤਾ ਅਤੇ ਰਾਜੇ ਦਾ ਮੰਨ ਵੀ ਦੁਖੀ ਹੋ ਗਿਆ।।੧੪।।

ਦੋਹਰਾ।। ਮੈ ਜਾਕੌ ਧਨੁ ਅਮਿਤ ਦੈ ਕਰੀ ਆਪਨੀ ਯਾਰ।।
ਤਿਨ ਪੈਸਨ ਹਿਤ ਤਯਾਗ ਮੁਹਿ ਅਨਤੈ ਕਿਯੋ ਪਯਾਰ।। ੧੫।।

ਉਹ ਸੋਚਣ ਲੱਗਾ ਕਿ ਜਿਸਨੂੰ ਬੇਅੰਤ ਧੰਨ ਦੇ ਕੇ ਮੈਂ ਆਪਣਾਂ ਬਣਾਇਆ ਸੀ, ਉਹ ਦੂਸਰੇ ਪਾਸੋਂ ਪੈਸੇ ਲੈਕੇ ਦੂਸਰੇ (ਬਿਸ਼ਨ ਸਿੰਘ) ਦੀ ਹੋ ਗਈ।।੧੫।।

ਅੜਿੱਲ।। ਬੇਸ੍ਵਾ ਬਾਹਰ ਆਈ ਕੇਲ ਕਮਾਇਕੈ।।
ਰਾਵ ਲਰਿਕਵਾ ਦਏ ਬਹੁਤ ਚਿਮਟਾਇਕੈ।।
ਕੇਲ ਕਰਤ ਮਰਿ ਗਈ ਤਵਨ ਦੁਖ ਪਾਇਯੋ।।
ਹੋ ਕੈਸੁ ਪੋਸਨੀ ਰਾਨੀ ਚਰਿਤ ਬਨਾਇਯੋ।। ੧੬।। ੧।।

ਜਦ ਵੇਸਵਾ ਆਪਣੇ ਨਵੇਂ ਯਾਰ ਬਿਸ਼ਨ ਸਿੰਘ ਦੇ ਘਰੋਂ ਪ੍ਰੇਮ ਪਿਆਰ ਕਰਕੇ ਨਿਕਲੀ ਤਾਂ ਰਾਜੇ ਨੇ ਉਸਦੇ ਪਿਛੇ ਕਈ ਗਭਰੂ ਲਾ ਦਿਤੇ। ਉਹ ਉਨ੍ਹਾਂ ਸਾਰਿਆ ਨਾਲ ਜਬਰਨ ਭੋਗ ਕਰਦੀ ਹੋਈ ਦੁਖ ਨਾਲ ਹੀ ਮਰ ਗਈ। ਇਸ ਤਰਾਂ ਰਾਣੀ ਨੇ ਵੇਸਵਾ ਨੂੰ ਖਤਮ ਕਰਨ ਲਈ ਕਿਸ ਤਰ੍ਹਾਂ ਦਾ ਵਚਿਤਰ ਚਲਿੱਤਰ ਖੇਡਿਆ।।੧੬।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਤਾਲੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੪੮।।੨੯੭੨।।ਅਫੰਜੂ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਅਠਤਾਲੀਵੀ ਕਥਾ ਸਮਾਪਤ।।੧੪੮।।੨੯੭੨।।ਚਲਦਾ।।

## *ਚਲਿੱਤਰ ਇਕ ਸੌ ਉਣੰਜਵਾਂ*

## *ਕਥਾ ਪੋਸਤੀ ਦੀਆਂ ਪੰਜ ਵਹੁਟੀਆਂ*

ਚੌਪਈ।। ਪਰਬਤ ਸਿੰਘ ਪੋਸਤੀ ਰਹੈ।। ਪਾਂਚਿ ਸਤ੍ਰੀ ਜਾਂਕੇ ਜਗ ਕਹੈ।।
ਪੋਸਤ ਪਿਯਤ ਕਬਹੂੰ ਨ ਅਘਾਵੈ।। ਤਾਕੌ ਕਵਨ ਮੋਲ ਲੈ ਪਯਾਵੈ।। ੧।।

ਪਰਬਤ ਸਿੰਘ ਨਾਮੀ ਇਕ ਪੋਸਤੀ ਰਹਿੰਦਾ ਸੀ, ਉਸਦੀਆਂ ਪੰਜ ਵਹੁਟੀਆਂ ਸਨ। ਉਹ ਬਹੁਤ ਪੋਸਤ ਪੀਂਦਾ ਸੀ ਤੇ ਕਦੇ ਵੀ ਰਜਦਾ ਨਹੀਂ ਸੀ। ਉਸਨੂੰ ਹੁਣ ਮੁਲ ਲੈ ਕੇ ਕੌਣ ਪਿਆਉਂਦਾ?।। ੧।।

ਇਕ ਦਿਨ ਟੂਟਿ ਅਮਲ ਤਿੱਹ ਗਯੋ।। ਅਧਿਕ ਦੁਖੀ ਤਬਹੀ ਸੋ ਭਯੋ।।
ਤਬ ਪਾਂਚੋ ਇਸਤ੍ਰਿਨ ਸੁਨਿ ਪਯੋ।। ਖੋਜਿ ਰਹੀ ਗ੍ਰਿਹ ਕਛੂ ਨ ਲਹਯੋ।। ੨।।

ਇਕ ਦਿਨ ਉਸ ਦਾ ਨਸ਼ਾ ਟੁੱਟ ਗਿਆ ਅਤੇ ਉਹ ਬਹੁਤ ਦੁਖੀ ਹੋਇਆ ਫਿਰ ਪੰਜਾਂ ਇਸਤਰੀਆਂ ਨੂੰ ਪਤਾ ਲਗਾ ਪਰ ਘਰ ਵਿਚ ਲਭਣ ਤੇ ਵੀ ਕੁਝ ਨ ਲਭਾ।।੨।।

ਤਬ ਪਾਂਚੋ ਮਿਲਿ ਮਤੋ ਬਿਚਾਰਯੋ।। ਊਪਰ ਖਾਟ ਦੁਖਿਤ ਸੋ ਡਾਰਯੋ।।
ਇਨ ਗਾਡਨ ਲੈ ਚਲੈਂ ਉਚਾਰਯੋ।। ਨਿਜੁ ਮਨ ਯਹੈ ਤ੍ਰਿਯਾਨ ਬਿਚਾਰਯੋ।। ੩।।

ਤਦ ਪੰਜਾਂ ਨੇ ਮਿਲਕੇ ਕੁਝ ਸਲਾਹ ਮਸ਼ਵਰਾ ਕੀਤਾ ਤੇ ਉਸ ਨੂੰ ਚੁੱਕ ਕੇ ਮੰਜੀ ਤੇ ਪਾ ਦਿੱਤਾ। ਉਨ੍ਹਾਂ ਪੰਜਾਂ ਵਹੁਟੀਆਂ ਨੇ ਵਿਚਾਰ ਕੀਤੀ ਕਿ ਇਸਨੂੰ ਕਿਤੇ ਦੱਬ ਦਿੱਤਾ ਜਾਵੇ।।੩।।

ਅੜਿੱਲ।। ਡੰਡਕਾਰ ਕੇ ਬੀਚ ਜਬੈ ਤ੍ਰਿਯ ਵੈ ਗਈ।।
ਮਾਰਗ ਮਹਿ ਗਡਹਾ ਗਹਿਰੋ ਨਿਰਖਤ ਭਈ।।
ਆਵਤ ਲਖੇ ਬਟਊਆ ਧਨ਼ ਲੀਨੇ ਘਨੋ।।
ਹੋ ਕਹਯੋ ਹਮਾਰੋ ਸੌਦੋ ਅਬ ਆਛੋ ਬਨੋ।। ੪।।

ਜਦ ਜੰਗਲ ਦੇ ਵਿਚਕਾਰ ਉਹ ਇਸਤਰੀਆਂ ਗਈਆਂ ਤਾਂ ਰਾਹ ਦੇ ਵਿਚ ਉਨ੍ਹਾਂ ਨੇ ਇਕ ਡੂੰਘਾ ਟੋਆ ਵੇਖਿਆ। ਫਿਰ ਇਸਤਰੀਆਂ ਨੇ ਬਹੁਤ ਸਾਰੇ ਆ ਰਹੇ ਰਾਹੀਆਂ ਨੂੰ ਵੇਖਿਆ ਅਤੇ ਸੋਚਿਆ ਕਿ ਹੁਣ ਸਡਾ ਸੌਦਾ ਚੰਗਾ ਬਣ ਜਾਵੇਗਾ।।੪।।

ਸੁਨਹੋ ਬੀਰ ਬਟਾਊ ਬਾਤ ਬਲੋਚ ਸਭ।।
ਪਿਯ ਗਾਡਨ ਕੇ ਹੇਤ ਇਹਾਂ ਆਈ ਹਮ ਸਭ ਅਬ।।
ਯਾਸੌ ਆਨਿ ਜਨਾਜੋ ਅਬੈ ਸਵਾਰਿਯੈ।।
ਹੋ ਹਮਰੇ ਗੁਨ ਔਗੁਨ ਨਾ ਹ੍ਰਿਦੈ ਬਿਚਾਰਿਯੈ।। ੫।।

ਉਹ ਕਹਿਣ ਲਗੀਆਂ ਹੇ ਭਲੇ ਲੋਕੋ! ਸੁਣੋ ਅਸੀਂ ਸਾਰੀਆਂ ਆਪਣੇ ਪਿਆਰੇ ਪਤੀ ਨੂੰ ਇਥੇ ਦਬਣ ਆਈਆਂ ਹਾਂ। ਤੁਸੀਂ ਇਸ ਦੀ ਅਰਥੀ ਨੂੰ ਥੋੜਾ ਸਵਾਰ ਦੇਵੋ ਅਤੇ ਸਾਡੇ ਗੁਣ ਔਗਣ ਮਨ ਵਿਚ ਨਾ ਵਿਚਾਰੋ।।੫।।

ਉਸਟਨ ਤੇ ਸਭ ਉਤਰਿ ਬਲੋਚ ਤਹਾਗਏ।।
ਨੀਤ ਖੈਰਕੀ ਫਾਤਯਾ ਦੇਤ ਊਹਾਂ ਭਏ।।
ਤਾਂਕੋਪਰੇ ਸੁਮਾਰ ਮ੍ਰਿਤਕਕੀ ਜਯੋਂ ਨਿਰਖ।।
ਹੋ ਨਿਕਟ ਇਸਥਿਤਹ ਭਏ ਗੜ੍ਹਾ ਕੋ ਗੋਰਲਖਿ।।੬।।

**************************************************************

ਉਹ ਸਾਰੇ ਬਲੋਚ ਊਠਾਂ ਉਤੋਂ ਉਤਰ ਕੇ ਥਲੇ ਆ ਗਏ ਅਤੇ ਫਾਤਿਆ ਪੜ੍ਹਨ ਲਗੇ। ਉਹ ਮੁਰਦੇ ਦੇ ਕੋਲ ਆ ਗਏ ਅਤੇ ਮੁਰਦੇ ਦੀ ਕਬਰ ਨੂੰ ਵੇਖ ਕੇ ਕੋਲ ਖਲੋ ਗਏ॥੬॥

**ਲੀਨੀ ਖਾਟ ਉਠਾਇ ਮ੍ਰਿਤਕ ਤਿਹ ਜਾਨਿਕੈ॥**
**ਸਕਯੋ ਨ ਭੇਦ ਅਭੇਦ ਕਛੂ ਪਹਿਚਾਨਿਕੈ॥**
**ਜਬ ਤਾਂ ਪੈ ਸਭਹੀ ਇਸਥਿਤ ਭੇ ਆਇਕੈ॥**
**ਹੋ ਡਾਰਿ ਫਾਂਸਿਯਨ ਗਡਹੇ ਦਏ ਗਿਰਾਇਕੈ॥੭॥**

ਉਨ੍ਹਾਂ ਲੋਕਾਂ ਨੇ ਉਸਨੂੰ ਮੁਰਦਾ ਸਮਝ ਕੇ ਮੰਜੀ ਨੂੰ ਚੁਕ ਲਿਆ ਅਤੇ ਅਸਲ ਭੇਦ ਨੂੰ ਨ ਸਮਝ ਸਕੇ। ਜਦ ਉਹ ਖੱਡੇ ਦੇ ਕੰਢੇ ਖੜੇ ਹੋ ਗਏ ਤਾਂ ਉਨ੍ਹਾਂ ਇਸਤਰੀਆਂ ਨੇ ਉਨ੍ਹਾਂ ਦੇ ਗਲ੍ਹਾਂ ਵਿਚ ਫਾਹੀਆ ਪਾਕੇ ਖੱਡੇ ਵਿਚ ਸੁੱਟ ਦਿਤੇ॥੭॥

**ਏਕ ਗਾਂਵ ਤੇ ਦੌਰਿ ਆਫੂ ਲਯਾਵਤਿ ਭਈ॥**
**ਏਕ ਪੁਕਾਰਤ ਉਚ ਚਲੀ ਕੋਸ ਕ ਗਈ॥**
**ਬਹੁ ਲੋਗਨ ਕੌ ਲਯਾਇ ਸੁ ਉਨ ਕੌ ਘਾਇਕੈ॥**
**ਹੋ ਕਹਿ ਫਾਂਸਿਨ ਪਤਿ ਹਨੇ ਦਏ ਦਿਖਰਾਇਕੈ॥ ੮॥**

ਇਕ ਪਿੰਡ ਤੋਂ ਭੱਜ ਕੇ ਅਫੀਮ ਲੈ ਆਈ ਅਤੇ ਇਕ ਚੀਕਾਂ ਮਾਰਦੀ ਇਕ ਕੋਹ ਦੂਰ ਚਲੀ ਗਈ। ਉਨ੍ਹਾਂ ਰਾਹੀਆਂ ਨੂੰ ਮਾਰਕੇ,ਬਹੁਤ ਸਾਰੇ ਲੋਕਾਂ ਨੂੰ ਲੈ ਆਈ ਅਤੇ ਵਖਾਇਆ ਕਿ ਸਾਡੇ ਪਤੀਆਂ ਨੂੰ ਫਾਂਸੀ ਦੇ ਕੇ ਮਾਰ ਦਿਤਾ ਹੈ॥੮॥

**ਚੌਪਈ॥ ਪੰਚ ਇਸਤ੍ਰੀ ਤਿਨ ਜੁਤ ਆਈ॥ ਧਨਵੰਤੀ ਅਤਿ ਠਗਨ ਤਕਾਈ॥**
**ਪੰਚਨ ਕੇ ਫਾਂਸੀ ਗਹਿ ਡਾਰੀ॥ ਹਮ ਪਾਂਚੋ ਰਹਿ ਗਈ ਬਿਚਾਰੀ॥ ੯॥**

ਸਰਪੰਚ ਦੀ ਇਸਤਰੀ ਵੀ ਉਥੇ ਆਈ, ਜਿਸਨੂੰ ਉਨ੍ਹਾਂ ਠਗਣੀਆਂ ਨੇ ਸਭ ਕੁਝ ਵਿਖਾਇਆ। ਉਹ ਕਹਿਣ ਲਗੀਆਂ ਕਿ ਸਾਡੇ ਪੰਜਾਂ ਪਤੀਆਂ ਨੂੰ ਤਾਂ ਇਨ੍ਹਾਂ ਲੁਟੇਰਿਆਂ ਨੇ ਫਾਂਸੀ ਲਾ ਕੇ ਮਾਰ ਦਿੱਤਾ ਅਤੇ ਹੁਣ ਅਸੀਂ ਪੰਜੇ ਇਕੱਲੀਆਂ ਬਚੀਆਂ ਹਾਂ॥੯॥

**ਦੋਹਰਾ॥ ਪਤਿ ਮਾਰੇ ਫਾਸਿਨ ਠਗਨ ਸਾਥੀ ਰਹਯੋ ਨ ਕੋਇ॥**
**ਹਮ ਬਨ ਮੇ ਏਕਲ ਤ੍ਰਿਯਾ ਦੈਵ ਕਹਾ ਗਤਿ ਹੋਇ॥ ੧੦॥**

ਸਾਡੇ ਪਤੀਆਂ ਨੂੰ ਫਾਂਸੀ ਲਾ ਕੇ ਮਾਰ ਦਿਤਾ ਅਤੇ ਹੁਣ ਸਾਡਾ ਕੋਈ ਵੀ ਸਾਥੀ ਨਹੀਂ ਬਚਿਆ ਹੈ। ਹੁਣ ਅਸੀਂ ਜੰਗਲ ਵਿਚ ਇਕੱਲੀਆਂ ਇਸਤਰੀਆਂ ਹਾਂ। ਰਬ ਜਾਣੇ ਹੁਣ ਸਾਡਾ ਕੀ ਬਣੂੰਗਾ॥ ੧੦॥

**ਚੌਪਈ॥ ਕਾਜੀ ਕੋਟਵਾਰ ਤਹ ਆਏ॥ ਰਨਸਿੰਗੇ ਰਨ ਨਾਦ ਬਜਾਏ॥**
**ਕੋਪ ਠਾਨ ਯੋ ਬਚਨ ਉਚਾਰੇ॥ ਹਮ ਸਾਥੀ ਇਹ ਠਾਂਉ ਤਿਹਾਰੇ॥ ੧੧॥**

ਉਥੇ ਕਾਜੀ ਅਤੇ ਕੋਤਵਾਲ ਆ ਗਏ ਅਤੇ ਜੰਗੀ ਵਾਜੇ ਵਜਣ ਲੱਗੇ। ਉਹ ਗੁਸੇ ਵਿਚ ਆਕੇ ਕਹਿਣ ਲੱਗੇ ਕਿ ਅਸੀਂ ਤੁਹਾਡੇ ਹਮਦਰਦ ਸਾਥੀ ਹਾਂ॥੧੧॥

**ਦੋਹਰਾ॥ ਚਾਰਿ ਊਂਟ ਮੁਹਰਨ ਭਰੇ ਆਠ ਰੁਪੈਯਨ ਸਾਥ॥**
**ਪਤਿ ਮੂਏ ਦੋਊ ਗਏ ਤੌ ਹਮ ਭਈ ਅਨਾਥ॥ ੧੨॥**

ਉਹ ਕਹਿਣ ਲਗੀਆਂ ਕਿ ਚਾਰ ਊਠ ਮੋਹਰਾਂ ਨਾਲ ਲੱਦੇ ਹੋਏ ਹਨ ਅਤੇ ਅੱਠ ਰੁਪਈਆ ਨਾਲ ਭਰੇ ਹਨ। ਪਤੀਆਂ ਦੇ ਮਰਨ ਕਾਰਣ ਹੁਣ ਅਸੀਂ ਅਨਾਥ ਹੋ ਗਈਆਂ ਹਾਂ॥੧੨॥

**ਚੌਪਈ॥ ਤਬ ਕਾਜੀ ਇਹ ਭਾਂਤਿ ਉਚਾਰੋ॥ ਤ੍ਰਿਯਾ ਕਛੂ ਜਿਨਿ ਸ਼ੋਕ ਬਿਚਾਰੋ॥**
**ਹਮ ਕੌ ਫਾਰਖਤੀ ਲਿਖ ਦੀਜੈ॥ ਦ੍ਵਾਦਸ ਊਂਟ ਆਪਨੇ ਲੀਜੈ॥ ੧੩॥**

ਤਦ ਕਾਜੀ ਨੇ ਕਿਹਾ ਕਿ ਹੇ ਇਸਤਰੀਓ ! ਤੁਸੀ ਦੁਖ ਨੂੰ ਭੁਲ ਜਾਓ! ਤੁਸੀ ਸਾਨੂੰ ਬੇਬਾਕੀ ਪਤਰ ਲਿਖ ਦੇਵੋ ਅਤੇ ਆਪਣੇ ਬਾਰਾਂ ਊਠ ਸੰਭਾਲ ਲਵੋ॥੧੩॥

**ਦੋਹਰਾ॥ ਦੀਨਨ ਕੀ ਰੱਛਾ ਕਰੀ ਕੌਡੀ ਗਨੀ ਕੁ ਪਾਇ॥**
**ਸਭ ਹੀ ਦਯੋ ਬਹੋਰਿ ਧਨ ਧੰਨ ਕਾਜਿਨ ਕੇ ਰਾਇ॥ ੧੪॥**

ਤੁਸੀ ਅਨਾਥਾਂ ਦੀ ਰਖਿਆਂ ਕੀਤੀ ਅਤੇ ਸਾਡੀ ਇਕ ਵੀ ਕੌਡੀ ਨਹੀਂ ਗਈ। ਹੇ ਕਾਜੀਆਂ ਦੇ ਸਰਦਾਰ! ਤੁਸੀਂ ਸਾਰਾ ਧਨ ਸਾਨੂੰ ਦੇ ਦਿਤਾ ਹੈ, ਤੁਸੀ ਧੰਨ ਹੋ॥੧੪॥

**ਦੁਸ਼ਟ ਅਰਿਸ਼ਟ ਨਿਵਾਰਿਕੈ ਲੀਨੋ ਪਤਹ ਬਚਾਇ॥**
**ਭਾਂਤਿ ਭਾਂਤਿ ਸੇਵਾ ਕਰੀ ਹੀਏ ਹਰਖ ਉਪਜਾਇ॥ ੧੫॥ ੧॥**

ਦੁਸ਼ਟਾਂ ਅਤੇ ਦੁਸਮਣਾਂ ਤੋ ਬਚਾਕੇ ਆਪਣਾ ਪਤੀ ਬਚਾ ਲਿਆ ਅਤੇ ਫਿਰ ਉਸਦੀ ਵਖ ਵਖ ਢੰਗਾਂ ਨਾਲ ਸੇਵਾ ਕੀਤੀ ॥੧੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਿਵਿੰਜਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੪੯॥੨੯੮੭॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਉਣੱਜਵੀ ਕਥਾ ਸਮਾਪਤ॥੧੪੯॥੨੯੮੭॥

# ਚਲਿੱਤਰ ਇਕ ਸੌ ਪੰਜਾਹਵਾਂ

## ਕਥਾ ਰਾਣੀ ਗਰਵਵਤੀ

ਚੌਪਈ।। ਰਾਨੀ ਏਕ ਨਗੌਰੇ ਰਹੈ।। ਗਰਭਵਤੀ ਤਾਕੌਂ ਜਗ ਕਹੈ।।
ਪੂਤ ਰਾਵ ਕੇ ਗ੍ਰਿਹਿ ਕੋਊ ਨਾਹੀ।। ਚਿੰਤਾ ਇਹੈ ਤਾਂਹਿ ਮਨ ਮਾਹੀ।। ੧।।

ਨਾਗੌਰ ਸ਼ਹਿਰ ਵਿਚ ਇਕ ਰਾਣੀ ਰਹਿੰਦੀ ਸੀ ਜਿਸਦਾ ਨਾ ਗਰਵਵਤੀ ਸੀ। ਰਾਜੇ ਦੇ ਘਰ ਕੋਈ ਪੁਤਰ ਨਹੀ ਸੀ ਹੁੰਦਾ, ਇਹੋ ਚਿੰਤਾਂ ਉਸਨੂੰ ਹਰ ਵੇਲੇ ਖਾਈ ਜਾਂਦੀ ਸੀ।।੧।।

ਗਰਭਵਤੀ ਆਪਹਿ ਠਹਿਰਾਯੋ।। ਪੂਤ ਆਨ ਕੋ ਆਨ ਜਿਵਾਯੋ।।
ਸਭ ਕੋਊ ਪੂਤ ਰਾਵ ਕੋ ਮਾਨੈ।। ਤਾਕੌਂ ਭੇਦ ਨ ਕੋਊ ਜਾਨੈ।। ੨।।

ਰਾਣੀ ਨੇ ਆਪ ਹੀ ਫੈਸਲਾ ਕਰਕੇ ਕਿਸੇ ਦੂਸਰੇ ਦੇ ਪੁੱਤਰ ਨੂੰ ਗੋਦ ਲੈ ਲਿਆ। ਸਾਰੇ ਉਸਨੂੰ ਰਾਜੇ ਦਾ ਪੁਤਰ ਸਮਝਣ ਲਗੇ ਅਤੇ ਅਸਲ ਭੇਦ ਨੂੰ ਕੋਈ ਵੀ ਜਾਣਦਾ ਨਹੀਂ ਸੀ।।੨।।

ਅੜਿੱਲ।। ਦੋਇ ਪੁਤ੍ਰ ਜਬ ਤਾਹਿ ਬਿਧਾਤੈ ਪੁਨ ਦਏ।।
ਰੂਪਵੰਤ ਸੁਭ ਸੀਲ ਜਤੱਬ੍ਰਤ ਹੋਤ ਭੇ।।
ਤਬ ਉਨ ਦੂਹੂੰ ਪਾਲਕਨ ਲੈਕੈ ਬਿਖੁ ਦਈ।।
ਹੋ ਨਿਜੁ ਪੂਤਨ ਕਹ ਰਾਜ ਪਕਾਵਤ ਤਹ ਭਈ।। ੩।।

ਜਦ ਪ੍ਰਭੂ ਨੂੰ ਉਸਨੂੰ ਆਪਣੇਂ ਦੋ ਪੁੱਤਰ ਦੇ ਦਿਤੇ ਤਾਂ ਉਹ ਵੀ ਬੜੇ ਰੂਪਵੰਤ ਅਤੇ ਸੁਘੜ ਸਨ। ਤਦ ਉਨ੍ਹਾਂ ਦੋਹਾਂ ਨੇ ਉਸ ਪਾਲਕ ਪੁਤਰ ਨੂੰ ਜ਼ਹਿਰ ਦੇ ਦਿਤਾ। ਰਾਣੀ ਵੀ ਆਪਣੇ ਪੁਤਰਾਂ ਨੂੰ ਰਾਜ ਦੇਣ ਬਾਰੇ ਸੋਚਦੀ ਰਹਿੰਦੀ ਸੀ।।੩।।

ਭਾਂਤਿ ਭਾਂਤਿ ਸੌ ਰੋਦਨ ਕਿਯੋ ਪੁਕਾਰਿਕੈ।।
ਨਿਰਖਾ ਤਿਨ ਕੀ ਓਰ ਸਿਰੋਕਚੁਪਾਰਕੈ।।
ਪ੍ਰਾਨਨਾਥਊਂ ਆਏ ਕਹਜੋ ਨ ਸ਼ੋਕ ਕਰਿ।।
ਹੋ ਅਕਥ ਕਥਾ ਕੀ ਕਥਾ ਜਾਨਿ ਜਿਯ ਧੀਰ ਧਰਿ।। ੪।।

ਹੁਣ ਉਹ ਉਚੀ ਉਚੀ ਚੀਕਾਂ ਮਾਰਕੇ ਰੋਣ ਲਗੀ ਅਤੇ ਆਪਣੇ ਸਿਰ ਦੇ ਵਾਲ ਪੁਟਦੀ ਹੋਈ ਉਸ ਵਲ ਵੇਖਣ ਲਗੀ। ਰਾਜਾ ਆਇਆ ਅਤੇ ਉਸ ਕਿਹਾ ਕਿ ਦੁਖੀ ਮਤ ਹੋ, ਇਹ ਅਕੱਥ ਕਥਾ ਹੈ, ਤੂੰ ਧੀਰਜ ਰੱਖ।।੪।।

ਦੋਹਰਾ।। ਜਿਯਤ ਤਿਹਾਰੇ ਪੂਤ ਦੋ ਸਦਾ ਰਹੈ ਜਗ ਮਾਂਹਿ।।
ਉਨਕੋ ਸ਼ੋਕ ਨ ਕੀਜਿਯੈ ਜਿਯਤ ਅਜੌ ਤਵ ਨਾਹ।। ੫।।

ਤੁਹਾਡੇ ਦੋ ਪੁੱਤਰ ਸਦਾ ਜਗ ਵਿਚ ਜੀਉਂਦੇ ਰਹਿਣ, ਉਨ੍ਹਾਂ ਨੂੰ ਦੁਖੀ ਨ ਕਰੋ, ਹਾਲੇ ਤੁਹਾਡੇ ਪਤੀਦੇਵ ਜੀਉਂਦੇ ਹਨ।।੫।।

ਚੌਪਈ।। ਜੋ ਕੋਊ ਤ੍ਰਿਯਾ ਤਹਾਂ ਚਲਿ ਆਵੈ।। ਯਹੈ ਆਹਿ ਪਰਬੋਧ ਜਤਾਵੈ।।
ਜਿਯੈ ਚਾਰਿ ਜੁਗ ਪੂਤ ਤਿਹਾਰੇ।। ਦੋਊਅਨ ਕੋ ਨਹਿ ਸ਼ੋਕ ਬਿਚਾਰੇ।। ੬।। ੧।।

ਜਿਹੜੀ ਵੀ ਇਸਤਰੀ ਓਥੇ ਆਉਂਦੀ, ਇਹੋ ਉਪਦੇਸ਼ ਕਰਦੀ ਕਿ ਤੁਹਾਡੇ ਪੁੱਤਰ ਚਾਰ ਜੁਗ ਤਕ ਜੀਉਂਦੇ ਰਹਿਣ ਅਤੇ ਦੋਵਾਂ ਨੂੰ ਕੋਈ ਦੁਖ ਨ ਹੋਵੇ।।੬।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੰਜਾਹ ਚਿਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੫੦।।੨੯੯੩।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਪੰਜਾਹਵੀਂ ਕਥਾ ਸਮਾਪਤ।।੧੫੦।।੨੯੯੩।।

## ਚਲਿੱਤਰ ਇਕ ਸੌ ਇਕਵੰਜਵਾਂ

## ਕਥਾ ਰਾਣੀ ਗੁਮਾਨਮਤੀ

ਚੌਪਈ।। ਕੁਪਿਤ ਸਿੰਘ ਰਾਜਾ ਰਹੈ ਰਾਜੌਰੀ ਕੇ ਮਾਹਿ।।
ਸੌਦਾ ਸੀਲ ਸੁ ਤਾਹਿ ਅਤਿ ਰੋਹ ਤਵਨ ਮੈ ਨਾਹਿ ।। ੧।।

ਰਾਜੌਰੀ ਸ਼ਹਿਰ ਵਿਚ ਇਕ ਕੁਪਿਤ ਸਿੰਘ ਨਾਮੀ ਰਾਜਾ ਰਹਿੰਦਾ ਸੀ, ਉਹ ਬਹੁਤ ਹੀ ਠੰਡੇ ਸੁਭਾਵ ਦਾ ਸੀ ਅਤੇ ਗੁਸਾ ਉਸਨੂੰ ਬਿਲਕੁਲ ਨਹੀ ਸੀ ਆਉਂਦਾ।।੧।।

ਚੌਪਈ।। ਤ੍ਰਿਯਾ ਗੁਮਾਨ ਮਤੀ ਤਿਹ ਜਨਿਯਤ।। ਅਤਿ ਸੁੰਦਰਿ ਤਿਹੁ ਲੋਕ ਬਖਨਿਯਤ।।
ਪਤਿ ਕੇ ਸੰਗ ਨੇਹ ਤਿਹ ਭਾਰੋ।। ਵਾਕੋ ਰਹਤ ਪ੍ਰਾਨ ਤੇ ਪਜਾਰੋ।। ੨।।

ਉਸਦੀ ਇਸਤਰੀ ਗੁਮਾਨਮਤੀ ਤਿੰਨਾਂ ਲੋਕਾਂ ਵਿਚ ਸਭ ਤੋਂ ਸੁੰਦਰ ਮੰਨੀ ਜਾਂਦੀ ਸੀ। ਉਹ ਆਪਣੇ ਪਤੀ ਨੂੰ ਬਹੁਤ ਪਿਆਰ ਕਰਦੀ ਸੀ ਅਤੇ ਉਹ ਉਸਨੂੰ ਪ੍ਰਾਣਾ ਤੋਂ ਵੀ ਪਿਆਰਾ ਸੀ।।੨।।

ਜਬ ਰਾਜਾ ਰਨ ਕਾਜ ਸਿਧਾਰੈ।। ਤਬ ਰਾਨੀ ਇਹ ਭਾਂਤਿ ਉਚਾਰੈ।।
ਹੌਂ ਨਹਿ ਤੁਮੈ ਛੋਰਿ ਗ੍ਰਿਹ ਰਹਿਹੋਂ।। ਪ੍ਰਾਨਨਾਥ ਕੇ ਚਰਨਨ ਗਹਿਹੋਂ।। ੩।।

*************************************************************

ਜਦ ਰਾਜਾ ਯੁੱਧ ਵਿਚ ਜਾਂਦਾ ਤਾਂ ਰਾਣੀ ਕਹਿੰਦੀ ਕਿ ਹੇ ਰਾਜਨ! ਮੈ ਤੁਹਾਨੂੰ ਛੱਡ ਕੇ ਘਰ ਨਹੀ ਰਹਿ ਸਕਦੀ। ਮੈਂ ਆਪਣੇ ਮਾਲਕ ਦੇ ਚਰਨਾ ਵਿਚ ਹੀ ਨਿਵਾਸ ਰਖਾਂਗੀ।।੩।।

**ਜਬ ਨ੍ਰਿਪ ਕੋ ਰਨ ਬਨਿ ਕਹੂੰ ਆਵੈ।। ਤ੍ਰਿਯ ਆਗੈ ਹ੍ਵੈ ਖੜਗ ਬਜਾਵੈ।।**
**ਬੈਰਿਨ ਜੀਤਿ ਬਹੁਰਿ ਘਰ ਆਵੈ।। ਭਾਂਤਿ ਭਾਂਤਿ ਕੇ ਭੋਗ ਕਮਾਵੈ।। ੪।।**

ਜਦ ਰਾਜੇ ਨੂੰ ਕਦੀ ਜੰਗ ਦੇ ਮੈਦਾਨ ਵਿਚ ਜਾਣਾ ਪੈਂਦਾ ਸੀ ਤਾਂ ਰਾਣੀ ਅਗੇ ਹੋ ਕੇ ਤਲਵਾਰ ਖੜਕਾਉਂਦੀ ਸੀ। ਜਦ ਰਾਜਾ ਯੁੱਧ ਜਿਤ ਕੇ ਘਰ ਆਉਂਦਾ ਸੀ ਤਾ ਕਈ ਪ੍ਰਕਾਰ ਨਾਲ ਪ੍ਰੇਮ ਪਿਆਰ ਕਰਦਾ ਸੀ।।੪।।

**ਇਕ ਦਿਨ ਜੁੱਧ ਨ੍ਰਿਪਤਿ ਬਨਿ ਆਯੋ।। ਚੜਿ ਗੈ ਪੈ ਤ੍ਰਿਯ ਸਹਿਤ ਸਿਧਾਯੋ।।**
**ਜਾਤਹਿ ਪਰਯੋ ਭੇਰ ਰਨ ਭਾਰੀ।। ਨਾਚੇ ਸੂਰਬੀਰ ਹੰਕਾਰੀ।। ੫।।**

ਇਕ ਵਾਰ ਰਾਜੇ ਨੂੰ ਯੁੱਧ ਵਿਚ ਜਾਣਾ ਪੈ ਗਿਆ ਤਾਂ ਹਾਥੀ ਉਤੇ ਚੜਕੇ ਰਾਣੀ ਸਮੇਤ ਚਲ ਪਿਆ। ਉਹ ਘੋਰ ਯੁੱਧ ਵਿਚ ਜਾ ਵੜਿਆ ਜਿਥੇ ਹੰਕਾਰੀ ਸੂਰਬੀਰ ਉਸਨੂੰ ਵੇਖਕੇ ਨਚਣ ਲਗ ਪਏ।।੫।।

**ਅੜਿੱਲ।। ਭਾਂਤਿ ਭਾਂਤਿ ਰਨ ਸੁਭਟ ਸੰਘਾਰੇ ਕੋਪ ਕਰਿ।।**
**ਭਾਂਤਿ ਭਾਂਤਿ ਰਥ ਬਾਜ ਬਿਦਾਰੇ ਸਰ ਪ੍ਰਹਰਿ।।**
**ਨਿਰਖਿ ਜੁੱਧ ਕੋ ਸੂਰ ਪਰੇ ਅਰਰਾਇਕੈ।।**
**ਹੋ ਮੰਦਲ ਤੂਰ ਮ੍ਰਿਦੰਗ ਮੁਚੰਗ ਬਜਾਇਕੈ।। ੬।।**

ਗੁੱਸੇ ਵਿਚ ਆਕੇ ਉਸ ਅਨੇਕਾਂ ਸੂਰਮਿਆਂ ਨੂੰ ਮਾਰ ਦਿੱਤਾ। ਕਈ ਪ੍ਰਕਾਰ ਦੇ ਰਥਵਾਨ ਤੀਰਾਂ ਨਾਲ ਮਾਰ ਦਿੱਤੇ। ਸੂਰਮੇ ਯੁੱਧ ਵੇਖਕੇ ਢੋਲ-ਮ੍ਰਿਦੰਗ ਵਜਾਉਂਦੇ ਲਲਕਾਰੇ ਮਾਰਦੇ ਟੁਟ ਕੇ ਪੈ ਗਏ।। ੬।।

**ਪਠੇ ਖਖਰਿਯਨ ਕੋਪ ਅਧਿਕ ਜਿਯ ਮੈ ਜਗਯੋ।।**
**ਸਜੇ ਸੰਜੋਅਨ ਸੈਨ ਦੁਹੂੰ ਦਿਸਿ ਉਮਗਯੋ।।**
**ਬਜੇ ਜੁਝਊਆ ਨਾਦ ਪਰੇ ਅਰਰਾਇਕੈ।।**
**ਹੋ ਟੂਕ ਟੂਕ ਹ੍ਵੈ ਜੁਝੇ ਸੁਭਟ ਸਮੁਹਾਇਕੈ।। ੭।।**

ਯੁੱਧ ਵਿਚ ਸੂਰਮੇ ਚਲ ਪਦੇ ਅਤੇ ਮਨ ਵਿਚ ਹੋਰ ਕ੍ਰੋਧ ਭੜਕ ਉਠਿਆ। ਦੋਹਾਂ ਪਾਸਿਆਂ ਤੋਂ ਕਵਚਾ ਨਾਲ ਸੁਰਖਿਅਤ ਯੋਧੇ ਇਕ ਦੂਸਰੇ ਤੇ ਟੁੱਟ ਪਏ। ਮੈਦਾਨੇ ਜੰਗ ਦੇ ਵਾਜੇ ਵੱਜ ਉਠੇ ਅਤੇ ਯੋਧੇ ਚੀਕਾਂ ਮਾਰਦੇ ਟੁਟ ਪਏ ਅਤੇ ਇਕ ਦੂਸਰੇ ਦੇ ਸਾਹਮਣੇ ਹੋ ਕੇ ਟੁਕੜੇ ਟੁਕੜੇ ਹੋ ਕੇ

ਭਿੜ ਪਏ॥੭॥

**ਚਟਪਟ ਸੁਭਟ ਬਿਕਟਿ ਕਟਿ ਕਟਿ ਕੈ ਭੂ ਪਰੈ॥**
**ਖੰਡਿਖੰਡਿ ਕਿਤੇ ਅਖੰਡਿਯਨ ਖਹਿ ਖਗਨ ਮਰੈਂ॥**
**ਟੂਕ ਟੂਕ ਹ੍ਵੈ ਗਿਰੇ ਨ ਮੋਰੈ ਨੈਕ ਮਨ॥**
**ਹੋ ਪ੍ਰਲੈਕਾਲ ਸੋ ਕਿਯੌ ਬਿਧਾਤੈ ਬਹੁਰਿ ਜਨੁ॥ ੮॥**

ਛੇਤੀ ਹੀ ਵੱਡੇ ਵੱਡੇ ਯੋਧੇ ਕੱਟ ਕੇ ਜਮੀਨ ਤੇ ਆ ਡਿੱਗੇ ਅਤੇ ਕਿੰਨੇ ਹੀ ਅਖੰਡ ਸੂਰਮੇ ਤਲਵਾਰਾਂ ਨਾਲ ਟਕਰਾ ਕੇ ਟੁਕੜੇ ਟੁਕੜੇ ਹੋ ਕੇ ਮਰ ਗਏ। ਉਹ ਬੇਸ਼ਕ ਟੋਟੇ ਟੋਟੇ ਹੋ ਗਏ, ਪਰ ਉਨ੍ਹਾਂ ਦਾ ਮਨ ਪਿਛੇ ਨਹੀ ਹਟਿਆ ਇਸ ਤਰਾਂ ਲਗ ਰਿਹਾ ਸੀ ਜਿਵੇਂ ਪ੍ਰਭੂ ਪਰਲੋ ਲੈ ਆਇਆ ਹੋਵੇ॥ ੮॥

**ਜਬ ਰਾਨੀ ਕੈ ਸਹਿਤ ਰਾਵਜੂ ਰਿਸਿ ਭਰੈ॥**
**ਦੋਊ ਕੈਬਰ ਕਠਿਨ ਕਮਾਨਨ ਕਰ ਧਰੈ॥**
**ਦਛਿਨ ਬਿਸਿਖ ਦਿਖਾਇ ਬਾਮ ਅਰਮਾਰਹੀ॥**
**ਹੋ ਏਕ ਘਾਇਕੇ ਸੰਗ ਚੂਰਕਰਿ ਡਾਰਹੀ॥ ੯॥**

ਜਦ ਰਾਣੀ ਸਹਿਤ ਰਾਜਾ ਰੋਹ ਵਿਚ ਆਇਆ ਤਦ ਉਸ ਹੱਥ ਨਾਲ ਦੋਵੇਂ ਬਾਣ ਧਨੁਸ਼ ਉਤੇ ਚੜ੍ਹਾਏ। ਇਸਤਰੀ ਨੇ ਦਖਣ ਵਾਲੇ ਪਾਸੇ ਤੀਰ ਚਲਾਇਆ ਅਤੇ ਇਕ ਹੀ ਤੀਰ ਨਾਲ ਵੈਰੀ ਨੂੰ ਚੂਰ ਚੂਰ ਕਰ ਦਿੱਤਾ॥੯॥

**ਜਨੁਕ ਜੇਠ ਕੇ ਮਾਸ ਅਦਿਤ ਅਧ ਦਿਨ ਚੜਯੋ॥**
**ਜਨੁਕ ਕਰਾਰਨ ਛੋਰਿ ਨੀਰ ਨਾਯਕ ਹੜਯੋ॥**
**ਬਜ੍ਰ ਬਿਸਿਖ ਅਸਿ ਹਨਜੋ ਸੁ ਸੈਨ ਉਚਾਇਯੋ॥**
**ਹੋ ਜਥੈ ਬਿਸੁਨ ਲਛਮੀ ਕੇ ਸਹਤ ਰਿਸਾਇਯੋ॥ ੧੦॥**

ਇਸ ਤਰਾਂ ਲਗ ਰਿਹਾ ਸੀ ਜਿਵੇਂ ਜੇਠ ਦੇ ਮਹੀਨੇ ਦਾ ਸੂਰਜ ਤਪ ਰਿਹਾ ਹੋਵੇ ਜਾਂ ਹੜ ਆ ਜਾਣ ਨਾਲ ਪਾਣੀ ਕੰਢਿਆਂ ਨੂੰ ਟਪ ਕੇ ਹੜ ਦੇ ਰੂਪ ਵਿਚ ਵਗ ਪਿਆ ਹੋਵੇ। ਬੱਜਰ, ਬਾਣ ਅਤੇ ਤਲਵਾਰਾਂ ਨਾਲ ਸੈਨਾਂ ਨੂੰ ਲਲਕਾਰਿਆ ਅਤੇ ਇਸਤਰ੍ਹਾਂ ਲਗ ਰਿਹਾ ਸੀ ਜਿਵੇਂ ਵਿਸ਼ਨੂੰ ਲਛਮੀ ਸਮੇਤ ਰੋਹ ਵਿਚ ਆ ਗਿਆ ਹੋਵੇ॥੧੦॥

ਰਾਨੀ ਜਾਤਨ ਬਿਸਿਖ ਪ੍ਰਹਾਰੈ ਕੋਪ ਕਰਿ।।
ਤਛਿਨ ਮ੍ਰਿਤਕ ਹ੍ਵੈ ਪਰਈ ਸੂਰ ਸੁ ਭੂਮਿ ਪਰ।।
ਫੂਲ ਦਏ ਬਰਖਾਇ ਗਗਨ ਤੇ ਦੇਵਤਨ।।
ਹੋ ਰਾਨੀ ਕੌ ਰਨ ਹੇਰ ਉਚਾਰੈ ਧੰਨਜ ਧੰਨਿ।। ੧੧।।

ਰਾਣੀ ਬੜੇ ਕ੍ਰੋਧ ਵਿਚ ਤੀਰਾਂ ਦੇ ਵਾਰ ਕਰ ਹੀ ਸੀ ਅਤੇ ਸੂਰਬੀਰ ਤੀਰ ਵਜਣ ਨਾਲ ਝਟਪਟ ਧਰਤੀ ਉੱਤੇ ਡਿਗ ਰਹੇ ਸਨ। ਅਕਾਸ਼ ਤੋਂ ਦੇਵਤਿਆ ਨੇ ਫੁਲਾਂ ਦੀ ਵਰਖਾ ਕੀਤੀ ਅਤੇ ਰਾਣੀ ਦਾ ਯੁੱਧ ਵੇਖਕੇ ਧੰਨ ਧੰਨ ਕਹਿਣ ਲਗੇ।।੧੧।।

ਤ੍ਰਿਯਾ ਸਹਿਤ ਨ੍ਰਿਪ ਲਰਯੋ ਅਧਿਕ ਰਿਸ ਖਾਇਕੈ।।
ਤਬ ਹੀ ਲਗੀ ਤੁਫੰਗ ਹ੍ਰਿਦੈ ਮੈ ਆਇਕੈ।।
ਗਿਰਯੋ ਅੰਬਾਰੀ ਮੱਧਜ ਮੂਰਛਨਾ ਹੋਇ ਕਰਿ।।
ਹੋ ਤਬ ਤ੍ਰਿਯ ਲਿਯੋ ਉਚਾਇ ਨਾਥ ਦੁਹੂੰ ਭੁਜਨਿ ਭਰਿ।। ੧੨।।

ਇਸਤਰੀ ਸਹਿਤ ਰਾਜਾ ਹੋਰ ਰੋਹ ਵਿਚ ਆਕੇ ਲੜਿਆ। ਪਰ ਓਸੇ ਸਮੇਂ ਉਹਦੇ ਹਿਰਦੇ ਵਿਚ ਇਕ ਬੰਦੂਕ ਦੀ ਗੋਲੀ ਆ ਵੰਜੀ। ਉਹ ਹੌਦੇ ਵਿਚ ਬੇਹੋਸ਼ ਹੋਕੇ ਡਿਗ ਪਿਆ। ਤਦ ਰਾਣੀ ਨੇ ਆਪਣੇ ਮਾਲਕ ਨੂੰ ਆਪਣੀਆਂ ਦੋਹਾਂ ਬਾਹਾਂ ਉੱਤੇ ਚੁੱਕ ਲਿਆ।।੧੨।।

ਤਵਨ ਅੰਬਾਰੀ ਸੰਗ ਨ੍ਰਿਪਹਿਬਾਂਧਤ ਭਈ।।
ਨਿਜੁ ਕਰ ਕਰਹਿ ਉਚਾਇ ਇਸਾਰਤਿ ਦਲ ਦਈ।।
ਜਿਯਤ ਨ੍ਰਿਪਤਿ ਲਖਿ ਸੁਭਟ ਸਭੇ ਧਾਵਤ ਭਏ।।
ਹੋ ਚਿੱਤ੍ਰਬਚਿੱਤ੍ਰ ਅਯੋਧਨ ਤਿਹ ਠਾਂ ਕਰਤ ਭੇ।। ੧੩।।

ਰਾਣੀ ਨੇ ਹੌਦੇ ਦੇ ਨਾਲ ਰਾਜੇ ਨੂੰ ਬੰਨ੍ਹ ਲਿਆ ਅਤੇ ਆਪ ਹੱਥ ਚੁਕ ਚੁਕ ਸੈਨਾ ਨੂੰ ਇਸ਼ਾਰੇ ਕਰਨ ਲੱਗੀ। ਰਾਜੇ ਨੂੰ ਜੀਉਂਦਾ ਜਾਣਕੇ ਸਾਰੇ ਦੌੜ ਭੱਜ ਕਰਨ ਲਗੇ ਅਤੇ ਵਚਿਤ੍ਰ ਢੰਗ ਨਾਲ ਯੁੱਧ ਕਰਨ ਲਗੇ।।੧੩।।

ਪੀਸਿ ਪੀਸਿ ਕਰਿ ਦਾਂਤ ਸੂਰਮਾ ਰਿਸਿ ਭਰੇ।।
ਟੂਕ ਟੂਕ ਹ੍ਵੈ ਪਰੇ ਤਊ ਪਗੁ ਨਾ ਟਰੇ।।
ਤੌਨ ਸੈਨ ਸੰਗ ਰਾਜਾ ਲੀਨੇ ਘਾਇਕੈ।।

**ਹੋ ਜੀਤ ਨਗਾਰੇ ਬਜੇ ਅਧਿਕ ਹਰਖਿਾਇਕੈ।। ੧੪।।**

ਸੂਰਮੇ ਦੰਦ ਪੀਹ ਪੀਹ ਟੁਕੜੇ ਹੋ ਕੇ ਡਿਗਣ ਲਗੇ, ਪਰ ਇਕ ਪੈਰ ਵੀ ਪਿਛੇ ਨਹੀ ਹਟੇ। ਦੂਸਰੀ ਸੈਨਾ ਨੂੰ ਰਾਜੇ ਸਮੇਤ ਮਾਰ ਦਿਤਾ ਅਤੇ ਪ੍ਰਸੰਨ ਹੋ ਕੇ ਖੁਸ਼ੀ ਦੇ ਨਗਾਰੇ ਵਜਾਏ।।੧੪।।

**ਤਬ ਰਾਨੀ ਨਿਜੁ ਕਰਨ ਬੈਰਿਯਹਿ ਮਾਰਿਕੈ।।**
**ਨਿਜੁਸੁਤ ਦੀਨੋ ਰਾਜ ਸੁ ਘਰੀ ਬਿਚਾਰਕੈ।।**
**ਕਰਿਕੈ ਬਡੋ ਅਡੰਬਰ ਆਪੁ ਜਰਨ ਚਲੀ।।**
**ਹੋਤਬੈ ਗਗਨ ਤੇ ਬਾਨੀ ਤਾਹਿ ਭਈ ਭਲੀ।। ੧੫।।**

ਤਦ ਰਾਣੀ ਨੇ ਆਪਣੇ ਹੱਥਾਂ ਨਾਲ ਆਪਣੇ ਵੈਰੀ ਨੂੰ ਮਾਰਕੇ ਉਸ ਸ਼ੁਭ ਸਮੇਂ ਆਪਣੇ ਪੁੱਤਰ ਨੂੰ ਰਾਜ ਤਿਲਕ ਦਿੱਤਾ। ਫਿਰ ਪੂਰੇ ਠਾਠ ਨਾਲ ਜਦ ਉਹ ਸੜ ਮਰਨ ਲਈ ਚਲ ਪਈ ਤਾਂ ਉਸਨੂੰ ਅਕਾਸ਼ਬਾਣੀ ਹੋਈ।।੧੫।।

**ਕ੍ਰਿਪਾਸਿੰਧੁ ਜੂ ਕ੍ਰਿਪਾ ਅਧਿਕ ਤੁਮ ਪਰ ਕਰੀ।।**
**ਨਿਜੁ ਨਾਯਕ ਕੇ ਹੇਤੁ ਬਹੁਤਬਿਧਿ ਤੈਂ ਲਰੀ।।**
**ਤਾਂਤੇ ਅਪਨੌ ਭਰਤਾ ਲੇਹੁ ਜਿਯਾਇਕੈ।।**
**ਹੋ ਬਹੁਰਿ ਰਾਜ ਕੌ ਕਰੋ ਹਰਖ ਉਪਜਾਇਕੈ।। ੧੬।।**

ਅਕਾਸ਼ਬਾਣੀ ਵਿਚ ਕਿਹਾ ਗਿਆ ਕਿ ਕਿਰਪਾਲੂ ਪ੍ਰਭੂ ਨੇ ਤੇਰੇ ਉਤੇ ਬਹੁਤ ਕਿਰਪਾ ਕੀਤੀ ਹੈ। ਕਿਉਂਕਿ ਤੂੰ ਆਪਣੇ ਸੁਆਮੀ ਦੇ ਹਿਤ ਕਾਰਣ ਲੜੀ ਹੈ ਇਸ ਲਈ ਤੂੰ ਆਪਣਾ ਜੀਵਤ ਪਤੀ ਪ੍ਰਾਪਤ ਕਰ ਅਤੇ ਸੁਖ ਪੂਰਵਕ ਰਾਜ ਕਰ।।੧੬।।

**ਦੋਹਰਾ।। ਸ਼ੱਤ੍ਰੂ ਨਾਥ ਹਨਿ ਜੁੱਧਕਰਿ ਲੀਨੋ ਪਤਿਹਿ ਜਿਯਾਇ।।**
**ਬਹੁਰਿ ਰਾਜ ਅਪਨੋ ਕਰਜੋ ਨਾਥ ਸਹਿਤ ਸੁਖ ਪਾਇ।। ੧੭।। ੧।।**

ਸੁਆਮੀਂ ਦੇ ਵੈਰੀ ਨੂੰ ਮਾਰਕੇ ਯੁੱਧ ਕੀਤਾ ਅਤੇ ਪਤੀ ਨੂੰ ਜੀਉਂਦਾ ਕਰ ਲਿਆ ਅਤੇ ਫਿਰ ਸੁਖਪੂਰਵਕ ਰਾਜ ਵੀ ਕੀਤਾ।।੧੭।।੧।।

ਇਤਿ ਸ੍ਰੀ ਚਰਿਤ੍ਰ ਪਖ਼ਯਾਨੇ ਤ੍ਰਿਯਾ ਚਰਿਤ੍ਰ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਯਾਵਨੋ ਚਰਿਤ੍ਰ ਸਮਾਪਤ੍ਰਮ ਸਤੁ ਸੁਭਮ ਸਤੁ।।੧੫੧।।੩੦੧੦।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਇਕਵੰਜਵੀਂ ਕਥਾ ਸਮਾਪਤ।।੧੫੧।।੩੦੧੦।।ਚਲਦਾ।।

# ਚਲਿੱਤਰ ਇਕ ਸੌ ਬਵੰਜਵਾਂ

## ਕਥਾ ਲਛਮੀ

**ਚਿੱਤ੍ਰ ਸਿੰਘ ਬਾਚ।। ਦੋਹਰਾ।। ਜੈਸੋ ਤ੍ਰਿਯ ਇਨ ਰਨ ਕਿਯੋ ਤੋਸੋ ਕਰੈ ਨਾ ਕੋਇ।। ਪਾਛੈ ਭਯੋ ਨ ਅਬ ਸੁਨਜੋ ਆਗੈ ਕਬਹੂੰ ਨ ਹੋਇ।। ੧।।**

ਰਾਜਾ ਚਿੱਤਰ ਸਿੰਘ ਨੇ ਜਦ ਮੰਤਰੀ ਪਾਸੋਂ ਇਹ ਕਥਾ ਸੁਣੀ ਤਾਂ ਉਹ ਬੋਲਿਆ ਕਿ ਜਿਸਤਰ੍ਹਾਂ ਇਸ ਇਸਤਰੀ ਨੇ ਯੁੱਧ ਕੀਤਾ ਇਸਤਰਾਂ ਪਹਿਲਾਂ ਕਿਸੇ ਨਹੀ ਕੀਤਾ ਅਤੇ ਨਾ ਇਹ ਅਜ ਤਕ ਕਦੀ ਸੁਣਿਆ ਹੈ ਅਤੇ ਨਾ ਹੀ ਅਗੇ ਕਿਤੇ ਇਸਤਰ੍ਹਾਂ ਹੋਵੇਗਾ।।੧।।

**ਚੌਪਈ।। ਤਬ ਮੰਤ੍ਰੀ ਇਹ ਭਾਂਤਿ ਉਚਾਰੀ।। ਸੁਨੋ ਰਾਜ ਤੁਮ ਬਾਤ ਹਮਾਰੀ।। ਬਿਸੁਨ ਸਾਥ ਜੰਭਾਸੁਰ ਲਰਜੋ।। ਤਾਕੌ ਪ੍ਰਾਨ ਲਛਿਮੀ ਹਰਜੋ।। ੨।।**

ਤਦ ਮੰਤਰੀ ਨੇ ਕਿਹਾ ਹੇ ਰਾਜਨ! ਮੇਰੀ ਗਲ ਸੁਣੋ। ਇਕ ਵਾਰ ਵਿਸ਼ਨੂੰ ਦੇ ਨਾਲ ਜੰਭਾਸੁਰ ਲੜ ਪਿਆ। ਉਸਦੇ ਪ੍ਰਾਣਾ ਨੂੰ ਲਛਮੀ ਨੇ ਬਚਾਇਆ।।੨।।

**ਤਾਤੇ ਹੋਤ ਇੰਦ੍ਰ ਭੈ ਭੀਤਜੋ।। ਚੌਦਹ ਭਵਨ ਨਰਹ ਤਨਿ ਜੀਤਯੋ।। ਸੋਊ ਅਸੁਰ ਇਹ ਪਰ ਚੜਿ ਆਯੋ।। ਤੁਮਲ ਜੁੱਧ ਹਰਿਸਾਥ ਮਚਾਯੋ।। ੩।।**

ਉਸ ਜੰਭਾਸੁਰ ਤੋਂ ਇੰਦਰ ਵੀ ਡਰਦਾ ਸੀ ਅਤੇ ਚੌਦਾਂ ਭਵਨਾਂ ਦੇ ਲੋਕਾਂ ਨੂੰ ਉਸ ਜਿੱਤ ਲਿਆ ਸੀ। ਉਹ ਰਾਕਸ਼ ਵਿਸ਼ਨੂੰ ਤੇ ਚੜ੍ਹ ਆਇਆ ਅਤੇ ਉਸ ਘੋਰ ਯੁੱਧ ਮਚਾ ਦਿੱਤਾ।।੩।।

**ਅੜਿੱਲ।। ਭਾਂਤਿ ਭਾਂਤਿ ਤਾਸੋ ਰਨ ਇੰਦ੍ਰ ਮਚਾਇਯੋ।। ਸੂਰ ਚੰਦ੍ਰ ਥਕਿ ਰਹੇ ਨ ਕਛੂ ਬਸਾਇਯੋ।। ਦੇਵ ਦੈਤ ਹ੍ਵੈ ਮ੍ਰਿਤਕ ਬਿਰਾਜੇ ਤਾਹਿ ਰਨ।। ਹੋ ਜਨੁ ਅਲਿਕਿਸ ਕੇ ਬਾਗ ਬਿਰਾਜੈ ਮਾਲਿ ਜਨ।। ੪।।**

ਇੰਦਰ ਨੇ ਕਈ ਢੰਗਾਂ ਨਾਲ ਉਸ ਨਾਲ ਯੁਧ ਕੀਤਾ। ਸੂਰਜ ਚੰਦ ਸਭ ਥਕ ਗਏ । ਕਿਸੇ ਦਾ ਵੀ ਵਸ ਨਹੀਂ ਚਲਦਾ ਸੀ। ਦੇਵ ਦਾਨਵ ਮੈਦਾਨਿ ਜੰਗ ਵਿਚ ਇਸਤਰਾਂ ਮਰੇ ਪਏ ਸਨ, ਜਿਵੇਂ ਕੁਬੇਰ ਦੇਵਤਾ ਦੇ ਬਾਗ ਵਿਚ ਮਾਲੀ ਪਏ ਹੋਣ।।੪।।

**ਭੁਜੰਗ ਛੰਦ।। ਲਏ ਬੀਰ ਧੀਰੈ ਮਹਾਂ ਕੋਪਿ ਢੂਕੇ।। ਚਹੂੰ ਓਰ ਗਾਜੇ ਹਠੀ ਇੰਦ੍ਰ ਜੂਕੇ।।**

**ਉਤੇ ਦੈਂਤ ਬਾਂਕੇ ਇਤੈ ਦੇਵਰੂਰੇ।।**
**ਹਟੇ ਨਾ ਹਠੀਲੇ ਮਹਾ ਰੋਸ ਪੂਰੇ।। ੫।।**

ਸੂਰਮੇ ਬੜੇ ਕ੍ਰੋਧ ਵਿਚ ਆ ਕੇ ਇਕ ਦੂਸਰੇ ਦੇ ਸਾਹਮਣੇ ਜੁਟ ਪਏ ਅਤੇ ਇੰਦਰ ਦੇ ਹਠੀ ਸੂਰਮੇਂ ਗਜਣ ਲਗੇ। ਇਕ ਪਾਸੇ ਬਲਵਾਨ ਰਾਕਸ਼ ਸਨ ਅਤੇ ਦੂਸਰੇ ਪਾਸੇ ਸੁੰਦਰ ਦੇਵਤੇ ਸਨ। ਉਹ ਬੇਅੰਤ ਕ੍ਰੋਧ ਨਾਲ ਭਰੇ ਹੋਏ, ਅਤਿ ਹਠੀ ਹੋਣ ਕਰਕੇ ਹਟਾਏ ਨਹੀ ਜਾ ਸਕਦੇ ਸਨ।।੫।।

**ਦੂਹੂੰ ਓਰ ਬਾਜੰਤ੍ਰ ਅਨੇਕ ਬਾਜੇ।। ਬਧੇ ਬੀਰ ਬਾਨੇ ਦੂਹੂੰ ਓਰ ਗਾਜੇ।।**
**ਮਚਜੋ ਜੁੱਧ ਗਾੜੋ ਪਰੀ ਮਾਰ ਭਾਰੀ।। ਬਹੈਂ ਤੀਰ ਤਰਵਾਰਿ ਕਾਤੀ ਕਟਾਰੀ।।੬।।**

ਦੋਵੀਂ ਪਾਸੀਂ ਅਨੇਕ ਵਾਜੇ ਵਜ ਰਹੇ ਸਨ ਅਤੇ ਦੋਹੀਂ ਪਾਸੀਂ ਸੂਰਮੇ ਗਜ ਰਹੇ ਸੀ। ਫਿਰ ਘੋਰ ਯੁਧ ਹੋਇਆ ਅਤੇ ਤੀਰ, ਤਲਵਾਰ ਅਤੇ ਕਟਾਰਾਂ ਚਲਣ ਲਗੀਆਂ।।੬।।

**ਮਹਾਂ ਕੋਪ ਕੈਕੈ ਬਲੀ ਦੈਤ ਧਾਏ।। ਅਠਿਟ ਕੋਪ ਕੈ ਸ਼ਸਤ੍ਰ ਅਸਤ੍ਰੈ ਚਲਾਏ।।**
**ਬਧੇ ਕੌਚ ਕਾਤੀ ਜਬੈ ਜੰਭ ਗੱਜਜੋ।। ਤਬੈ ਛਾਡਿਕੈ ਖੇਤ ਦੇਵੇਸ ਭੱਜਜੋ।। ੭।।**

ਬਲੀ ਦੈਂਤ ਵੀ ਕ੍ਰੋਧ ਵਿਚ ਆ ਕੇ ਟੁਟ ਪਏ ਅਤੇ ਹਠੀਆਂ ਨੇ ਰੋਹ ਵਿਚ ਆ ਕੇ ਅਸਤਰ ਸ਼ਸਤਰ ਚਲਾਏ। ਜਦ ਕਿਰਪਾਨ ਕਵਚ ਪਾ ਕੇ ਜੰਭਸੁਰ ਗਜਿਆ ਤਾਂ ਇੰਦਰ ਮੈਦਾਨ ਛੱਡ ਕੇ ਭਜ ਗਿਆ।।੭।।

**ਚੌਪਈ।। ਭਾਜਤ ਇੰਦ੍ਰ ਜਾਤ ਭਜੋ ਤਹਾਂ।। ਲਏ ਲਛਮੀ ਹਰਿ ਥਿਰ ਜਹਾਂ।।**
**ਭਾਂਤਿ ਭਾਂਤਿ ਹ੍ਵੈ ਦੁਖਿਤ ਪੁਕਾਰੇ।। ਤੁਮਰੇ ਜਿਯਤ ਨਾਥ ਹਮ ਹਾਰੇ।। ੮।।**

ਇੰਦ੍ਰ ਭਜ ਕੇ ਉਥੇ ਗਿਆ ਜਿਥੇ ਵਿਸ਼ਨੂੰ ਅਤੇ ਲਛਮੀ ਬੈਠੇ ਸਨ। ਉਹ ਭਿੰਨ ਭਿੰਨ ਢੰਗ ਨਾਲ ਆਪਣਾਂ ਦੁਖ ਦਸਣ ਲੱਗਾ ਅਤੇ ਕਹਿਣ ਲਗਾ," ਹੇ ਪ੍ਰਭੂ! ਤੁਹਾਡੇ ਜੀਉਂਦਿਆਂ ਅਸੀ ਹਾਰ ਰਹੇ ਹਾਂ।।"੮।।

**ਜਗਪਤਿ ਸੂਲ ਕੋਪ ਤਬ ਆਯੋ।। ਲਛਿਮੀ ਦੁਅਰਿ ਲੈ ਸੰਗ ਸਿਧਾਯੋ।।**
**ਬਾਂਧਿ ਸਨਧਿ ਬਿਰਾਜਯੋ ਤਹਾਂ।। ਗਾਜਤ ਬੀਰ ਜੰਭ ਬਹੁ ਜਹਾਂ।। ੯।।**

ਜਗਤ ਪਤੀ ਨੂੰ ਬਹੁਤ ਗੁਸਾ ਆਇਆ ਅਤੇ ਲਛਮੀ ਨੂੰ ਲੈਕੇ ਓਥੇ ਪਹੁੰਚੇ ਜਿਥੇ ਸੈਨਾ ਸਮੇਤ ਸੂਰਬੀਰ ਜੰਭਾਸੁਰ ਸੀ।।੯।।

**ਅੜਿੱਲ।। ਬੀਸ ਬਾਨ ਬਿਸੁਨਾਥ ਚਲਾਏ ਕੋਪ ਕਰਿ।।**
**ਲਗੇ ਜੰਭ ਕੇ ਦੇਹ ਗਏ ਉਹਿ ਘਾਨਿ ਰਰਿ।।**

***************************************************************

ਭਏ ਸ੍ਰੋਨ ਬਿਸਿ ਖੋੜਮ ਅਧਿਕ ਬਿਰਾਜਹੀਂ॥
ਹੋ ਜਿਨਕੀ ਪ੍ਰਭਾ ਬਿਲੋਕਿ ਤੱਛਜਾ ਲਾਜਹੀ॥ ੧੦॥

ਤਦ ਵਿਸ਼ਨੂੰ ਨੇ ਕ੍ਰੋਧ ਵਿਚ ਆ ਕੇ ਵੀਹ ਤੀਰ ਮਾਰੇ ਜਿਹੜੇ ਕਿ ਜੰਭਾਸੁਰ ਨੂੰ ਵੱਜੇ ਅਤੇ ਉਸਨੂੰ ਜਖਮੀ ਕਰ ਗਏ। ਖੂਨ ਨਾਲ ਲਿਬੜੇ ਤੀਰ ਬਹੁਤ ਸੋਭ ਰਹੇ ਸਨ ਜਿਨ੍ਹਾਂ ਨੂੰ ਵੇਖਕੇ ਨਾਗਰਾਜ ਵੀ ਲਜੱਤ ਹੋ ਰਿਹਾ ਸੀ॥੧੦॥

ਦੋਹਰਾ॥ ਲਛਿਮ ਕੁਮਾਰਿ ਐਸੋ ਕਹਿਯੋ ਸੁਨਹੁ ਬਿਸ਼ਨਜੂ ਬੈਨ॥
ਯਾਕੌ ਹੋਹੂੰ ਜੀਤਿ ਕੈ ਪਠਊਂ ਜਮ ਕੇ ਐਨ॥ ੧੧॥

ਤਦ ਲਛਮੀ ਨੇ ਵਿਸ਼ਨੂੰ ਨੂੰ ਕਿਹਾ ਕਿ ਮੇਰੀ ਗਲ ਸੁਣੋ, "ਮੈ ਉਸ ਨੂੰ ਜਿੱਤ ਕੇ ਜਮ ਲੋਕ ਭੇਜਾਂਗੀ"॥੧੧॥

ਅੜਿੱਲ॥ ਬਿਸ਼ਨ ਠਾਢਕੈ ਲਛਮ ਕੁਅਰਿ ਕਰ ਧਨਖ ਲਿਯ॥
ਚਿਤ੍ਰ ਬਚਤ੍ਰ ਅਯੋਧਨ ਤਾਸੋ ਐਸ ਕਿਯ॥
ਅਮਿਤ ਰੂਪ ਦਿਖਾਰਾਇ ਮੋਹਿ ਅਰਿ ਕੌ ਲਿਯੋ॥
ਹੋ ਬਹੁ ਘਾਇਨ ਕੇ ਸੰਗ ਤਾਂਹਿ ਘਾਯਲ ਕਿਯੋ॥ ੧੨॥

ਵਿਸ਼ਨੂੰ ਨੂੰ ਰੋਕ ਕੇ ਲਛਮੀ ਨੇ ਹੱਥ ਵਿਚ ਤੀਰ ਕਮਾਨ ਫੜਿਆ ਅਤੇ ਵਚਿਤਰ ਯੁੱਧ ਕੀਤਾ। ਵੈਰੀ ਨੂੰ ਸੁੰਦਰ ਰੂਪ ਵਿਖਾ ਕੇ ਜਿੱਤ ਲਿਆ ਅਤੇ ਅਨੇਕਾਂ ਵਾਰਾਂ ਨਾਲ ਉਸਨੂੰ ਜਖਮੀ ਕਰ ਦਿੱਤਾ॥ ੧੨॥

ਮਿਸਹੀ ਕਹਯੋ ਨ ਹਨੁ ਰੇ ਹਰਿ ਇਹ ਮਾਰ ਹੈਂ॥
ਬਹੁਤ ਜੁੱਧ ਕਰਿ ਯਾਸੌ ਬਹੁਰਿ ਸੰਘਾਰਿ ਹੈਂ॥
ਜਬ ਪਾਛੇ ਕੀ ਓਰ ਸੁ ਸ਼ਤ੍ਰ ਨਿਹਾਰਿਯੋ॥
ਹੋ ਦਯੋ ਸੁਦਰਸ਼ਨ ਛਾਡ ਮੂੰਡਿ ਕਟ ਡਾਰਿਯੋ॥ ੧੩॥

ਫਿਰ ਉਸ ਬਹਾਨੇ ਨਾਲ ਉਸਨੂੰ ਕਿਹਾ ਕਿ ਯੁੱਧ ਛੱਡ ਦੇ ਅਸੀ ਤੈਨੂੰ ਇਸਤਰਾਂ ਨਹੀ ਮਾਰਾਂਗੇ। ਤੁਹਾਡੇ ਨਾਲ ਬਹੁਤ ਯੁੱਧ ਕਰਕੇ ਫਿਰ ਹੀ ਤੁਹਾਨੂੰ ਮਾਰਾਂਗੇ। ਜਦ ਵੈਰੀ ਨੇਂ ਪਿਛਲੇ ਪਾਸੇ ਵੇਖਿਆ ਤਾਂ ਸੁਦਰਸ਼ਨ ਚਕਰ ਛੱਡ ਕੇ ਉਸਦਾ ਸਿਰ ਕੱਟ ਦਿੱਤਾ॥੧੩॥

ਦੋਹਰਾ॥ ਲਛਿਮ ਕੁਅਰਿ ਜਬ ਜੰਭ ਸੋ ਐਸੋ ਕਿਯੋ ਚਰਿੱਤ੍ਰ॥
ਮਾਰਿ ਸੁਦਰਸ਼ਨ ਸੋ ਲਯੋ ਸੁਖਿਤ ਕੀਏ ਹਰਿ ਮਿੱਤ੍ਰ॥ ੧੪॥ ੧॥

ਲਛਮੀ ਨੇ ਇਸਤਰ੍ਹਾਂ ਦਾ ਚਲਿੱਤਰ ਜੰਭਾਸੁਰ ਦੇ ਨਾਲ ਕੀਤਾ ਅਤੇ ਸੁਦਰਸ਼ਨ ਚਕਰ ਨਾਲ ਵੈਰੀ ਨੂੰ ਮਾਰਕੇ ਵਿਸਨੂੰ ਮਿੱਤਰ ਨੂੰ ਸੁਖੀ ਕਰ ਦਿਤਾ॥੧੪॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਾਵਨੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੫੨॥੩੦੨੪॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਬਵੰਜਵੀਂ ਕਥਾ ਸਮਾਪਤ॥੧੫੨॥੩੦੨੪॥ਚਲਦਾ॥

# ਚਲਿੱਤਰ ਇਕ ਸੌ ਤਰਵੰਜਵਾਂ

## ਕਥਾ ਨਾਜ਼ਮਤੀ

**ਚੌਪਈ॥ ਨਾਜਮਤੀ ਅਬਲਾ ਜਗ ਕਹੈ॥ ਅਟਕੀ ਏਕ ਨ੍ਰਿਪਤ ਪਰ ਰਹੈ॥**
**ਬਾਹੂ ਸਿੰਘ ਜਿਹ ਜਗਤ ਬਖਾਨੈ॥ ਚੌਦਹਲੋਕ ਆਨਿ ਕੌ ਮਾਨੈ॥੧॥**

ਨਾਜ਼ਮਮਤੀ ਨਾਮੀ ਇਕ ਇਸਤਰੀ ਸੀ ਜਿਹੜੀ ਇਕ ਰਾਜੇ ਨੂੰ ਪ੍ਰੇਮ ਕਰਦੀ ਸੀ। ਉਸ ਰਾਜੇ ਦਾ ਨਾਂ ਬਾਹੂ ਸਿੰਘ ਸੀ ਅਤੇ ਚੋਦਾਂ ਭਵਨ ਉਸਦੇ ਹੁਕਮ ਨੂੰ ਮੰਨਦੇ ਸਨ॥੧॥

**ਨ੍ਰਿਪ ਕੀ ਪ੍ਰਭਾ ਹੇਰਿ ਛਕਿ ਰਹੀ॥ ਕੇਲ ਕਰੈ ਮੋਸੌ ਚਿਤ ਚਹੀ॥**
**ਭਾਂਤਿ ਭਾਂਤਿ ਉਪਚਾਰ ਬਨਾਏ॥ ਕੈਸਿਹੁ ਰਾਵ ਹਾਥ ਨਹਿ ਆਏ॥ ੨॥**

ਉਹ ਇਸਤਰੀ ਰਾਜੇ ਦੀ ਸੁੰਦਰਤਾ ਤੇ ਮੋਹਿਤ ਸੀ ਅਤੇ ਦਿਲ ਵਿਚ ਉਸ ਨਾਲ ਪ੍ਰੇਮ ਪਿਆਰ ਕਰਨ ਦੀ ਕਾਮਨਾਂ ਰਖਦੀ ਸੀ। ਉਸ ਕਈ ਪ੍ਰਕਾਰ ਦੇ ਚਲਿੱਤਰ ਕੀਤੇ ਪਰ ਰਾਜਾ ਉਸਦੇ ਹੱਥ ਨਾ ਆਇਆ॥੨॥

**ਜਬ ਤ੍ਰਿਯ ਸੋਇ ਸਦਨ ਮੈ ਜਾਵੈ॥ ਨ੍ਰਿਪ ਕੀ ਪ੍ਰਭਾ ਚਿੱਤ ਮੈ ਆਵੈ॥**
**ਚਕਿ ਚਕਿ ਉਠੈ ਨੀਂਦ ਨਹਿ ਪਰੈ॥ ਮੀਤ ਮਿਲਨ ਕੀ ਚਿੰਤਾ ਕਰੈ॥ ੩॥**

ਘਰ ਵਿਚ ਵੀ ਜਦ ਉਹ ਇਸਤਰੀ ਸੌਂਦੀ ਸੀ ਤਾਂ ਮਨ ਹੀ ਮਨ ਵਿਚ ਰਾਜੇ ਦੀ ਸੁੰਦਰਤਾ ਨੂੰ ਵੇਖਦੀ ਰਹਿੰਦੀ ਸੀ। ਉਹ ਕਈ ਵਾਰ ਘਬਰਾ ਕੇ ਉਠ ਬੈਠਦੀ ਸੀ ਅਤੇ ਪ੍ਰੀਤਮ ਨੂੰ ਮਿਲਣ ਲਈ ਫਿਕਰਮੰਦ ਰਹਿੰਦੀ ਸੀ॥੩॥

**ਦੋਹਰਾ॥ ਵੈ ਸਮ੍ਰਥ ਅਸਮ੍ਰਥ ਮੈਂ ਵੈ ਸਨਾਥ ਮੈਂ ਅਨਾਥ॥**
**ਜਤਨ ਕਵਨ ਸੋ ਕੀਜਿਯੈ ਆਵੈਂ ਜਾਤੇ ਹਾਥ॥ ੪॥**

ਉਹ ਸੋਚਦੀ ਕਿ ਉਹ ਸਮਰੱਥ ਹੈ ਅਤੇ ਮੈਂ ਅਸਮਰੱਥ ਹਾਂ। ਉਹ ਨਾਥ ਹੈ ਅਤੇ ਮੈਂ ਅਨਾਥ

ਹਾਂ। ਮੈ ਕੀ ਜਤਨ ਕਰਾਂ ਜਿਸ ਨਾਲ ਮੇਰਾ ਪ੍ਰੀਤਮ ਮੇਰੇ ਹੱਥ ਵਿਚ ਆ ਜਾਵੇ?॥੪॥

**ਚੌਪਈ॥ ਕਾਂਸੀ ਬਿਖੈ ਕਰਵੱਤਹਿ ਲੈਹੋ॥ ਪਿਯ ਕਾਰਨ ਅਪਨੋ ਜਿਯ ਦੈਹੋ॥**
**ਮਨ ਭਾਵਤ ਪ੍ਰੀਤਮ ਜੌ ਪਾਊਂ ॥ ਬਾਰ ਅਨੇਕ ਬਜਾਰ ਬਿਕਾਊਂ॥ ੫॥**

ਮੈਂ ਤਾਂ ਕਾਂਸੀ ਵਿਚ ਆਰੇ ਨਾਲ ਕਟੀ ਜਾਵਾਂਗੀ ਅਤੇ ਪ੍ਰੀਤਮ ਵਾਸਤੇ ਕਿਸੇ ਢੰਗ ਨਾਲ ਵੀ ਜਾਨ ਦੇ ਦੇਵਾਂਗੀ। ਪਰ ਜੇ ਮੈਂ ਮਨ ਚਾਹਿਆ ਪ੍ਰੀਤਮ ਪਾ ਲਵਾਂ ਤਾਂ ਉਸ ਖਾਤਰ ਮੈਂ ਕਈ ਵਾਰ ਬਾਜ਼ਾਰ ਵਿਚ ਵਿਕਣ ਲਈ ਤਿਆਰ ਹਾਂ॥੫॥

**ਦੋਹਰਾ॥ ਕਹਾ ਕਰੋ ਕੈਸੇ ਬਚੋ ਲਗੀ ਬਿਰਹ ਕੀ ਭਾਹ॥**
**ਰੁਚਿ ਉਨਕੀ ਹਮ ਕੋ ਘਨੀ ਹਮਰੀ ਉਨੈ ਨ ਚਾਹ॥ ੬॥**

ਮੈਨੂੰ ਤਾਂ ਬਿਰਹਾਂ ਦਾ ਤਾਪ ਸਾੜ ਰਿਹਾ ਏ, ਮੈਂ ਇਸਤੋਂ ਕਿਵੇਂ ਬਚਾਂ? ਮੈਂ ਉਸਨੂੰ ਦਿਲੋਂ ਪ੍ਰੇਮ ਕਰਦੀ ਹਾਂ, ਪਰ ਉਸਨੂੰ ਮੇਰੀ ਕੋਈ ਚਾਹਤ ਨਹੀਂ॥੬॥

**ਨਾਜਮਤੀ ਤਬ ਆਪਨੀ ਲੀਨੀ ਸਖੀ ਬੁਲਾਇ॥**
**ਬਾਹੂ ਸਿੰਘ ਰਾਜਾ ਭਏ ਕਹੋ ਸੰਦੇਸੋ ਜਾਇ॥ ੭॥**

ਤਦ ਨਾਜ਼ਮਤੀ ਨੇ ਆਪਣੀ ਇਕ ਸਖੀ ਨੂੰ ਬੁਲਾਕੇ ਕਿਹਾ ਕਿ ਰਾਜਾ ਬਾਹੂ ਸਿੰਘ ਨੂੰ ਉਸਦਾ ਸਨੇਹਾ ਦੇਵੇ॥੭॥

**ਬਚਨ ਸੁਨਤ ਤਾਕਉ ਸਖੀ ਤਹਾ ਪਹੂੰਚੀ ਆਇ॥**
**ਨਾਜਮਤੀ ਜੈਸੇ ਕਹਜੋ ਤਜੋਂ ਤਿਨ ਕਹਜੋ ਸੁਨਾਇ॥ ੮॥**

ਗਲ ਸੁਣਕੇ ਉਸਦੀ ਸਖੀ ਉਥੇ ਆ ਪਹੁੰਚੀ ਅਤੇ ਜੋ ਕੁਝ ਨਾਜ਼ਮਤੀ ਨੇ ਕਿਹਾ ਸੀ ਸਭ ਕੁਝ ਕਹਿ ਸੁਣਾਇਆ॥੮॥

**ਅੜਿੱਲ॥ ਮੈ ਛਬਿ ਤੁਮਰੀ ਨਿਰਖ ਨਾਥ ਅਟਕਤ ਭਈ॥**
**ਬਿਰਹ ਸਮੁੰਦ ਕੇ ਬੀਚ ਬੂਡਿ ਸਿਰ ਲੌਂ ਗਈ॥**
**ਏਕ ਬਾਰ ਕਰਿ ਕ੍ਰਿਪਾ ਹਮਾਰੇ ਆਇਯੈ॥**
**ਹੋ ਮਨ ਭਾਵਤ ਕੋ ਹਮ ਸੋ ਭੋਗ ਕਮਾਇਯੈ॥ ੯॥**

ਸਖੀ ਨੇ ਦੱਸਿਆ ਕਿ ਉਹ ਕਹਿੰਦੀ ਹੈ ਕਿ ਹੇ ਨਾਥ! ਮੈਂ ਤੁਹਾਡੀ ਸੁੰਦਰਤਾ ਤੇ ਉਲਝ ਗਈ ਹਾਂ ਅਤੇ ਬਿਰਹਾ ਦੇ ਸਮੁੰਦਰ ਵਿਚ ਡੁੱਬੀ ਪਈ ਹਾਂ। ਇਕ ਵਾਰ ਕਿਰਪਾ ਕਰਕੇ ਮੇਰੇ ਪਾਸ ਆਓ ਅਤੇ ਮਨ ਚਾਹਿਆ ਭੋਗ ਵਿਲਾਸ ਕਰੋ॥੯॥

ਚੌਪਈ।। ਜਬ ਚੇਰੀ ਅਸ ਜਾਇ ਉਚਾਰੀ।। ਤਬ ਰਾਜੈ ਯੌ ਹਿਯੇ ਬਿਚਾਰੀ।।
ਸੋਊ ਬਾਤ ਇਹ ਤ੍ਰਿਯਹਿ ਕਹਿੱਜੈ।। ਜਾਤੇ ਆਪ ਧਰਮ ਜੁਤ ਰਹਿੱਜੈ।।੧੦।।

ਸਖੀ ਨੇ ਇਹ ਗੱਲ ਰਾਜੇ ਨੂੰ ਦਸੀ ਤਾਂ ਰਾਜੇ ਨੇ ਸੋਚਿਆ ਕਿ ਇਸ ਇਸਤਰੀ ਨੂੰ ਓਹੋ ਗੱਲ ਕਹਿਣੀ ਚਾਹੀਦੀ ਹੈ ਜਿਸ ਨਾਲ ਮੇਰਾ ਧਰਮ ਸੁਰਖਿਅਤ ਰਹੇ।।੧੦।।

ਅੜਿੱਲ।। ਦੋਇ ਸ਼ੱਤ੍ਰ ਹਮਰਿਨ ਤੇ ਏਕ ਸੰਘਾਰਿਯੈ।।
ਬਿਨਾ ਘਾਇ ਕੇ ਕਿਯੇ ਦੂਸਰੋ ਮਾਰਿਯੈ।।
ਤਬ ਮੈਂ ਤੁਮ ਕੋ ਅਪਨੇ ਸਦਨ ਬੁਲਾਇ ਹੌਂ।।
ਹੋ ਮਨ ਭਾਵਤ ਕੇ ਤੁਮ ਸੌਂ ਭੋਗ ਕਮਾਇ ਹੌਂ।। ੧੧।।

ਰਾਜੇ ਨੇ ਸੁਨੇਹਾ ਭੇਜਿਆ ਕਿ ਮੇਰੇ ਦੋ ਵੈਰੀ ਹਨ। ਮੈਂ ਇਕ ਨੂੰ ਤਾਂ ਮਾਰਾਂਗਾ ਅਤੇ ਦੂਸਰੇ ਨੂੰ ਜਖਮੀ ਕੀਤੇ ਬਗੈਰ ਹੀ ਤਬਾਹ ਕਰ ਦੇਵਾਂਗਾ। ਫਿਰ ਮੈਂ ਤੈਨੂੰ ਆਪਣੇ ਘਰ ਬੁਲਾਵਾਂਗਾ ਅਤੇ ਮਨ ਮਰਜੀ ਅਨੁਸਾਰ ਤੇਰੇ ਨਾਲ ਪ੍ਰੇਮ ਪਿਆਰ ਕਰਾਂਗਾ।।੧੧।।

ਜਾਇ ਸਹਚਰੀ ਕਹਜੋ ਤ੍ਰਿਯਾ ਸੁਨਿ ਪਾਇਕੈ।।
ਪ੍ਰੀਤ ਰਾਵ ਕੀ ਬਧੀ ਉਠੀ ਮਰਰਾਇਕੈ।।
ਹ੍ਵੈ ਕੈ ਬਾਜ ਅਰੂੜ ਭੇਖ ਨਰ ਧਾਰਿਕੈ।।
ਹੋ ਨ੍ਰਿਪਕੇ ਅਰਿ ਪੈ ਗਈ ਚਿਰੱਤ੍ਰ ਬਿਚਾਰਿਕੈ।। ੧੨।।

ਤਦ ਦਾਸੀ ਨੇ ਰਾਜੇ ਦਾ ਸੁਨੇਹਾ ਉਸ ਇਸਤਰੀ ਨੂੰ ਪਹੁੰਚਾਇਆ। ਉਹ ਝਟ ਹੀ ਰਾਜੇ ਦੇ ਪ੍ਰੀਤ ਵਿਚ ਘਬਰਾ ਕੇ ਉਠ ਖਲੋਤੀ। ਉਹ ਮਨੁਖ ਭੇਸ ਧਾਰਕੇ ਮਨ ਵਿਚ ਕੋਈ ਚਲਿੱਤਰ ਸੋਚ ਕੇ ਰਾਜੇ ਦੇ ਸਾਹਮਣੇ ਜਾ ਖੜੀ ਹੋਈ।।੧੨।।

ਸੁਨੋ ਰਾਵਜੂ ਮੁਕੋਂ ਚਾਕਰ ਰਾਖਿਯੈ।।
ਤਹ ਕੋ ਕਰੋ ਮੁਹਿੰਮ ਜਹਾ ਕੋ ਭਾਖਿਯੈ।।
ਪ੍ਰਾਨ ਲੇਤ ਲੌਂ ਲਰੇ ਨ ਰਨ ਤੇ ਹਾਰਿਹੋਂ।।
ਹੌਂ ਬਿਨੁ ਅਰਿ ਮਾਰੈ ਖੇਤ ਨ ਬਾਜੀ ਟਾਰਿਹੋਂ।। ੧੩।।

ਉਹ ਕਹਿਣ ਲਗੀ ਕਿ ਹੇ ਰਾਜਨ! ਮੈਨੂੰ ਆਪਣਾ ਨੌਕਰ ਰਖ ਲਵੋ ਅਤੇ ਕਿਸੇ ਵੀ ਯੁੱਧ ਵਿਚ ਜਾਣ ਦੀ ਆਗਿਆ ਕਰੋ। ਮੈਂ ਆਖਰੀ ਦਮ ਤਕ ਲੜਾਂਗੀ ਅਤੇ ਯੁੱਧ ਵਿਚ ਹਾਰਾਂਗੀ ਨਹੀਂ।

**************************************************************
ਵੈਰੀ ਨੂੰ ਮਾਰਨ ਤੋਂ ਬਗੈਰ ਮੈਂ ਵਾਪਿਸ ਪਰਤ ਕੇ ਨਹੀ ਆਵਾਂਗੀ।।੧੩।।

ਤਾਕੋ ਸੂਰ ਨਿਹਾਰਿ ਨ੍ਰਿਪਤਿ ਚਾਕਰ ਕਿਯੋ।।
ਗ੍ਰਿਹ ਤੇ ਕਾਢਿ ਖਜਾਨੋ ਤਾਕੋ ਬਹੁ ਦਿਯੋ।।
ਦੂਜੋ ਰਾਵ ਬੁਲਾਇ ਸੁ ਬੀਰ ਬੁਲਾਇਕੈ।।
ਹੋ ਬਾਹੂ ਸਿੰਘ ਪੈ ਚੜਜੋ ਮਹਾਂਰਿਸਿ ਖਾਇਕੈ।। ੧੪।।

ਉਸ ਨੂੰ ਸੂਰਬੀਰ ਸਮਝ ਕੇ ਰਾਜੇ ਨੇ ਨੌਕਰ ਰਖ ਲਿਆ ਅਤੇ ਉਸਨੂੰ ਬਹੁਤ ਸਾਰਾ ਧਨ ਦਿੱਤਾ। ਤਦ ਉਸ ਦੂਸਰੇ ਮਿੱਤਰ ਰਾਜਾ ਨੂੰ ਬੁਲਾਇਆ ਅਤੇ ਉਸਨੇ ਗੁਸੇ ਵਿਚ ਆਕੇ ਬਾਹੂ ਸਿੰਘ ਉਤੇ ਚੜ੍ਹਾਈ ਕਰ ਦਿੱਤੀ।।੧੪।।

ਚੌਪਈ।। ਨਾਜਮਤੀ ਇਹ ਭਾਂਤਿ ਉਚਾਰੀ।। ਸੁਨੋ ਰਾਵ ਤੁਮ ਬਾਤ ਹਮਾਰੀ।।
ਸਭ ਬੀਰਨ ਕੋ ਬੋਲਿ ਪਠੈਯੈ।। ਸਭਕੇ ਸਰ ਪਰ ਨਾਮ ਡਰੈਯੈ।। ੧੫।।

ਤਦ ਨਾਜ਼ਮਤੀ ਨੇ ਰਾਜੇ ਨੂੰ ਕਿਹਾ ਕਿ ਸਭ ਸੂਰਮਿਆਂ ਨੂੰ ਬੁਲਾਓ ਅਤੇ ਸਾਰਿਆਂ ਦੇ ਤੀਰਾਂ ਉਤੇ ਉਨ੍ਹਾਂ ਦੇ ਨਾਂ ਖੁਦਵਾ ਦੇਵੋਂ।।੧੫।।

ਦੋਹਰਾ।। ਜਬ ਗਾੜੋ ਰਨ ਪਰੈਗੋ ਬਹੈ ਤੀਰ ਤਰਵਾਰਿ।।
ਬਿਨਾ ਨਾਮ ਸਰ ਪੈ ਲਿਖੈ ਸਕਿ ਹੈ ਕਵਨ ਬਿਚਾਰਿ।। ੧੬।।

ਜਦ ਘੋਰ ਯੁਧ ਹੋਵੇਗਾ ਅਤੇ ਤੀਰ ਤਲਵਾਰ ਚਲਣਗੇ ਤਾਂ ਤੀਰ ਉਤੇ ਨਾਂ ਨਾ ਹੋਣ ਤੇ ਕੀ ਪਤਾ ਲਗੂਗਾ ਕਿ ਕਿਸ ਨੇ ਕਿਸ ਨੂੰ ਮਾਰਿਆ ਹੈ?।।੧੬।।

ਚੌਪਈ।। ਨਾਜਮਤੀ ਜਬ ਐਸ ਬਖਾਨਜੋ।। ਸੱਤਜ ਸੱਤਜ ਰਾਜੇ ਕਰਿ ਮਾਨਜੋ।।
ਸਕਲ ਸੂਰਮਾ ਬੋਲਿ ਪਠਾਏ।। ਸਭਨ ਸਰਨ ਪਰ ਨਾਮ ਲਿਖਾਏ।। ੧੭।।

ਨਾਜਮਤੀ ਨੇ ਜਦ ਇਹ ਕਿਹਾ ਤਾਂ ਰਾਜੇ ਨੇ ਸਚ ਮੰਨ ਲਿਆ, ਉਸਨੇ ਸਾਰੇ ਸੂਰਮਿਆਂ ਨੂੰ ਬੁਲਾਇਆ ਅਤੇ ਸਾਰਿਆ ਦੇ ਤੀਰਾਂ ਉਤੇ ਨਾਂ ਲਿਖਵਾ ਦਿੱਤੇ।।੧੭।।

ਦੋਹਰਾ।। ਸਰ ਪਰ ਨਾਮ ਲਿਖਾਇਕੈ ਰਨ ਕਹ ਚੜੇ ਰਿਸਾਇ।।
ਜਾਕੋ ਸਰ ਜਿਹ ਲਾਗਿ ਹੈ ਸੋ ਭਟ ਚੀਨੋ ਜਾਇ।। ੧੮।।

ਤੀਰਾਂ ਉਤੇ ਨਾਂ ਲਿਖਵਾ ਕੇ ਸਾਰੇ ਰੋਹ ਵਿਚ ਆਕੇ ਟੁੱਟ ਪਏ ਅਤੇ ਇਹ ਤਹਿ ਹੋਇਆ ਕਿ ਜਿਸਨੂੰ ਜਿਸਦਾ ਤੀਰ ਲਗੇ ਉਹ ਪਹਿਚਾਣ ਲਵੇ ਭਾਵ ਕਿ ਉਸ ਕਿਸ ਯੋਧੇ ਨੂੰ ਮਾਰਿਆ ਹੈ।। ੧੮।।

ਜੁੱਧ ਜਬੈ ਗਾੜੋ ਪਰਜੋ ਘਾਤ ਬਾਲ ਤਿਨ ਪਾਇ॥
ਉਹਿ ਰਾਜਾ ਕੋ ਬਾਨ ਲੈ ਇਹ ਨ੍ਰਿਪ ਹਨਜੋ ਰਿਸਾਇ॥੧੯॥

ਜਦ ਘੋਰ ਯੁੱਧ ਚਲ ਰਿਹਾ ਸੀ ਤਾਂ ਉਸ ਇਸਤਰੀ ਨੇ ਮੌਕਾ ਪਾਕੇ ਉਸ ਰਾਜੇ ਦਾ ਤੀਰ ਮਿਤਰ ਰਾਜੇ ਨੂੰ ਪੂਰੇ ਜੋਰ ਨਾਲ ਮਾਰ ਦਿਤਾ॥੧੯॥

ਚੌਪਈ॥ ਲਾਗਤ ਬਾਨ ਰਾਵ ਰਿਸਿ ਭਯੋ॥ ਸਰ ਪਰ ਨਾਮ ਲਿਖਜੋ ਲਖਿ ਲਯੋ॥
ਮੁਹਿ ਇਨ ਹਨਜੋ ਨ੍ਰਿਪਤਿ ਸੋਊ ਮਾਰਜੋ॥ ਬਹੁਰਿ ਆਪਹੂੰ ਸ੍ਰਗ ਸਿਧਾਰਜੋ॥੨੦॥

ਤੀਰ ਵਜਦਿਆਂ ਹੀ ਤੀਰ ਉਤੇ ਆਪਣੇ ਮਿੱਤਰ ਰਾਜੇ ਦਾ ਨਾਂ ਪੜਕੇ ਉਹ ਬਹੁਤ ਗੁਸੇ ਵਿਚ ਆਇਆ। ਇਹ ਸੋਚਕੇ ਕਿ ਇਸ ਨੇ ਮੇਰੇ ਤੇ ਵਾਰ ਕੀਤਾ ਹੈ, ਰਾਜੇ ਨੇ ਉਸ ਰਾਜੇ ਨੂੰ ਮਾਰ ਦਿੰਤਾ ਅਤੇ ਬਾਅਦ ਵਿਚ ਆਪ ਵੀ ਮਰ ਗਿਆ॥੨੦॥

ਦੋਹਰਾ॥ ਨਾਜਮਤੀ ਇਹ ਚਰਿੱਤ੍ਰ ਸੌਂ ਦੁਹੂੰ ਨ੍ਰਿਪਨ ਕੌ ਘਾਇ॥
ਬਹੁਰ ਰੈਬਾਰੀ ਰਾਵ ਸੌਂ ਅਨਿ ਦਈ ਸੁਖ ਪਾਇ॥ ੨੧॥

ਇਸ ਤਰਾਂ ਇਹ ਚਲਿੱਤਰ ਖੇਡ ਕੇ, ਦੋਹਾਂ ਰਾਜਿਆਂ ਨੂੰ ਮਾਰਕੇ ਨਾਜਮਤੀ ਫਿਰ ਰਾਜਾ ਬਾਹੂ ਸਿੰਘ ਪਾਸ ਆ ਗਈ॥੨੧॥

ਚੌਪਈ॥ ਨ੍ਰਿਪ ਮੈ ਤੁਮਰੇ ਕਾਜ ਸਵਾਰੇ॥ ਦੋਨੋ ਸ਼ਤ੍ਰ ਤਿਹਾਰੇ ਮਾਰੇ॥
ਅਬ ਮੋਕੋ ਤੁਮ ਧਾਮ ਬੁਲਾਵੋ॥ ਕਾਮ ਭੋਗ ਮੁਹਿ ਸਾਥ ਕਮਾਵੋ॥੨੨॥

ਫਿਰ ਉਹ ਰਾਜੇ ਨੂੰ ਕਹਿਣ ਲਗੀ;" ਹੇ ਰਾਜਨ! ਮੈਂ ਤੁਹਾਡੇ ਦੋਵੇਂ ਵੈਰੀ ਮਾਰਕੇ ਤੁਹਾਡਾ ਕੰਮ ਸਵਾਰ ਦਿੱਤਾ ਹੈ। ਹੁਣ ਤੁਸੀ ਮੈਨੂੰ ਆਪਣੇ ਘਰ ਬਲਾਓ ਅਤੇ ਮੇਰੇ ਨਾਲ ਪ੍ਰੇਮ ਪਿਆਰ ਕਰੋ॥੨੨॥

ਦੋਹਰਾ॥ ਤਬ ਰਾਜੈ ਤਾਕੌ ਤੁਰਤ ਲੀਨੋ ਸਦਨ ਬੁਲਾਇ॥
ਕਾਮ ਭੋਗ ਤਾਸੋ ਕਿਯੋ ਹ੍ਰਿਦੈ ਹਰਖ ਉਪਜਾਇ॥ ੨੩॥

ਤਦ ਰਾਜੇ ਨੇ ਤੁਰੰਤ ਉਸਨੂੰ ਆਪਣੇ ਘਰ ਬਲਾਇਆ ਅਤੇ ਖੁਸ਼ੀ ਖੁਸ਼ੀ ਨਾਲ ਉਸ ਨਾਲ ਭੋਗ ਵਿਲਾਸ ਕੀਤਾ॥੨੩॥

ਏਕ ਨ੍ਰਿਪਤਿ ਨਿਜੁ ਕਰ ਹਨਜੋ ਤਾਤੇ ਦੁਤਿਯ ਹਨਾਇ॥
ਰਤਿ ਮਾਨੀ ਇਹ ਨ੍ਰਿਪ ਭਏ ਨਾਜ ਮਤੀ ਸੁਖ ਪਾਇ॥ ੨੪॥

ਇਕ ਰਾਜੇ ਨੂੰ ਉਸ ਆਪਣੇ ਹੱਥ ਨਾਲ ਮਾਰਿਆ ਅਤੇ ਦੂਸਰੇ ਨੂੰ ਮਰਵਾਇਆ । ਇਹ ਰਾਜਾ ਫਿਰ ਵੱਡਾ ਰਾਜਾ ਬਣ ਗਿਆ ਅਤੇ ਉਸ ਨੇ ਨਾਜਮਤੀ ਨਾਲ ਸੁਖ ਪੂਰਵਕ ਪ੍ਰੇਮ ਕ੍ਰੀੜਾ ਕੀਤੀ॥ ੨੪॥

ਚੌਪਈ।। ਨਾਜਮਤੀ ਨ੍ਰਿਪ ਲੈ ਘਰ ਰਾਖੀ।। ਤ੍ਰਿਯ ਕੀਨੀ ਰਵਿ ਸਸਿ ਕਰਿ ਸਾਖੀ।।
ਰਾਂਕ ਹੁਤੀ ਰਾਨੀ ਕਰਿ ਡਾਰਜੋ।। ਤ੍ਰਿਯਾ ਚਰਿੱਤ੍ਰ ਨ ਜਾਤ ਬਿਚਾਰਯੋ।। ੨੫।। ੧।।

ਫਿਰ ਰਾਜਾ ਉਸਨੂੰ ਆਪਣੇ ਘਰ ਲੈ ਗਿਆ ਅਤ ਚੰਦ ਸੂਰਜ ਨੂੰ ਸਾਖੀ ਮੰਨਕੇ ਉਸਨੂੰ ਆਪਣੀ ਪਤਨੀ ਬਣਾਇਆ। ਉਸ ਨਿਰਧਨ ਨੂੰ ਰਾਣੀ ਬਣਾ ਦਿੱਤਾ। ਇਸਤਰੀ ਦੇ ਚਲਿੱਤਰਾਂ ਨੂੰ ਸਮਝਿਆ ਨਹੀਂ ਜਾ ਸਕਦਾ।।੨੫।।੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਮ ਸੰਬਾਦੇ ਇਕ ਸੌ ਤ੍ਰਿਪਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੫੩।।੩੦੪੯।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਤਰਵੰਜਵੀਂ ਕਥਾ ਸਮਾਪਤ।।੧੫੩।।੩੦੪੯।।

## ਚਲਿੱਤਰ ਇਕ ਸੌ ਚਰਵੰਜਵਾਂ

## ਕਥਾ ਦਰਪਕਲਾ

ਦੋਹਰਾ।। ਸਜਾਲਕੋਟ ਕੇ ਦੇਸ ਮੈ ਦਰਪਕਲਾ ਇਕ ਬਾਮ।।
ਤਰੁਨ ਦੇਹ ਤਾਕੌ ਰਹੈ ਅਧਿਕ ਸਤਾਵਤ ਕਾਮ।। ੧।।

ਸਿਆਲਕੋਟ ਦੇਸ਼ ਵਿਚ ਇਕ ਦਰਪਕਲਾ ਨਾਂ ਦੀ ਇਕ ਇਸਤਰੀ ਰਹਿੰਦੀ ਸੀ, ਉਸਦਾ ਜਵਾਨ ਸਰੀਰ ਹਰ ਵੇਲੇ ਕਾਮ ਦੀ ਅੱਗ ਵਿਚ ਸੜਦਾ ਰਹਿੰਦਾ ਸੀ।।੧।।

ਦਾਨੀ ਰਾਇ ਤਹਾਂ ਹੁਤੋ ਏਕ ਸ਼ਾਹ ਕੇ ਪੂਤ।।
ਸੂਰਤਿ ਸੀਰਤਿ ਕੇ ਬਿਖੈ ਬਿਧਨੈ ਕਿਯੋ ਸਪੂਤ।। ੨।।

ਓਥੇ ਦਾਨੀ ਰਾਏ ਨਾਮੀ ਇਕ ਸ਼ਾਹ ਦਾ ਪੁਤ ਰਹਿੰਦਾ ਸੀ ਜਿਹੜਾ ਕਿ ਵਿਧਾਤਾ ਨੇ ਸੁੰਦਰ ਅਤੇ ਸੀਤਲ ਸੁਭਾਵ ਵਾਲਾ ਸਪੁੱਤਰ ਬਣਾਇਆ ਸੀ।।੨।।

ਦਰਪ ਕਲਾ ਇਹ ਸ਼ਾਹ ਕੀ ਦੁਹਿਤ ਰਹੈ ਅਪਾਰ।।
ਹਿਯੈਂ ਬਿਚਾਰਜੋ ਸ਼ਾਹ ਕੇ ਸੁਤ ਸੌ ਰਮੌ ਸੁਧਾਰ।। ੩।।

ਦਰਪ ਕਲਾ ਜਿਹੜੀ ਕਿ ਸ਼ਾਹ ਦੀ ਪੁਤਰੀ ਸੀ, ਨੇ ਸੋਚਿਆ ਕਿ ਕਿਸੇ ਤਰ੍ਹਾਂ ਇਹ ਸ਼ਾਹ ਦੇ ਪੁੱਤ ਨਾਲ ਰਮਣ ਕੀਤਾ ਜਾਵੇ।।੩।।

ਚੌਪਈ।। ਬੋਲਿ ਸ਼ਾਹੁ ਕੋ ਪੂਤ ਮੰਗਾਯੋ।। ਕਾਮਕੇਲ ਤਿਹਸੰਗ ਕਮਾਯੋ।।

ਦਿਵਸ ਭਏ ਗ੍ਰਿਹ ਦੇਤ ਪਠਾਈ।। ਰੈਂਨਿ ਭਏ ਪੁਨਿ ਲੇਤ ਬੁਲਾਈ।। ੪।।

ਉਸ ਸ਼ਾਹ ਦੇ ਪੁੱਤਰ ਨੂੰ ਬੁਲਾਇਆ ਤੇ ਉਹਦੇ ਨਾਲ ਪ੍ਰੇਮ ਕ੍ਰੀੜਾ ਕੀਤੀ। ਦਿਨ ਨੂੰ ਉਹ ਉਸਨੂੰ ਉਸਦੇ ਘਰ ਭੇਜ ਦਿੰਦੀ ਸੀ ਅਤੇ ਰਾਤ ਨੂੰ ਫਿਰ ਬੁਲਾ ਲੈਂਦੀ ਸੀ।।੪।।

ਐਸੀ ਪ੍ਰੀਤਿ ਦਹੁਨਿ ਮੈ ਭਈ।। ਲੋਕ ਲਾਜ ਸਭ ਹੀ ਤਜਿ ਦਈ।।
ਜਾਨੁਕ ਕਹੂੰ ਬਜਾਹ ਕਰਿ ਆਨੀ।। ਤਿਨ ਪਰ ਨਾਰਿ ਐਸ ਪਹਿਚਾਨੀ।। ੫।।

ਉਨ੍ਹਾਂ ਦੀ ਐਸੀ ਪ੍ਰੀਤ ਲਗੀ ਕਿ ਉਨ੍ਹਾਂ ਸਭ ਲੋਕ ਲਾਜ ਛੱਡ ਦਿਤੀ। ਉਸ ਵੀ ਪਰਾਈ ਇਸਤਰੀ ਨੂੰ ਇਸਤਰ੍ਹਾਂ ਸਮਝਿਆ ਸੀ ਕਿ ਜਿਵੇਂ ਉਹ ਵਿਆਹ ਕੇ ਲਿਆਂਦੀ ਹੋਵੇ।।੫।।

ਅੜਿੱਲ।। ਇਸ਼ਕ ਮੁਸ਼ਕ ਖਾਂਸੀ ਅਰੁ ਖੁਰਕ ਬਖਾਨਿਯੈ।।
ਖੂਨ ਖੈਰ ਮਦਪਾਨ ਸੁ ਬਹੁਰਿ ਪ੍ਰਮਾਨਿਯੈ।।
ਕਸ ਕੋਊ ਕਰਈ ਸਾਤ ਛਪਾਏ ਛਪਤ ਨਹਿ।।
ਹੋ ਹੋਵਤ ਪ੍ਰਗਟ ਨਿਦਾਨ ਸੁ ਸਾਰੀ ਸ੍ਰਿਸ਼ਟਿ ਮਹਿ।। ੬।।

ਇਸ਼ਕ ਮੁਸ਼ਕ, ਖੰਘ, ਖੁਰਕ, ਕਤਲ, ਖੁਸ਼ੀ, ਅਤੇ ਸ਼ਰਾਬ ਅਜਿਹੀਆਂ ਸਤ ਕਿਰਿਆਵਾਂ ਹਨ ਜੋ ਲੁਕਾਉਣ ਨਾਲ ਲੁਕਦੀਆਂ ਨਹੀ ਅਤੇ ਸਭ ਦੇ ਸਾਹਮਣੇ ਪਰਗਟ ਹੋ ਜਾਂਦੀਆਂ ਹਨ।।੬।।

ਦੋਹਰਾ।। ਦਰਪਕਲਾ ਸੁਤ ਸ਼ਾਹੁ ਕੇ ਊਪਰ ਰਹੀ ਬਿਕਾਇ।।
ਰੈਨਿ ਦਿਵਸ ਤਾਸੌ ਰਮੈਂ ਸਭਹਿਨ ਸੁਨੀ ਬਨਾਇ।। ੭।।

ਦਰਪਕਲਾ ਤਾਂ ਇਕ ਤਰਾਂ ਨਾਲ ਸ਼ਾਹ ਦੇ ਪੁਤਰ ਦੇ ਹੱਥ ਵਿਕ ਚੁੱਕੀ ਸੀ ਅਤੇ ਸਾਰੇ ਇਹ ਕਹਿੰਦੇ ਸਨ ਕਿ ਰਾਤ ਦਿਨ ਉਹ ਉਸ ਨਾਲ ਹੀ ਪ੍ਰੇਮ ਵਿਚ ਲੀਨ ਰਹਿੰਦੀ ਹੈ।।੭।।

ਦਰਪਕਲਾ ਜਬ ਸ਼ਾਹੁ ਕੌ ਲੀਨੋ ਪੂਤ ਬੁਲਾਇ।।
ਆਨ ਪਿਯਾਦਨ ਗਹਿ ਲਿਯੋ ਰਹਜੋ ਨ ਕਛੂ ਉਪਾਇ।। ੮।।

ਦਰਪਕਲਾ ਨੇ ਜਦ ਸ਼ਾਹ ਦੇ ਪੁੱਤਰ ਨੂੰ ਬੁਲਾਇਆ ਤਾਂ ਪੈਦਲ ਸਪਾਹੀਆਂ ਨੇ ਆਕੇ ਫੜ ਲਿਆ ਅਤੇ ਛੁਟਕਾਰੇ ਦਾ ਕੋਈ ਉਪਾਅ ਨ ਰਿਹਾ।।੮।।

ਚੌਪਈ।। ਦਰਪਕਲਾ ਇਹ ਭਾਂਤ ਉਚਾਰੀ।। ਸੁਨੋ ਮੀਤ ਤੁਮ ਬਾਤ ਹਮਾਰੀ।।
ਸੋਨਾ ਬੋਵਤ ਮੁਹਿ ਤੁਮ ਕਹਿਯਹੁ।। ਯੌ ਕਹਿ ਨੈਨ ਨੀਚ ਕਰਿ ਰਹਿਯਹੁ।। ੯।।

ਫਿਰ ਦਰਪਕਲਾ ਨੇ ਉਸਨੂੰ ਕਿਹਾ, 'ਹੇ ਮਿਤਰ, ਮੇਰੀ ਇਕ ਗੱਲ ਮੰਨ, ਜਦ ਤੈਨੂੰ ਰਾਜੇ

**************************************************************

ਦੇ ਪੇਸ਼ ਕਰਨਗੇ ਤਾਂ ਤੂੰ ਕਹਿਣਾ ਕਿ ਮੈਂ ਸੋਨਾ ਬੀਜ ਕੇ ਵਿਖਾ ਰਿਹਾ ਸੀ। ਫਿਰ ਤੂੰ ਅਖਾਂ ਨੀਵੀਆਂ ਕਰਕੇ ਖੜੇ ਰਹਿਣਾ॥੯।

ਨ੍ਰਿਪ ਪਹਿ ਬਾਂਧ ਤਾਂਹਿ ਲੈ ਗਏ॥ ਤੇ ਵੈ ਬੈਨ ਬਖਾਨਤ ਭਏ॥
ਏਕ ਬਾਤ ਮੈ ਤੁਮੈ ਦਿਖਾਊਂ॥ ਤੁਮ ਤੇ ਕਹੋ ਕਹਾ ਤਬ ਪਾਊਂ॥੧੦॥

ਉਸਨੂੰ ਬੰਨ੍ਹ ਕੇ ਰਾਜੇ ਦੇ ਕੋਲ ਲੈ ਗਏ। ਓਥੇ ਉਸ ਉਹੀ ਗੱਲ ਆਖੀ। ਜੇ ਮੈਂ ਇਕ ਅਸਚਰਜ ਗੱਲ ਤੁਹਾਨੂੰ ਦੱਸਾਂ ਤਦ ਤੁਸੀਂ ਮੈਨੂੰ ਕੀ ਦਿਉਗੇ॥੧੦॥

ਜਾ ਪੈ ਬੈਠੇ ਮੁਹਿ ਗਹਿ ਆਨੋ॥ ਉਨ ਮੋ ਸੋ ਇਹ ਭਾਂਤਿ ਬਖਾਨੋ॥
ਜੌ ਮੈ ਕੰਚਨ ਬੀਜਿ ਦਿਖਾਊਂ॥ ਤਬ ਮੈਂ ਕਹੋ ਕਹਾਂ ਬਰ ਪਾਊਂ ॥੧੧॥

ਸ਼ਾਹ ਦੇ ਪੁੱਤਰ ਨੇ ਕਿਹਾ ਕਿ ਜਿਸ ਪਾਸੋਂ ਬੰਨ੍ਹ ਕੇ ਮੈਨੂੰ ਇਥੇ ਲਿਆਂਦਾ ਗਿਆ ਹੈ, ਉਸ ਮੈਨੂੰ ਕਿਹਾ ਸੀ ਕਿ ਮੈਂ ਸੋਨਾ ਬੀਜ ਕੇ ਵਿਖਾਵਾਂ। ਜੇ ਮੈਂ ਇਸ ਤਰ੍ਹਾਂ ਕਰ ਦੇਵਾਂ ਤਾਂ ਦਸੋ ਮੈਨੂੰ ਕੀ ਮਿਲੇਗਾ॥੧੧॥

ਜਦ ਯੌ ਬਚਨ ਰਾਵ ਸੁਨਿ ਪਾਯੋ॥ ਦਰਪਕਲਾ ਕੌ ਬੋਲਿ ਪਠਾਯੋ॥
ਤਾਂਕੋ ਏਕ ਧਾਮ ਮੈ ਰਾਖਜੋ॥ ਕੰਚਨ ਕੇ ਬੀਜਨ ਕਹ ਭਾਖਜੋ॥੧੨॥

ਜਦ ਰਾਜੇ ਨੇ ਇਹ ਗੱਲ ਸੁਣੀ ਤਾਂ ਉਸ ਦਰਪਕਲਾ ਨੂੰ ਬੁਲਾਇਆ, ਉਸਨੂੰ ਇਕ ਮਹਿਲ ਵਿਚ ਰਖਿਆ ਤੇ ਸੋਨਾਂ ਬੀਜਣ ਵਾਸਤੇ ਕਿਹਾ॥੧੨॥

ਮੋਹਿ ਇਹ ਏਕ ਸਦਨ ਮੈ ਰਾਖੋ॥ ਭਲੀ ਬੁਰੀ ਕਛੁ ਬਾਤ ਨ ਭਾਖੋ॥
ਜਬ ਮੈਂ ਮਾਸ ਇਕਾਦਸ ਲਹਿਹੌਂ॥ ਤੁਮ ਸੌ ਆਇ ਆਪ ਹੀ ਕਹਿਹੌਂ॥੧੩॥

ਸ਼ਾਹ ਦੇ ਪੁੱਤਰ ਨੇ ਕਿਹਾ ਕਿ ਮੈਨੂੰ ਇਕ ਘਰ ਵਿਚ ਰਖੋ ਅਤੇ ਭਲਾ ਬੁਰਾ ਕੁਝ ਨ ਕਹੋ। ਜਦ ਗਿਆਰਾਂ ਮਹੀਨੇ ਹੋ ਜਾਣਗੇ ਤਾਂ ਮੈਂ ਖੁਦ ਆਕੇ ਆਪ ਨੂੰ ਕਹਾਂਗਾ॥੧੩॥

ਜਬ ਵੈ ਦੋਊ ਏਕ ਗ੍ਰਿਹਿ ਰਾਖੈ॥ ਤਬ ਤ੍ਰਿਯ ਯੌ ਤਾਸੌ ਬਚ ਭਾਖੈ॥
ਮੋਸੌ ਭੋਗ ਮੀਤ ਅਬ ਕਰਿਯੈ॥ ਯਾ ਚਿੰਤਾ ਤੇ ਨੈਕੁ ਨ ਡਰਿਯੈ॥੧੪॥

ਜਦ ਦੋਹਾਂ ਨੂੰ ਇਕੋ ਘਰ ਵਿਚ ਰਖਿਆ ਗਿਆ ਤਾਂ ਇਸਤਰੀ ਨੇ ਆਪਣੇ ਮਿੱਤਰ ਨੂੰ ਕਿਹਾ ਕਿ ਹੁਣ ਕਿਸੇ ਪ੍ਰਕਾਰ ਦੀ ਚਿੰਤਾ ਕੀਤੇ ਬਗੈਰ ਮੇਰੇ ਨਾਲ ਪ੍ਰੇਮ ਕ੍ਰੀੜਾ ਕਰੋ॥੧੪॥

ਦੋਹਰਾ॥ ਪਕਰਿ ਮੀਤ ਕੋ ਆਪਨੇ ਊਪਰ ਲਯੋ ਚਰਾਇ॥
ਤਾਸੌ ਰਤਿ ਮਾਨਤ ਭਈ ਲਪਟਿ ਲਪਟਿ ਸੁਖ ਪਾਇ॥ ੧੫॥

************************************************************
ਫਿਰ ਉਸਨੇ ਮਿਤਰ ਨੂੰ ਫੜਕੇ ਆਪਣੇ ਉਪਰ ਪਾ ਲਿਆ ਅਤੇ ਘੁਟ ਕੇ ਆਪਣੇ ਨਾਲ ਲਾ ਕੇ ਸੁਖਪੂਰਵਕ ਪ੍ਰੇਮ ਕ੍ਰੀੜਾ ਕਰਨ ਲਗੀ।।੧੫।।

**ਦੋਹਰਾ।। ਕਾਲ ਕਿਨੀ ਜਾਨਜੋ ਨਹੀ ਆਜੁ ਰਮੌ ਤਵ ਸੰਗ।।**
**ਲਾਜ ਨ ਕਾਹੂ ਕੀ ਕਰੋ ਮੋ ਤਨ ਬਢਜੋ ਅਨੰਗ।। ੧੬।।**

ਕਲ ਦੇ ਬਾਰੇ ਤਾਂ ਕਿਸੇ ਨੂੰ ਵੀ ਕੁਝ ਪਤਾ ਨਹੀਂ ਅਜ ਤੂੰ ਰਤਾ ਭਰ ਵੀ ਚਿੰਤਾ ਅਤੇ ਪ੍ਰੇਮ ਸ਼ਰਮ ਨੂੰ ਛੱਡ ਕੇ ਮੇਰੇ ਨਾਲ ਪ੍ਰੇਮ ਵਿਲਾਸ ਕਰ, ਮੇਰੇ ਸਰੀਰ ਵਿਚ ਕਾਮ ਬਹੁਤ ਪਰਬਲ ਹੋ ਗਿਆ ਹੈ।।੧੬।।

**ਅੜਿੱਲ।। ਦਸ ਮਾਸਨ ਰਤਿ ਕਰੀ ਹਰਖ ਉਪਜਾਇਕੈ।।**
**ਆਸਨ ਚੁੰਬਨ ਅਨਿਕ ਕਿਯੇ ਲਪਟਾਇਕੈ।।**
**ਜਬ ਗਿਜਾਰਹਵੈਂ ਮਾਸ ਪਹੂਚਜੋ ਆਇ ਕਰਿ।।**
**ਹੋ ਦਰਪਕਲਾ ਕਹਜੋ ਨ੍ਰਿਪਤਿ ਸੌ ਜਾਇ ਕਰਿ।। ੧੭।।**

ਦਸਾਂ ਮਹੀਨਿਆਂ ਤਕ ਉਨ੍ਹਾਂ ਨੇ ਸੁਖੀ ਸੁਖੀ ਭੋਗ ਵਿਲਾਸ ਕੀਤਾ। ਅਨੇਕਾਂ ਆਸਣਾ, ਅਲਿੰਗਣਾਂ ਅਤੇ ਚੁੰਮਣਾਂ ਦਾ ਪ੍ਰਯੋਗ ਕੀਤਾ। ਜਦ ਗਿਆਰਵਾਂ ਮਹੀਨਾਂ ਆ ਗਿਆ ਤਾਂ ਦਰਪਕਲਾ ਨੇ ਰਾਜੇ ਨੂੰ ਕਿਹਾ।।੧੭।।

**ਕੰਚਨ ਬੋਵਨ ਸਮੈ ਪਹੁਚਜੋ ਆਇਕੈ।।**
**ਸਭ ਰਾਨੀ ਜੁਤ ਨ੍ਰਿਪ ਕੌ ਲਿਯੋ ਬੁਲਾਇਕੈ।।**
**ਪੁਰ ਬਾਸੀ ਜਨ ਸਭੇ ਤਮਾਸਾ ਕੌ ਗਏ।।**
**ਹੋ ਜਹ ਅਸਥਿਤ ਵਹ ਤ੍ਰਿਯਾ ਤਹਾਂ ਹੀ ਜਾਤ ਭੇ।। ੧੮।।**

ਹੁਣ ਸੋਨਾ ਬੀਜਣ ਦਾ ਸਮਾਂ ਆ ਗਿਆ ਹੈ। ਉਸ ਸਭ ਰਾਣੀਆਂ ਨੂੰ ਰਾਜੇ ਸਮੇਤ ਬੁਲਾ ਲਿਆ। ਸਭ ਨਗਰ ਵਾਸੀ ਵੀ ਤਮਾਸ਼ਾ ਵੇਖਣ ਲਈ ਆ ਗਏ ਅਤੇ ਓਥੇ ਆ ਕੇ ਬਹਿ ਗਏ ਜਿਥੇ ਦਰਪਕਲਾ ਸੀ।।੧੮।।

**ਜੋ ਤ੍ਰਿਯ ਪੁਰਖ ਨ ਬਿਨਸਜੋ ਤਾਹਿ ਬੁਲਾਇਯੈ।।**
**ਵਾਕੈ ਕਰ ਦੈ ਹਜਾ ਕਲ ਧੌਤ ਬਿਜਾਇਯੈ।।**
**ਜੋ ਬਿਨਸਜੋ ਨਰ ਤ੍ਰਿਯ ਇਹ ਹਾਥ ਛੁਵਾਇਹੈ।।**

ਹੋ ਉਗੈ ਨ ਕੰਚਨ ਨੈਕ ਦੋਸ਼ ਮੁਹਿ ਆਇਹੈ॥ ੧੯॥

ਤਦ ਉਸ ਕਿਹਾ ਕਿ ਜਿਹੜਾ ਵੀ ਇਸਤਰੀ ਪੁਰਸ਼ ਆਪਣੇ ਧਰਮ ਤੇ ਕਾਇਮ ਹੋਵੇ ਉਸਨੂੰ ਬੁਲਾਓ, ਜੇ ਕਿਸੇ ਭ੍ਰਿਸ਼ਟ ਨੇ ਇਸ ਨੂੰ ਹੱਥ ਲਾਇਆ ਤਾਂ ਇਹ ਸੋਨਾ ਉਗੇਗਾ ਨਹੀ ਅਤੇ ਫਿਰ ਮੈਨੂੰ ਇਸ ਦਾ ਦੋਸ਼ ਨ ਦੇਣਾ॥੧੯॥

ਤਬ ਰਾਜੈ ਸਭਹਿਨ ਯੌ ਕਹ੍ਯੋ ਸੁਨਾਇਕੈ॥
ਜੋ ਬਿਨਸ੍ਯੋ ਨਹਿ ਹੋਇ ਸੁ ਬੀਜਹੁ ਜਾਇਕੈ॥
ਸੁਨਤ ਬਚਨ ਤ੍ਰਿਯ ਨਰ ਸਭ ਹੀ ਚੱਕ੍ਰਿਤ ਭਏ॥
ਹੋ ਸੋਨੋ ਬੀਜਨ ਕਾਜ ਨ ਤਿਤ ਕੌ ਜਾਤ ਭੇ॥ ੨੦॥

ਤਦ ਰਾਜੇ ਨੇ ਸਾਰਿਆਂ ਨੂੰ ਆਖਿਆ ਜੋ ਵਿਅਕਤੀ ਭ੍ਰਿਸ਼ਟ ਨਹੀ ਹੈ ਉਹ ਅਗੇ ਆਵੇ ਅਤੇ ਸੋਨੇ ਨੂੰ ਬੀਜੇ। ਇਹ ਗੱਲ ਸੁਣ ਕੇ ਸਾਰੇ ਨਰ ਨਾਰੀਆਂ ਹੈਰਾਨ ਹੋ ਗਈਆਂ ਅਤੇ ਕੋਈ ਵੀ ਸੋਨਾ ਬੀਜਣ ਲਈ ਅਗੇ ਨਾ ਵਧਿਆ॥੨੦॥

ਚੌਪਈ॥ ਦਰਪਕਲਾ ਇਹ ਭਾਂਤਿ ਉਚਾਰੀ॥ ਜੋ ਰਾਜਾ ਸਭ ਤ੍ਰਿਯਾ ਤੁਹਾਰੀ॥
ਤਿਨ ਸਭਹਿਨ ਇਹ ਠੌਰ ਬੁਲਾਵਹੁ॥ ਕੰਚਨ ਦੇ ਕਰਿ ਹਾਥ ਬਿਜਾਵਹੁ॥ ੨੧॥

ਤਦ ਦਰਪਕਲਾ ਨੇ ਰਾਜੇ ਨੂੰ ਕਿਹਾ ਕਿ ਆਪਣੀਆਂ ਸਾਰੀਆਂ ਰਾਣੀਆਂ ਨੂੰ ਬੁਲਾਓ ਅਤੇ ਉਨ੍ਹਾਂ ਨੂੰ ਕਹੋ ਕਿ ਉਹ ਸੋਨਾ ਬੀਜਣ॥੨੧॥

ਦੋਹਰਾ॥ ਸਭ ਰਾਨੀ ਜੇਤਕ ਹੁਤੀ ਠਟਕਿ ਰਹੀ ਮਨ ਮਾਹਿ॥
ਕਛੂ ਚਰਿੱਤ੍ਰ ਇਹ ਠਾਨਿ ਰਖਿ ਕੰਚਨ ਬੋਯੋ ਨਾਹਿ॥ ੨੨॥

ਸਾਰੀਆਂ ਰਾਣੀਆਂ ਮਨ ਵਿਚ ਠਠੰਬਰ ਗਈਆਂ ਅਤੇ ਇਹ ਸੋਚਕੇ ਕਿ ਇਸ ਵਿਚ ਕੋਈ ਚਲਿੱਤਰ ਹੈ, ਕਿਸੇ ਵੀ ਸੋਨਾ ਨਾ ਬੀਜਿਆ॥੨੨॥

ਚੌਪਈ॥ ਦਰਪਕਲਾ ਪੁਨ ਐਸ ਉਚਾਰੀ॥ ਜੋ ਤੁਮ ਰਾਵਹੁ ਨਾ ਬਿਭਚਾਰੀ॥
ਤੌ ਤੁਮ ਆਇ ਕੰਚਨਹਿ ਬੋਵਹੁ॥ ਹਮਰੋ ਸਕਲ ਅਸੁਖ ਕਹ ਖੋਵਹੁ॥ ੨੩॥

ਤਦ ਦਰਪਕਲਾ ਨੇ ਰਾਜੇ ਨੂੰ ਫਿਰ ਕਿਹਾ ਜੇ ਤੁਸੀ ਵਿਭਚਾਰੀ ਨਹੀ ਹੋ ਤਾਂ ਤੁਸੀਂ ਖੁਦ ਆਕੇ ਬੀਜੋ। ਪਰ ਜੇ ਇਹ ਸੰਭਵ ਨਹੀ ਹੈ ਤਾਂ ਤੁਸੀਂ ਮੇਰਾ ਸੁਖ ਕਿਉਂ ਖੋਇਆ ਹੈ?॥੨੩॥

ਅੜਿੱਲ॥ ਤ੍ਰਿਯਾ ਪੁਰਖ ਸੁਨਿ ਬੈਨ ਮੂੰਦਿ ਮੁਖ ਰਹਤ ਭੇ॥

ਕੰਚਨ ਬੋਵਨ ਕਾਜ ਨ ਟਰਿ ਤਿਤ ਕੌ ਗਏ॥
ਦਰਪਕਲਾ ਤਬ ਬਚਨ ਕਹੇ ਮੁਸਕਾਇਕੈ॥
ਹੋ ਸੁਨੋ ਰਾਵਜੂ ਬਚਨ ਹਮਾਰੋ ਆਇਕੈ॥ ੨੪॥

ਇਸਤਰੀ ਪੁਰਸ਼ ਇਹ ਸਭ ਕੁਝ ਸੁਣਕੇ ਮੂੰਹ ਬੰਦ ਕਰਕੇ ਖੜੇ ਰਹੇ ਅਤੇ ਕੋਈ ਵੀ ਸੋਨਾ ਬੀਜਣ ਲਈ ਅਗੇ ਨ ਵਧਿਆ। ਤਦ ਦਰਪਕਲਾ ਨੇ ਮੁਸਕਰਾ ਕੇ ਰਾਜੇ ਨੂੰ ਕਿਹਾ, " ਹੇ ਰਾਜਨ! ਮੇਰੀ ਇਕ ਗੱਲ ਸੁਣੋਂ॥" ੨੪॥

ਪੁਰਖ ਇਸਤ੍ਰਿਨ ਕੌ ਜੋ ਨ੍ਰਿਪ ਪ੍ਰਥਮ ਸੰਘਾਰਿਯੈ॥
ਤੌ ਕਰ ਲੈਕੇ ਖੜਗ ਦੁਹੁਨ ਹੁਮ ਮਾਰਿਯੈ॥
ਬਿਨਸੇ ਬਿਨਾ ਨ ਰਹਿਯੋ ਕੋਊ ਜਗਤ ਮੈਂ॥
ਹੋ ਛਮਾਂ ਕਰੋ ਅਪਰਾਧੁ ਜੁ ਕੀਨੋ ਆਜੁ ਮੈ॥ ੨੫॥

"ਜੇ ਕੋਈ ਰਾਜਾ ਪਤੀ ਪਤਨੀ ਨੂੰ ਮਾਰ ਦਿੰਦਾ ਹੈ ਤਾਂ ਤੁਸੀ ਤਲਵਾਰ ਲੈਕੇ ਸਾਨੂੰ ਦੋਹਾਂ ਨੂੰ ਮਾਰ ਦੇਵੋ· ਇਸ ਸੰਸਾਰ ਵਿਚ ਕੋਈ ਸਚਾ ਸੁਚਾ ਨਹੀ, ਹਰ ਕੋਈ ਜੀਵਨ ਵਿਚ ਥਿੜਕ ਜਾਂਦਾ ਹੈ। ਇਸ ਲਈ ਅੱਜ ਜੇ ਮੈਂ ਕੋਈ ਅਪਰਾਧ ਕੀਤਾ ਹੈ ਤਾਂ ਮੈਨੂੰ ਮਾਫ ਕਰ ਦੇਵੋ॥੨੫॥

ਦੋਹਰਾ॥ ਜਬ ਰਿਤੁ ਰਾਜ ਸਮੈ ਬਿਖੈ ਬੇਗ ਪਵਨ ਕੋ ਹੋਇ॥
ਊਚ ਨੀਚ ਕਾਂਪੇ ਬਿਨਾ ਰਹਿਯੋ ਬਿਰਛ ਨ ਕੋਇ॥ ੨੬॥

ਜਦ ਬਸੰਤ ਰੁਤ ਵਿਚ ਠੰਡੀ ਹਵਾ ਵੇਗ ਨਾਲ ਚਲਦੀ ਹੈ ਤਾਂ ਵੱਡਾ ਛੋਟਾ ਕੋਈ ਵੀ ਰੁੱਖ ਹਿਲੇ ਬਗੈਰ ਨਹੀ ਰਹਿ ਸਕਦਾ"॥੨੬॥

ਸੁਨਿ ਰਾਜਾ ਐਸੋ ਬਚਨ ਕੀਨੋ ਤਿਨੈ ਨਿਹਾਲ॥
ਸ਼ਾਹੁ ਸੁਤਾ ਸੁਤ ਸ਼ਾਹੁ ਕੋ ਦੇਤ ਭਯੋ ਤਤਕਾਲ॥ ੨੭॥

ਇਨ੍ਹਾਂ ਬਚਨਾਂ ਨੇ ਰਾਜੇ ਨੂੰ ਪ੍ਰਸੰਨ ਕਰ ਦਿੱਤਾ ਅਤੇ ਰਾਜੇ ਨੇ ਵੀ ਸ਼ਾਹ ਦੀ ਪੁੱਤਰੀ ਤੁਰੰਤ ਸ਼ਾਹ ਦੇ ਪੁੱਤਰ ਨੂੰ ਸੌਂਪ ਦਿੱਤੀ॥੨੭॥

ਅੜਿੱਲ॥ ਇਹ ਛਲ ਸੌ ਤ੍ਰਿਯ ਛੈਲ ਸਭਨ ਕੌ ਛਲਿ ਗਈ॥
ਕੇਲ ਨ੍ਰਿਪਤਿ ਕੇ ਧਾਮ ਮਾਸ ਦਸ ਕਰਤ ਭੀ॥
ਬਹੁਰ ਸਭਨ ਕੋ ਐਸੋ ਚਰਿੱਤ੍ਰ ਦਿਖਾਇ ਕਰਿ॥

ਹੋ ਮਨ ਭਾਵਤ ਕੋ ਮੀਤ ਬਰਜੋ ਸੁਖ ਪਾਇ ਕਰਿ।। ੨੮।। ੧।।

ਇਸ ਪ੍ਰਕਾਰ ਉਸ ਇਸਤਰੀ ਨੇ ਚਲਿੱਤਰ ਖੇਡ ਕੇ ਸਭ ਨੂੰ ਛਲ ਲਿਆ ਅਤੇ ਦਸ ਮਹੀਨਿਆ ਤਕ ਰਾਜੇ ਦੇ ਘਰ ਪ੍ਰੇਮ ਕ੍ਰੀੜਾ ਕੀਤੀ ਅਤੇ ਫਿਰ ਐਸਾ ਚਲਿੱਤਰ ਖੇਡਿਆ ਕਿ ਆਪਣੀ ਮਨ ਮਰਜੀ ਦਾ ਵਰ ਵੀ ਪ੍ਰਾਪਤ ਕਰ ਲਿਆ ।।੨੮।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੫੪।।੩੦੭੭।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਚਰਵੰਜਵੀ ਕਥਾ ਸਮਾਪਤ।।੧੫੪।।੩੦੭੭।।ਚਲਦਾ।।

## ਚਲਿੱਤਰ ਇਕ ਸੌ ਪਚਵੰਜਵਾਂ

## ਕਥਾ ਪ੍ਰਾਨਮਤੀ

ਚੌਪਈ।। ਸ਼ਾਹਿਜਹਾਂ ਕੀ ਏਕ ਬਰ ਨਾਰੀ।। ਪ੍ਰਾਨਮਤੀ ਤਿਹ ਨਾਮ ਉਚਾਰੀ।।
ਤਿਨਿਕ ਸ਼ਾਹੁ ਕੋ ਪੂਤ ਬਿਲੋਕ੍ਯੋ।। ਤਬ ਹੀ ਆਨਿ ਕਾਮੁ ਤਿਹ ਰੋਕ੍ਯੋ।। ੧।।

ਸ਼ਾਹਜਹਾਂ ਦੀ ਇਕ ਸੁੰਦਰ ਇਸਤਰੀ ਦਾ ਨਾਂ ਪ੍ਰਾਣਮਤੀ ਸੀ। ਉਸ ਇਕ ਸ਼ਾਹ ਦੇ ਪੁੱਤਰ ਨੂੰ ਵੇਖਿਆ ਤੇ ਕਾਮ ਗ੍ਰੱਸਤ ਹੋ ਗਈ।।੧।।

ਅੜਿੱਲ।। ਪਠੈ ਸਹਚਰੀ ਤਾਕੋ ਲਿਯੋ ਬੁਲਾਇਕੈ।।
ਲਪਟਿ ਲਪਟਿ ਰਤਿ ਕਰੀ ਹਰਖ ਉਪਜਾਇਕੈ।।
ਕੇਲ ਕਰਤ ਦੋਊ ਬਚਨ ਕਹੇ ਮੁਸਕਾਇਕੈ।।
ਹੋ ਚੌਰਾਸੀ ਆਸਨ ਲੀਨੇ ਸੁਖ ਪਾਇਕੈ।। ੨।।

ਉਸ ਇਕ ਦਾਸੀ ਨੂੰ ਭੇਜ ਕੇ ਉਸ ਨੂੰ ਬੁਲਾਇਆ ਅਤੇ ਜੱਫੀਆਂ ਪਾ ਪਾ ਉਸ ਨਾਲ ਭੋਗ ਵਿਲਾਸ ਕੀਤਾ। ਪ੍ਰੇਮ ਪਿਆਰ ਕਰਦੇ ਸਮੇਂ ਉਸ ਨੇ ਹੱਸ ਕੇ ਕਿਹਾ ਮੈਂ ਇਸ ਮਰਦ ਪਾਸੋ ਚੌਰਾਸੀ ਆਸਣ ਸਿਖ ਲਏ ਹਨ।।੨।।

ਦੋਹਰਾ।। ਬਹੁਤ ਦਿਵਸ ਤਾਸੋ ਰਮੀ ਪੁਨਿ ਯੌ ਕਹ੍ਯੋ ਬਨਾਇ।।
ਯਾਹਿ ਮਾਰਿ ਕਰਿ ਡਾਰਿਯੈ ਜਿਨਿ ਕੋਊ ਲਖਿ ਜਾਇ।। ੩।।

ਬਹੁਤ ਦਿਨ ਤਕ ਉਸ ਨਾਲ ਭੋਗ ਕੀਤਾ ਅਤੇ ਫਿਰ ਉਸ ਸੋਚਿਆ ਕਿ ਇਸ ਤੋਂ ਪਹਿਲਾਂ ਕੋਈ ਵੇਖ ਲਵੇ, ਇਸ ਨੂੰ ਮਾਰ ਦੇਣਾ ਚਾਹੀਦਾ ਹੈ।।੩।।

**ਚੌਪਈ।। ਪ੍ਰਾਨਮਤੀ ਆਗਯਾ ਤਿਹ ਦਈ।। ਮਾਰਨ ਸਖੀ ਤਾਹਿ ਲੈ ਗਈ।।**
**ਆਪੁ ਭੋਗ ਤਿਹੱ ਸਾਥ ਕਮਾਯੋ।। ਪੁਨਿ ਤਾਸੋ ਇਹ ਭਾਂਤਿ ਸੁਨਾਯੋ।। ੪।।**

ਪ੍ਰਾਣਮਤੀ ਨੇ ਹੁਕਮ ਦਿੱਤਾ ਅਤੇ ਸਖੀ ਉਸਨੂੰ ਮਾਰਨ ਵਾਸਤੇ ਲੈ ਗਈ। ਸਖੀ ਨੇ ਪਹਿਲਾਂ ਉਸ ਨਾਲ ਭੋਗ ਕੀਤਾ ਅਤੇ ਫਿਰ ਕਿਹਾ।।੪।।

**ਮੋਸ਼ੋ ਭੋਗ ਭਲੋ ਤੈਂ ਦਿਯੋ।। ਮੋਹਿ ਚਿਤ ਹਮਰੋ ਕੌ ਲਿਯੋ।।**
**ਤੋ ਪਰ ਚੋਟ ਮੈਂ ਨਹੀਂ ਡਾਰੋ।। ਏਕ ਚਰਿਤ ਤਨ ਤੁਮੈ ਨਿਕਾਰੋ।। ੫।।**

ਤੂੰ ਮੇਰੇ ਨਾਲ ਬੜੇ ਪ੍ਰੇਮ ਪਿਆਰ ਨਾਲ ਭੋਗ ਕੀਤਾ ਹੈ ਅਤੇ ਮੇਰਾ ਮਨ ਮੋਹ ਲਿਆ ਹੈ। ਮੈ ਤੈਨੂੰ ਸੱਟ ਨਹੀਂ ਲਗਣ ਦੇਵਾਂਗੀ ਅਤੇ ਇਕ ਚਲਿੱਤਰ ਕਰਕੇ ਤੈਨੂੰ ਇਥੋਂ ਕੱਢ ਦੇਵਾਂਗੀ।।੫।।

**ਅੜਿੱਲ।। ਅਰਧ ਸੂਰ ਜਬ ਚੜਯੋ ਸੁ ਦ੍ਰਿਗਨ ਨਿਹਾਰਿਹੌ।।**
**ਤਬ ਤੋਰੋ ਮਹਿ ਹਾਥ ਨਦੀ ਮੈਂ ਡਾਰਿ ਹੌਂ।।**
**ਤਬੈ ਹਾਥ ਅਰ ਪਾਵ ਅਧਿਕ ਤੁਮ ਮਾਰਿਯੋ।।**
**ਹੋ ਡੂਬਤ ਡੂਬਤ ਕਹਿਕੈ ਊਚ ਪੁਕਾਰਿਯੋ।। ੬।।**

ਹਾਲੇ ਸੂਰਜ ਅੱਧਾ ਹੀ ਨਿਕਲਿਆ ਹੋਵੇਗਾ ਕਿ ਮੈ ਤੇਰਾ ਹਥ ਫੜਕੇ ਤੈਨੂੰ ਨਦੀ ਵਿਚ ਸੁਟ ਦੇਵਾਂਗੀ। ਤਦ ਤੂੰ ਜੋਰ ਜੋਰ ਨਾਲ ਹੱਥ ਪੈਰ ਮਾਰਨਾਂ ਅਤੇ " ਡੁਬ ਗਿਆ ਡੁਬ ਗਿਆ." ਪੁਕਾਰਨਾਂ।। ੬।।

**ਤਬ ਸਰਤਾ ਕੇ ਬਿਖੇ ਤਾਹਿ ਗਹਿ ਡਾਰਿਯੋ।।**
**ਹਾਥ ਪਾਵ ਬੁਹ ਮਾਰਿ ਸੁ ਜਾਰ ਪੁਕਾਰਿਯੋ।।**
**ਡੂਬਤ ਤਿਹੱ ਲਖਿ ਲੋਗ ਪਹੂਚੇ ਆਇਕੈ।।**
**ਹੋ ਹਾਥੋ ਹਾਥ ਉਬਾਰਯੋ ਲਯੋ ਬਚਾਇਕੈ।। ੭।। ੧।।**

ਤਦ ਉਸ ਨੂੰ ਨਦੀ ਵਿਚ ਸੁਟ ਦਿੱਤਾ ਅਤੇ ਉਹ ਪ੍ਰੇਮੀ ਹੱਥ ਪੈਰ ਮਾਰਕੇ ਜ਼ੋਰ ਜ਼ੋਰ ਨਾਲ ਚੀਕਾਂ ਮਾਰਨ ਲਗਾ। ਉਸਨੂੰ ਡੁਬਦਾ ਵੇਖਕੇ ਲੋਕ ਓਥੇ ਆ ਪਹੁੰਚੇ ਅਤੇ ਉਸਨੂੰ ਹੱਥੋ ਹੱਥ ਬਚਾ ਲਿਆ।।੭।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਚਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੫੫।।੩੦੮੪।।ਅਫਜੂੰ

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਪਚਵੰਜਵੀ ਕਥਾ ਸਮਾਪਤ।।੧੫੫।।੩੦੮੪।।ਚਲਦਾ ।।

************************************************************

# ਚਲਿੱਤਰ ਇਕ ਸੌ ਛਪਵੰਜਵਾਂ

## ਕਥਾ ਕੰਦਰਪਕਲਾ

**ਚੌਪਈ।। ਮੱਦ੍ਰ ਦੇਸ ਚੌਧਰੀ ਭਣਿੱਜੈ।। ਰੋਸਨ ਸਿੰਘ ਤਿਹੱ ਨਾਮ ਕਹਿੱਜੈ।।**
**ਕੰਦ੍ਰਪਕਲ਼ਾ ਬਾਲ ਤਿੱਹ ਸੋਹੈ।। ਖਗ ਮ੍ਰਿਗ ਜੱਛ ਭੁਜੰਗਨ ਮੋਹੈ।। ੧।।**

ਮੱਦਰ ਦੇਸ਼ ਦਾ ਇਕ ਚੌਧਰੀ ਸੀ ਜਿਸਨੂੰ ਸਾਰੇ ਰੌਸ਼ਨ ਸਿੰਘ ਕਹਿੰਦੇ ਸਨ। ਕੰਦਰਪਕਲਾ ਉਸਦੀ ਇਸਤਰੀ ਸੀ ਜਿਹੜੀ ਏਨੀ ਰੂਪਵੰਤ ਸੀ ਕਿ ਉਹ ਖਗ, ਮ੍ਰਿਗ, ਯਕ ਅਤੇ ਨਾਗਾਂ ਦਾ ਵੀ ਮਨ ਮੋਹਦੀ ਸੀ।।੧।।

**ਤਾਕੇ ਧਾਮ ਅੰਨੁ ਧਨੁ ਭਾਰੀ।। ਨਿਤਿ ਉਠਿ ਕਰੈ ਨਾਥ ਰਖਵਾਰੀ।।**
**ਜੋ ਅਤਿੱਥ ਮਾਗਨ ਕਹ ਆਵੈ।। ਮੁਖ ਮਾਂਗਤ ਬਰੁ ਲੈ ਘਰੁ ਜਾਵੈ।। ੨।।**

ਉਸਦੇ ਘਰ ਵਿਚ ਬਹੁਤ ਧਨ ਅਤੇ ਅਨਾਜ ਸੀ ਅਤੇ ਉਸਦਾ ਸੁਆਮੀ ਉਨ੍ਹਾਂ ਸਾਰੀਆਂ ਵਸਤਾਂ ਦੀ ਰਖਵਾਲੀ ਕਰਦਾ ਸੀ, ਜਿਹੜਾ ਵੀ ਭਿਖਾਰੀ ਮੰਗਣ ਆਉਂਦਾ ਸੀ ਉਹ ਮੂੰਹ ਮੰਗਿਆ ਦਾਨ ਲੈ ਕੇ ਘਰ ਜਾਂਦਾ ।।੨।।

**ਅੜਿੱਲ।। ਤਿੱਹ ਠਾਂ ਏਕ ਅਤਿੱਥ ਪਹੁੰਚਜੋ ਆਇਕੈ।।**
**ਲਖਿ ਤਿਹ ਛਬਿ ਝਖ ਕੇਤ ਰਹੈ ਉਰਝਾਇਕੈ।।**
**ਅਪ੍ਰਮਾਨ ਅਪ੍ਰਤਿਮ ਸਰੂਪ ਬਿਧਨੇ ਦਯੋ।।**
**ਹੋ ਭੂਤ ਭਵਿੱਖ ਭਵਾਨ ਨ ਕੋ ਐਸੌ ਭਯੋ।। ੩।।**

ਇਕ ਦਿਨ ਉਸ ਅਸਥਾਨ ਤੇ ਇਕ ਭਿਖਾਰੀ ਆਇਆ ਜਿਸਦੀ, ਸੁੰਦਰ ਸ਼ਕਲ ਵੇਖ ਕੇ ਸਾਰੇ ਹੀ ਉਲਝਣ ਵਿਚ ਪੈ ਗਏ, ਉਸ ਨੂੰ ਪਰਮਾਤਮਾ ਨੇ ਅਤਿ ਸੁੰਦਰ ਸਰੂਪ ਦਿੱਤਾ ਸੀ ਉਸ ਵਰਗਾ ਸੁੰਦਰ ਸ਼ਾਇਦ ਭੂਤ, ਭਵਿਖ ਅਤੇ ਵਰਤਮਾਨ ਵਿਚ ਵੀ ਨਹੀ ਹੋਇਆ ਹੋਵੇਗਾ।।੩।।

**ਕੰਦ੍ਰਪ ਕਲਾ ਹੇਰਿ ਤਾਕੀ ਛਬ ਬਸਿ ਭਈ।।**
**ਬਿਰਹ ਨਦੀ ਕੇ ਬੀਚ ਡੂਬਿ ਸਿਗਰੀ ਗਈ।।**
**ਪਠੈ ਸਹਚਰੀ ਤਿਹ ਗ੍ਰਿਹਿ ਲਿਯੋ ਬੁਲਾਇਕੈ।।**
**ਹੋ ਭਾਂਤਿ ਭਾਤਿ ਰਤਿ ਕਰੀ ਹਰਖ ਉਪਜਾਇਕੈ।। ੪।।**

ਕੰਦਰਪਕਲਾ ਉਸ ਦੀ ਸੁੰਦਰਤਾ ਨੂੰ ਵੇਖਕੇ ਬੇਵੱਸ ਹੋ ਗਈ ਅਤੇ ਬਿਰਹਾ ਰੂਪੀ ਨਦੀ ਵਿਚ

ਬੁਰੀ ਤਰ੍ਹਾਂ ਡੁੱਬ ਗਈ। ਦਾਸੀ ਨੂੰ ਭੇਜ ਕੇ ਉਸਨੂੰ ਬੁਲਵਾ ਲਿਆ ਅਤੇ ਪ੍ਰਸੰਤਾ ਪੂਰਵਕ ਭਿੰਨ ਭਿੰਨ ਢੰਗ ਨਾਲ ਉਸ ਨਾਲ ਪ੍ਰੇਮ ਪਿਆਰ ਕੀਤਾ॥੪॥

**ਪਾਂਚ ਚੌਤਰੋ ਛੋਰਿ ਚੌਧਰੀ ਆਇਯੋ॥**
**ਕੁਠਿਆ ਮੋ ਚੌਧ੍ਰਨੀ ਤਾਹਿ ਛਪਾਇਯੋ॥**
**ਬਹੁਰਿ ਉਚਾਰੇ ਬੈਨ ਮੂੜ ਸੌ ਕੋਪਕੈ॥**
**ਹੋ ਤਾਕੋ ਸਿਰ ਕੈ ਬਿਖੈ ਪਨਹਿਯਾ ਸੋ ਕੁ ਦੈ॥ ੫॥**

ਚੌਧਰੀ ਜਦ ਪੰਚਾਂ ਦਾ ਚਬੂਤਰਾ ਛੱਡ ਕੇ ਘਰ ਆਇਆ ਤਾਂ ਚੌਧਰਾਣੀ ਨੇ ਯਾਰ ਨੂੰ ਕੋਠੀ ਵਿਚ ਲੁਕਾ ਦਿੱਤਾ। ਫਿਰ ਚੌਧਰੀ ਨੂੰ ਗੁਸੇ ਹੋ ਕੇ ਬੋਲੀ ਕਿ ਤੇਰੇ ਸਿਰ ਵਿਚ ਤਾਂ ਸੌ ਛਿੱਤਰ ਮਾਰਨੇ ਚਾਹੀਦੇ ਹਨ॥੫॥

**ਤੁਮਰੇ ਰਾਜਨ ਧਰੈ ਸੁਯੰਬਰ ਅੰਗ ਮੈ॥**
**ਆਛੋ ਸਦਨ ਸਵਾਰੇ ਦਯੋ ਨ ਦਰਬਤੈਂ॥**
**ਕਛੂ ਨ ਕੀਨੋ ਭੋਗ ਜਗਤ ਮੈ ਆਇਕੈ॥**
**ਹੋ ਬਿੱਪ੍ਰਨ ਦਿਯੋ ਸੁ ਕਛੂ ਨ ਦਾਨ ਬੁਲਾਇਕੈ॥ ੬॥**

ਤੁਹਾਡੇ ਰਾਜ ਵਿਚ ਨ ਮੈਂ ਚੰਗੇ ਕਪੜੇ ਪਾਏ ਅਤੇ ਨਾ ਹੀ ਤੂੰ ਮੈਨੂੰ ਧਨ ਦੌਲਤ ਦਿਤੀ। ਇਸ ਸੰਸਾਰ ਵਿਚ ਆ ਕੇ ਕੁਝ ਵੀ ਚੰਗਾ ਨਹੀਂ ਭੋਗਿਆ ਅਤੇ ਨਾ ਹੀ ਕਿਸੇ ਬ੍ਰਾਹਮਣ ਨੂੰ ਬੁਲਾ ਕੇ ਦਾਨ ਹੀ ਦਿਤਾ ਹੈ॥੬॥

**ਚੌਪਈ॥ ਤਬ ਮੂਰਖ ਐਸੀ ਬਿਧਿ ਭਾਖ੍ਯੋ॥ ਮੈਂ ਤੁਮ ਤੇ ਕਛੁ ਦਰਬੁ ਨ ਰਾਖ੍ਯੋ॥**
**ਜਾਕੌ ਰੁਚੈ ਤਿਸੀ ਕੋ ਦੀਜੈ॥ ਮੋਰੀ ਕਛੂ ਕਾਨਿ ਨਹਿ ਕੀਜੈ॥ ੭॥**

ਤਦ ਉਸ ਮੂਰਖ ਨੇ ਕਿਹਾ ਕਿ ਮੈਂ ਤਾ ਤੈਥੋਂ ਕੁਝ ਵੀ ਲੁਕਾ ਕੇ ਨਹੀਂ ਰਖਿਆ। ਤੂੰ ਮੇਰੀ ਪ੍ਰਵਾਹ ਕੀਤੇ ਬਿਨਾਂ ਜੋ ਚਾਹੇ ਅਤੇ ਜਿਨ੍ਹੰ ਚਾਹੇਂ ਜਿਤਨਾ ਮਰਜੀ ਧਨ ਦੇ ਦੇ॥੭॥

**ਅੜਿੱਲ॥ ਤਾਂਬ੍ਰ ਦਾਨ ਤੇ ਦੁਗਨ ਰੁਕਮ ਕੌ ਜਾਨੀਯੈ॥**
**ਰੁਕਮ ਦਾਨ ਤੈ ਚੌਗੁਨ ਸ੍ਵਰਨਹਿੰ ਮਾਨੀਯੈ॥**
**ਬਡੋ ਧਾਨ ਕੋ ਧਨ ਤੈ ਦਾਨ ਪ੍ਰਮਾਨਹੀ॥**
**ਹੋ ਚਾਰਿ ਸੁ ਖਟ ਦਸ ਆਠ ਪੁਰਾਨ ਬਖਾਨਹੀ॥ ੮॥**

ਤਾਂਬੇ ਦੇ ਦਾਨ ਨਾਲੋਂ ਦੁਗਣਾ ਪੁੰਨ ਚਾਂਦੀ ਦੇ ਦਾਨ ਦਾ ਹੁੰਦਾ ਹੈ ਅਤੇ ਚਾਂਦੀ ਦਾਨ ਨਾਲੋਂ ਚੌਗਣਾ ਪੁੰਨ ਸੋਨੇ ਦਾ ਮੰਨਿਆਂ ਗਿਆ ਹੈ। ਪਰ ਇਨ੍ਹਾਂ ਸਭ ਦਾਨਾਂ ਨਾਲੋਂ ਸਭ ਤੋਂ ਵੱਡਾ ਦਾਨ ਚੌਲਾਂ ਦਾ ਦਾਨ ਹੈ ਜਿਸਦੀ ਪੁਸ਼ਟੀ ਵੇਦ, ਸ਼ਾਸਤਰ, ਪੁਰਾਣ ਸਭ ਕਰਦੇ ਹਨ॥੮॥

**ਦੋਹਰਾ॥ ਇਹ ਜੋ ਕੋਠੀ ਅੰਨ ਜੁਤ ਦੀਜੈ ਦਿਜਨ ਬੁਲਾਇ॥**
**ਇਹੈ ਕਹਜੋ ਮੁਰਿ ਮਾਨਿਯੈ ਸੁਨੁ ਚੌਧ੍ਰਿਨ ਕੇ ਰਾਇ॥ ੯॥**

ਇਹ ਜੋ ਦਾਣਿਆਂ ਵਾਲੀ ਕੋਠੀ ਹੈ ਇਸ ਨੂੰ ਦਾਣਿਆ ਸਮੇਤ ਬ੍ਰਾਹਮਣਾਂ ਨੂੰ ਦਾਨ ਕਰ ਦੇਵੋ। ਹੇ ਚੌਧਰਿਆਂ ਦੇ ਰਾਜਾ ਸੁਣੋ, ਜੋ ਮੈਂ ਕਹਿੰਦੀ ਹਾਂ ਤੁਸੀ ਇਹ ਮੇਰੀ ਗੱਲ ਮੰਨ ਲਵੋ॥੯॥

**ਵਹੈ ਭਿਟੌਅਨ ਬਾਮਨੀ ਲੀਨੀ ਨਿਕਟ ਬੁਲਾਇ॥**
**ਜਾਰ ਸਹਿਤ ਤਿਹ ਨਾਜ ਕੀ ਕੁਠਿਯਾ ਦਈ ਉਠਾਇ॥ ੧੦॥**

ਉਸੇ ਵੇਲੇ ਭਟਾਂ ਅਤੇ ਬ੍ਰਾਹਮਣਾਂ ਨੂੰ ਬੁਲਾਇਆ ਗਿਆ ਅਤੇ ਆਪਣੇ ਪ੍ਰੇਮੀ ਸਮੇਤ ਦਾਣਿਆ ਵਾਲੀ ਕੋਠੀ ਚੁਕਵਾ ਦਿੱਤੀ॥੧੦॥

**ਚੌਪਈ॥ ਮੂਰਖ ਬਤ ਨ ਕਛੂ ਲਖਿ ਲਈ॥ ਕਿਹ ਬਿਧਿ ਨਾਰਿ ਤਾਂਹਿ ਛਲਿ ਗਈ॥**
**ਜਾਨਜੋ ਦਾਨ ਆਜੁ ਤ੍ਰਿਯ ਕੀਨੋ॥ ਤਾਕੌ ਕਛੂ ਚਰਿਤ੍ਰ ਨ ਚੀਨੋ॥ ੧੧॥**

ਉਹ ਮੂਰਖ ਚੌਧਰੀ ਕੁਝ ਵੀ ਨਾ ਸਮਝ ਸਕਿਆ ਕਿ ਕਿਸ ਢੰਗ ਨਾਲ ਇਹ ਸਿਆਣੀ ਇਸਤਰੀ ਉਸਨੂੰ ਛਲ ਗਈ। ਉਸ ਵਿਚਾਰੇ ਇਹੋ ਸਮਝਿਆ ਕਿ ਇਸਤਰੀ ਨੇ ਅਨਾਜ ਦਾਨ ਦਿੱਤਾ ਹੈ, ਪਰ ਉਸਦੇ ਅਸਲ ਚਲਿੱਤਰ ਨੂੰ ਨਾ ਸਮਝ ਸਕਿਆ॥੧੧॥

**ਦਾਨ ਭਿਟੌਅਨ ਕੋ ਜਬ ਦਿਯੋ॥ ਕਛੂ ਜੜ੍ਹ ਭੇਦ ਸਮਝਿ ਨਹਿ ਲਿਯੋ॥**
**ਤਹ ਤੇ ਕਾਢਿ ਅੰਨ ਤਿਨ ਖਾਯੋ॥ ਤਵਨ ਜਾਰ ਕੋ ਘਰ ਪਹੁਚਾਯੋ॥ ੧੨॥ ੧॥**

ਦਾਨ ਪ੍ਰਾਪਤ ਕਰਨ ਵਾਲੇ ਭਟ ਵੀ ਕੁਝ ਨ ਸਮਝ ਸਕੇ ਜਦ ਉਨ੍ਹਾਂ ਉਸ ਵਿਚੋਂ ਅਨਾਜ ਕਢਿਆ ਤਾਂ ਪ੍ਰੇਮੀ ਵੀ ਬਾਹਰ ਆ ਗਿਆ। ਉਸਨੂੰ ਉਨ੍ਹਾਂ ਨੇ ਸਤਿਕਾਰ ਸਹਿਤ ਘਰ ਪੁਹੰਚਾ ਦਿੱਤਾ॥ ੧੨॥ ੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਪਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੫੬॥੩੦੯੬॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਛਪੰਜਵੀ ਕਥਾ ਸਮਾਪਤ॥੧੫੬॥੩੦੯੬॥ਚਲਦਾ॥

# ਚਲਿੱਤਰ ਇਕ ਸੌ ਸਤਵੰਜਵਾਂ

## ਕਥਾ ਨਲ ਦਮਵੰਤੀ

ਦੋਹਰਾ।। ਬਿੱਦ੍ਰਭ ਦੇਸ ਭੀਤਰ ਰਹੈ ਭੀਮਸੈਨ ਨ੍ਰਿਪ ਏਕ।।
ਹੈ ਗੈ ਰਥ ਹੀਰਨ ਜਰੇ ਝੂਲਹਿ ਦ੍ਵਾਰ ਅਨੇਕ।। ੧।।

ਵਿਦਰਬ ਦੇਸ਼ ਵਿਚ ਇਕ ਭੀਮ ਸੈਨ ਨਾਮੀਂ ਰਾਜਾ ਰਹਿੰਦਾ ਸੀ। ਉਸਦੇ ਦਰਵਾਜੇ ਉਤੇ ਹੀਰੇ ਜੜਤ ਘੋੜੇ, ਹਾਥੀ, ਅਤੇ ਰੱਥ ਹਰ ਵੇਲੇ ਝੂਲਦੇ ਖੜੇ ਰਹਿੰਦੇ ਸਨ।।੧।।

ਦਮਵੰਤੀ ਤਾਕੀ ਸੁਤਾ ਜਾਕੋ ਰੂਪ ਅਪਾਰ।।
ਦੇਵ ਅਦੇਵ ਗਿਰੈਂ ਧਰਨਿ ਤਿਸਕੀ ਪ੍ਰਭਾ ਨਿਹਾਰਿ।। ੨।।

ਭੀਮ ਸੈਨ ਦੀ ਪੁੱਤਰੀ ਦਮਵੰਤੀ ਅਤਿ ਸੁੰਦਰ ਸੀ। ਉਸਦੀ ਸੁੰਦਰਤਾ ਨੂੰ ਵੇਖਕੇ ਦੇਵ-ਦਾਨਵ ਧਰਤੀ ਤੇ ਆ ਬਿਰਾਜੇ ਸਨ।।੨।।

ਅੜਿੱਲ।। ਕਾਮਦੇਵ ਤਿਹ ਚਹੈ ਸੁ ਕਜੋਹੂੰ ਪਾਇਯੈ।।
ਇੰਦ੍ਰ ਚੰਦ੍ਰ ਕਹੈ ਤਾਹਿ ਬਜਾਹਿ ਲੈ ਆਇਯੈ।।
ਕਾਰਤਕੇਅ ਤਿਹ ਬਜਾਹਨ ਕਿਯੋ ਨਿਹਾਰਿ ਕਰਿ।।
ਹੋ ਮਹਾਂ ਰੁਦ੍ਰ ਬਨ ਬਸੇ ਨ ਆਏ ਪਲਟਿ ਘਰਿ।। ੩।।

ਕਾਮਦੇਵ ਦੇਵਤਾ ਵੀ ਚਾਹੁੰਦਾ ਸੀ ਕਿ ਮੈਂ ਕਿਸੇ ਤਰ੍ਹਾਂ ਉਸ ਨੂੰ ਪਾ ਲਵਾਂ ਅਤੇ ਇੰਦਰ ਤੇ ਚੰਦਰ ਵੀ ਚਾਹੁੰਦੇ ਸਨ ਕਿ ਉਸ ਨਾਲ ਵਿਆਹ ਕਰ ਲਿਆ ਜਾਵੇ। ਕਾਰਤਕ ਵੀ ਉਸ ਨੂੰ ਵੇਖ ਕੇ ਵਿਆਹ ਕਰਨਾ ਚਾਹੁੰਦਾ ਸੀ ਅਤੇ ਸ਼ਿਵਜੀ ਵੀ ਉਸਨੂੰ ਵੇਖ ਕੇ ਜੰਗਲ ਵਿਚ ਚਲਾ ਗਿਆ ਅਤੇ ਫਿਰ ਕਦੀ ਘਰ ਨਹੀ ਆਇਆ।।੩।।

ਨੈਨ ਹਰਨ ਕੇ ਹਰੇ ਬੈਨ ਪਿਕ ਕੇ ਹਰਿ ਲੀਨੇ।।
ਹਰਿ ਦਾਮਨਿ ਕੀ ਦਿਪਤਿ ਦਸਨ ਦਾਰਿਮ ਬਸ ਕੀਨੇ।।
ਕੀਰ ਨਾਸਿਕਾ ਹਰੀ ਕਦਲਿ ਜੰਘਨ ਤੇਂ ਹਾਰੇ।।
ਹੋ ਛਪੇ ਜਲਜ ਜਲਮਾਹਿ ਆਂਖਿ ਲਖਿ ਲਜਤ ਤਿਹਾਰੇ।। ੪।।

ਉਸ ਦੀਆਂ ਅੱਖਾਂ ਹਿਰਣ ਵਰਗੀਆਂ ਅਤੇ ਆਵਾਜ ਕੋਇਲ ਵਰਗੀ ਸੀ। ਉਸਦੀ ਆਭਾ ਬਿਜਲੀ ਵਰਗੀ ਸੀ ਅਤੇ ਦੰਦ ਅਨਾਰ ਦੇ ਦਾਣਿਆਂ ਵਰਗੇ ਸਨ। ਉਸਦਾ ਨੱਕ ਤੋਤੇ ਵਰਗਾ ਅਤੇ

**************************************************************

ਲਤਾਂ ਕੇਲੇ ਦੇ ਤਨੇ ਵਰਗੀਆਂ ਸਨ। ਉਸਨੂੰ ਵੇਖ ਕੇ ਤਾਂ ਕਮਲ ਦੇ ਫੁਲ ਵੀ ਲਜੱਤ ਹੋਕੇ ਪਾਣੀ ਵਿਚ ਛੁਪ ਗਏ ਸਨ।।੪।।

ਦੋਹਰਾ।। ਤਾਕੀ ਪ੍ਰਭਾ ਜਹਾਨ ਮੈ ਪ੍ਰਚੁਰ ਭਈ ਚਹੂੰ ਦੇਸ।।
ਸਭ ਬਜਾਹਨ ਤਾਕੌ ਚਹੈਂ ਸ਼ੇਸ਼ ਸੁਰੇਸ਼ ਲੁਕੇਸ਼।। ੫।।

ਉਸਦੀ ਸੋਭਾ ਦਾ ਪ੍ਰਚਾਰ ਚਾਰੇ ਪਾਸੇ ਹੋ ਗਿਆ ਅਤੇ ਸ਼ੇਸ਼ਨਾਗ ਇੰਦਰ ਅਤੇ ਲੋਕਪਾਲ ਸਭ ਉਸ ਨਾਲ ਵਿਆਹ ਕਰਨਾ ਚਾਹੁੰਦੇ ਸਨ।।੫।।

ਸੁਨਿ ਪੱਛਿਨ ਕੇ ਬਕੱਤ੍ਰ ਤੇ ਤ੍ਰਿਯ ਕੀ ਸੁੰਦਰ ਹਾਲ।।
ਮਾਨ ਸਰੋਵਰ ਛੋਡਿ ਤਿਹ ਆਵਤ ਭਏ ਮਰਾਲ।। ੬।।

ਉਸ ਇਸਤਰੀ ਦੀ ਸੁੰਦਰਤਾ ਬਾਰੇ ਪੰਛੀਆਂ ਦੇ ਮੁਖ ਤੋਂ ਸੁਣਕੇ ਮਾਨਸਰੋਵਰ ਦੇ ਹੰਸ ਵੀ ਆਉਂਦੇ ਸਨ।।੬।।

ਚੌਪਈ।। ਦਮਵੰਤੀ ਤੇ ਹੰਸ ਨਿਹਾਰੇ।। ਰੂਪ ਮਾਨ ਚਿਤ ਮਾਂਝ ਬਿਚਾਰੇ।।
ਸਖਿਯਨ ਸਹਿਤ ਆਪ ਉਠ ਧਾਈ।। ਏਕ ਹੰਸ ਤਿਨ ਤੈਂ ਗਹਿ ਲਜਾਈ।। ੭।।

ਦਮਵੰਤੀ ਨੇ ਹੰਸ ਵੇਖੇ ਤਾਂ ਉਹ ਉਸ ਨੂੰ ਬਹੁਤ ਚੰਗੇ ਲਗੇ, ਸਖੀਆਂ ਸਮੇਤ ਉਹ ਉਠੀ ਤੇ ਇਕ ਹੰਸ ਫੜ ਕੇ ਲੈ ਆਈ।।੭।।

ਹੰਸ ਬਾਚ।। ਸੁਨੁ ਰਾਨੀ ਇਕ ਕਥਾ ਪ੍ਰਕਾਸੌਂ।। ਤੁਮਰੇ ਜਿਯ ਕੋ ਭਰਮ ਬਿਨਾਸੌਂ।।
ਨਲ ਰਾਜਾ ਦੱਛਿਨ ਇਕ ਰਹਈ।। ਅਤਿ ਸੁੰਦਰ ਤਾਕੋਂ ਜਗ ਕਹਈ।। ੮।।

ਹੰਸ ਨੇ ਕਿਹਾ," ਹੇ ਰਾਣੀ! ਸੁਣੋ, ਤੁਹਾਨੂੰ ਇਕ ਕਹਾਣੀ ਸੁਣਾਉਂਦਾ ਹਾਂ ਅਤੇ ਤੁਹਾਡਾ ਭਰਮ ਦੂਰ ਕਰਦਾ ਹਾਂ। ਦਖਣ ਵਾਲੇ ਪਾਸੇ ਇਕ ਰਾਜਾ ਰਹਿੰਦਾ ਹੈ ਜਿਸ ਦਾ ਨਾਂ ਨਲ ਹੈ। ਉਸ ਨੂੰ ਸਾਰਾ ਸੰਸਾਰ ਅਤਿ ਸੁੰਦਰ ਮੰਨਦਾ ਹੈ।।੮।।

ਦੋਹਰਾ।। ਤੇਜਮਾਨ ਸੁੰਦਰ ਧਨੀ ਤਾਹਿ ਉਚਾਰਤ ਲੋਗ।।
ਤਾਕੋ ਬੋਲਿ ਬਿਵਾਹਿਯੈ ਵਹੁ ਬਰ ਤੁਮਰੋ ਜੋਗ।। ੯।।

ਲੋਕ ਕਹਿੰਦੇ ਹਨ ਉਹ ਬਹੁਤ ਤੇਜ ਵਾਲਾ ਅਤੇ ਸੁੰਦਰ ਹੈ । ਤੂੰ ਉਸਨੂੰ ਬੁਲਾ ਕੇ ਉਸ ਨਾਲ ਵਿਆਹ ਕਰ, ਉਹ ਵਰ ਤੇਰੇ ਯੋਗ ਹੈ।।੯।।

ਚੌਪਈ।। ਹਮ ਹੈਂ ਮਾਨ ਸਰੋਵਰ ਬਾਸੀ।। ਹੰਸ ਜੋਨਿ ਦੀਨੀ ਅਬਿਨਾਸੀ।।
ਦੇਸ ਦੇਸ ਕੇ ਚਰਿਤ ਬਿਚਾਰੈਂ।। ਰਾਵ ਰੰਕ ਕੀ ਪ੍ਰਭਾ ਨਿਹਾਰੈਂ।।੧੦।।

ਅਸੀ ਤਾਂ ਮਾਨਸਰੋਵਰ ਦੇ ਰਹਿਣ ਵਾਲੇ ਹਾਂ ਅਤੇ ਪ੍ਰਭੂ ਨੇ ਸਾਨੂੰ ਹੰਸ ਦੀ ਜੂਨ ਦਿੱਤੀ ਹੈ। ਅਸੀ ਦੇਸ਼ ਪ੍ਰਦੇਸ਼ ਦੇ ਚਲਿੱਤਰ ਵੇਖਦੇ ਹਾਂ ਅਤੇ ਰਾਜ ਅਤੇ ਰੰਕ ਸਭ ਦੀਆਂ ਸ਼ਕਲਾਂ ਵੇਖਦੇ ਹਾਂ।। ੧੦।।

**ਅੜਿੱਲ।। ਪਨਦ ਧਨੀ ਹਮ ਲਹਜੋ ਤਪੀ ਇਕ ਰੁੱਦ੍ਰ ਨਿਹਾਰਜੋ।।**
**ਇੰਦ੍ਰ ਰਾਜ ਇਕ ਲਹਜੋ ਸੂਰ ਬਿਸੁ ਜਿਸਹਿ ਬਿਚਾਰਜੋ।।**
**ਲੋਕ ਚਤ੍ਰਦਸ ਬਿਖੈ ਤੁਹੀ ਸੁੰਦਰੀ ਨਿਹਾਰੀ।।**
**ਹੋ ਰੂਪਮਾਨ ਨਲ ਰਾਜ ਤਾਹਿ ਤੁਮ ਬਰੋ ਪਯਾਰੀ।। ੧੧।।**

ਅਸੀ ਧਨੀ ਕੁਬੇਰ ਦੇਵਤਾ ਨੂੰ ਵੇਖਿਆ, ਤਵਸਪਵੀ ਸ਼ਿਵਜੀ ਨੂੰ ਵੇਖਿਆ। ਇੰਦਰ ਹੀ ਵਿਸ਼ਵ ਵਿਚ ਸੂਰਬੀਰ ਅਤੇ ਮਹਾਨ ਮੰਨਿਆ ਜਾਂਦਾ ਹੈ। ਪਰ ਦੌਂਦਾ ਭਵਨਾਂ ਵਿਚ ਅਤਿ ਸੁੰਦਰ ਤੂੰ ਹੀ ਵੇਖਣ ਵਿਚ ਆਈ ਏਂ। ਹੇ ਪਿਆਰੀ ਨਲ ਬਹੁਤ ਸੁੰਦਰ ਹੈ ਤੂੰ ਉਸ ਨਾਲ ਵਿਆਹ ਕਰ" ।।੧੧।।

**ਦੋਹਰਾ।। ਦਮਵੰਤੀ ਏ ਬਚਨ ਸੁਨਿ ਹੰਸਹਿ ਦਯੋ ਉਡਾਇ।।**
**ਲਿਖਿ ਪਤਿਯਾ ਕਰ ਮੈਂ ਦਈ ਕਹਿਯਹੁ ਨਲ ਪ੍ਰਤਿ ਜਾਇ।। ੧੨।।**

ਦਮਵੰਤੀ ਨੇ ਇਹ ਸੁਣ ਕੇ ਹੰਸ ਨੂੰ ਉਡਾ ਦਿੱਤਾ ਅਤੇ ਨਲ ਨੂੰ ਦੇਣ ਵਾਸਤੇ ਇਕ ਪੱਤਰ ਉਸ ਨੂੰ ਫੜਾ ਦਿੱਤਾ ।।੧੨।।

**ਅੜਿੱਲ।। ਬੋਲਿ ਪਿਤਾ ਕੌ ਕਾਲਿ ਸੁਯੰਬ੍ਰ ਬਨਾਇਹੌਂ।।**
**ਬਡੇ ਬਡੇ ਰਾਜਨ ਕੋ ਬੋਲਿ ਪਠਾਇਹੌਂ।।**
**ਪਤਿਯਾ ਕੇ ਬਾਂਚਤ ਤੁਮ ਹਜਾਂ ਉਠਿ ਆਇਯੌ।।**
**ਹੋ ਨਿਜੁ ਨਾਰੀ ਕਰਿ ਮੋਹਿ ਸੰਗ ਲੈ ਜਾਇਯੈ।। ੧੩।।**

ਮੈਂ ਪਿਤਾ ਜੀ ਨੂੰ ਕਹਿਕੇ ਇਥੇ ਸੁਅੰਬਰ ਰਚਾਵਾਂਗੀ ਜਿਸ ਵਿਚ ਵੱਡੇ ਵੱਡੇ ਰਾਜਿਆਂ ਨੂੰ ਬੁਲਾਇਆ ਜਾਵੇਗਾ। ਪੱਤਰ ਪੜ੍ਹਦੇ ਹੀ ਤੁਸੀ ਚਲੇ ਆਓ ਅਤੇ ਮੈਨੂੰ ਆਪਣੀ ਪਤਨੀ ਬਣਾ ਕੇ ਲੈ ਜਾਓ।। ੧੩।।

**ਹੰਸ ਉਹਾਂ ਤੇ ਉਡਜੋ ਤਹਾਂ ਆਵਤ ਭਯੋ।।**
**ਦਮਵੰਤਯਹਿ ਸੰਦੇਸ਼ ਨ੍ਰਿਪਤਿ ਨਲ ਕੌ ਦਯੋ।।**
**ਨਲ ਪਤਿ ਯਾਕੌ ਰਹਜੋ ਹ੍ਰਿਦੈ ਸੋ ਲਾਇਕੈ।।**
**ਹੋ ਜੋਰਿ ਸੈਨ ਤਿਤ ਚਲਯੋ ਮ੍ਰਿਦੰਗ ਬਜਾਇਕੈ।। ੧੪।।**

ਹੰਸ ਉਥੋਂ ਉਡਿਆ ਤੇ ਰਾਜਾ ਨਲ ਦੇ ਪਾਸ ਪਹੁੰਚ ਕੇ ਉਸ ਨੂੰ ਸੰਦੇਸ਼ ਦਿੱਤਾ। ਨਲ ਨੇ

*****************************************************************
ਪੱਤਰ ਨੂੰ ਆਪਣੇ ਹਿਰਦੇ ਨਾਲ ਲਾਇਆ ਅਤੇ ਸੈਨਾ ਲੈਕੇ ਮ੍ਰਿਦੰਗ ਵਜਾਉਂਦਾ ਚੱਲ ਪਿਆ॥੧੪॥

ਦੋਹਰਾ॥ ਦੂਤ ਪਹੂਚਜੋ ਮੀਤ ਕੋ ਪਤਯਾ ਲੀਨੇ ਸੰਗ॥
ਆਖੈਂ ਅਤਿ ਨਿਰਮਲ ਭਈਂ ਨਿਰਖਤ ਵਾਕੇਅੰਗ॥ ੧੫॥

ਪੱਤਰ ਲੈ ਕੇ ਮਿੱਤਰ ਦਾ ਦੂਤ ਪੁਹੰਚਿਆ ਜਿਸ ਨੂੰ ਵੇਖਦਿਆਂ ਹੀ ਉਸਦੀਆਂ ਅੱਖਾਂ ਵਿਚ ਠੰਡ ਪੈ ਗਈ॥੧੫॥

ਸੁਨਿ ਰਾਜਾ ਬਚ ਹੰਸ ਕੇ ਮਨ ਮੈਂ ਮੋਦ ਬਢਾਇ॥
ਬਿੱਦ੍ਰਭ ਦੇਸ ਕੌ ਉਠਿ ਚਲਜੋ ਢੋਲ ਮ੍ਰਿਦੰਗ ਬਜਾਇ॥ ੧੬॥

ਹੰਸ ਦੀਆਂ ਗੱਲਾਂ ਸੁਣ ਕੇ ਰਾਜਾ ਬਹੁਤ ਖੁਸ਼ ਹੋਇਆ ਅਤੇ ਮ੍ਰਿਦੰਗ ਵਜਾਉਂਦਾ ਵਿਦੱਰਭ ਦੇਸ਼ ਵਲ ਚੱਲ ਪਿਆ॥੧੬॥

ਅੜਿੱਲ॥ ਦੇਵਊ ਪਹੁਚੇ ਆਇ ਦੈਤ ਆਵਤ ਭਏ॥
ਗੰਧ੍ਰਬ ਜੱਛ ਭੁਜੰਗ ਸਭੈ ਚਲਿ ਤਹ ਗਏ॥
ਇੰਦ੍ਰ ਚੰਦ੍ਰ ਅਰ ਸੂਰਜ ਪਹੁਚੇ ਆਇ ਕਰਿ॥
ਹੋ ਧਨ ਧਿਈਸ ਜਲਿ ਰਾਵ ਬਦਿੱਤ੍ਰ ਬਜਾਇ ਕਰਿ॥ ੧੭॥

ਦੇਵ ਦਾਨਵ, ਗੰਧਰਵ, ਯਕ, ਭੁਜੰਗ ਆਦਿ ਸਭ ਚੱਲ ਕੇ ਆ ਗਏ। ਇੰਦਰ, ਚੰਦਰ, ਕੁਬੇਰ ਅਤੇ ਹੋਰ ਮਹਾਂਬਲੀ ਸੂਰਮੇ ਵੀ ਮ੍ਰਿਦੰਗ ਵਜਾਉਂਦੇ ਆ ਪਹੁੰਚੇ॥੧੭॥

ਨਲ ਹੀ ਕੋ ਧਰਿ ਰੂਪ ਸਕਲ ਚਲਿ ਤਹੱ ਗਏ॥
ਨਲ ਕੋ ਕਰਿ ਹਰਿ ਦੂਤ ਪਠਾਵਤ ਤਹ ਭਏ॥
ਸੁਨਿ ਨ੍ਰਿਪ ਬਰ ਏ ਬਚਨ ਚਲਜੋ ਤਹ ਧਾਇ ਕਰਿ॥
ਹੋ ਕਿਨ੍ਹੀ ਨ ਹਟਕਜੋ ਤਾਂਹਿ ਪਹੂਚਜੋ ਜਾਇ ਕਰਿ॥ ੧੮॥

ਸਾਰੇ ਉਥੇ ਨਲ ਵਾਂਗ ਸੁੰਦਰ ਰੂਪ ਧਾਰ ਕੇ ਪੁਹੰਚ ਗਏ। ਵਿਸ਼ਨੂੰ ਨੇ ਤਾਂ ਨਲ ਹੀ ਆਪਣਾ ਦੂਤ ਬਣਾ ਕੇ ਭੇਜਿਆ। ਰਾਜੇ ਨੂੰ ਜਦ ਪਤਾ ਲਗਾ ਤਾਂ ਉਹ ਵੀ ਛੇਤੀ ਛੇਤੀ ਚਲਿਆ ਅਤੇ ਬਿਨਾ ਰੋਕ ਟੋਕ ਉਥੇ ਆ ਪੁਜਾ॥੧੮॥

ਦਮਵੰਤੀ ਛਬਿ ਨਿਰਖਿ ਅਧਿਕ ਰੀਝਤ ਭਈ॥
ਜੁ ਕਛੁ ਹੰਸ ਕਹਜੋ ਸੁ ਸਭ ਸਾਚੀ ਭਈ॥

ਜਾਂ ਦਿਨ ਮੈਂ ਯਾਕੋ ਪਤਿ ਕਰਿ ਕਰਿ ਪਾਇਹੌ॥
ਹੋ ਤਦਿਨ ਘਰੀ ਕੇ ਸਖੀ ਸਹਿਤ ਬਲਿ ਜਾਇ ਹੌਂ॥ ੧੯॥

ਦਮਵੰਤੀ ਉਸਦੇ ਸੁੰਦਰ ਸਰੂਪ ਨੂੰ ਵੇਖ ਕੇ ਰੀਝ ਪਈ ਅਤੇ ਉਸ ਸੋਚਿਆ ਕਿ ਜੋ ਹੰਸ ਨੇ ਕਿਹਾ ਸੀ ਉਹ ਸੱਚ ਨਿਕਲਿਆ । ਉਹ ਸੋਚਣ ਲਗੀ ਕਿ ਜਿਸ ਦਿਨ ਮੈਂ ਉਸ ਨੂੰ ਪਤੀ ਰੂਪ ਵਿਚ ਪਾ ਜਾਵਾਂਗੀ ਤਾਂ ਉਸ ਦਿਨ ਹੀ ਸਖੀਆਂ ਸਹਿਤ ਮੈਂ ਉਸਤੋਂ ਨਿਛਾਵਰ ਹੋ ਜਾਵਾਂਗੀ॥੧੯॥

ਮਨ ਮੈਂ ਇਹੈ ਦਮਵੰਤੀ ਮੰਤ੍ਰ ਬਿਚਾਰਯੋ॥
ਸਭਹਿਨ ਕੇ ਬੈਠੇ ਇਹ ਭਾਂਤਿ ਉਚਾਰਿਯੋ॥
ਸੁਨੋ ਸਕਲ ਜਨ ਇਹੈ ਭੀਮਜਾ ਪ੍ਰਨ ਕਰਯੋ॥
ਹੋ ਜੋ ਤੁਮ ਮੈਂ ਨਲਰਾਵ ਵਹੈ ਕਰਿ ਪਤਿ ਬਰਜੋ॥ ੨੦॥

ਦਮਵੰਤੀ ਨੇ ਮਨ ਵਿਚ ਕੁਝ ਵਿਚਾਰਿਆ ਅਤੇ ਸਾਰੇ ਬੈਠੇ ਹੋਇਆਂ ਦੇ ਸਾਹਮਣੇ ਹੋਕੇ ਆਖਿਆ," ਸਾਰੇ ਪ੍ਰਾਹੁਣੇ ਸੁਣ ਲਵੋ ਕਿ ਭੀਮ ਸੈਨ ਦੀ ਪੁੱਤਰੀ ਨੇ ਇਹ ਪ੍ਰਣ ਕੀਤਾ ਹੈ ਕਿ ਜੋ ਵੀ ਤੁਹਾਡੇ ਵਿਚ ਰਾਜਾ ਨਲ ਹੋਵੇਗਾ, ਮੈਂ ਉਸ ਨਾਲ ਹੀ ਵਿਆਹ ਕਰਾਂਗੀ॥੨੦॥

ਫੂਕ ਬਦਨ ਹ੍ਵੈ ਨ੍ਰਿਪਤ ਸਕਲ ਘਰ ਕੌ ਗਏ॥
ਕਲਿ ਜੁਗਾਦਿ ਜੇ ਹੁਤੇ ਦੁਖਿਤ ਚਿਤ ਮੈਂ ਭਏ॥
ਨਲਹਿ ਭੀਮਜਾ ਬਰੀ ਅਧਿਕ ਸੁਖ ਪਾਇਕੈ॥
ਹੋ ਭਾਂਤਿ ਭਾਂਤਿ ਬਾਦਿੱਤ੍ਰ ਅਨੇਕ ਬਜਾਇਕੈ॥ ੨੧॥

ਸਾਰੇ ਰਾਜਿਆਂ ਦੇ ਮੂੰਹ ਫੱਕ ਹੋ ਗਏ ਅਤੇ ਉਹ ਸਭ ਘਰਾਂ ਨੂੰ ਚਲੇ ਗਏ। ਕਲਯੁਗ ਆਦਿ ਜੋ ਵੀ ਸਨ ਉਹ ਮਨ ਵਿਚ ਬੜੇ ਦੁਖੀ ਹੋਏ। ਨਲ ਨੇ ਭੀਮ ਸੈਨ ਦੀ ਪੁੱਤਰੀ ਨਾਲ ਖੁਸ਼ੀ ਖੁਸ਼ੀ ਵਿਆਹ ਕਰਵਾ ਲਿਆ ਅਤੇ ਅਨੇਕ ਪ੍ਰਕਾਰ ਦੇ ਵਾਜੇ ਵਜਾਏ॥੨੧॥

ਧਰਿ ਪੁਹਕਰਿ ਕੋ ਰੂਪ ਤਹਾਂ ਕਲਿਜੁਗ ਗਯੋ॥
ਜਬ ਤਾਕੌ ਨਲ ਬਜਾਹਿ ਸਦਨ ਲਜਾਵਤ ਭਯੋ॥
ਖੇਲਿ ਜੂਪ ਬਹੁ ਭਾਂਤਿਨ ਤਾਹਿ ਹਰਾਇਯੋ॥
ਹੋ ਰਾਜ ਪਾਟ ਨਲ ਬਨ ਕੌ ਜੀਤਿ ਪਠਾਇਯੋ॥ ੨੨॥

ਕਲਜੁਗ ਨਲ ਦੇ ਭਰਾ ਪੁਸ਼ਕਰ ਦਾ ਰੂਪ ਧਾਰ ਕੇ ਓਥੇ ਉਸ ਵੇਲੇ ਪੁਜਿਆ ਜਦ ਨਲ

**************************************************************

ਦਮਵੰਤੀ ਨੂੰ ਵਿਆਹ ਕੇ ਘਰ ਲੈ ਆਇਆ। ਉਸ ਨਾਲ ਜੂਆ ਖੇਡ ਕੇ ਕਈ ਪ੍ਰਕਾਰ ਦੇ ਛਲਾਂ ਨਾਲ ਉਸਨੂੰ ਹਰਾ ਦਿੱਤਾ ਅਤੇ ਨਲ ਦਾ ਰਾਜਪਾਟ ਜਿੱਤ ਕੇ ਉਸਨੂੰ ਜੰਗਲਾਂ ਵਿਚ ਭੇਜ ਦਿਤਾ।।੨੨।।

ਰਾਜ ਪਾਟ ਨਲ ਜਬ ਇਹ ਭਾਂਤਿ ਹਰਾਇਯੋ।।
ਬਨ ਮੈਂ ਅਤਿ ਦੁਖੁ ਪਾਇ ਅਜੁੱਧਿਆ ਆਇਯੋ।।
ਬਿਛਰੇ ਪਤਿ ਕੇ ਭੀਮਸੁਤਾ ਬਿਰਹਿਨ ਭਈ।।
ਹੋ ਜਿਹ ਮਾਰਗ ਗੇ ਨਾਥ ਤਿਸੀ ਮਾਰਗ ਗਈ।। ੨੩।।

ਨਲ ਜਦ ਇਸਤਰਾਂ ਰਾਜਪਾਟ ਹਾਰ ਗਿਆ ਤਾਂ ਜੰਗਲ ਵਿਚ ਬੇਹਦ ਦੁਖੀ ਹੋਕੇ ਉਹ ਅਯੁਧਿਆ ਆ ਗਿਆ। ਪਤੀ ਨਾਲੋਂ ਵਿਛੜ ਕੇ ਦਮਵੰਤੀ ਵੈਰਾਗਣ ਹੋ ਗਈ ਅਤੇ ਜਿਸ ਰਸਤੇ ਉਸਦਾ ਪਤੀ ਗਿਆ ਉਹ ਵੀ ਉਸੇ ਰਸਤੇ ਪੈ ਗਈ।।੨੩।।

ਭੀਮ ਸੁਤਾ ਬਿਨ ਨਾਥ ਅਧਿਕ ਦੁਖ ਪਾਇਯੋ।।
ਕਹੱਲਗਿ ਕਰੌ ਬਖਜਾਨ ਨ ਜਾਤ ਬਤਾਇਯੋ।।
ਨਲ ਰਾਜ ਕੇ ਬਿਰਹਿ ਬਾਲ ਬਿਰਹਿਨਿ ਮਈ।।
ਹੋ ਸ਼ਹਿਰ ਚੰਦੇਰੀ ਮਾਂਝ ਵਹੈ ਆਵਤ ਭਈ।। ੨੪।।

ਦੂਸਰੇ ਪਾਸੇ ਦਮਵੰਤੀ ਨੇ ਵੀ ਨਲ ਤੋਂ ਬਗੈਰ ਬਹੁਤ ਦੁਖ ਪਾਇਆ ਉਸ ਦੁਖ ਦਾ ਵਰਨਣ ਨਹੀਂ ਕੀਤਾ ਜਾ ਸਕਦਾ। ਰਾਜਾ ਨਾਲ ਦੇ ਵਿਛੋੜੇ ਵਿਚ ਦੁਖੀ ਉਹ ਲੜਕੀ ਚਲਦੀ ਚਲਦੀ ਚੰਦੇਰੀ ਸ਼ਹਿਰ ਵਿਚ ਆਈ।।੨੪।।

ਭੀਮਸੈਨ ਤਿਨ ਹਿਤ ਜਨ ਬਹੁ ਪਠਵਤ ਭਏ।।
ਦਮਵੰਤੀ ਕਹ ਖੋਜਿ ਬਹੁਰਿ ਗ੍ਰਿਹ ਲੈ ਗਏ।।
ਵਹੈ ਜੁ ਇਹ ਲੈ ਗਯੋ ਦਿਜ ਬਹਰਿ ਪਠਾਇਯੋ।।
ਹੋ ਖੋਜਤ ਖੋਜਤ ਦੇਸ ਅਜੁਧਜਾ ਆਇਯੋ।। ੨੫।।

ਭੀਮ ਸੈਨ ਨੇ ਬਹੁਤ ਲੋਕ ਭੇਜੇ ਜਿਹੜੇ ਦਮਵੰਤੀ ਨੂੰ ਲਭ ਕੇ ਘਰ ਲੈ ਆਏ। ਜੋ ਲੋਕ ਉਸਨੂੰ ਲਭ ਕੇ ਲਿਆਏ ਸਨ ਉਨ੍ਹਾਂ ਬ੍ਰਹਮਣਾਂ ਨੂੰ ਫਿਰ ਭੇਜਿਆ, ਜਿਹੜੇ ਲਭਦੇ ਲਭਦੇ ਆਜੁੱਧਿਆ ਪਹੁੰਚ ਗਏ।।੨੫।।

ਹੇਰਿ ਹੇਰਿ ਬਹੁ ਲੋਗ ਸੁ ਯਾਹਿ ਨਿਹਾਰਯੋ।।

ਦਮਵੰਤੀ ਕੋ ਮੁਖ ਤੇਂ ਨਾਮ ਉਚਾਰਯੋ।।
ਕੁਸਲ ਤਾਂਹਿ ਇਹ ਪੂਛਜੋ ਨੈਨਨ ਨੀਰ ਭਰਿ।।
ਹੋ ਤਬ ਦਿਜਗਯੋ ਪਛਾਨਿ ਇਹੈ ਨਲ ਨ੍ਰਿਪਤਿ ਬਰ।। ੨੬।।

ਲਭਦਿਆਂ ਲਭਦਿਆਂ ਲੋਕਾਂ ਨੇ ਉਸ ਨੂੰ ਵੇਖਿਆ ਅਤੇ ਦਮਵੰਤੀ ਦਾ ਨਾਂ ਲਿਆ। ਤਦ ਉਸ ਅੱਖਾਂ ਵਿਚ ਅੱਥਰੂ ਭਰਕੇ ਦਮਵੰਤੀ ਦੀ ਸੁਖਸਾਂਦ ਪੁਛੀ। ਬ੍ਰਾਹਮਣ ਤਦ ਪਛਾਣ ਗਏ ਕਿ ਇਹੋ ਰਾਜਾ ਨਲ ਹੈ।।੨੬।।

ਜਾਇ ਤਿਨੈ ਸੁਧਿ ਦਈ ਨ੍ਰਿਪਤਿ ਨਲ ਪਾਇਯੋ।।
ਤਬ ਦਮਵੰਤੀ ਬਹੁਰਿ ਸੁਯੰਬ੍ਰ ਬਨਾਇਯੋ।।
ਸੁਨਿ ਰਾਜਾ ਏ ਬੈਨ ਸਕਲ ਚਲਿ ਤਹੱ ਗਏ।।
ਹੋ ਰਥ ਪੈ ਚੜ੍ਹਿ ਨਲ ਰਾਜ ਤਹਾਂ ਆਵਤ ਭਏ।। ੨੭।।

ਜਦ ਉਨ੍ਹਾਂ ਨੇ ਜਾ ਕੇ ਖਬਰ ਦਿੱਤੀ ਕਿ ਰਾਜਾ ਨਲ ਮਿਲ ਗਿਆ ਹੈ ਤਦ ਦਮਵੰਤੀ ਨੇ ਦੁਬਾਰਾ ਸੁਅੰਬਰ ਰਚਾਇਆ। ਰਾਜੇ ਦੀ ਆਗਿਆ ਪਾਕੇ ਸਾਰੇ ਓਥੇ ਜਾ ਪੁਹੰਚੇ ਅਤੇ ਰਾਜਾ ਨਲ ਰੱਥ ਉਤੇ ਸਵਾਰ ਹੋ ਕੇ ਆ ਗਿਆ।।੨੭।।

ਦੋਹਰਾ।। ਨ੍ਰਿਪ ਨਲ ਕੌ ਰਥ ਪੈ ਚੜੇ ਸਭ ਜਨ ਗਏ ਪਛਾਨਿ।।
ਦਮੰਵਤੀ ਪੁਨਿ ਤਿਹ ਬਰਜੋ ਇਹ ਚਰਿੱਤ੍ਰ ਕਹ ਠਾਨਿ।। ੨੮।।

ਰੱਥ ਤੇ ਚੜ੍ਹੇ ਹੋਏ ਰਾਜਾ ਨਲ ਨੂੰ ਵੇਖ ਕੇ ਸਭ ਪਹਿਚਾਣ ਗਏ। ਦਮਵੰਤੀ ਨੇ ਚਲਿੱਤਰ ਕਰਕੇ ਉਸ ਨਾਲ ਦੁਬਾਰਾ ਵਿਆਹ ਕੀਤਾ।।੨੮।।

ਚੌਪਈ।। ਲੈ ਤਾਕੋ ਰਾਜਾ ਘਰ ਆਏ।। ਖੇਲਿ ਜੂਪ ਪੁਨਿ ਸ਼ਤ੍ਰ ਹਰਾਏ।।
ਜੀਤਿ ਰਾਜ ਆਪਨੌ ਪੁਨਿ ਲੀਨੋ।। ਭਾਂਤਿ ਭਾਂਤਿ ਦੁਹੂੰਅਨ ਸੁਖ ਕੀਨੋ।। ੨੯।।

ਰਾਜਾ ਉਸ ਨੂੰ ਲੈ ਕੇ ਘਰ ਆਇਆ ਅਤੇ ਫਿਰ ਉਸ ਆਪਣੇ ਵੈਰੀ ਨਾਲ ਜੂਆ ਖੇਡ ਕੇ ਉਸਨੂੰ ਹਰਾ ਦਿੱਤਾ। ਉਸ ਫਿਰ ਆਪਣਾ ਰਾਜ ਜਿੱਤ ਲਿਆ ਅਤੇ ਕਈ ਪ੍ਰਕਾਰ ਦੇ ਸੁਖ ਆਰਾਮ ਪ੍ਰਾਪਤ ਕੀਤੇ।।੨੯।।

ਦੋਹਰਾ।। ਮੈਂ ਜੁ ਕਥਾ ਸੰਛੇਪਤੇ ਯਾਕੀ ਕਹੀ ਬਨਾਇ।।
ਯਾਤੇ ਕਿਯ ਬਿਸਥਾਰ ਨਹਿ ਮਤਿ ਪੁਸਤਕ ਬਢ ਜਾਇ।। ੩੦।।

ਮੈਂ ਇਹ ਕਥਾ ਸੰਖੇਪ ਵਿਚ ਬਿਆਨ ਕੀਤੀ ਹੈ ਤਾਕਿ ਪੁਸਤਕ ਦਾ ਆਕਾਰ ਨ ਵੱਧ ਜਾਵੇ।।੩੦।।

**ਦਮਵੰਤੀ ਇਹ ਚਰਿਤ ਸੌਂ ਪੁਨਿ ਬਰਜੋ ਬਨਾਇ।।**
**ਸਭ ਤੇ ਜਗ ਜੂਆ ਬੁਰੋ ਕੋਊ ਨ ਖੇਲਹੁ ਰਾਇ।। ੩੧।। ੧।।**

ਦਮਵੰਤੀ ਚਲਿੱਤਰ ਕਰਕੇ ਆਪਣੇ ਪਤੀ ਨਾਲ ਦੁਬਾਰਾ ਵਿਆਹ ਕਰ ਲਿਆ। ਸੰਸਾਰ ਵਿਚ ਜੂਆ ਖੇਡਣਾ ਬਹੁਤ ਬੁਰਾ ਹੈ, ਇਹ ਕਿਸੇ ਰਾਜੇ ਨੂੰ ਨਹੀਂ ਖੇਡਣਾ ਚਾਹੀਦਾ।।੩੧।।੧।।

ਇਤਿ ਸ੍ਰੀ ਚਰਿਤ੍ਰ ਪਖਾਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਵੰਜਵੀਂ ਕਥਾ ਸਮਾਪਤਮ।।੧੫੭।।੩੧੨੭।।ਅਫਜੂੰ ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਸਤਵੰਜਵੀਂ ਕਥਾ ਸਮਾਪਤ।।੧੫੭।।੩੧੨੭।।ਚਲਦਾ।।

## *ਚਲਿੱਤਰ ਇਕ ਸੌ ਅਠਵੰਜਵਾਂ*

## *ਕਥਾ ਰਾਣੀ ਤਾਂਬਰ ਕਲਾ*

**ਚੌਪਈ।।ਚੌੜ ਭਰਥ ਸੰਨਜਾਸੀ ਰਹੈ।।ਰੰਡੀਗਿਰ ਦੁਤਿਯੈ ਜਗ ਕਹੈ।।**
**ਬਾਲਕ ਰਾਮ ਏਕ ਬੈਰਾਗੀ।। ਤਿਨ ਸੌ ਰਹੈ ਸਪਰਧਾ ਲਾਗੀ।। ੧।।**

ਚੌੜਭਰਥ ਨਾਮੀਂ ਇਕ ਸੰਨਿਆਸੀ ਸੀ ਜਿਸ ਨੂੰ ਸਭ ਲੋਕ ਜਾਣਦੇ ਸਨ ਕਿ ਉਹ ਬਹੁਤ ਬਦਮਾਸ਼ ਅਤੇ ਲੁੱਚਾ ਸੀ। ਓਥੇ ਬਾਲਕ ਰਾਮ ਨਾਮੀ ਇਕ ਵੈਰਾਗੀ ਰਹਿੰਦਾ ਸੀ ਅਤੇ ਇਨ੍ਹਾਂ ਦੋਹਾਂ ਵਿਚ ਨਿਤ ਝਗੜਾ ਰਹਿੰਦਾ ਸੀ।।੧।।

**ਏਕ ਦਿਵਸ ਤਿਨ ਪਰੀ ਲਰਾਈ।। ਕੁਤਕਨ ਸੇਤੀ ਮਾਰਿ ਮਚਾਈ।।**
**ਕੰਠੀ ਕਹੂੰ ਜਟਨ ਕੇ ਜੂਟੇ।। ਖੱਪਰ ਸੌਂ ਖਪਰ ਬਹੁ ਫੂਟੇ।। ੨।।**

ਇਕ ਦਿਨ ਦੋਹਾਂ ਵਿਚ ਲੜਾਈ ਹੋ ਗਈ ਅਤੇ ਦੋਹਾਂ ਨੇ ਇਕ ਦੂਸਰੇ ਨੂੰ ਡੰਡਿਆਂ ਨਾਲ ਮਾਰਿਆ। ਕਿਤੇ ਕੰਠੀਆ ਕਿਤੇ ਜੜਾਵਾਂ ਵਾਲੇ ਜੂੜੇ ਖੁਲ ਗਏ। ਬਹੁਤ ਸਾਰੇ ਖਪਰ, ਖਪਰਾਂ ਨਾਲ ਵੱਜ ਕੇ ਟੁੱਟ ਗਏ।।੨।।

**ਗਿਰਿ ਗਿਰਿ ਕਹੂ ਟੋਪਿਯੈ ਪਰੀ।। ਢੇਰ ਜਟਨ ਹੈ ਗਏ ਊਪਰੀ।।**
**ਲਾਤ ਮੁਸਟ ਕੇ ਕਰੈਂ ਪ੍ਰਹਾਰਾ।। ਜਨ ਕਰਿ ਚੋਟ ਪਰੈਂ ਘਰਿਯਾਰਾ।। ੩।।**

ਟੋਪੀਆਂ ਡਿੱਗ ਪਈਆਂ ਅਤੇ ਜੜਾਵਾਂ ਦਾ ਢੇਰ ਲੱਗ ਗਿਆ। ਲੱਤਾਂ ਅਤੇ ਮੁਕੀਆਂ ਇਸ ਤਰ੍ਹਾਂ ਵੱਜਣ ਲਗੀਆਂ ਜਿਵੇਂ ਨਗਾਰੇ ਤੇ ਡੱਗਾ ਵੱਜਦਾ ਹੈ।।੩।।

ਦੋਹਰਾ।। ਸਭ ਕਾਂਪੈ ਕੁਤਕਾ ਬਜੈਂ ਪਨਹੀ ਬਹੈ ਅਨੇਕ।।
ਸਭ ਹੀ ਕੇ ਫੂਟੇ ਬਦਨ ਸਾਬਤ ਰਹਜੋ ਨ ਏਕ।। ੪।।

ਸਾਰੇ ਕੰਬ ਰਹੇ ਸੀ, ਡੰਡੇ ਵੱਜ ਰਹੇ ਸਨ ਅਤੇ ਜੁਤੀਆ ਉੱਡ ਰਹੀਆਂ ਸਨ। ਸਾਰਿਆਂ ਦੇ ਸਰੀਰ ਪਾਟ ਗਏ ਅਤੇ ਕੋਈ ਸਾਬਤ ਨਾ ਬਚਿਆ।।੪।।

ਚੌਪਈ।। ਕੰਠਨ ਕੀ ਕੰਠੀ ਬਹੁ ਟੂਟੀ।। ਮਾਰੀ ਜਟਾ ਲਾਠਿਯਿਨ ਛੂਟੀ।।
ਕਿਸੀ ਨਖਨ ਕੇ ਘਾਇ ਬਿਰਾਜੈਂ।। ਜਨੁ ਕਰਿ ਚੜੇ ਚੰਦ੍ਰਮਾ ਰਾਜੈਂ।। ੫।।

ਗਲ੍ਹ ਦੀਆਂ ਅਨੇਕ ਕੰਠੀਆਂ ਟੁੱਟ ਗਈਆਂ, ਜੜਾਵਾਂ ਵਿਚ ਵਜ ਰਹੀਆਂ ਲਾਠੀਆਂ ਵੀ ਟੁੱਟ ਗਈਆ। ਨੌਹਾਂ ਦੇ ਜਖਮ ਇਸਤਰ੍ਹਾਂ ਲੱਗ ਰਹੇ ਸਨ ਜਿਵੇਂ ਚੰਦਰਮਾਂ ਸੋਭ ਰਿਹਾ ਹੋਵੇ।।੫।।

ਕੇਸ ਅਕੇਸ ਹੋਤ ਕਈ ਭਏ।। ਕਿਤੇ ਹਨੇ ਨਸਿ ਕਿਨ ਸਰ ਗਏ।।
ਕਾਟਿ ਕਾਟਿ ਦਾਂਤਨ ਕੋਊ ਖਾਹੀ।। ਐਸੋ ਕਹੂੰ ਜੁੱਧ ਭਜੋ ਨਾਹੀ।। ੬।।

ਕਈ ਕੇਸ਼ਧਾਰੀ, ਕੇਸ਼ ਰਹਿਤ ਹੋ ਗੇਏ। ਕਈ ਨਸ਼ਟ ਹੋ ਗਏ ਅਤੇ ਕਈ ਮਾਰ ਦਿਤੇ ਗਏ। ਕਈ ਤਾਂ ਦੰਦੀਆਂ ਵਢ ਵਢ ਹੀ ਖਾ ਰਹੇ ਸਨ। ਇਸ ਤਰ੍ਹਾਂ ਦਾ ਘਮਸਾਨ ਯੁੱਧ ਕਦੀ ਨਹੀਂ ਹੋਇਆ ਸੀ।।੬।।

ਐਸੀ ਮਾਰਿ ਜੂਤਿਯਨ ਪਰੀ।। ਜਟਾ ਨ ਕਿਸਹੂੰ ਸੀਸ ਉਬਰੀ।।
ਕਿਸੂ ਕੰਠ ਕੰਠੀ ਨਹਿ ਰਹੀ।। ਬਾਲਕ ਰਾਮ ਪਨ੍ਹੀ ਤਬ ਗਹੀ।। ੭।।

ਜੁਤੀਆਂ ਦੀ ਐਸੀ ਮਾਰ ਪਈ ਕਿ ਕਿਸੇ ਦੇ ਸਿਰ ਤੇ ਜੜਾਵਾਂ ਨ ਰਹੀਆਂ। ਕਿਸੇ ਦੇ ਗਲ ਵਿਚ ਕੰਠੀ ਨ ਰਹੀ ਅਤੇ ਤਦ ਫਿਰ ਬਾਲਕ ਰਾਮ ਨੇ ਵੀ ਆਪਣੀ ਜੁੱਤੀ ਫੜੀ।।੭।।

ਏਕ ਸੰਨਜਾਸੀ ਕੇ ਸਿਰ ਝਾਰੀ।। ਦੂਜੇ ਕੇ ਮੁਖ ਊਪਰ ਮਾਰੀ।।
ਸ੍ਰੌਨਤ ਬਹਿਯੋ ਬਦਨ ਜਬ ਫੂਟਜੋ।। ਸਾਵਨ ਜਾਨ ਪਨਾਰੋ ਛੂਟਜੋ।। ੮।।

ਉਸ ਇਕ ਸੰਨਿਆਸੀ ਦੇ ਸਿਰ ਵਿਚ ਝਾੜੀ ਅਤੇ ਦੂਸਰੇ ਦੇ ਮੂੰਹ ਤੇ ਮਾਰੀ। ਸ਼ਰੀਰ ਵਿਚੋਂ ਖ਼ੂਨ ਇਸ ਤਰਾਂ ਨਿਕਲਿਆ ਕਿ ਜਿਵੇਂ ਸਾਵਣ ਮਹੀਨੇ ਦਾ ਪਰਨਾਲਾ ਚਲਦਾ ਹੋਵੇ।।੮।।

ਤਬ ਸਭ ਹੀ ਸੰਨਜਾਸੀ ਧਾਏ।। ਗਹਿ ਗਹਿ ਹਾਥ ਜੂਤਿਯੈ ਆਏ।।
ਚੌੜ ਭਰਥ ਰੰਡੀਗਿਰ ਦੌਰੇ।। ਲੈ ਲੈ ਢੇਵ ਚੇਲਕਾ ਔਰੇ।। ੯।।

ਤਦ ਸਾਰੇ ਸੰਨਿਆਸੀ ਟੁੱਟ ਕੇ ਪੈ ਗਏ ਅਤੇ ਜੁੱਤੀਆਂ ਹਥਾ ਵਿਚ ਲੈ ਕੇ ਅੱਗੇ ਆ ਗਏ। ਚੌੜ ਭਰਥ ਰੰਡੀਗੀਰ ਵੀ ਚੇਲਿਆ ਨੂੰ ਲੈ ਕੇ ਆ ਪਿਆ।।੯।।

ਬਾਲਕ ਰਾਮ ਘੇਰਿਕੈ ਲਿਯੋ।। ਜੂਤਨ ਸਾਥ ਦਿਵਾਨੋ ਕਿਯੋ।।
ਘੂਮਿ ਭੂਮਿ ਕੇ ਉਪਰ ਛਰਿਯੋ।। ਜਨੁ ਕਰਿ ਬੀਜੁ ਮੁਨਾਰਾ ਪਰਿਯੋ।। ੧੦।।

ਉਨ੍ਹਾਂ ਨੇ ਬਾਲਕ ਰਾਮ ਨੂੰ ਘੇਰ ਲਿਆ ਅਤੇ ਜੁਤੀਆ ਮਾਰ ਮਾਰ ਉਸ ਨੂੰ ਪਾਗਲ ਕਰ ਦਿੱਤਾ, ਉਹ ਭੁਆਟਣੀ ਖਾ ਕੇ ਧਰਤੀ ਤੇ ਡਿਗ ਪਿਆ ਜਿਵੇ ਕੋਈ ਮੁਨਾਰਾ ਢਹਿ ਕੇ ਡਿਗ ਪਿਆ ਹੋਵੇ।। ੧੦।।

ਦੋਹਰਾ।। ਸਭ ਮੁੰਡਿਯਾ ਕ੍ਰੁਧਿਤ ਭਏ ਭਾਜਤ ਭਯੋ ਨ ਏਕ।।
ਚੌੜ ਭਰਥ ਗਿਰ ਰਾਂਡ ਪੈਂ ਕੁਤਕਾ ਹਨੇ ਅਨੇਕ।। ੧੧।।

ਸਭ ਵੈਰਾਗੀ ਗੁੱਸੇ ਵਿਚ ਆ ਗਏ ਅਤੇ ਉਨ੍ਹਾਂ ਵਿਚੋਂ ਕੋਈ ਵੀ ਭਜਾ ਨਹੀ। ਉਹਨਾਂ ਨੇ ਚੌੜਭਰਥ ਨੂੰ ਅਨੇਕਾਂ ਡੰਡੇ ਮਾਰੇ।।੧੧।।

ਸੰਨਜਾਸੀ ਕੋਪਿਤ ਭਏ ਲਗੇ ਮੁਤਹਰੀ ਘਾਇ।।
ਲਾਤ ਮੁਸਟ ਜੂਤਿਨ ਭਏ ਮੁੰਡਿਯਾ ਦਏ ਗਿਰਾਇ।। ੧੨।।

ਡੰਡੇ ਖਾਕੇ ਸੰਨਿਆਸੀ ਕ੍ਰੋਧ ਵਿਚ ਆ ਗਏ ਅਤੇ ਉਨ੍ਹਾਂ ਲੱਤਾਂ, ਮੁਕੀਆਂ ਅਤੇ ਜੁੱਤੀਆਂ ਨਾਲ ਸਭ ਵੈਰਾਗੀਆਂ ਨੂੰ ਢੇਰ ਕਰ ਦਿੱਤਾ।।੧੨।।

ਅੜਿੱਲ।। ਪਕਰਿ ਮੁਤਹਰੀ ਪੁਨਿ ਸਕੋਪ ਮੁੰਡਿਯਾ ਭਏ।।
ਫਰੂਆ ਠਾਠੀ ਸਭੇ ਲਦੇ ਉਦਿਤ ਭਏ।।
ਕਾਟਿ ਕਾਟਿ ਕੈ ਅੰਗ ਸੰਨਜਾਸਿਨ ਖਾਵਹੀਂ।।
ਹੋ ਦਸ ਨਾਮਨ ਕੇ ਲੈ ਲੈ ਨਾਮ ਗਿਰਾਵਹੀਂ।। ੧੩।।

ਡੰਡੇ ਫੜ ਕੇ ਫਿਰ ਵੈਰਾਗੀ ਗੁਸੇ ਵਿਚ ਆ ਗਏ ਅਤੇ ਉਹ ਫੜੂਆ ਲਾਠੀ ਆਦਿ ਲੈ ਕੇ ਉੱਠ ਖੜੇ ਹੋਏ।।ਉਹ ਸੰਨਿਆਸੀਆਂ ਦੇ ਅੰਗਾਂ ਨੂੰ ਵਢਣ ਲਗੇ ਅਤੇ ਉਨ੍ਹਾਂ ਦਾ ਨਾਂ ਲੈ ਲੈ ਕੇ ਡੇਗਣ ਲੱਗੇ।।੧੩।।

ਤਬ ਸੰਨਜਾਸੀ ਧਾਇ ਧਾਇ ਤਿਨ ਕਾਟਹੀਂ।।
ਤੋਰਿ ਤੋਰਿ ਕੰਠਿਨ ਤੇ ਕੰਠੀ ਸਾਟਹੀਂ।।
ਐਂਚ ਐਂਚ ਟਾਂਗਨ ਤੇ ਗਹ ਗਹ ਡਾਰਹੀ।।
ਦੋ ਦੂਹੂੰ ਹਾਥ ਭੇ ਖੈਂਚਿ ਮੁਤਹਰੀ ਮਾਰਹੀ।। ੧੪।।

ਤਦ ਸੰਨਿਆਸੀ ਵੀ ਭੱਜ ਭੱਜ ਕੇ ਉਨ੍ਹਾਂ ਨੂੰ ਦੰਦੀਆਂ ਵਢਣ ਲਗੇ ਅਤੇ ਕੰਠੀਆਂ ਤੋੜ

ਤੋੜ ਕੇ ਵੈਰ ਲਾਉਣ ਲੱਗੇ। ਲੱਤਾਂ ਤੋਂ ਘਸੀਟ ਘਸੀਟ ਕੇ ਉਨ੍ਹਾਂ ਨੂੰ ਸੁਟੱਣ ਲਗੇ ਅਤੇ ਦੋਹਾਂ ਹੱਥਾਂ ਨਾਲ ਖਿੱਚ ਕੇ ਮੁਗਦਰ ਚਲਾਉਣ ਲਗੇ॥੧੪॥

**ਮੁੰਡਿਯਾ ਤਾਂਬ੍ਰਕਲਾ ਪੈ ਆਏ॥ ਹਮ ਸਭ ਸੰਨਯਾਸੀਨ ਦੁਖਾਏ॥**
**ਜਬ ਰਾਨੀ ਐਸੇ ਸੁਨ ਲਈ॥ ਦੱਤਾ ਤ੍ਰੈਨ ਬੁਲਾਵਤ ਭਈ॥ ੧੫॥**

ਤਦ ਵੈਰਾਗੀ ਰਾਣੀ ਤਾਮਰਕਲਾ ਦੇ ਕੋਲ ਆਏ ਅਤੇ ਕਹਿਣ ਲਗੇ ਸਾਨੂੰ ਸੰਨਿਆਸੀਆਂ ਨੇ ਬਹੁਤ ਦੁਖੀ ਕੀਤਾ ਹੈ। ਤਦ ਰਾਣੀ ਨੇ ਇਹ ਸੁਣਿਆ ਤਾਂ ਉਸਨੇ ਦੱਤਾਤ੍ਰੇਅ ਨੂੰ ਬੁਲਾਇਆ॥ ੧੫॥

**ਸੰਨਜਾਸੀ ਦਤੱਾ ਤ੍ਰੈ ਮਾਨੈ॥ ਰਾਮਾਨੰਦ ਬੈਰਾਗ ਪ੍ਰਮਾਨੈ॥**
**ਤੇ ਤੁਮ ਕਹੈ ਵਹੈ ਚਿਤ ਧਰਿਯਹੁ॥ ਮੇਰੀ ਕਹੀ ਚਿੱਤ ਮੈ ਕਰਿਯਹੁ॥ ੧੬॥**

ਸੰਨਿਆਸੀ ਦੱਤਾ ਤ੍ਰੇਅ ਨੂੰ ਮੰਨਦੇ ਸਨ ਅਤੇ ਵੈਰਾਗੀ ਰਾਮਾਨੰਦ ਤੇ ਭਰੋਸਾ ਕਰਦੇ ਸਨ। ਉਸਨੇ ਕਿਹਾ ਜੋ ਇਹ ਕਹਿਣ ਉਹ ਗੱਲ ਤੁਸੀ ਲੋਕ ਮੰਨੋ ਅਤੇ ਮੇਰੀ ਗੱਲ ਧਿਆਨ ਨਾਲ ਸੁਣੋਂ॥ ੧੬॥

**ਏਕ ਦਿਵਸ ਹਮਰੇ ਗ੍ਰਿਹਿ ਸੋਵਹੁ॥ ਸਗਰੀ ਨਿਸਾ ਜਾਗਤਹਿ ਖੋਵਹੁ॥**
**ਜੋ ਤੁਮ ਕਹੈਂ ਲਰੈ ਤੌ ਲਰਿਯਹੁ॥ ਨਾ ਤਰ ਬੈਰ ਭਾਵ ਨਹਿ ਕਰਿਯਹੁ॥ ੧੭॥**

ਤੁਸੀ ਇਕ ਦਿਨ ਮੇਰੇ ਘਰ ਵਿਚ ਰਹੋ ਅਤੇ ਸਾਰੀ ਰਾਤ ਜਾਗਕੇ ਲੰਘਾਓ। ਜਦ ਇਹ ਤੁਹਾਨੂੰ ਲੜਨ ਵਾਸਤੇ ਕਹਿਣ ਤਾਂ ਲੜਨਾ ਜਾਂ ਫਿਰ ਵੈਰ ਭਾਵ ਨਹੀ ਰਖਣਾ॥੧੭॥

**ਜੁਦਾ ਜੁਦਾ ਘਰ ਦੋਊ ਸੁਵਾਏ॥ ਅਰਧ ਰਾਤ੍ਰਿ ਭੇ ਬੈਨ ਸੁਨਾਏ॥**
**ਦੱਤ ਰਾਮਾਨੰਦ ਕਹੈਂ ਸੁ ਕਰਿਯਹੁ॥ ਬਹੁਰੋ ਕੋਪ ਠਾਨਿ ਨਹਿ ਲਰਿਯਹੁ॥ ੧੮॥**

ਦੋਹਾਂ ਨੂੰ ਵਖ ਵਖ ਕਮਰਿਆਂ ਵਿਚ ਸਵਾ ਦਿੱਤਾ ਅਤੇ ਅੱਧੀ ਰਾਤ ਨੂੰ ਫਿਰ ਬੁਲਾਇਆ ਕਿ ਦੱਤਾ ਤ੍ਰੇਅ ਅਤੇ ਰਾਮਾਨੰਦ ਜੋ ਕਹਿਣ ਉਹੀ ਕਰਨਾਂ ਅਤੇ ਦੁਬਾਰਾ ਕ੍ਰੋਧ ਵਿਚ ਆਕੇ ਨਹੀ ਲੜਨਾ॥੧੮॥

**ਦੋਹਰਾ॥ ਛਲਿ ਛੈਲੀ ਇਹ ਬਿਧਿ ਗਈ ਐਸੋ ਚਰਿਤ ਸਵਰਿ॥**
**ਸਿਮਰਿ ਗੁਰਨ ਕੇ ਬਚਨ ਦ੍ਵੈ ਬਹੁਰਿ ਨ ਕੀਨੀ ਰਾਰਿ॥ ੧੯॥ ੧॥**

ਉਹ ਇਸਤਰੀ ਇਸਤਰ੍ਹਾਂ ਚਲਿੱਤਰ ਕਰਕੇ ਉਨ੍ਹਾਂ ਨੂੰ ਛਲ ਗਈ ਅਤੇ ਉਨ੍ਹਾਂ ਦੋਹਾਂ ਪਾਰਟੀਆਂ ਨੂੰ ਆਪਣੇ ਗਰੂਆਂ ਦੇ ਹੁਕਮਾਂ ਦੀ ਪਾਲਣਾ ਕਰਵਾਕੇ ਫਿਰ ਲੜਨ ਨ ਦਿੱਤਾ॥੧੯॥੧॥

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੫੮॥੩੧੪੬॥

**********************************************************
ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਅਠਵੰਜਵੀਂ ਕਥਾ ਸਮਾਪਤ।।੧੫੮।।੩੧੪੬।।ਚਲਦਾ।।

# ਚਲਿੱਤਰ ਇਕ ਸੌ ਉਣਾਠਵਾਂ

## ਕਥਾ ਰਾਣੀ ਬੀਰ ਕਲਾ

**ਚੌਪਈ।। ਰਾਜ ਸਿੰਘ ਰਾਜਾ ਇਕ ਰਹਈ।। ਬੀਰ ਕਲਾ ਰਾਨੀ ਜਗ ਕਹਈ।।**
**ਤਾਸੌ ਨੇਹ ਨ੍ਰਿਪਤਿ ਕੋ ਭਾਰੋ।। ਜਾਨਤ ਭੇਦ ਦੇਸ ਇਹ ਸਾਰੋ।। ੧।।**

ਰਾਜ ਸਿੰਘ ਨਾਮੀ ਇਕ ਰਾਜਾ ਸੀ। ਉਸਦੀ ਰਾਣੀ ਦਾ ਨਾਂ ਬੀਰਕਲਾ ਸੀ। ਰਾਜੇ ਦਾ ਉਸ ਨਾਲ ਬਹੁਤ ਪਿਆਰ ਸੀ। ਸਾਰੇ ਦੇਸ ਇਸ ਭੇਤ ਨੂੰ ਜਾਣਦੇ ਸਨ।।੧।।

**ਅੜਿੱਲ।। ਔਰ ਰਾਨਿਯਨ ਕਬਹੂੰ ਨ ਨ੍ਰਿਪਤਿ ਬੁਲਾਵਈ।।**
**ਭੂਲਿ ਨ ਕਬਹੂੰ ਤਿਨ ਕੌ ਸਦਨ ਸੁਹਾਵਈ।।**
**ਇਹ ਚਿੰਤਾ ਚਿਤ ਮਾਂਝ ਚੰਚਲਾ ਸਭ ਧਰੈਂ।।**
**ਹੋ ਜੰਤ੍ਰ ਮੰਤ੍ਰ ਅਰੁ ਤੰਤ੍ਰ ਰਾਵ ਸੌ ਸਭ ਕਰੈਂ।। ੨।।**

ਹੋਰ ਰਾਣੀਆਂ ਨੂੰ ਰਾਜਾ ਭੁਲ ਕੇ ਵੀ ਨਹੀ ਬਲਾਉਂਦਾ ਸੀ ਅਤੇ ਕਦੇ ਵੀ ਉਨ੍ਹਾਂ ਦੇ ਮਹਿਲਾਂ ਦੀ ਸ਼ੋਭਾ ਨਹੀ ਵਧਾਉਂਦਾ ਸੀ। ਸਾਰੀਆਂ ਰਾਣੀਆਂ ਮਨ ਵਿਚ ਚਿੰਤਾ ਕਰਦੀਆਂ ਸਨ ਅਤੇ ਇਸ ਲਈ ਰਾਜੇ ਤੇ ਜੰਤਰ ਮੰਤਰ ਤੰਤਰ ਕਰਦੀਆਂ ਰਹਿੰਦੀਆਂ ਸਨ।।੨।।

**ਚੌਪਈ।। ਜੰਤ੍ਰ ਮੰਤ੍ਰ ਸਭ ਹੀ ਕਰਿ ਹਾਰੇ।। ਕੈਸੇਹੂੰ ਪਰੇ ਹਾਥ ਨਹਿ ਪਜਾਰੇ।।**
**ਏਕ ਸਖੀ ਇਹ ਭਾਂਤ ਉਚਾਰੋ।। ਸੁਨੁ ਰਾਨੀ ਤੈਂ ਬਚਨ ਹਮਾਰੋ।। ੩।।**

ਉਹ ਜੰਤਰ ਮੰਤਰ ਅਤੇ ਤੰਤਰ ਕਰਕੇ ਹਾਰ ਗਈਆਂ। ਪਰ ਕਿਸੇ ਤਰ੍ਹਾਂ ਵੀ ਆਪਣੇ ਪਿਆਰੇ ਨੂੰ ਪਾ ਨ ਸਕੀਆਂ। ਤਦ ਇਕ ਸਖੀ ਨੇ ਇਕ ਰਾਣੀ ਨੂੰ ਕਿਹਾ ਕਿ ਮੇਰੀ ਇੱਕ ਗੱਲ ਸੁਣ।।੩।।

**ਜੌ ਉਨ ਸੌ ਮੈਂ ਪ੍ਰੀਤਿ ਤੁਰਾਊਂ।। ਤੌ ਤੁਮ ਤੇ ਕਹੁ ਮੈਂ ਕਾ ਪਾਊ।।**
**ਬੀਰ ਕਲਹਿ ਨ੍ਰਿਪ ਮੁਖ ਨ ਦਿਖਾਵੈ।। ਤੁਮਰੇ ਪਾਸਿ ਰੈਨਿ ਦਿਨ ਆਵੈ।। ੪।।**

ਜੋ ਮੈਂ ਉਸਦੀ ਪ੍ਰੀਤ ਰਾਜੇ ਨਾਲੋਂ ਤੁੜਵਾਂ ਦੇਵਾਂ ਤਾ ਦੱਸ ਮੈਨੂੰ ਕੀ ਮਿਲੂਗਾ? ਮੈ ਇਸ ਤਰ੍ਹਾਂ ਕਰ ਦੇਵਾਂਗੀ ਕਿ ਬੀਰ ਕਲਾ ਨੂੰ ਰਾਜਾ ਮੂੰਹ ਵੀ ਨਹੀਂ ਵਿਖਾਊਗਾ ਅਤੇ ਰਾਤ ਦਿਨ ਤੇਰੇ ਪਾਸ ਹੀ ਰਹੇਗਾ।।੪।।

**ਯੌ ਕਹਿ ਜਾਤ ਤਹਾਂ ਤੇ ਭਈ।। ਨ੍ਰਿਪ ਬਰਕੇ ਮੰਦਿਰ ਮਹਿ ਗਈ।।**
**ਪਤਿ ਤ੍ਰਿਯ ਕੇ ਕਾਨਨ ਮਹਿ ਪਰੀ।। ਮੁਖ ਤੇ ਕਛੂ ਨ ਬਾਤ ਉਚਰੀ।।੫।।**

ਇਹ ਕਹਿ ਕੇ ਉਹ ਓਥੋਂ ਚਲ ਪਈ ਅਤੇ ਰਾਜੇ ਦੇ ਮਹਿਲ ਵਿਚ ਪਹੁੰਚ ਗਈ। ਉਥੇ ਜਾਕੇ ਉਸ ਪਤੀ ਅਤੇ ਪਤਨੀ ਦੋਹਾਂ ਦੇ ਕੰਨਾਂ ਨਾਲ ਮੂੰਹ ਲਾਇਆ, ਪਰ ਬੋਲੀ ਕੁਝ ਨਹੀਂ।।੫।।

**ਨ੍ਰਿਪ ਤ੍ਰਿਯ ਕਹਿਯੋ ਤੋਹਿ ਕਾ ਕਹਿਯੋ।। ਸੁਨਿ ਪਤਿ ਬਚਨ ਮੋਨ ਹ੍ਵੈ ਰਹਿਯੋ।।**
**ਪਤਿ ਪੂਛਯੋ ਤੁਹਿ ਇਹ ਕਾ ਕਹੀ।। ਸੁਨ ਤ੍ਰਿਯ ਬਚਨ ਮੋਨ ਹ੍ਵੈ ਰਹੀ।। ੬।।**

ਇਸਤਰੀ ਨੇ ਰਾਜੇ ਨੂੰ ਪੁਛਿਆ ਕਿ ਤੈਨੂੰ ਉਸ ਕੀ ਕਿਹਾ ਤਾਂ ਰਾਜਾ ਸੁਣਕੇ ਚੁਪ ਰਿਹਾ। ਫਿਰ ਪਤੀ ਨੇ ਪੁਛਿਆ ਕਿ ਤੈਨੂੰ ਉਸ ਕੀ ਕਿਹਾ ਤਾ ਰਾਣੀ ਚੁਪ ਹੋ ਰਹੀ।।੬।।

**ਪਤਿ ਜਾਨਯੋ ਤ੍ਰਿਯ ਬਾਤ ਦੁਰਾਈ।। ਤ੍ਰਿਯ ਜਾਨਯੋ ਕਛੁ ਨ੍ਰਿਪਤਿ ਚੁਰਾਈ।।**
**ਕੋਪ ਕਰਾ ਦੁਹੂੰਅਨ ਕੈ ਭਈ।। ਪ੍ਰੀਤ ਰੀਤ ਸਭ ਹੀ ਛੁਟਿ ਗਈ।। ੭।।**

ਪਤੀ ਨੇ ਸਮਝਿਆ ਕਿ ਇਸਤਰੀ ਨੇ ਕੋਈ ਗੱਲ ਛੁਪਾਈ ਹੈ ਅਤੇ ਇਸਤਰੀ ਨੇ ਸਮਝਿਆ ਕਿ ਪਤੀ ਨੇ ਕੋਈ ਗੱਲ ਲੁਕਾਈ ਹੈ। ਦੋਹਾਂ ਦੇ ਮਨਾਂ ਵਿਚ ਗੁੱਸੇ ਦੀ ਭਾਵਨਾਂ ਜਾਗ ਉੱਠੀ ਅਤੇ ਪ੍ਰੀਤ ਦੀ ਰੀਤ ਟੁੱਟ ਗਈ।।੭।।

**ਵਾ ਰਾਨੀ ਸੋ ਨੇਹ ਬਢਾਯੋ।। ਜਿਨ ਚਰਿੱਤ੍ਰ ਇਹ ਭਾਂਤਿ ਬਨਾਯੋ।।**
**ਵਾਸੋ ਪ੍ਰੀਤਿ ਰੀਤਿ ਉਪਜਾਈ।। ਬੀਰਕਲਾ ਚਿਤ ਤੇਂ ਬਿਸਰਾਈ।। ੮।। ੧।।**

ਫਿਰ ਰਾਜੇ ਨੇ ਉਸ ਰਾਣੀ ਨਾਲ ਪਿਆਰ ਵਧਾ ਲਿਆ ਜਿਸ ਇਹ ਸਾਰਾ ਚਲਿੱਤਰ ਖੇਡਿਆ ਸੀ। ਹੁਣ ਉਸ ਨਾਲ ਪ੍ਰੀਤ ਹੋ ਗਈ ਅਤੇ ਰਾਜੇ ਨੇ ਬੀਰਕਲਾ ਨੂੰ ਮਨ ਤੋਂ ਭੁਲਾ ਦਿੱਤਾ।। ੮।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਸਠਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੫੯।।੩੧੫੪।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ, ਇਕ ਸੌ ਉਣਾਠਵੀ ਕਥਾ-ਸਮਾਪਤ।।੧੫੯।।੩੧੫੪।।ਚਲਦਾ।।

## ਚਲਿੱਤਰ ਇਕ ਸੌ ਸੱਠਵਾਂ

## ਕਥਾ ਦਾਸੀ ਕ੍ਰਿਸ਼ਨ ਕਲਾ

**ਚੌਪਈ।। ਬਲਵੰਡ ਸਿੰਘ ਤਿਰਹੁਤਿ ਕੋ ਨ੍ਰਿਪ ਬਰ।। ਜਨੁ ਬਿਧਿ ਕਰਯੋ ਦੂਸਰੋ ਤਮ ਹਰ।।**

ਅਮਿਤ ਰੂਪ ਤਾਕੋ ਅਤਿ ਸੋਹੈ।। ਖਗ ਮ੍ਰਿਗ ਜੱਛ ਭੁਜੰਗਨ ਮੋਹੈ।। ੧।।

ਬਲਵੰਤ ਸਿੰਘ ਤਿਰੇਹਤ ਦਾ ਇਕ ਵਡਾ ਰਾਜਾ ਸੀ। ਜਿਸਨੂੰ ਕਿ ਵਿਧਾਤਾ ਨੇ ਏਨਾ ਤੇਜ ਬਖਸ਼ਿਆ ਸੀ ਕਿ ਜਿਵੇਂ ਉਹ ਦੂਸਰਾ ਸੂਰਜ ਹੋਵੇ। ਉਸਦੀ ਸੁੰਦਰਤਾ ਅਤਿ ਲੁਭਾਇਮਾਨ ਸੀ ਜਿਹੜੀ ਕਿ ਪੰਛੀਆਂ, ਮ੍ਰਿਗਾਂ, ਯਕਾਂ ਅਤੇ ਨਾਗਾਂ ਨੂੰ ਮੋਹ ਰਹੀ ਸੀ।।੧।।

ਰਾਨੀ ਸਾਠਿ ਸਦਨ ਤਿਹ ਮਾਹੀ।। ਰੂਪਵਤੀ ਤਿਨ ਸਮ ਕਹੂੰ ਨਾਹੀ।।
ਸਭਹਿਨ ਸੌ ਪਤਿ ਨੇਹ ਬਢਾਵਤ।। ਬਾਰੀ ਬਾਰੀ ਕੇਲ ਕਮਾਵਤ ।। ੨।।

ਉਸਦੇ ਮਹਲ ਵਿਚ ਅਤਿ ਸੁੰਦਰ ਸੱਠ ਰਾਣੀਆਂ ਸਨ। ਪਤੀ ਸਾਰੀਆਂ ਨੂੰ ਪਿਆਰ ਕਰਦਾ ਸੀ ਅਤੇ ਵਾਰੀ ਵਾਰੀ ਸਾਰੀਆਂ ਨਾਲ ਭੋਗ ਕਰਦਾ ਸੀ।।੨।।

ਰੁਕਮਕਲਾ ਰਾਨੀ ਰਸ ਭਰੀ।। ਜੋਬਨ ਜੇਬ ਸਭਨ ਤਿਨ ਹਰੀ।।
ਆਨ ਮੈਨ ਜਬ ਤਾਹਿ ਸੰਤਾਵੈ।। ਪਠੈ ਸਹਚਰੀ ਨ੍ਰਿਪਤਿ ਬੁਲਾਵੈ।। ੩।।

ਰੁਕਮਕਲਾ ਰਾਣੀ ਬਹੁਤ ਰਸ ਭਰੀ ਸੀ ਅਤੇ ਜੋਬਨ ਵਿਚ ਵੀ ਉਹ ਸਭ ਤੋਂ ਸੁੰਦਰ ਸੀ। ਜਦ ਉਸਨੂੰ ਕਾਮ ਤੰਗ ਕਰਦਾ ਸੀ ਤਾਂ ਓਸੇ ਵੇਲੇ ਦਾਸੀ ਨੂੰ ਭੇਜ ਕੇ ਰਾਜੇ ਨੂੰ ਬੁਲਾ ਲੈਂਦੀ ਸੀ।। ੩।।

ਦੋਹਰਾ।। ਕ੍ਰਿਸ਼ਨਕਲਾ ਇਕ ਸਹਚਰੀ ਪਠੈ ਦਈ ਨ੍ਰਿਪ ਤੀਰ।।
ਸੋ ਯਾ ਪਰ ਅਟਕਤ ਭਈ ਹਰਿਅਰਿ ਕਰੀ ਅਧੀਰ।। ੪।।

ਇਕ ਕ੍ਰਿਸ਼ਨਕਲਾ ਦਾਸੀ ਨੂੰ ਉਸ ਰਾਜੇ ਪਾਸ ਭੇਜਿਆ ਜਿਹੜੀ ਕਾਮਵੱਸ ਹੋਕੇ ਰਾਜੇ ਤੇ ਰੀਝ ਪਈ।।੪।।

ਚੌਪਈ।। ਸੁਨੋ ਨ੍ਰਿਪਤਿ ਜੂ ਬਾਤ ਹਮਾਰੀ।। ਮੈਂ ਰੀਝੀ ਲਖਿ ਪ੍ਰਭਾ ਤਿਹਾਰੀ।।
ਮੈ ਤਵ ਹੇਰਿ ਦਿਵਾਨੀ ਭਈ।। ਮੋਕਹੋਂ ਬਿਸਰ ਸਕਲ ਸੁਧਿ ਗਈ।। ੫।।

ਉਹ ਆਖਣ ਲਗੀ," ਹੇ ਰਾਜਨ! ਮੇਰੀ ਗੱਲ ਸੁਣੋ, ਮੈਂ ਤੁਹਾਡੀ ਸੁੰਦਰਤਾ ਵੇਖ ਕੇ ਮੋਹਤ ਹੋ ਗਈ ਹਾਂ। ਮੈਂ ਤੁਹਾਨੂੰ ਵੇਖਕੇ ਪਾਗਲ ਹੋ ਗਈ ਹਾਂ ਅਤੇ ਮੈਨੂੰ ਸਾਰੀ ਸੁਧ ਬੁੱਧ ਭੁਲ ਗਈ ਹੈ।। ੫।।

ਦੋਹਰਾ।। ਸੁਧਿ ਭੂਲੀ ਮੋਰੀ ਸਭੈ ਬਿਰਹ ਬਿਕਲ ਭਯੋ ਅੰਗ।।
ਕਾਮ ਕੇਲ ਮੋਸੌ ਕਰੌ ਗਹਿ ਗਹਿ ਰੇ ਸਰਬੰਗ।। ੬।।

ਸੁਧ ਬੁਧ ਮੇਰੀ ਜਾਂਦੀ ਰਹੀ ਅਤੇ ਮੇਰਾ ਅੰਗ ਅੰਗ ਵਿਆਕੁਲ ਹੋ ਗਿਆ ਹੈ। ਤੁਸੀ ਮੇਰੇ ਅੰਗਾਂ ਨੂੰ ਫੜਕੇ ਮੇਰੇ ਨਾਲ ਕਾਮ ਕ੍ਰੀੜਾ ਕਰੋ।।੬।।

ਚੌਪਈ।। ਜਬ ਰਾਜੈ ਐਸੇ ਸੁਨਿ ਪਾਯੋ।। ਤਾਕੋ ਭੋਗ ਹੇਤ ਲਲਚਾਯੋ।।

ਲਪਟਿ ਲਪਟਿ ਤਾਸੈ ਰਤਿ ਕਰੀ।। ਚਿਮਟਿ ਚਿਮਟਿ ਆਸਨ ਤਨ ਧਰੀ।। ੭।।

ਜਦ ਰਾਜੇ ਨੇ ਇਹ ਗੱਲ ਸੁਣੀ ਤਾਂ ਭੋਗ ਵਾਸਤੇ ਉਸ ਵਿਚ ਲਾਲਚ ਆ ਗਿਆ। ਉਸਨੇ ਲਿਪਟ ਲਿਪਟ ਕੇ ਉਸ ਨਾਲ ਕਾਮ ਕ੍ਰੀੜਾ ਕੀਤੀ ਅਤੇ ਚਿਮਟ ਚਿਮਟ ਕੇ ਕਈ ਆਸਣ ਧਾਰਨ ਕੀਤੇ।।੭।।

ਚਿਮਿਟ ਚਿਮਿਟ ਤਾਸੌ ਰਤਿ ਮਾਨੀ।। ਕਾਮਾਤੁਰ ਹ੍ਵੈ ਤ੍ਰਿਯ ਲਪਟਾਨੀ।।
ਨ੍ਰਿਪ ਬਰ ਛਿਨਿਕ ਨ ਛੋਰਜੋ ਭਾਵੈ।। ਗਹਿ ਗਹਿ ਤਾਹਿ ਗਰੇ ਸੌ ਲਾਵੈ।। ੮।।

ਚਿਮਟ ਚਿਮਟ ਕੇ ਕਾਮ ਕ੍ਰੀੜਾ ਕਰਦੀ ਹੋਈ ਕਾਮ ਦੀ ਮਾਰੀ ਹੋਈ ਉਹ ਇਸਤਰੀ ਰਾਜੇ ਨਾਲ ਚੰਬੜੀ ਰਹੀ। ਉਹ ਰਾਜੇ ਨੂੰ ਇਕ ਖਿਣ ਭਰ ਵੀ ਛਡਣਾ ਨਹੀਂ ਸੀ ਚਾਹੁੰਦੀ ਅਤੇ ਉਸਨੂੰ ਫੜ ਫੜ ਕੇ ਆਪਣੇ ਗਲ਼ ਨਾਲ ਲਾਉਂਦੀ ਸੀ।।੮।।

ਦੋਹਰਾ।। ਭਾਂਤਿ ਭਾਂਤਿ ਆਸਨ ਲਏ ਚੁੰਬਨ ਕਰੇ ਬਨਾਇ।।
ਚਿਮਟਿ ਚਿਮਟਿ ਭੋਗਤ ਭਯੋ ਗਨਨਾ ਗਨੀ ਨ ਜਾਇ।। ੯।।

ਕਈ ਪ੍ਰਕਾਰ ਦੇ ਆਸਣ ਚੁੰਮਣ ਕੀਤੇ ਅਤੇ ਅਣਗਿਣਤ ਪ੍ਰਕਾਰ ਦੇ ਚੰਬੜ ਚੰਬੜ ਕੇ ਭੋਗ ਵਿਲਾਸ ਕੀਤੇ।।੯।।

ਸਵੈਯਾ।। ਖਾਇ ਬੰਧੇਜਨ ਕੀ ਬਰਿਯੈਂ ਨ੍ਰਿਪ ਭਾਂਗਚਬਾਇ ਅਫੀਮ ਚੜਾਈ।।
ਪੀਤ ਸ਼ਰਾਬ ਬਿਰਾਜਤ ਸੁੰਦਰ ਕਾਮ ਕੀ ਰੀਤਿ ਸੌ ਪ੍ਰੀਤ ਮਚਾਈ।।
ਆਸਨਔਰ ਅਲਿੰਗਨ ਚੁੰਬਨ ਭਾਂਤਿ ਅਨੇਕ ਲੀਏ ਸੁਖਦਾਈ।।
ਯੌ ਤਿਹ ਤੋਰਿ ਕੁਚਾਨ ਮਰੋਰਿ ਸੁ ਭੋਰ ਲਗੇ ਝਕਝੋਰਿ ਬਜਾਈ।।੧੦।।

ਬੰਧੇਜ ਦੀਆਂ ਗੋਲੀਆ ਖਾਕੇ, ਰਾਜੇ ਨੇ ਭੰਗ ਚਬੀ ਅਤੇ ਅਫੀਮ ਖਾ ਲਈ। ਰਾਜੇ ਨੇ ਸ਼ਰਾਬ ਪੀਕੇ ਕਾਮ ਦੀ ਰੀਤ ਦਾ ਪ੍ਰੇਮ ਪ੍ਰਦਰਸ਼ਨ ਕੀਤਾ। ਅਨੇਕ ਪ੍ਰਕਾਰ ਦੇ ਸੁਖਦਾਇਕ, ਆਲਿੰਗਨਾਂ ਅਤੇ ਚੁੰਮਣਾ ਦਾ ਆਦਾਨ ਪ੍ਰਦਾਨ ਕੀਤਾ। ਇਸ ਤਰ੍ਹਾਂ ਉਸਦੀਆਂ ਖੁਚਾ ਨੂੰ ਤੋੜ ਮਰੋੜ ਕੇ ਸਵੇਰ ਤਕ ਉਸ ਨਾਲ ਭੋਗ ਵਿਲਾਸ ਕੀਤਾ।।੧੦।।

ਅੜਿੱਲ।। ਰਤਿ ਮਾਨੀ ਤਿੱਹ ਸੰਗ ਨ੍ਰਿਪਤਿ ਹਰਖਾਇਕੈ।।
ਕਾਮਾਤੁਰ ਹ੍ਵੈ ਜਾਤ ਤ੍ਰਿਯਾ ਲਪਟਾਇਕੈ।।
ਭਾਂਤਿ ਭਾਂਤਿ ਕੇ ਆਸਨ ਲਏ ਬਨਾਇ ਕਰਿ।।

ਹੋ ਭੋਰ ਹੋਤ ਲੌ ਭਜੀ ਹਿਯੇ ਸੁਖ ਪਾਇ ਕਰਿ।। ੧੧।।

ਰਾਜੇ ਨੇ ਉਸ ਇਸਤਰੀ ਨਾਲ ਰਮਣ ਕਰਕੇ ਬੜਾ ਸੁਖ ਪਾਇਆ ਅਤੇ ਇਸਤਰੀ ਵੀ ਕਾਮਵਸ ਹੋਈ ਨਾਲ ਚੰਬੜੀ ਹੋਈ ਸੀ। ਕਈ ਪ੍ਰਕਾਰ ਦੇ ਆਸਣਾਂ ਰਾਹੀ ਰਾਜੇ ਨੇ ਸਵੇਰ ਹੋਣਤਕ ਉਸ ਨਾਲ ਭੋਗ ਵਿਲਾਸ ਕੀਤਾ।।੧੧।।

ਚੌਪਈ।। ਬਿਤਈ ਰੈਨ ਭੋਰ ਜਬਭਈ।। ਚੇਰੀ ਨ੍ਰਿਪਤਿ ਬਿਦਾ ਕਰਿ ਦਈ।।
ਬਿਹਬਲ ਭਈ ਬਿਸਰਿ ਸਭ ਗਯੋ।। ਤਾਂਕਾ ਓਡਿ ਉਪਰਨਾ ਲਯੋ।। ੧੨।।

ਰਾਤ ਲੰਘ ਜਾਣ ਤੇ ਜਦ ਸਵੇਰ ਹੋਈ ਤਾਂ ਰਾਜੇ ਨੇ ਦਾਸੀ ਨੂੰ ਭੇਜ ਦਿੱਤਾ। ਉਹ ਬਿਹਬਲ ਹੋਈ ਸਭ ਕੁਝ ਭੁਲ ਗਈ ਅਤੇ ਗਲਤੀ ਨਾਲ ਰਾਜੇ ਦਾ ਅੰਗ ਵਸਤਰ ਪਾ ਲਿਆ।।੧੨।।

ਦੋਹਰਾ।। ਕ੍ਰਿਸ਼ਨਕਲਾ ਰਤਿ ਮਾਨਿਕੈ ਤਹਾਂ ਪਹੂਚੀ ਜਾਇ।।
ਰੁਕਮਕਲਾ ਪੂਛਿਤ ਭਈ ਤਾਕੱਹ ਨਿਕਟਿ ਬੁਲਾਇ।। ੧੩।।

ਦਾਸੀ ਕ੍ਰਿਸ਼ਨਕਲਾ ਕਾਮਕ੍ਰੀੜਾ ਮਾਣ ਕੇ ਰੁਕਮਕਲਾ ਦੇ ਪਾਸ ਪੁਹੰਚੀ। ਰੁਕਮਕਲਾ ਨੇ ਉਸਨੂੰ ਪਾਸ ਬੁਲਾਕੇ ਪੁਛਿਆ।।੧੩।।

ਪ੍ਰਤਿ ਉੱਤਰ।।

ਸਵੈਯਾ।। ਕਹੈ ਕੌ ਲੇਤ ਹੈ ਆਤੁਰ ਸ੍ਵਾਸ ਗਈ ਹੀ ਉਤਾਇਲ ਦੌਰੀ ਇਹਾਂਤੇ।।
ਕਾਹੇ ਕੌ ਕੇਸ ਖੁਲੇ ਲਟ ਛੂਟਿਯੈ ਪਾਇ ਪਰੀ ਤਵ ਨੇਹੱ ਕੇ ਨਾਂਤੇ।।
ਓਠਨ ਕੀ ਅਰੁਨਾਈ ਕਹਾਂ ਭਈ ਤੇਰੀ ਬਡਾਈ ਕਰੀ ਬਹੁ ਭਾਂਤੇ।।
ਕੌਨ ਕੌ ਅੰਬਰ ਓਢਜੋ ਅਲੀ ਪਰਤੀਤਿ ਕੌ ਲਾਈ ਹੌ ਲੇਹੁ ਉਹਾਂ ਤੇ।। ੧੪।।

ਰਾਣੀ - ਤੂੰ ਕਿਉਂ ਔਖੇ ਸਾਹ ਲੈ ਰਹੀ ਹੈ?

ਦਾਸੀ - ਕਿਉਂਕਿ ਮੈਂ ਤੇਰੀ ਖਾਤਰ ਭੱਜੀ ਭਜੀ ਗਈ ਸੀ।

ਰਾਣੀ - ਤੇਰੇ ਵਾਲਾਂ ਦੀਆਂ ਲਟਾ ਕਿਉਂ ਖੁਲੀਆਂ ਹੋਈਆਂ ਹਨ?

ਦਾਸੀ - ਕਿਉਂਕਿ ਮੈਂ ਤੇਰੇ ਪਿਆਰ ਦੀ ਖਾਤਰ ਉਹਦੇ ਪੈਰਾਂ ਤੇ ਢਹਿ ਪਈ ਸੀ।

ਰਾਣੀ - ਤੇਰੇ ਹੋਠਾਂ ਦੀ ਲਾਲੀ ਕਿਥੇ ਗਈ?

ਦਾਸੀ - ਕਿਉਂਕਿ ਮੈਂ ਕਈ ਪ੍ਰਕਾਰ ਨਾਲ ਤੁਹਾਡੀ ਪ੍ਰਸੰਸਾ ਕੀਤੀ।

ਰਾਣੀ - ਇਹ ਕਿਸਦਾ ਵਸਤਰ ਪਾਇਆ ਹੋਇਆ ਹੈ?

ਦਾਸੀ - ਇਹ ਮੈਂ ਤੁਹਾਡੇ ਲਈ ਪ੍ਰੇਮ ਦੀ ਨਿਸ਼ਾਨੀ ਲਿਆਈ ਹਾਂ।।੧੪।।

ਦੋਹਰਾ।। ਸੁਨਿ ਬਚ ਰਾਨੀ ਚੁਪ ਰਹੀ ਜਾਕੇ ਰੂਪ ਅਪਾਰ।।
ਛਲ ਕੋ ਛਿੱਦ੍ਰ ਨ ਕਿਛੁ ਲਖਯੋ ਇਮ ਛਲਗੀ ਬਰ ਨਾਰਿ।। ੧੫।। ੧।।

ਇਹ ਗਲਾਂ ਸੁਣ ਸੁੰਦਰ ਸਰੂਪ ਰਾਣੀ ਰੁਕਮਕਲਾ ਚੁਪ ਰਹੀ ਅਤੇ ਉਸਦੇ ਚਲਿੱਤਰ ਨੂੰ ਨ ਸਮਝ ਸਕੀ। ਇਸ ਢੰਗ ਨਾਲ ਉਸ ਦਾਸੀ ਕ੍ਰਿਸ਼ਨਕਲਾ ਨੇ ਉਸ ਨੂੰ ਛਲ ਲਿਆ।।੧੫।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਾਠਵੋ ਚਰਿਤ੍ਰ ਸਮਾਪਤਮਸਤੁ ਸੁਭਮ ਸਤੁ।।੧੬੦।।੩੧੬੯।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਇਕ ਸੌ ਸਠਵੀਂ ਕਥਾ ਸਮਾਪਤ।।੧੬੦।।੩੧੬੯।।ਚਲਦਾ।।

## ਚਲਿੱਤਰ ਇਕ ਸੌ ਇਕਾਠਵਾਂ

## ਕਥਾ ਸ਼ੰਮਸ ਢੋਲਾ

ਦੋਹਰਾ।। ਨਰਵਰ ਕੋ ਰਾਜਾ ਬਡੋ ਬੀਰਸੈਨ ਤਿਹੱ ਨਾਮ।।
ਦੇਸ ਦੇਸ ਕੇ ਏਸ ਜਿਹੱ ਜਪਤ ਆਠਹੂੰ ਜਾਮ।। ੧।।

ਨਰਵਰ ਦੇਸ਼ ਦਾ ਬੀਰ ਸੈਨ ਨਾਮੀਂ ਇਕ ਰਾਜਾ ਸੀ, ਕਈ ਦੇਸ਼ਾਂ ਦੇ ਰਾਜੇ ਜਿਸਦਾ ਨਾਮ ਹਰ ਵੇਲੇ ਜਪਿਆ ਕਰਦੇ ਸਨ।।੧।।

ਚੌਪਈ।। ਸ੍ਵਰਨਮਤੀ ਤਾਕੀ ਬਰ ਨਾਰੀ।। ਜਨ ਸਮੁੰਦ੍ਰ ਮਥਿ ਸਾਤ ਨਿਕਾਰੀ।।
ਰੂਪ ਪ੍ਰਭਾ ਤਾਕੀ ਅਤਿ ਸੋ ਹੈ।। ਜਾ ਸਮ ਰੂਪਵਤੀ ਨਹਿ ਕੋ ਹੈ।। ੨।।

ਉਸਦੀ ਇਸਤਰੀ ਦਾ ਨਾਂ ਸਵਰਨਮਤੀ ਸੀ। ਉਹ ਏਨੀ ਸੁੰਦਰ ਸੀ ਕਿ ਜਿਵੇਂ ਸਮੁੰਦਰ ਰੜਿਕ ਰੰਭਾ ਪਰੀ ਕਢੀ ਹੋਵੇ, ਉਸਦਾ ਰੂਪ ਸੁੰਦਰ ਅਤੇ ਅਲੌਕਿਕ ਸੀ ਜਿਸਦੀ ਬਰਾਬਰੀ ਹੋਰ ਕੋਈ ਨਹੀ ਸੀ ਕਰ ਸਕਦਾ।।੨।।

ਸੁਨਜੋ ਜੋਤਕਿਨ ਗ੍ਰਹਨ ਲਗਾਯੋ।। ਕੁਰੁਛੇਤ੍ਰ ਨਾਵਨ ਨ੍ਰਿਪ ਆਯੋ।।
ਰਾਨੀ ਸਕਲ ਸੰਗ ਕਰ ਲੀਨੀ।। ਬਹੁ ਦੱਛਿਨਾ ਬਿੱਪ੍ਰਨ ਕਹ ਦੀਨੀ।। ੩।।

ਜੋਤਸ਼ੀਆਂ ਪਾਸੋ ਗ੍ਰਹਿਣ ਬਾਰੇ ਸੁਣ ਕੇ ਰਾਜਾ ਕੌਰੋਕਸ਼ੇਤਰ ਇਸ਼ਨਾਨ ਕਰਨ ਲਈ ਗਿਆ। ਉਸਨੇ ਸਭ ਰਾਣੀਆਂ ਨੂੰ ਨਾਲ ਲਿਆ ਅਤੇ ਬ੍ਰਾਹਮਣਾਂ ਨੂੰ ਬਹੁਤ ਦਾਨ ਕੀਤਾ।।੩।।

ਦੋਹਰਾ।। ਸ੍ਵਰਨਮਤੀ ਗਰਭਿਤ ਹੁਤੀ ਸੋਊ ਸੰਗ ਕਰਿ ਲੀਨ।।

ਛੋਰਿ ਭੰਡਾਰ ਦਿਜਾਨ ਕੋ ਅਮਿਤ ਦੱਛਿਨਾ ਦੀਨ।। ੪।।

ਗਰਭਵਤੀ ਸਵਰਨਮਤੀ ਨੂੰ ਵੀ ਨਾਲ ਲੈ ਲਿਆ ਅਤੇ ਬ੍ਰਾਹਮਣਾਂ ਨੂੰ ਸ਼ਾਹੀ ਭੰਡਾਰਾਂ ਵਿਚੋਂ ਬਹੁਤ ਦਾਨ ਦਿਤਾ।।੪।।

ਨਵ ਕੋਟੀ ਮਰਵਾਰ ਕੋ ਸੂਰ ਸੈਨ ਥੋ ਨਾਥ।।
ਸੋਊ ਤਹਾ ਆਵਤਭਯੋ ਸਭ ਰਨਿਯਨ ਲੈ ਸਾਥ।। ੫।।

ਨਵਕੋਟੀ ਮਾਰਵਾੜ ਦਾ ਰਾਜਾ ਸੂਰਸੈਨ ਵੀ ਆਪਣੀਆਂ ਰਾਣੀਆਂ ਸਮੇਤ ਓਥੇ ਆ ਪੁਹੰਚਾ।।੫।।

ਚੌਪਈ।। ਬੀਰਕਲਾ ਤਾਕੀ ਬਰ ਨਾਰੀ।। ਦੁਹੂੰ ਪੱਛ ਭੀਤਰ ਉਜਿਆਰੀ।।
ਤਾਕੀ ਪ੍ਰਭਾ ਜਾਤ ਨਹਿ ਕਹੀ।। ਮਾਨਹੁ ਫੂਲਿ ਚੰਬੇਲੀ ਰਹੀ।। ੬।।

ਵੀਰਕਲਾ ਉਸਦੀ ਸੁੰਦਰ ਰਾਣੀ ਸੀ ਜਿਹੜੀ ਦੋਹਾਂ ਪਖਾਂ ਵਿਚ ਅਤਿ ਸੁੰਦਰ ਸੀ। ਉਸਦੀ ਸੁੰਦਰਤਾ ਦਾ ਵਰਣਨ ਨਹੀ ਕੀਤਾ ਜਾ ਸਕਦਾ ਜਿਵੇਂ ਮਾਨੋ ਚਮੇਲੀ ਦਾ ਫੁੱਲ ਹੋਵੇ।।੬।।

ਰਾਜਾ ਦੋਊ ਅਨੰਦਿਤ ਭਏ।। ਅੰਕ ਭੁਜਨ ਦੋਊ ਭੇਟਤ ਭਏ।।
ਰਨਿਯਨ ਦੂਹੂ ਮਿਲਾਵੈ ਭਯੋ।। ਚਿਤ ਕੋ ਸ਼ੋਕ ਬਿਦਾ ਕਰਿ ਦਯੋ।। ੭।।

ਦੋਵੇਂ ਰਾਜਾ ਬੜੇ ਖੁਸ਼ ਹੋ ਕੇ ਗਲ੍ਹੇ ਮਿਲੇ। ਦੋਵੇਂ ਰਾਣੀਆਂ ਵੀ ਆਪਣੇ ਦਿਲ ਦਾ ਦੁਖ ਦੂਰ ਕਰ ਕੇ ਇਕ ਦੂਸਰੇ ਨੂੰ ਮਿਲੀਆਂ।।੭।।

ਅੜਿੱਲ।। ਨਿਜ ਦੇਸਨ ਕੀ ਕਥਾ ਬਖਾਨਤ ਸਭ ਭਈ।।
ਦੂਹੂੰ ਆਪੁ ਮੈ ਕੁਸਲ ਕਥਾ ਕੀ ਸੁਧਿ ਲਈ।।
ਗਰਭ ਦੁਹੂੰਨ ਕੇ ਦੂਹੂੰਅਨ ਸੁਨੇ ਬਨਾਇਕੈ।।
ਹੋ ਤਬ ਰਨਿਯਨ ਬਚ ਉਚਰੇ ਕਛੁ ਮੁਸਕਾਇਕੈ।। ੮।।

ਉਹ ਅਪਣੇ ਅਪਣੇ ਦੇਸ਼ਾਂ ਦੀਆਂ ਕਥਾ ਵਾਰਤਾਵਾਂ ਸੁਨਾਉਣ ਲਗੀਆਂ ਅਤੇ ਇਕ ਦੂਸਰੇ ਨੂੰ ਦੁਖ ਸੁਖ ਪੁਛਣ ਲਗੀਆਂ। ਦੋਹਾਂ ਨੇ ਜਦ ਇਕ ਦੂਸਰੇ ਦੇ ਗਰਭ ਬਾਰੇ ਸੁਣਿਆ ਤਾਂ ਹਸ ਕੇ ਕਹਿਣ ਲੱਗੀਆਂ।।੮।।

ਜੌਂ ਦੂਹੂੰਅਨ ਹਰਿ ਦੈਹੈਂ ਪੂਤੁ ਪਜਾਇਕੈ।।
ਤਬ ਹਮ ਤੁਮ ਮਿਲਿ ਹੈਂ ਹਜਾਂ ਬਹੁਰੌਂ ਆਇਕੈ।।
ਪੂਤ ਏਕ ਕੇ ਸੁਤਾ ਬਿਧਾਤਾ ਦੇਇ ਜੌਂ।।

**ਹੋ ਆਪਸ ਬੀਚ ਸਗਾਈ ਤਿਨਕੀ ਕਰੈ ਤੌ।। ੯।।**

ਜੇ ਦੋਹਾਂ ਨੂੰ ਵਿਧਾਤਾ ਨੇ ਪੁੱਤਰ ਦਿੱਤੇ ਤਾ ਅਸੀ ਲੋਕ ਫਿਰ ਇਥੇ ਮਿਲਾਂਗੇ। ਜੇ ਇਕ ਨੂੰ ਮੁੰਡਾ ਅਤੇ ਦੂਸਰੇ ਨੂੰ ਕੁੜੀ ਹੋਈ ਫਿਰ ਅਸੀਂ ਉਨ੍ਹਾਂ ਦੋਹਾਂ ਦੀ ਮੰਗਣੀ ਕਰ ਦਿਆਂਗੇ"।।੯।।

**ਦੋਹਰਾ।। ਯੌ ਕਹਿ ਕੈ ਤ੍ਰਿਸ ਗ੍ਰਿਹ ਗਈ ਦ੍ਵੈਕਨ ਬੀਤੇ ਜਾਮ।।**
**ਸੁਤਾ ਏਕ ਕੇ ਗ੍ਰਿਹ ਭਈ ਪੂਤ ਏਕ ਕੇ ਧਾਮ।। ੧੦।।**

ਇਸ ਪ੍ਰਕਾਰ ਕਹਿ ਕੇ ਉਹ ਦੋਵੇਂ ਇਸਤਰੀਆਂ ਅਪਣੇ ਅਪਣੇ ਘਰ ਚਲੀਆਂ ਗਈਆਂ। ਜਦ ਲਗਭਗ ਦੋ ਪਹਿਰ ਬੀਤ ਗਏ ਤਾਂ ਇਕ ਦੇ ਘਰ ਪੁੱਤਰ ਅਤੇ ਦੂਸਰੀ ਦੇ ਘਰ ਪੁੱਤਰੀ ਹੋਈ।। ੧੦।।

**ਚੌਪਈ।। ਸ਼ੰਮਸ ਨਾਮ ਸੁਤਾ ਕੋ ਧਰਿਯੋ।। ਢੋਲਾ ਨਾਮ ਪੂਤ ਉਚਰਿਯੋ।।**
**ਖਾਰਿਨ ਬੀਚ ਡਾਰਿ ਦੋਊ ਬਜਾਹੇ।। ਭਾਂਤਿ ਭਾਂਤਿ ਸੌ ਭਏ ਉਮਾਹੇ।। ੧੧।।**

ਲੜਕੀ ਦਾ ਨਾਂ ਸ਼ਮਸ ਰਖਿਆ ਗਿਆ ਅਤੇ ਲੜਕੇ ਦਾ ਨਾਂ ਢੋਲਾ ਰਖਿਆ। ਮੰਡਪ ਵਿਚ ਦੋਹਾਂ ਨੂੰ ਵਿਆਹ ਸੂਤਰ ਨਾਲ ਬੰਨ੍ਹ ਦਿੱਤਾ ਗਿਆ ਅਤੇ ਕਈ ਪ੍ਰਕਾਰ ਦੀਆਂ ਖੁਸ਼ੀਆਂ ਮੰਨਾਈਆਂ ਗਈਆ।।੧੧।।

**ਦੋਹਰਾ।। ਕੁਰੁਛੇਤ੍ਰ ਕੋ ਨ੍ਹਾਨ ਕਰਿ ਤਹ ਤੇ ਕਿਯੋ ਪਯਾਨ।।**
**ਅਪਨੇ ਅਪਨੇ ਦੇਸ ਕੋ ਰਾਜ ਕਰਤ ਭੇ ਆਨਿ।। ੧੨।।**

ਕੌਰਕਸ਼ੇਤਰ ਦਾ ਇਸ਼ਨਨ ਕਰਕੇ ਸਾਰੇ ਓਥੋਂ ਚਲੇ ਪਏ ਅਤੇ ਅਪਣੇ ਅਪਣੇ ਦੇਸ਼ ਆਕੇ ਰਾਜ ਕਰਨ ਲੱਗੇ। ੧੨।।

**ਚੌਪਈ।। ਐਸੀ ਭਾਂਤਿਨ ਬਰਖ ਬਿਤਏ।। ਬਾਲਕ ਹੁਤੇ ਤਰੁਨ ਦੋਊ ਭਏ।।**
**ਜਬ ਅਪਨੋ ਤਿਨ ਰਾਜ ਸੰਭਾਰਯੋ।। ਪੂਰਬ ਕਰਯੋ ਬਿਵਾਹ ਚਿਤਾਰਯੋ।।੧੩।।**

ਇਸ ਤਰ੍ਹਾਂ ਕਈ ਸਾਲ ਬੀਤ ਗਏ ਅਤੇ ਦੋਵੇਂ ਬੱਚੇ ਜਵਾਨ ਹੋ ਗਏ। ਜਦ ਢੋਲੇ ਨੇ ਆਪਣਾ ਰਾਜ ਸੰਭਾਲਿਆ ਤਾਂ ਕੋਰਕਸ਼ੇਤਰ ਵਿਚ ਹੋਏ ਵਿਆਹ ਨੂੰ ਚੇਤੇ ਕੀਤਾ।।੧੩।।

**ਲਰਿਕਾਪਨੋ ਦੂਰਿ ਜਬ ਭਯੋ।। ਠੌਰਹਿ ਠੌਰ ਔਰ ਹ੍ਵੈ ਗਯੋ।।**
**ਬਾਲਾਈ ਕਿਤਗੀਰੀ ਆਈ।। ਅੰਗ ਅੰਗ ਫਿਰੀ ਅਨੰਗ ਦੁਹਾਈ।। ੧੪।।**

ਲਰਕਪਨ ਬੀਤ ਜਾਣ ਨਾਲ ਹੁਣ ਹੋਰ ਦਾ ਹੋਰ ਹੀ ਹੋ ਗਿਆ। ਬਚਪਨ ਬੀਤ ਗਿਆ ਜਵਾਨੀ ਆਈ ਤੇ ਹੁਣ ਅੰਗ ਅੰਗ ਵਿਚ ਕਾਮਦੇਵ ਨੇ ਦੁਹਾਈ ਦਿੱਤੀ।।੧੪।।

**ਸਵੈਯਾ।। ਏਕ ਦਿਨਾਂ ਮ੍ਰਿਗ ਮਾਰਿਕੈ ਢੋਲਨ ਯੌ ਅਪਨੇ ਮਨ ਬੀਚ ਬੀਚਾਰਯੋ।।**

ਬੈਸ ਬਿਤੀ ਬਸਿ ਬਾਮਨ ਕੇ ਅਬਿਬੇਕ ਬਿਬੇਕ ਕਛੂ ਨ ਬਿਚਾਰਜੋ।।
ਬਜਾਹ ਕਿਯੋ ਲਰਿਕਾਪਨ ਮੈ ਹਮ ਜੋ ਤਿਹ ਕੋ ਕਬਹੂ ਨ ਸੰਭਾਰਜੋ।।
ਆਵਤ ਭਜੋ ਨਿਜੁ ਧਾਮ ਨਹੀਂ ਤਿਹ ਮਾਰਗ ਹੀ ਸਸੁਰਾਰਿ ਸਿਧਾਰਜੋ।। ੧੫।।

ਇਕ ਦਿਨ ਹਿਰਣਾਂ ਨੂੰ ਮਾਰ ਕੇ ਢੋਲੇ ਨੇ ਸੋਚਿਆ ਕਿ ਮੇਰੀ ਉਮਰ ਤਾਂ ਇਸਤਰੀਆਂ ਦੇ ਵੱਸ ਵਿਚ ਹੀ ਬੀਤੀ ਜਾ ਰਹੀ ਹੈ ਮੈ ਕਦੀ ਵੀ ਬਬੇਕ, ਅਬਬੇਕ ਤੇ ਵਿਚਾਰ ਨਹੀਂ ਕੀਤਾ। ਮੈਂ ਬਚਪਨ ਵਿਚ ਜਿਹੜਾ ਵਿਆਹ ਕੀਤਾ ਸੀ ਉਸਦੀ ਕੋਈ ਖੋਜ ਖਬਰ ਵੀ ਨਹੀ ਲਈ। ਇਹ ਸੋਚ ਕੇ ਉਹ ਘਰ ਨਹੀਂ ਆਇਆ ਅਤੇ ਬਾਹਰੋਂ ਬਾਹਰੋਂ ਹੀ ਸੌਹਰੇ ਚਲੇ ਗਿਆ।।੧੫।।

ਕੰਬਰ ਬਾਂਧਿ ਅਡੰਬਰ ਕੈ ਕਰਿ ਬੋਲਿ ਸੁ ਬੀਰ ਬਰਾਤ ਬਨਾਈ।।
ਭੂਖਨ ਚਾਰੁ ਦਿਪੈ ਸਭ ਅੰਗਨ ਆਨੰਦ ਆਜੁ ਹਿਯੇਂ ਨ ਸਮਾਈ।।
ਰੂਪ ਅਨੂਪ ਬਿਰਾਜਤ ਸੁੰਦਰ ਨੈਨਨ ਕੀ ਕਹਿ ਕ੍ਰਾਂਤਿ ਨ ਜਾਈ।।
ਚਾਰੁ ਛਕੇ ਛਬਿ ਹੇਰਿ ਚਰਾਚਰ ਦੇਵ ਅਦੇਵ ਰਹੈ ਉਰਝਾਈ।। ੧੬।।

ਕਮਰ ਕਸਾ ਕੀਤਾ ਅਤੇ ਸੂਰਬੀਰਾਂ ਦੀ ਬਰਾਤ ਤਿਆਰ ਕੀਤੀ। ਸੁੰਦਰ ਸਰੀਰ ਤੇ ਗਹਿਣੇ ਸੋਭ ਰਹੇ ਸਨ ਅਤੇ ਹਿਰਦੇ ਵਿਚ ਆਨੰਦ ਹੀ ਆਨੰਦ ਸੀ। ਉਸਦੇ ਸੁੰਦਰ ਰੂਪ ਤੇ ਅੱਖ ਨਹੀ ਟਿਕਦੀ ਸੀ। ਉਸਦਾ ਸੁੰਦਰ ਸਰੂਪ ਵੇਖ ਕੇ ਚਰਾਚਰ ਦੇਵ-ਅਦੇਵ ਉਲਝਣ ਵਿਚ ਪੈ ਗਏ ਸਨ।। ੧੬।।

ਚੌਪਈ।। ਸੂਰਸੈਨ ਰਾਜੈ ਸੁਨਿ ਪਾਯੋ।। ਬੇਟਾ ਬੀਰ ਸੈਨ ਕੋ ਆਯੋ।।
ਲੋਕ ਅਗਮਨੈ ਅਧਿਕ ਪਠਾਏ।। ਆਦਰ ਸੌ ਗ੍ਰਿਹਿ ਮੈ ਤਿਹ ਲਜਾਏ।। ੧੭।।

ਸੂਰ ਸੈਨ ਰਾਜੇ ਨੇ ਸੁਣਿਆ ਕਿ ਵੀਰ ਸੈਨ ਰਾਜੇ ਦਾ ਪੁੱਤਰ ਆ ਰਿਹਾ ਹੈ ਤਾਂ ਉਸ ਅਨੇਕਾਂ ਲੋਕ ਸਵਾਗਤ ਲਈ ਭੇਜੇ ਜਿਹੜੇ ਉਸਨੂੰ ਲੈਕੇ ਘਰ ਆ ਗਏ।।੧੭।।

ਤਬ ਰਾਨੀ ਸ਼ੰਮਸ ਸੁਨਿ ਪਾਯੋ।। ਢੋਲਾ ਦੇਸ ਹਮਾਰੇ ਆਯੋ।।
ਫੂਲਤ ਅਧਿਕ ਹ੍ਰਿਦੈ ਮਹਿ ਭਈ।। ਦੁਰਬਲ ਹੁਤੀ ਪੁਸ਼ਟ ਹ੍ਵੈ ਗਈ।। ੧੮।।

ਤਦ ਰਾਣੀ ਸ਼ਮਸ ਵੀ ਸੁਣਿਆ ਕਿ ਢੋਲਾ ਸਾਡੇ ਦੇਸ਼ ਵਿਚ ਆਇਆ ਹੈ। ਉਹ ਦਿਲ ਵਿਚ ਬਹੁਤ ਖੁਸ਼ ਹੋਈ ਅਤੇ ਦੁਰਬਲਤਾ ਨੂੰ ਛੱਡ ਕੇ ਬਲਵਾਨ ਹੋ ਗਈ।।੧੮।।

ਭੇਟਤ ਪੀਯ ਪਿਯਰਵਹਿ ਭਈ।। ਚਿਤ ਮੈ ਅਤਿ ਪ੍ਰਫੁੱਲਤ ਹ੍ਵੈ ਗਈ।।
ਐਂਚ ਐਂਚਿ ਪਿਯ ਗਰੇ ਲਗਾਵੈ।। ਛੈਲਹਿ ਛੈਲ ਨ ਛੋਰਜੋ ਜਾਵੈ।। ੧੯।।

ਉਹ ਆਪਣੇ ਪ੍ਰੀਤਮ ਨੂੰ ਮਿਲੀ ਅਤੇ ਮਨ ਵਿਚ ਬਹੁਤ ਪ੍ਰਸੰਨ ਹੋ ਗਈ। ਉਹ ਖਿਚ ਖਿਚ ਕੇ ਪ੍ਰੀਤਮ ਨੂੰ ਗਲ੍ਹ ਨਾਲ ਲਾ ਰਹੀ ਸੀ ਅਤੇ ਉਸ ਪਾਸੋ ਨਵ ਜੋਬਨ ਭਰੇ ਪ੍ਰੀਤਮ ਨੂੰ ਛਡਿਆ ਨਹੀ ਸੀ ਜਾ ਰਿਹਾ॥੧੯॥

**ਦੋਹਰਾ॥ ਪਿਯ ਪਾਤਰ ਪਤਰੀ ਤ੍ਰਿਯਾ ਪਰਮ ਪ੍ਰੀਤਿ ਉਪਜਾਇ॥**
**ਗਹਿ ਗਹਿ ਪਰੈ ਪ੍ਰਜੰਕ ਪਰ ਪਲ ਪਲ ਬਲਿ ਬਲਿ ਜਾਇ॥ ੨੦॥**

ਪ੍ਰੀਤਮ ਵੀ ਪਤਲਾ ਸੀ ਅਤੇ ਪ੍ਰੀਤਮਾਂ ਵੀ ਪਤਲੀ ਸੀ। ਦੋਹਾਂ ਵਿਚ ਬਹੁਤ ਪ੍ਰੇਮ ਉਮੜ ਪਿਆ ਸੀ। ਉਹ ਉਸਨੂੰ ਫੜ ਫੜ ਕੇ ਪਲੰਘ ਤੇ ਡਿਗਦੀ ਹੋਈ ਉਸਤੋਂ ਵਾਰਨੇ ਜਾ ਰਹੀ ਸੀ॥੨੦॥

**ਚੌਪਈ॥ ਸ਼ੰਮਸ ਸੰਗ ਨ ਕਸਿ ਰਤਿ ਕਰੈ॥ ਚਿਤ ਮੈ ਇਹੈ ਬਿਚਾਰ ਬਿਚਰੈ॥**
**ਐਂਚਿ ਹਾਥ ਤਾਕੋ ਨ ਚਲਾਵੈ॥ ਜਿਨਿ ਕਟਿ ਟੂਟਿ ਪ੍ਰਿਯਾ ਕੀ ਜਾਵੈ॥੨੧॥**

ਉਹ ਸ਼ੰਮਸ ਦੇ ਨਾਲ ਕਿਸੇ ਪ੍ਰਕਾਰ ਦੀ ਤਾਕਤ ਦੀ ਵਰਤੋਂ ਕਰਕੇ ਪ੍ਰੇਮ ਨਹੀਂ ਸੀ ਕਰ ਰਿਹਾ। ਉਹ ਇਹੋ ਸੋਚ ਕੇ ਖਿਚੋਤਾਣ ਨਹੀਂ ਕਰ ਰਿਹਾ ਸੀ ਕਿ ਪ੍ਰੀਤਮਾਂ ਦੀ ਪਤਲੀ ਜੇਹੀ ਕਮਰ ਨ ਟੁਟ ਜਾਵੇ॥੨੧॥

**ਦੋਹਰਾ॥ ਤਬ ਸ਼ੰਮਸ ਐਸੇ ਕਹਜੋ ਸੁਨਿਹੋ ਢੋਲਨ ਮੀਤ॥**
**ਰਤਿ ਕਸਿ ਕਸਿ ਮੈਸੌ ਕਰੌ ਹ੍ਵੈ ਕੈ ਹ੍ਰਿਦੈ ਨਿਚੀਤ॥ ੨੨॥**

ਤਦ ਸ਼ਮਸ ਨੇ ਕਿਹਾ ਕਿ ਹੇ ਪਿਆਰੇ ਮੀਤ ਤੂੰ ਬਿਲਕੁਲ ਨਿਸਿਚਿੰਤ ਹੋਕੇ ਬਲਪੂਰਵਕ ਮੇਰੇ ਨਾਲ ਪ੍ਰੇਮ ਕ੍ਰੀੜਾ ਕਰ॥੨੨॥

**ਢੋਲਾ ਨਰਵਰ ਕੋਟ ਕੋ ਬਸਜੋ ਨੇਹ ਕੇ ਗਾਂਵ॥**
**ਤਾਂਤੇ ਸਭ ਤ੍ਰਿਯ ਤਿਯਨ ਕੋ ਢੋਲਾ ਉਚਰਤ ਨਾਂਵ॥ ੨੩॥**

ਨਵਰਕੋਟ ਦਾ ਢੋਲਾ ਤਾਂ ਪ੍ਰੇਮ ਦੇ ਨਗਰ ਵਿਚ ਵਸ ਗਿਆ, ਇਸ ਲਈ ਸਾਰੀਆਂ ਇਸਤਰੀਆਂ ਦੇ ਮੂੰਹੋ ਢੋਲੇ ਦੇ ਨਾਂ ਦਾ ਹੀ ਜਾਪ ਹੋ ਰਿਹਾ ਸੀ॥੨੩॥

**ਨਿਡਰ ਹੋਇ ਤੁਮ ਮੁਹਿ ਭਜੋ ਸ਼ੰਕਾ ਕਰੌ ਨ ਏਕ॥**
**ਜਜੋ ਰੇਸ਼ਮ ਟੂਟੇ ਨਹੀ ਕਸਿ ਸੈਂਕਰੋ ਅਨੇਕ॥ ੨੪॥**

ਤੁਸੀ ਕਿਸੇ ਸ਼ਕ ਤੋਂ ਬਗੈਰ ਮੇਰੇ ਨਾਲ ਪ੍ਰੇਮ ਪਿਆਰ ਕਰੋ। ਜਿਸਤਰਾਂ ਰੇਸ਼ਮ ਨੂੰ ਕੱਸਣ ਨਾਲ ਵੀ ਉਹ ਟੁਟਦਾ ਨਹੀਂ ਇਸਤਰਾਂ ਹੀ ਮੇਰੇ ਉਤੇ ਵੀ ਕੋਈ ਪ੍ਰਭਾਵ ਨਹੀਂ ਪਵੇਗਾ॥੨੪॥

**ਅੜਿੱਲ॥ ਸੁਨਤ ਪਿਯਰਵਾ ਬੈਨ ਤਾਹਿ ਭੋਗਤ ਭਯੋ॥**

ਚੌਰਾਸੀ ਆਸਨ ਸ਼ੰਮਸ ਕੇ ਕਸਿ ਲਯੋ।।
ਚੁੰਬਨ ਲਏ ਅਨੇਮ ਅੰਗ ਲਪਟਾਇਕੈ।।
ਹੋ ਚਿਮਟਿ ਚਿਮਟਿ ਤਿਹ ਭਜ੍ਯੋ ਹਰਖ ਉਪਜਾਇਕੈ।।੨੫।।

ਪ੍ਰੀਤਮ ਨੇ ਇਹ ਗਲ ਸੁਣ ਕੇ ਉਸਦੇ ਨਾਲ ਪਿਆਰ ਕੀਤਾ ਅਤੇ ਉਸਨੂੰ ਚਰਾਸੀ ਆਸਣਾਂ ਵਿਚ ਕਸ ਲਿਆ। ਅੰਗਾ ਨਾਲ ਲਿਪਟ ਲਿਪਟ ਕੇ ਉਸਦੇ ਚੁੰਮਣ ਲਏ ਅਤੇ ਚਿਮਟ ਚਿਮਟ ਕੇ ਉਸ ਨਾਲ ਕਾਮ ਕ੍ਰੀੜਾ ਕੀਤੀ।।੨੫।।

ਚਤੁਰੁ ਚਤੁਰਿਯਾ ਚਿਮਟਿ ਚਿਮਟਿ ਰਤਿ ਮਾਨਹੀ।।
ਬਿਹਸਿ ਬਿਹਸਿ ਬਹੁ ਭਾਂਤਿਨ ਬਚਨ ਬਖਾਨਹੀ।।
ਤ੍ਰਿਯਾ ਤਿਹਾਰੋ ਆਸਨ ਤਜ੍ਯੋ ਨ ਜਾਵਈ।।
ਹੋ ਕਹਿ ਕਹਿ ਐਸੀ ਭਾਂਤਿ ਗਲੇ ਲਪਟਾਵਈ।। ੨੬।।

ਚਤਰ ਇਸਤਰੀ ਚਿਮਟ ਚਿਮਟ ਕੇ ਪ੍ਰੇਮ ਕ੍ਰੀੜਾ ਕਰ ਰਹੀ ਸੀ ਅਤੇ ਹੱਸ ਹੱਸ ਕੇ ਬਹੁਤ ਸਾਰੀਆਂ ਗਲਾਂ ਕਰ ਰਹੀ ਸੀ। ਓਧਰ ਪ੍ਰੀਤਮ ਵੀ ਕਹਿ ਰਿਹਾ ਸੀ ਕਿ ਹੇ ਪਿਆਰੀ ਤੇਰਾ ਆਸਣ ਛਡਿਆ ਨਹੀਂ ਜਾਂਦਾ ਅਤੇ ਬਾਰ ਬਾਰ ਗਲ ਨਾਲ ਲਗ ਰਿਹਾ ਸੀ।।੨੬।।

ਭਾਂਤਿ ਭਾਂਤਿ ਅਬਲਾ ਕੇ ਆਸਨ ਲੇਤ ਭ੍ਯੋ।।
ਲਪਟਿ ਲਪਟਿ ਕਰਿ ਗਰੇ ਤਾਂਹਿ ਸੁਖ ਦੇਤ ਭ੍ਯੋ।।
ਚਿਮਟਿ ਚਿਮਟਿ ਰਤਿ ਕਰੈ ਦੋਊ ਮੁਸਕਾਇਕੈ।।
ਹੋਂ ਸਕਲ ਕੋਕ ਕੋ ਮਤ ਕੌਂ ਕਹੈ ਬਨਾਇਕੈ।। ੨੭।।

ਉਹ ਕਈ ਪ੍ਰਕਾਰ ਦੇ ਆਸਣਾਂ ਦਾ ਪ੍ਰਯੋਗ ਉਸ ਇਸਤਰੀ ਤੇ ਕਰਨ ਲੱਗਾ ਅਤੇ ਉਸ ਦੇ ਗਲ੍ਹ ਨਾਲ ਲਗ ਲਗ ਕੇ ਉਸਨੂੰ ਸੁਖ ਦੇਣ ਲਗਾ। ਦੋਵੇਂ ਹੱਸ ਹਸ ਕੇ ਜਫੀਆਂ ਪਾਕੇ ਪ੍ਰੇਮ ਕ੍ਰੀੜਾ ਕਰਨ ਲਗੇ ਅਤੇ ਕੋਕ ਸ਼ਾਸ਼ਤਰ ਤੇ ਮਤ ਬਾਰੇ ਵਾਰਤਾਲਾਪ ਕਰਨ ਲੱਗੇ।।੨੭।।

ਚੌਪਈ।। ਲੈ ਮੁਕਲਾਵੋ ਅਤਿ ਸੁਖ ਪਾਯੋ।। ਨਰਵਰ ਗੜ੍ਹ ਕੀ ਓਰ ਸਿਧਾਯੋ।।
ਬਜਾਹਿਤ ਦੂਤ ਤ੍ਰਿਯਾ ਕੋ ਧਾਯੋ।। ਸਕਲ ਜਾਇ ਤਿਹ ਭੇਦ ਜਤਾਯੋ।। ੨੮।।

ਉਹ ਮੁਕਲਾਵਾ ਲੈਕੇ ਸੁਖੀ ਸੁਖੀ ਨਰਵਰਗੜ ਵੱਲ ਚਲ ਪਿਆ। ਤਦ ਦੂਸਰੀ ਵਿਆਹੀ ਹੋਈ ਇਸਤਰੀ ਦਾ ਦੂਤ ਪਹੁੰਚਿਆਂ ਅਤੇ ਉਸਨੂੰ ਸਾਰਾ ਭੇਦ ਦਸ ਦਿਤਾ।।੨੮।।

ਦੋਹਰਾ।। ਤਬ ਬਜਾਹਿਤ ਅਗਲੀ ਤ੍ਰਿਯਹਿ ਭੇਦ ਸਕਲ ਸੁਨਿ ਪਾਇ।।
ਕੋਪਿ ਅਧਿਕ ਚਿਤ ਮੈ ਕੀਯੋ ਸੁਨਿ ਸ਼ੰਮਸ ਕੋ ਨਾਇ।। ੨੯।।

ਤਦ ਪਹਿਲੀ ਵਿਆਹੀ ਇਸਤਰੀ ਨੇ ਜਦ ਸਾਰਾ ਭੇਤ ਤੇ ਸ਼ਮਸ ਦਾ ਨਾਂ ਸੁਣਿਆ ਤਾਂ ਚਿਤ ਵਿਚ ਬਹੁਤ ਗੁੱਸੇ ਨਾਲ ਭਰ ਗਈ।।੨੯।।

ਸ੍ਵਰਨਮਤੀ ਬਜਾਹਿਤ ਅਗਲਿ ਚਿਤ ਅਤਿ ਕੋਪ ਬਢਾਇ।।
ਬੀਰ ਸੈਨ ਪਤਿ ਪਿਤੁ ਭਏ ਐਸ ਕ਼ਹਤ ਭੀ ਜਾਇ।। ੩੦।।

ਵਿਆਹ ਕੇ ਲਿਆਂਦੀ ਇਸਤਰੀ ਸਵਰਣਮਤੀ ਨੇ ਬੜੇ ਕ੍ਰੋਧ ਵਿਚ ਆਕੇ ਆਪਣੇ ਪਤੀ ਦੇ ਪਿਤਾ, ਵੀਰ ਸੈਨ ਨੂੰ ਇਸ ਤਰਾਂ ਜਾਕੇ ਕਿਹਾ।।੩੦।।

ਕਹੋ ਬਚਨ ਚਿਤ ਦੈ ਸੁਨੋ ਬੈਨ ਏਸ ਕੇ ਏਸ।।
ਭਜਿ ਢੋਲਾ ਤੁਮ ਤੇ ਗਯੋ ਲੇਨ ਤਿਹਾਰੋ ਦੇਸ।। ੩੧।।

"ਹੇ ਰਾਜਿਆਂ ਦੇ ਰਾਜੇ ਮੇਰੀ ਗੱਲ ਸੁਣੋ! ਢੋਲਾ ਇਥੋਂ ਭਜ ਕੇ ਤੁਹਾਡਾ ਦੇਸ ਹੜਪਣ ਵਾਸਤੇ ਤਿਆਰੀ ਕਰਨ ਲਈ ਇਥੋਂ ਗਿਆ ਹੈ।।੩੧।।

ਚੌਪਈ।। ਜੋ ਤੂੰ ਜਿਯ ਤੇਂ ਤਾਹਿ ਨ ਮਰਿ ਹੈ।। ਤੌ ਤੇਰੋ ਸੋਊ ਬਧ ਕਰਿ ਹੈ।।
ਕੈ ਰਾਜਾ ਜਿਯ ਤੇਂ ਤਿਹ ਮਾਰੋ।। ਨਾਤਰ ਅਬ ਹੀ ਦੇਸ ਨਿਕਾਰੋ।। ੩੨।।

ਜੇ ਤੁਸੀ ਉਸ ਨੂੰ ਮਾਰੋਗੇ ਨਹੀਂ ਤਾਂ ਉਹ ਤੁਹਾਨੂੰ ਮਾਰ ਦੇਵੇਗਾ। ਹੇ ਰਾਜਨ! ਜਾਂ ਤਾਂ ਉਸਨੂੰ ਮਾਰ ਦੇਵੋ ਜਾਂ ਉਸਨੂੰ ਦੇਸ਼ ਨਿਕਾਲਾ ਦੇ ਦਵੋ।।੩੨।।

ਜਬ ਇਹ ਭਾਂਤਿ ਰਾਵ ਸੁਨਿ ਪਾਈ।। ਚਿਤ ਕੇ ਬਿਖੈ ਸੱਤਿ ਠਹਰਾਈ।।
ਜੌ ਤ੍ਰਿਯ ਲਜਾਵਨ ਕਾਜ ਸਿਧਾਵਤ।। ਮੋਰੇ ਕਹੇ ਬਿਨਾ ਨਹਿ ਜਾਵਤ।। ੩੩।।

ਜਦ ਰਾਜੇ ਨੇ ਇਹ ਗੱਲ ਸੁਣੀ ਤਾਂ ਉਸ ਗੱਲ ਨੂੰ ਸੱਚ ਮੰਨ ਲਿਆ। ਉਸ ਸੋਚਿਆ ਜੇ ਪਤਨੀ ਨੂੰ ਲੈਣ ਗਿਆ ਹੁੰਦਾ ਤਾਂ ਮੇਰੇ ਪੁਛੇ ਬਗੈਰ ਨਾ ਜਾਂਦਾ।।੩੩।।

ਪੁੱਤ੍ਰ ਬਧੂ ਮੁਹਿ ਸਾਚੁ ਉਚਾਰੋ।। ਲਿਯੋ ਚਹਤ ਸੁਤ ਰਾਜ ਹਮਾਰੋ।।
ਯਾਕੋਂ ਕਹੌ ਨ ਮੁਖ ਦਿਖਰਾਵੈ।। ਦ੍ਵਾਦਸ ਬਰਖ ਬਨਹਿ ਬਸਿ ਆਵੈ।। ੩੪।।

ਮੇਰੀ ਨੂੰਹ ਨੇ ਮੈਨੂੰ ਸੱਚ ਕਿਹਾ ਹੈ ਅਤੇ ਮੇਰਾ ਪੁੱਤਰ ਮੇਰਾ ਰਾਜ ਲੈਣਾ ਚਾਹੁੰਦਾ ਹੈ। ਉਸਨੇ ਹੁਕਮ ਦੇ ਦਿੱਤਾ ਕਿ ਮੇਰਾ ਪੁੱਤਰ ਮੈਨੂੰ ਮੂੰਹ ਨ ਵਿਖਾਏ ਅਤੇ ਬਾਰਾਂ ਸਾਲ ਜੰਗਲ ਵਿਚ ਬਨਵਾਸ ਕੱਟੇ।।੩੪।।

ਪਲਟਿ ਖਰਾਵਨ ਕੌ ਧਰਜੋ ਪਟੈ ਮਨੁਛ ਇਕ ਦੀਨ॥
ਮੋਹਿ ਮਿਲੇ ਬਿਨੁ ਬਨ ਬਸੈਂ ਰਾਵ ਬਚਨ ਕਿਹ ਕੀਨ॥ ੩੫॥

ਇਕ ਵਿਅਕਤੀ ਨੂੰ ਉਸਨੂੰ ਵਾਪਿਸ ਭੇਜਣ ਲਈ ਘਲਿਆ ਅਤੇ ਰਾਜੇ ਨੂੰ ਕਹਿ ਦਿੱਤਾ ਕਿ ਉਹ ਮੈਨੂੰ ਮਿਲੇ ਬਿਨਾਂ ਜੰਗਲ ਵਿਚ ਚਲਾ ਜਾਵੇ॥੩੫॥

ਸੁਨਤ ਭ੍ਰਿਤ ਨ੍ਰਿਪ ਕੇ ਬਚਨ ਤਾਂਹਿ ਕਹਜੋ ਸਮਝਾਇ॥
ਦੇਸ ਨਿਕਾਰੋ ਤੁਹਿ ਦਿਯੋ ਮਿਲਹੁ ਨ ਮੋਕੋ ਆਇ॥ ੩੬॥

ਨੌਕਰ ਨੇ ਰਾਜੇ ਦਾ ਹੁਕਮ ਸੁਣਾਕੇ ਉਸਨੂੰ ਕਿਹਾ ਕਿ ਤੈਨੂੰ ਦੇਸ਼ ਨਿਕਾਲਾ ਦਿਤਾ ਗਿਆ ਹੈ, ਰਾਜੇ ਨੇ ਕਿਹਾ ਹੈ ਕਿ ਮੈਨੂੰ ਨਾ ਮਿਲੇ॥੩੬॥

ਤਬ ਢੋਲਨ ਅਤਿ ਦੁਖਿਤ ਹ੍ਵੈ ਐਸੇ ਕਹਜੋ ਪੁਕਾਰਿ॥
ਜੀਵਹਿਗੇ ਤੌ ਮਿਲਹਿਗੇ ਨਰਵਰ ਕੋਟ ਜੁਹਾਰ॥ ੩੭॥

ਤਦ ਢੋਲੇ ਨੇ ਦੁਖੀ ਹੋ ਕੇ ਕਿਹਾ ਕਿ ਹੇ ਨਰਵਰਕੋਟ ਤੈਨੂੰ ਮੇਰਾ ਨਮਸਕਾਰ ਹੈ। ਜੇ ਜੀਉਂਦੇ ਰਹੇ ਤਾਂ ਕਦੀ ਫਿਰ ਮਿਲਾਂਗੇ॥੩੭॥

ਤਬ ਸੁੰਦਰ ਸੰਗਿ ਉਠਿ ਚਲੀ ਸੁਨਿ ਕਰਿ ਐਸੋ ਬੈਨ॥
ਹਿਯੋ ਫਟਤ ਅੰਤਰ ਘਟਤ ਬਾਰਿ ਚੁਆਵਤ ਨੈਨ॥ ੩੮॥

ਤਦ ਸੁੰਦਰੀ ਵੀ ਅਜੇਹੀਆਂ ਗਲਾਂ ਸੁਣ ਕੇ ਨਾਲ ਚਲ ਪਈ। ਉਸਦਾ ਹਿਰਦਾ ਫਟ ਰਿਹਾ ਸੀ ਅਤੇ ਅਖਾਂ ਵਿਚ ਹੰਝੂ ਵਹਿ ਰਹੇ ਸਨ॥੩੮॥

ਅੜਿੱਲ॥ ਸੁਨਿ ਢੋਲਨ ਏ ਬੈਨ ਨਰਵਰਹਿ ਤਜਿ ਗਯੋ॥
ਦ੍ਵਾਦਸ ਬਰਖ ਪ੍ਰਮਾਨ ਬਸਤ ਬਨ ਮੈਂ ਭਯੋ॥
ਬਨ ਉਪਬਨ ਮੈਂ ਭ੍ਰਮਤ ਫਲਨ ਕੋ ਖਾਇਕੈ॥
ਹੋ ਤ੍ਰਿਯਾ ਸਹਿਤ ਤਹੱ ਬਸਜੋ ਮ੍ਰਿਗਨ ਕਹ ਘਾਇਕੈ॥ ੩੯॥

ਢੋਲੇ ਨੇ ਇਹ ਗੱਲ ਸੁਣ ਕੇ ਨਰਵਰਕੋਟ ਨੂੰ ਛੱਡ ਦਿੱਤਾ ਅਤੇ ਬਾਰਾਂ ਸਾਲ ਤਕ ਜੰਗਲ ਵਿਚ ਰਿਹਾ। ਉਹ ਫਲ ਖਾਂਦਾ ਜੰਗਲ ਜੰਗਲ ਘੁੰਮਦਾ ਰਿਹਾ ਅਤੇ ਹਰਨਾਂ ਦਾ ਸ਼ਿਕਾਰ ਕਰਦਾ ਇਸਤਰੀ ਸਮੇਤ ਓਥੇ ਟਿਕਿਆ ਰਿਹਾ॥੩੯॥

ਬਰਖ ਤ੍ਰਿਦਸਏਂ ਬੀਰ ਸੈਨ ਤਨ ਤਜਿ ਦਯੋ॥

ਮ੍ਰਿਤੁ ਲੋਕ ਕਹੌ ਛੋਰਿ ਸੁਰਗਬਾਸੀ ਭਯੋ॥
ਤਬ ਢੋਲਨ ਫਿਰਿ ਆਨਿ ਰਾਜ ਅਪਨੋ ਲਿਯੋ॥
ਹੋ ਰਾਨੀ ਸ਼ੰਮਸ ਸਾਥ ਬਰਖ ਬਹੁ ਸੁਖ ਕਿਯੋ॥ ੪੦॥ ੧॥

ਤੇਰਾਂ ਸਾਲ ਬਾਅਦ ਵੀਰ ਸੈਨ ਨੇ ਸ਼ਰੀਰ ਛਡ ਦਿਤਾ, ਇਸ ਦੁਨੀਆਂ ਨੂੰ ਛਡ ਕੇ ਸਵਰਗ ਲੋਕ ਦਾ ਵਾਸੀ ਹੋ ਗਿਆ। ਤਦ ਢੋਲੇ ਨੇ ਫਿਰ ਆਕੇ ਆਪਣਾ ਰਾਜ ਪ੍ਰਾਪਤ ਕਰ ਲਿਆ ਅਤੇ ਸ਼ਮਸ ਰਾਣੀ ਦੇ ਨਲ ਸੁਖੀ ਸੁਖੀ ਜੀਵਣ ਬਤੀਤ ਕਰਨ ਲਗਾ॥੪੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਸਠਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੬੧॥੩੨੦੯॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਇਕਾਠਵੀ ਕਥਾ ਸਮਾਪਤ॥੧੬੧॥੩੨੦੯॥ਚਲਦਾ॥

## ਚਲਿੱਤਰ ਇਕ ਸੌ ਬਾਠਵਾਂ

## ਕਥਾ ਤੁੰਦਕਲਾ

ਦੋਹਰਾ॥ ਦੇਸ ਤਪੀਸਾ ਕੇ ਰਹੈਂ ਆਠ ਚੋਰਟੀ ਨਾਰਿ॥
ਰੈਨਿ ਦਿਵਸ ਚੋਰੀ ਕਰੈ ਸਕੈ ਨ ਕਊ ਬਿਚਾਰਿ॥ ੧॥

ਤਪੀਸ਼ਾ ਦੇਸ਼ ਵਿਚ ਅੱਠ ਚੋਰ ਇਸਤਰੀਆਂ ਰਹਿੰਦੀਆਂ ਸਨ, ਜੋ ਰਾਤ ਦਿਨ ਚੋਰੀ ਕਰਦੀਆਂ ਸਨ, ਪਰ ਕਿਸੇ ਨੂੰ ਵੀ ਪਤਾ ਨਹੀਂ ਚਲਦਾ ਸੀ॥੧॥

ਚਿੱਤ੍ਰਮਤੀ ਤਸਕਰ ਕੁਅਰਿ ਦ੍ਵੈ ਤਿਨ ਕੀ ਸਿਰਦਾਰ॥
ਮਾਰਗ ਮੈਂ ਇਸਥਿਤ ਰਹੈਂ ਘਾਵਹਿ ਲੋਗ ਹਜਾਰ॥ ੨॥

ਚਿਤਰਮਤੀ ਕੁਮਾਰੀ ਉਨ੍ਹਾਂ ਚੋਰਾਂ ਦੀ ਮੁਖੀ ਸੀ ਅਤੇ ਇਹ ਸਾਰੀਆਂ ਰਾਹ ਵਿਚ ਖਲੋਕੇ ਹਜ਼ਾਰਾਂ ਲੋਕਾਂ ਨੂੰ ਲੁਟਦੀਆਂ ਸਨ॥੨॥

ਨਾਰਾਇਨ ਦਾਮੋਦ੍ਰ ਭਨਿ ਬਿੰਦ੍ਰਾਬਨਹਿ ਉਚਾਰਿ॥
ਸੁਨਿ ਸਾਰਤ ਐਸੇ ਤ੍ਰਿਯਾ ਸਭ ਹੀ ਜਾਂਹਿ ਬਿਚਾਰਿ॥ ੩॥

ਨਰਾਇਨ, ਦਮੋਦਰ, ਬਿੰਦਰਾਬਣ ਆਦਿ ਸ਼ਬਦਾਂ ਦਾ ਉਚਾਰਣ ਕਰਕੇ ਇਹ ਇਸਤਰੀਆਂ ਯੋਜਨਾਂ ਅਨੁਸਾਰ ਲੋਕਾਂ ਨੂੰ ਧੋਖਾ ਦਿੰਦੀਆਂ ਸਨ॥੩॥

ਨਾਰਾਇਨ ਨਰ ਆਇਯੋ ਦਾਮੋਦਰ ਦਾਮੰਗ।।
ਬਿੰਦ੍ਰਾਬਨ ਲੈ ਲਾਇ ਬਨ ਮਾਰਹੁ ਯਾਹਿ ਨਿਸੰਗ।। ੪।।

ਉਹ ਕਹਿੰਦੀਆਂ ਕਿ ਨਾਰਾਇਨ ਨਰ ਆਇਆ ਹੈ, ਦਾਮੋਦਰ ਪੈਸੇ ਵਾਲਾ ਵਿਅਕਤੀ ਹੈ ਅਤੇ ਬਿੰਦਰਾਬਣ ਦਾ ਭਾਵ ਸੀ ਕਿ ਜੰਗਲ ਵਿਚ ਖੜ ਕੇ ਮਾਰ ਦੇਵੋ।।੪।।

ਚੌਪਈ।। ਜਬ ਅਬਲਾ ਐਸੇ ਸੁਨਿ ਪਾਵੈਂ।। ਤਾ ਨਰ ਕੌ ਬਨ ਮੈ ਲੈ ਜਾਵੈਂ।।
ਫਾਂਸੀ ਡਾਰਿ ਪ੍ਰਥਮ ਤਿਹੱ ਘਾਵੈਂ।। ਤਾਂ ਪਾਛੈ ਤਿਹ ਦਰਬੁ ਚੁਰਾਵੈਂ।। ੫।।

ਜਦ ਬਾਕੀ ਦੀਆਂ ਇਸਤਰੀਆਂ ਇਹ ਸ਼ਬਦ ਸੁਣਦੀਆਂ ਸਨ ਤਾਂ ਉਸ ਵਿਅਕਤੀ ਨੂੰ ਜੰਗਲ ਵਿਚ ਲੈ ਜਾਂਦੀਆਂ ਸਨ। ਫਾਂਸੀ ਲਾਕੇ ਪਹਿਲਾਂ ਉਸ ਨੂੰ ਮਾਰ ਦਿੰਦੀਆਂ ਸਨ, ਫਿਰ ਉਸਦਾ ਧਨ ਲੁਟ ਲੈਂਦੀਆਂ ਸਨ।।੫।।

ਆਵਤ ਏਕ ਨਾਰ ਤਹੱ ਭਈ।। ਫਾਂਸੀ ਡਾਰਿ ਤਿਸੂ ਕੌ ਲਈ।।
ਤਬ ਅਬਲਾ ਤਿਨ ਬਚਨ ਉਚਾਰੇ।। ਸੁ ਮੈਂ ਕਹਤ ਹੌ ਤੀਰ ਤਿਹਾਰੇ।। ੬।।

ਉਥੇ ਇਕ ਇਸਤਰੀ ਆਈ ਉਸਦੇ ਗਲ੍ਹ ਵਿਚ ਵੀ ਫਾਂਸੀ ਪਾ ਦਿੱਤੀ ਗਈ। ਤਦ ਉਸ ਇਸਤਰੀ ਨੇ ਕਿਹਾ ਕਿ ਫਾਂਸੀ ਦੇਣ ਤੋਂ ਪਹਿਲਾਂ ਮੇਰੀ ਇਕ ਗਲ ਸੁਣ ਲਵੋ।।੬।।

ਅੜਿੱਲ।। ਕਹਿੱ ਨਿਮਿਤਿ ਮੁਹਿ ਮਾਰੋ ਅਤਿ ਧਨ ਦੇਤ ਹੌਂ।।
ਤੁਮਰੋ ਕਛੂ ਨ ਦਰਬੁ ਚੁਰਾਏ ਲੇਤ ਹੌਂ।।
ਸਰਖਤ ਅਬ ਹੀ ਹਮ ਤੇ ਲੇਹੁ ਲਿਖਾਇਕੈ।।
ਹੋ ਸਦਨ ਸਹਿਤ ਸਭ ਲੇਹੁ ਖਜਾਨੋ ਜਾਇਕੈ।। ੭।।

"ਮੈਨੂੰ ਕਿਉ ਮਾਰਦੀਆਂ ਹੋ, ਮੈਂ ਤੁਹਾਨੂੰ ਧਨ ਦੇ ਰਹੀ ਹਾਂ, ਮੈਂ ਤੁਹਾਡੇ ਲੋਕਾਂ ਦਾ ਕੁਝ ਵੀ ਨਹੀਂ ਚੁਰਾਇਆ ਹੈ। ਮੈਥੋਂ ਇਕਰਾਰਨਾਮਾਂ ਲਿਖਵਾ ਲਵੋ ਅਤੇ ਘਰ ਸਮੇਤ ਸਾਰਾ ਧਨ ਲੈ ਲਵੋਂ।। ੭।।

ਜੌ ਤੁਮ ਫਾਂਸੀ ਡਾਰਿ ਅਬੈ ਮੁਹਿ ਘਾਇਹੋ।।
ਜੋ ਧਨ ਹਮਰੇ ਪਾਸ ਵਹੈ ਤੁਮ ਪਾਇਹੋ।।
ਸਰਖਤ ਕਜੋ ਨ ਲਿਖਾਇ ਮੰਗਾਇਨ ਲੀਜਿਯੈ।।
ਹੋ ਧਾਮ ਸਹਿਤ ਸਭ ਜਾਇ ਖਜਾਨੋ ਲੀਜਿਯੈ।। ੮।।

ਜੇ ਤੁਸੀ ਫਾਂਸੀ ਲਾ ਕੇ ਹੁਣੇ ਮੈਨੂੰ ਮਾਰ ਦੇਵੋਗੇ ਤਾਂ ਤੁਹਾਨੂੰ ਕੇਵਲ ਉਹੀ ਧਨ ਮਿਲੂਗਾ

ਜਿਹੜਾ ਮੇਰੇ ਕੋਲ ਹੈ। ਮੈਥੋਂ ਇਕਰਾਰਨਾਮਾਂ ਕਿਉਂ ਨਹੀ ਲਿਖਵਾ ਲੈਂਦੀਆਂ ਤੇ ਘਰ ਸਮੇਤ ਮੇਰਾ ਸਾਰਾ ਖਜਾਨਾਂ ਪ੍ਰਾਪਤ ਕਰ ਲਵੋ।।੮।।

**ਦੋਹਰਾ।। ਚਿੰਤ ਕਰੀ ਇਸਤ੍ਰਿਨ ਜੁ ਹਮ ਲੈਹੈ ਇਹੱ ਧਨ ਘਾਇ।।**
**ਹਜਾਂ ਕੋ ਦਰਬੁ ਕਰ ਆਇ ਹੈ ਹੁਆਂ ਕੋ ਲਯੋ ਨ ਜਾਇ।। ੯।।**

ਉਨ੍ਹਾਂ ਚੋਰ ਇਸਤਰੀਆਂ ਨੇ ਸੋਚਿਆ ਕਿ ਇਸ ਨੂੰ ਮਾਰ ਕੇ ਕੇਵਲ ਉਹੀ ਧਨ ਮਿਲੂਗਾ ਜਿਹੜਾ ਹੁਣ ਇਹਦੇ ਪਾਸ ਹੈ, ਪਰ ਜਿਹੜਾ ਧਨ ਉਸਦੇ ਘਰ ਪਿਆ ਹੈ ਉਹ ਨਹੀ ਮਿਲ ਸਕਗਾ।।੯।।

**ਤਾਂਤੇ ਅਬੈ ਮੰਗਾਇਕੈ ਸਰਖਤ ਲੇਹੁ ਲਿਖਾਇ।।**
**ਧਾਮ ਸਹਿਤ ਯਾ ਕੌ ਦਰਬ ਲੇਹਿ ਸ਼ਹਿਰ ਮੈਂ ਜਾਇ।। ੧੦।।**

ਇਸ ਲਈ ਹੁਣੇ ਇਸਤੋਂ ਇਕਰਾਰਨਾਮਾਂ ਲਿਖਵਾ ਲਵੋ ਤਾਕਿ ਘਰ ਸਹਿਤ ਇਸਦਾ ਸਾਰਾ ਧਨ ਸ਼ਹਿਰ ਵਿਚ ਜਾਕੇ ਪ੍ਰਾਪਤ ਕਰ ਲਿਆ ਜਾਵੇ।।੧੦।।

**ਅੜਿੱਲ।। ਸਰਖਤ ਲਿਯੋ ਲਿਖਾਇ ਸੁ ਤੁਰਤੁ ਮੰਗਾਇਕੈ।।**
**ਇਹੈ ਤ੍ਰਿਯਾ ਤਿਨ ਤਾ ਮੈ ਲਿਖ੍ਯੋ ਰਿਸਾਇਕੈ।।**
**ਮੋਹਿ ਏਕਲੋ ਜਾਨਿ ਫਾਂਸ ਡਰ ਡਾਰਿ ਕਰਿ।।**
**ਹੋ ਸਰਖਤ ਲਿਯੋ ਲਿਖਾਇ ਬਸਤ੍ਰ ਧਨ ਮੋਹ ਹਰਿ।। ੧੧।।**

ਉਨ੍ਹਾਂ ਨੇ ਇਕਰਾਰਨਾਮਾਂ ਮੰਗਵਾਕੇ ਤੁਰੰਤ ਉਸ ਪਾਸੋਂ ਲਿਖਵਾ ਲਿਆ ਅਤੇ ਉਸ ਇਸਤਰੀ ਨੇ ਵੀ ਗੁੱਸੇ ਵਿਚ ਆ ਕੇ ਲਿਖ ਦਿੱਤਾ। ਉਸ ਲਿਖਿਆ ਮੈਨੂੰ ਬੇਬਸ ਅਤੇ ਇਕੱਲੀ ਵੇਖ ਕੇ ਮੇਰੇ ਗਲ ਵਿਚ ਫਾਂਸੀ ਪਾਕੇ ਮੇਰਾ ਧਨ ਖੋ ਲਿਆ ਹੈ ਅਤੇ ਮੇਰੇ ਪਾਸੋਂ ਇਕਰਾਰਨਾਮਾਂ ਲਿਖਵਾ ਲਿਆ ਹੈ।।੧੧।।

**ਚੌਪਈ।। ਤਾਕੌਂ ਛੋਰਿ ਫਾਂਸ ਤੇਂ ਦਿਯੋ।। ਆਪੁ ਨਗਰ ਕੋ ਮਾਰਗ ਲਿਯੋ।।**
**ਜਬ ਸਰਖਤ ਕਾਜਿਯਹਿ ਨਿਹਾਰ੍ਯੋ।। ਤਿਨਕੌਂ ਚੌਕ ਚਾਂਦਨੀ ਮਾਰ੍ਯੋ।। ੧੨।।**

ਤਦ ਉਨ੍ਹਾਂ ਉਸ ਇਸਤਰੀ ਨੂੰ ਛੱਡ ਦਿੱਤਾ ਤੇ ਆਪ ਸ਼ਹਿਰ ਵਲ ਚਲ ਪਈਆਂ। ਉਹ ਇਕਰਾਰਨਾਮਾਂ ਜਦ ਕਾਜ਼ੀ ਨੇ ਵੇਖਿਆ ਤਾਂ ਉਨ੍ਹਾਂ ਸਾਰੀਆਂ ਨੂੰ ਚਾਂਦਨੀ ਚੌਕ ਵਿਚ ਮਰਵਾ ਦਿੱਤਾ।।੧੨।।

**ਦੋਹਰਾ।। ਤੁੰਦਕਲਾ ਤਬ ਬਨ ਬਿਖੈ ਐਸੋ ਚਰਿਤ ਬਨਾਇ।।**
**ਪ੍ਰਾਨ ਰਾਖਿ ਧਨ ਰਾਖਯੋ ਉਨ ਇਸਤ੍ਰਿਨਿ ਕੋ ਘਾਇ।। ੧੩।। ੧।।**

ਤੁੰਦਕਲਾ ਨੇ ਜੰਗਲ ਵਿਚ ਐਸਾ ਚਲਿੱਤਰ ਖੇਡਿਆ ਕਿ ਉਨ੍ਹਾਂ ਚੋਰ ਇਸਤਰੀਆਂ ਨੂੰ ਮਰਵਾ

ਦਿੱਤਾ, ਆਪਣੀ ਜਾਨ ਤੇ ਧਨ ਵੀ ਬਚਾ ਲਏ॥੧੩॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਾਸਠਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੬੨॥੩੨੨੨॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਬਾਠਵੀ ਕਥਾ ਸਮਾਪਤ॥੧੬੨॥੩੨੨੨॥

# ਚਲਿੱਤਰ ਇਕ ਸੌ ਤ੍ਰੇਠਵਾਂ
# ਕਥਾ ਰਾਣੀ ਵਿਜੈ ਕੁਮਾਰੀ

**ਦੋਹਰਾ॥ ਗ੍ਵਾਰਿਏਰ ਗੜਮੋਰ ਹੈ ਭੱਦ੍ਰਸੈਨ ਨ੍ਰਿਪ ਨਾਮ॥**
**ਜਾਕੋ ਜੀਵ ਜਗੱਤ੍ਰ ਕੇ ਜਪਤ ਆਠਹੂ ਜਾਮ॥ ੧॥**

ਗਵਾਲੀਅਰ ਕਿਲ੍ਹੇ ਵਿਚ ਭਦਰਸੈਨ ਨਾਮੀ ਇਕ ਰਾਜਾ ਰਹਿੰਦਾ ਸੀ। ਸੰਸਾਰ ਦੇ ਲੋਕ ਜਿਸਦਾ ਨਾਂ ਹਰ ਵੇਲੇ ਜਪਦੇ ਰਹਿੰਦੇ ਸਨ॥੧॥

**ਚੌਪਈ॥ ਬਿਜੈਕੁਅਰਿ ਤਾਕੀ ਬਰ ਨਾਰੀ॥ ਨਿਜੁ ਹਾਥਨ ਬਿਧਿ ਜਨੁਕ ਸਵਾਰੀ॥**
**ਅਪ੍ਰਮਾਨ ਤਿਹ ਪ੍ਰਭਾ ਬਿਰਾਜੈ॥ ਜਾਕੌ ਨਿਰਖਿ ਚੰਦ੍ਰਮਾ ਲਾਜੈ॥ ੨**

ਉਸਦੀ ਸੁੰਦਰ ਇਸਤਰੀ ਵਿਜੈ ਕੁਮਾਰੀ ਮਾਨੋਂ ਵਿਧਾਤਾ ਨੇ ਆਪ ਬਣਾਈ ਹੋਵੇ। ਉਸਦੀ ਸੁੰਦਰ ਸ਼ਕਲ ਨੂੰ ਵੇਖ ਕੇ ਚੰਦਰਮਾਂ ਵੀ ਲੱਜਤ ਹੁੰਦਾ ਸੀ॥੨॥

**ਦੋਹਰਾ॥ ਭੱਦ੍ਰਸੈਨ ਨ੍ਰਿਪ ਏਕ ਦਿਨ ਖੇਲਨ ਚੜ੍ਯੋ ਸ਼ਿਕਾਰ॥**
**ਜਾਨ ਬੈਰਿਯਨ ਘਾਤ ਤਿਹ ਤਾਕੌ ਦਿਯੋ ਸੰਘਾਰ॥ ੩॥**

ਰਾਜਾ ਭਦਰ ਸੈਨ ਇਕ ਦਿਨ ਸ਼ਿਕਾਰ ਖੇਡਣ ਗਿਆ, ਉਥੇ ਵੈਰੀਆਂ ਨੇ ਮੌਕਾ ਪਾਕੇ ਉਸਨੂੰ ਮਾਰ ਦਿਤਾ॥੩॥

**ਚੌਪਈ॥ ਚਲੀ ਖਬਰਿ ਰਾਨੀ ਪਹਿ ਆਈ॥ ਰਾਜਾ ਹਨੇ ਬੈਰਿਯਨ ਜਾਈ॥**
**ਤਬ ਰਾਨੀ ਮਨ ਮੰਤ੍ਰ ਬਿਚਾਰ੍ਯੋ॥ ਸੁ ਮੈਂ ਚੌਪਈ ਮੋ ਕਹਿ ਡਾਰ੍ਯੋ॥ ੪॥**

ਰਾਣੀ ਨੂੰ ਇਹ ਸਮਾਚਾਰ ਮਿਲ ਗਿਆ ਕਿ ਵੈਰੀਆਂ ਨੇ ਰਾਜੇ ਨੂੰ ਮਾਰ ਦਿੱਤਾ ਹੈ। ਤਦ ਰਾਣੀ ਨੇ ਜੋ ਮਨ ਵਿਚ ਸੋਚਿਆ ਉਸ ਨੂੰ ਮੈਂ ਚੌਪਈ ਵਿਚ ਕਹਿ ਦਿੱਤਾ ਹੈ॥੪॥

**ਸੁਤ ਬਾਲਕ ਹਮਰੋ ਬਿਧਿ ਕੀਨੋ॥ ਨਾਥ ਮਾਰਗ ਸੁਰ ਪੁਰ ਕੋ ਲੀਨੋ॥**

ਤਾਤੇ ਇਹੈ ਚਰਿੱਤ੍ਰ ਬਿਚਾਰੋ।। ਛਲ ਕਰਿ ਤਿਨ ਬੈਰਿਨ ਕੋ ਮਾਰੋ।। ੫।।

ਹਾਲੇ ਪੁੱਤਰ ਤੇ ਮੇਰਾ ਬਹੁਤ ਛੋਟਾ ਹੈ, ਉਧਰ ਪਤੀ ਸਵਰਗਵਾਸ ਹੋ ਗਿਆ ਹੈ ਇਸ ਲਈ ਹੁਣ ਕੋਈ ਐਸਾ ਚਲਿੱਤਰ ਖੇਡਣਾ ਚਾਹੀਦਾ ਕਿ ਵੈਰੀ ਨੂੰ ਛਲ ਨਾਲ ਮਾਰ ਦਿਤਾ ਜਾਵੇ।।੫।।

ਲਿਖ ਪੱਤ੍ਰੀ ਤਿਨ ਤੀਰ ਪਠਾਈ।। ਨ੍ਰਿਪ ਜੋ ਕਰੀ ਤੈਸਿਯੈ ਪਾਈ।।
ਸੂਰਜ ਕਲਾ ਦੁਹਿਤਾ ਕੌ ਲੀਜੈ।। ਹਮ ਸਭ ਕੀ ਪ੍ਰਤਿਪਾਰਾ ਕੀਜੈ।। ੬।।

ਰਾਣੀ ਨੇ ਪੱਤਰ ਲਿਖਕੇ ਵੈਰੀਆਂ ਪਾਸ ਭੇਜਿਆ ਕਿ ਰਾਜੇ ਨੇ ਆਪਣੀ ਕੀਤੀ ਦਾ ਫਲ ਪਾ ਲਿਆ ਹੈ। ਆਪ ਸੂਰਜਕਲਾ ਨਾਮੀ ਮੇਰੀ ਪੁੱਤਰੀ ਨੂੰ ਸਵੀਕਾਰ ਕਰੋ ਅਤੇ ਸਾਡੀ ਸਾਰਿਆਂ ਦੀ ਰਾਖਿਆ ਕਰੋ।।੬।।

ਪੱਤ੍ਰੀ ਬਾਚਿ ਫੂਲਿ ਜੜ ਗਏ।। ਜੋਰਿ ਬਰਾਤਹਿ ਆਵਤ ਭਏ।।
ਜਬਹੀ ਭੱਦ੍ਰ ਸਿੰਘ ਪੁਰ ਆਏ।। ਤਬ ਰਾਨੀ ਯੌ ਬਚਨ ਸੁਨਾਏ।। ੭।।

ਪੱਤਰ ਪੜ੍ਹ ਕੇ ਮੂਰਖ ਬਹੁਤ ਖੁਸ਼ ਹੋਏ ਅਤੇ ਬਰਾਤ ਲੈਕੇ ਚਲ ਪਏ। ਜਦ ਉਹ ਭਦਰ ਸੈਨ ਦੇ ਸ਼ਹਿਰ ਪਹੁੰਚੇ ਤਾਂ ਰਾਣੀ ਨੇ ਕਿਹਾ।।੭।।

ਏਕਏਕ ਸਾਊ ਹਜਾਂ ਆਵਹਿਂ।। ਹਮ ਤੇ ਪਾਵ ਪੁਜਾਵਤ ਜਾਵਹਿਂ।।
ਤਾਂ ਪਾਛੇ ਆਪੁਨ ਨ੍ਰਿਪ ਆਵੈ।। ਸੂਰਜ ਕਲਾ ਕੋ ਲੈ ਘਰ ਜਾਵੈ।। ੮।।

"ਇਕ ਇਕ ਕਰਕੇ ਇਥੇ ਆਉਂਦੇ ਜਾਓ ਅਤੇ ਸਾਥੋਂ ਚਰਨਾਂ ਦੀ ਸੇਵਾ ਕਰਵਾਉਂਦੇ ਜਾਓ। ਸਭ ਤੋਂ ਬਾਅਦ ਰਾਜਾ ਆਵੇ ਅਤੇ ਸੂਰਜਕਲਾ ਨੂੰ ਆਪਣੇ ਘਰ ਲੈ ਜਾਵੇ।।੮।।

ਹਮਰੇ ਧਾਮ ਰੀਤਿ ਇਹ ਪਰੀ।। ਤਾਤੇ ਜਾਤ ਦੂਰਿ ਨਹਿ ਕਰੀ।।
ਏਕ ਏਕ ਜੋਧਾ ਪ੍ਰਥਮਾਵਹਿ।। ਤਾ ਪਾਛੈ ਰਾਜਾ ਕੌ ਲਜਾਵਹਿ।। ੯।।

ਇਹ ਸਾਡੇ ਘਰ ਦਾ ਰੀਤੀ ਰਿਵਾਜ ਹੈ ਜਿਸ ਨੂੰ ਛੱਡਿਆ ਨਹੀਂ ਜਾ ਸਕਦਾ। ਪਹਿਲਾਂ ਯੋਧੇ ਇਕ ਇਕ ਕਰ ਕੇ ਆਉਣ ਅਤੇ ਅਖੀਰ ਵਿਚ ਰਾਜਾ ਜੀ ਨੂੰ ਲੈ ਆਉਣ।।੯।।

ਏਕ ਏਕ ਸਾਊ ਤਹ ਆਯੋ।। ਡਾਰਿ ਡਾਰਿ ਫਾਸੀ ਤ੍ਰਿਯ ਘਾਯੋ।।
ਏਕ ਸੰਘਾਰਿ ਡਾਰਿ ਕਰਿ ਦੀਜੈ।। ਦੂਸਰ ਕੌ ਯੌ ਹੀ ਬਧ ਕੀਜੈ।। ੧੦।।

ਇਕ ਇਕ ਕਰਕੇ ਬਰਾਤੀ ਆਇਆ ਅਤੇ ਰਾਣੀ ਨੇ ਫਾਂਸੀ ਤੇ ਚਾੜ੍ਹ ਕੇ ਸਾਰਿਆਂ ਨੂੰ ਮਾਰ ਦਿੱਤਾ। ਇਕ ਨੂੰ ਮਾਰਕੇ ਸੁੱਟ ਦਿੰਦੇ ਸਨ ਅਤੇ ਫਿਰ ਦੂਸਰੇ ਦਾ ਵੀ ਉਹੀ ਹਾਲ ਕਰਦੇ ਸਨ।। ੧੦।।

ਸਭ ਸੂਰਨ ਕੋ ਪ੍ਰਥਮ ਸੰਘਾਰਜੋ।। ਮਾਰਿ ਭੋਹਰਨ ਭੀਤਰਿ ਡਾਰਜੋ।।

ਤਾ ਪਾਛੇ ਨ੍ਰਿਪ ਬੋਲ ਪਠਾਯੋ।। ਰਾਨੀ ਡਾਰਿ ਫਾਂਸ ਗਰ ਘਾਯੋ।।੧੧।।

ਪਹਿਲਾਂ ਸਾਰੇ ਸੂਰਮਿਆਂ ਨੂੰ ਮਾਰਕੇ ਤਹਿਖਾਨੇ ਵਿਚ ਸੁੱਟ ਦਿੱਤਾ। ਫਿਰ ਰਾਜੇ ਨੂੰ ਬੁਲਾਇਆ ਤੇ ਰਾਣੀ ਨੇ ਉਹਦੇ ਗਲ ਵਿਚ ਫਾਂਸੀ ਪਾਕੇ ਉਹਨੂੰ ਵੀ ਮਾਰ ਦਿਤਾ।।੧੧।।

ਦੋਹਰਾ।। ਸਭ ਸੂਰਾ ਪ੍ਰਥਮੈ ਹਨੇ ਬਹੁਰਿ ਨ੍ਰਿਪਤਿ ਕੌ ਕੂਟਿ।।
ਜੋ ਲਸ਼ਕਰ ਬਾਕੀ ਬਚਯੋ ਸੋ ਸਭ ਲੀਨੋ ਲੂਟਿ।। ੧੨।।

ਪਹਿਲਾਂ ਸੂਰਬੀਰਾਂ ਅਤੇ ਬਾਅਦ ਵਿਚ ਰਾਜੇ ਨੂੰ ਮਾਰਕੇ ਫਿਰ ਜੋ ਫੌਜ ਬਾਕੀ ਬਚੀ ਸੀ ਉਸ ਨੂੰ ਵੀ ਲੁੱਟ ਲਿਆ।।੧੨।।

ਸਭ ਬੈਰਿਨ ਕੌ ਘਾਇ ਕੈ ਸੁਤ ਕੌ ਰਾਜ ਬੈਠਾਇ।।
ਪੁਨਿ ਪਤਿ ਕੇ ਫੈਟਾ ਭਏ ਜਰੀ ਮ੍ਰਿਦੰਗ ਬਜਾਇ।।੧੩।।੧।।

ਸਭ ਵੈਰੀਆਂ ਨੂੰ ਮਾਰਕੇ, ਪੁੱਤਰ ਨੂੰ ਗੱਦੀ ਤੇ ਬੈਠਾ ਕੇ ਫਿਰ ਆਪ ਢੋਲ ਮ੍ਰਿਦੰਗ ਵਜਾਉਂਦੀ ਹੋਈ ਪਤੀ ਦੀ ਪੱਗ ਦੇ ਨਾਲ ਹੀ ਸੜ ਕੇ ਭਸਮ ਹੋ ਗਈ।।੧੩।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤ੍ਰਿਸਠਵੋਂ ਚਰਿਤ੍ਰ ਸਮਾਪਤਮ ਸੁਭ ਸੁਭਮ ਸਤੂ।।੧੬੩।।੩੨੩੫।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆਂ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਤ੍ਰੇਠਵੀ ਕਥਾ ਸਮਾਪਤ।।੧੬੩।।੩੨੩੫।। ਚਲਦਾ।।

## ਚਲਿੱਤਰ ਇਕ ਸੌ ਚੌਂਠਵਾਂ
## ਕਥਾ ਉਦੈਪੁਰੀ ਬੇਗਮ

ਚੌਪਈ।। ਉਦੈਪੁਰੀ ਖੁਰਰਮ ਕੀ ਨਾਰੀ।। ਹਜਰਤਿ ਕੌ ਪ੍ਰਾਨਨ ਤੇ ਪਜਾਰੀ।।
ਮੁਖ ਸੂਖਤ ਜੀ ਜੀ ਤਿਹ ਕਰਤੇ।। ਅਨਤਨ ਲਖੇ ਤਵਨ ਕੇ ਡਰਤੇ।।੧।।

ਉਧੇਪੁਰ ਦੀ ਬੇਗਮ ਬਾਦਸ਼ਾਹ ਨੂੰ ਪ੍ਰਾਣਾਂ ਤੋਂ ਵੀ ਪਿਆਰੀ ਸੀ। ਉਸ ਨੂੰ ਜੀ ਜੀ ਕਰਦਿਆਂ ਉਸਦਾ ਮੂੰਹ ਸੁਕਦਾ ਸੀ ਅਤੇ ਉਸ ਤੋਂ ਡਰਦਿਆਂ ਹੋਇਆ ਉਹ ਹੋਰ ਕੁਝ ਵੇਖਦਾ ਵੀ ਨਹੀਂ ਸੀ।।੧।।

ਬੇਗਮ ਬਾਗ ਏਕ ਦਿਨ ਚਲੀ।। ਸੋਰਹ ਸਤ ਲੀਨੋ ਸੰਗ ਅਲੀ।।
ਸੁੰਦਰ ਨਰ ਇਕ ਪੇਖਤ ਭਈ।। ਤ੍ਰਿਯ ਕੌ ਭੂਲਿ ਸਕਲ ਸੁਧਿ ਗਈ।।੨।।

ਇਕ ਦਿਨ ਸੋਲਾਂ ਸੁਹੇਲੀਆਂ ਲੈਕੇ ਬੇਗਮ ਬਾਗ ਵਿਚ ਗਈ। ਉਥੇ ਉਸ ਇਕ ਸੁੰਦਰ ਆਦਮੀ ਨੂੰ ਵੇਖਿਆ ਤੇ ਆਪਣੀ ਸਭ ਸੁੱਧ ਬੁੱਧ ਭੁੱਲ ਗਈ।।੨।।

ਦੋਹਰਾ॥ ਜੋਬਨ ਕੁਅਰਿ ਸਖੀ ਹੁਤੀ ਲੀਨੀ ਨਿਕਟ ਬੁਲਾਇ॥
ਉਦੈ ਪੁਰੀ ਤਾਸੌ ਸਕਲ ਭੇਦ ਕਹਜੋ ਸਮਝਾਇ॥ ੩॥

ਉਸ ਜੋਬਨ ਕੁਮਾਰੀ ਸਖੀ ਨੂੰ ਆਪਣੇ ਕੋਲ ਬੁਲਾਇਆ ਅਤੇ ਉਧੋਪੁਰੀ ਬੇਗਮ ਨੇ ਉਸ ਨਾਲ ਸਾਰੀ ਗੱਲ ਕੀਤੀ॥੩॥

ਸਵੈਯਾ॥ ਕਾਨਿ ਕਰੌ ਨਹਿ ਸ਼ਾਹਿਜਹਾਨ ਕੀ ਧਾਮ ਜਿਤੋ ਧਨ ਹੈ ਸੁ ਲੁਟਾਊਂ॥
ਅੰਬਰ ਫਾਰਿ ਦਿਗੰਬਰ ਹ੍ਵੈ ਕਰਿ ਚੰਦਨ ਤਾਰਿ ਬਿਭੂਤਿ ਚੜ੍ਹਾਊਂ॥
ਕਾਸੌ ਕਹੌ ਨਹਿ ਤੂੰ ਹਮਰੋ ਕੋਊ ਜੀ ਕੀ ਬ੍ਰਿਥਾ ਕਹਿ ਤਾਂਹਿ ਸੁਨਾਊਂ॥
ਪੰਖ ਦਏ ਬਿਧਿ ਤੂੰ ਲਖਿ ਮੋਕਹ ਪ੍ਰੀਤਮ ਕੌ ਉਡਿਕੈ ਮਿਲਿ ਆਊਂ॥ ੪॥

ਤੂੰ ਸ਼ਾਹਜਹਾਨ ਦੀ ਚਿੰਤਾ ਮਤ ਕਰ, ਮੇਰੇ ਪਾਸ ਜਿਨਾਂ ਧਨ ਹੈ ਉਹ ਮੈਂ ਲੁਟਾ ਦੇਵਾਂਗੀ। ਮੈਂ ਕਪੜੇ ਪਾੜ ਕੇ ਨੰਗੀ ਹੋ ਜਾਵਾਂਗੀ ਅਤੇ ਚੰਦਨ ਦੀ ਬਭੂਤੀ ਮਲ ਲਵਾਂਗੀ। ਮੈਂ ਕਿਹਦੇ ਨਾਲ ਮਨ ਦੀ ਗੱਲ ਕਰਾਂ, ਮੇਰਾ ਕੋਈ ਵੀ ਨਹੀ ਹੈ। ਜੇ ਮੈਨੂੰ ਰਬ ਖੰਭ ਦੇ ਦੇਵੇ ਤਾਂ ਮੈਂ ਝਟ ਉੱਡਕੇ ਆਪਣੇ ਪ੍ਰੀਤਮ ਨੂੰ ਮਿਲ ਆਵਾਂ॥੪॥

ਪ੍ਰੀਤਿ ਕਰੀ ਤਿਹ ਸੌ ਕਿਹ ਕਾਜ ਸੁ ਮੀਤ ਕੇ ਕਾਜ ਜੁ ਮੀਤ ਨ ਆਵੈ॥
ਪੀਰ ਕਹੈ ਅਪਨੇ ਚਿਤ ਮੈ ਉਹਿ ਪੀਰ ਕੌ ਪੀਰ ਕੇ ਨੀਰ ਬੁਝਾਵੈ॥
ਹੌ ਅਟਕੀ ਮਨ ਭਾਵਨ ਸੌ ਮੁਹਿ ਕੈਸਿਯੈ ਬਾਤ ਕੋਊ ਕਹਿ ਜਾਵੈ॥
ਹੌ ਹੋਊ ਦਾਸਨ ਦਾਸਿ ਸਖੀ ਮੁਹਿ ਜੋ ਕੋਊ ਪ੍ਰੀਤਮ ਆਨਿ ਮਿਲਾਵੈ॥ ੫॥

ਉਸ ਮਿੱਤਰ ਨਾਲ ਕਾਹਦੀ ਮਿੱਤਰਤਾ ਜਿਹੜਾ ਮਿੱਤ੍ਰ ਕਿਸੇ ਕੰਮ ਨ ਆਵੇ। ਉਹਦੇ ਨਾਲ ਮਨ ਦਾ ਦੁਖ ਸੁਖ ਕਹਿਣ ਨਾਲ ਮਨ ਦੇ ਪੀੜ ਦੀ ਅੱਗ ਪਾਣੀ ਦੇ ਛਿਟੇ ਪੈਣ ਵਾਂਗ ਬੁਝ ਜਾਂਦੀ ਹੈ। ਮੈਂ ਤਾਂ ਆਪਣੇ ਮਨ ਪਸੰਦ ਪ੍ਰੀਤਮ ਨਾਲ ਪ੍ਰੇਮ ਲਾ ਬੈਠੀ ਹਾਂ, ਮੈਨੂੰ ਕੋਈ ਵੀ ਕਿਸੇ ਤਰ੍ਹਾਂ ਮੇਰੇ ਪ੍ਰੀਤਮ ਨਾਲ ਮਿਲਾ ਦੇਵੇ॥੫॥

ਜੋ ਸਖੀ ਕਾਜ ਕਰੈ ਹਮਰੋ ਤਿਹ ਭੂਖਨ ਕੀ ਕਛੁ ਭੂਖਨ ਹ੍ਵੈ ਹੈ॥
ਬਸਤ੍ਰ ਅਪਾਰ ਭਰੇ ਘਰ ਬਾਰ ਸੁ ਏਕਹਿ ਬਾਰ ਹਜਾਰਨ ਲੈਹੈ॥
ਮੋਰੀ ਦਸਾ ਅਵਲੋਕਿ ਕੈ ਸੁੰਦਰਿ ਜਾਨਤ ਹੀ ਹਿਯ ਮੈ ਪਛੁਤੈਹੈ॥
ਕੀਜੈ ਉਪਾਇ ਦੀਜੈ ਬਿਖੁ ਆਇ ਕਿ ਮੀਤ ਮਿਲਾਇ ਕਿ ਮੋਹੂ ਨ ਪੈਹੈ॥ ੬॥

ਹੇ ਸਖੀ! ਇਹ ਮੇਰਾ ਕੰਮ ਕਰ ਦੇ ਤਾਂ ਗਹਿਣਿਆ ਅਤੇ ਕੱਪੜਿਆਂ ਦੀ ਤੈਨੂੰ ਕੋਈ ਘਾਟ ਨਹੀ ਰਹਿਣ ਦੇਵਾਂਗੀ। ਅਪਾਰ ਵਸਤਰਭੰਡਾਰ ਵਿਚੋਂ ਮੈਂ ਹਜ਼ਾਰਾਂ ਵਸਤਰ ਇਕ ਹੀ ਵਾਰ ਤੈਨੂੰ ਦੇ ਦੇਵਾਂਗੀ। ਮੇਰੀ ਅਸਲੀ ਹਾਲਤ ਨੂੰ ਵੇਖਕੇ ਹੇ ਪਿਆਰੀ ਤੂੰ ਮਨ ਵਿਚ ਪਛਤਾਵੇਂਗੀ। ਜਾਂ ਤਾਂ ਕੋਈ ਉਪਾਅ ਕਰਕੇ ਮੇਰਾ ਮਿੱਤਰ ਮੈਨੂੰ ਮਿਲਾ ਦੇ ਜਾਂ ਮੈਨੂੰ ਜਹਿਰ ਦੇ ਦੇ॥੬॥

**ਐਸੋ ਉਦੈਪੁਰੀ ਕੇ ਮੁਖ ਤੇ ਬਚ ਜੋਬਨ ਕੁਅਰਿ ਜਬੈ ਸੁਨਿਪਾਯੋ॥**
**ਤਾਂਹਿ ਪਛਾਨ ਭਲੀ ਬਿਧਿ ਸੌ ਮਨ ਬੀਚ ਬਿਚਾਰ ਇਹੈ ਠਹਰਾਯੋ॥**
**ਦੇਗ ਮੈ ਡਾਰਿ ਚਲੀ ਤਿਤ ਕੋ ਬਗਵਾਨਨ ਭਾਖਿ ਪਕ੍ਵਾਨ ਲਖਾਯੋ॥**
**ਸਾਇਤ ਏਕ ਬਿਹਾਨੀ ਨ ਬਾਗ ਮੈ ਆਨਿ ਪਿਆਰੀ ਕੌ ਮੀਤ ਮਿਲਾਯੋ॥ ੭॥**

ਇਹ ਬਚਨ ਜਦ ਜੋਬਨ ਕੁਮਾਰੀ ਨੇ ਉਦੈਪੁਰੀ ਬੇਗਮ ਦੇ ਮੂੰਹ ਤੋਂ ਸੁਣੇ ਤਾਂ ਉਸ ਸਥਿਤੀ ਨੂੰ ਸਮਝ ਕੇ ਮਨ ਵਿਚ ਕੁਝ ਵਿਚਾਰ ਕੀਤਾ। ਉਹ ਬੇਗਮ ਨੂੰ ਦੇਗ ਵਿਚ ਪਾਕੇ ਉਸ ਪਾਸੇ ਚਲ ਪਈ ਅਤੇ ਮਾਲੀਆਂ ਨੂੰ ਦੱਸਿਆ ਕਿ ਇਸ ਵਿਚ ਪਕਵਾਨ ਹਨ। ਇਕ ਘੜੀ ਭਰ ਦਾ ਸਮਾਂ ਵੀ ਨ ਬੀਤੀਆ ਕਿ ਉਸ ਪ੍ਰੀਤਮਾਂ ਨੂੰ ਪ੍ਰੀਤਮ ਨਾਲ ਮਿਲਾ ਦਿਤਾ॥੭॥

**ਦੋਹਰਾ॥ ਉਦੈਪੁਰੀ ਪਿਯ ਪਾਇ ਤਿਹ ਚਰਨ ਰਹੀ ਲਪਟਾਇ॥**
**ਤਾਕੋ ਜੋ ਦਾਰਿਦ ਹੁਤੇ ਛਿਨ ਮੈ ਦਯੋ ਮਿਟਾਇ॥ ੮॥**

ਉਦੈਪੁਰੀ ਬੇਗਮ ਪ੍ਰੀਤਮ ਨੂੰ ਪਾਕੇ ਚਰਨਾਂ ਤੇ ਢਹਿ ਪਈ ਅਤੇ ਪਲ ਭਰ ਵਿਚ ਉਸਦੇ ਦਲਿਦਰ ਨੂੰ ਦੂਰ ਕਰ ਦਿੱਤਾ॥੮॥

**ਅੜਿੱਲ॥ ਗਹਿ ਗਹਿ ਤਾਕੋ ਬਾਲ ਗਰੇ ਚਿਮਟਤ ਭਈ॥**
**ਲਪਟਿ ਲਪਟਿ ਤਾਕੇ ਆਸਨ ਕੇ ਤਰ ਗਈ॥**
**ਚੌਰਾਸੀ ਆਸਨ ਸਭ ਲਿਯੇ ਬਨਾਇਕੈ॥**
**ਹੋ ਆਠ ਜਾਮ ਰਤਿ ਕਰੀ ਹਰਖ ਉਪਜਾਇਕੈ॥ ੯॥**

ਨੌਜਵਾਨ ਔਰਤ ਉਸਨੂੰ ਫੜ ਫੜ ਕੇ ਉਹਦੇ ਗਲ ਨਾਲ ਲਗਣ ਲਗੀ ਅਤੇ ਲਿਪਟ ਲਿਪਟ ਕੇ ਉਹਦੇ ਨਾਲ ਆਸਣ ਕਰਨ ਲਗੀ। ਉਸਨੇ ਚੌਰਾਸੀ ਆਸਣਾਂ ਦੀ ਵਰਤੋਂ ਕਰਕੇ ਅੱਠ ਪਹਿਰ ਪ੍ਰਸੰਨਤਾ ਪੂਰਵਕ ਉਹਦੇ ਨਾਲ ਪ੍ਰੇਮ ਕ੍ਰੀੜਾ ਕੀਤੀ॥੯॥

**ਦੋਹਰਾ॥ ਤਰੁਨ ਪੁਰਖ ਤਰੁਨੈ ਤ੍ਰਿਯਾ ਤ੍ਰਿਤਿਯ ਚੰਦ੍ਰ ਕੀ ਜੌਨਿ॥**
**ਲਪਟਿ ਲਪਟਿ ਕਰਿ ਰਤਿ ਕਰੈਂ ਤਿਨ ਤੇ ਹਾਰੈ ਕੌਨ॥ ੧੦॥**

ਜਵਾਨ ਆਦਮੀ ਜਵਾਨ ਔਰਤ ਚੰਦਰਮਾਂ ਦੀ ਚਾਨਣੀ ਵਿਚ ਲਿਪਟ ਲਿਪਟ ਕੇ ਕਾਮ ਕ੍ਰੀੜਾ ਕਰ ਰਹੇ ਸਨ। ਉਨ੍ਹਾਂ ਵਿਚੋਂ ਭਲਾ ਕੌਣ ਹਾਰ ਸਕਦਾ ਸੀ॥੧੦॥

**ਅੜਿੱਲ॥ ਕੋਕਸਾਰ ਕੇ ਮੁਖ ਤੇ ਮਤਨ ਉਚਾਰਹੀ॥**
**ਭਾਂਤਿ ਭਾਂਤਿ ਉਪਬਨ ਕੀ ਪ੍ਰਭਾ ਨਿਹਾਰਹੀ॥**
**ਚੌਰਾਸੀ ਆਸਨ ਸਭ ਕਰੇ ਬਨਾਇ ਕਰਿ॥**
**ਹੋ ਭਾਂਤਿ ਭਾਂਤਿ ਰਤਿ ਕਰੀ ਗਰੇ ਲਪਟਾਇ ਕਰਿ॥ ੧੧॥**

ਕੋਕਸ਼ਾਸਤਰ ਦੇ ਬਚਨ ਮੂੰਹ ਤੋਂ ਉਚਾਰਨ ਕਰਕੇ ਉਹ ਕਈ ਪ੍ਰਕਾਰ ਨਾਲ ਉਪਬਨ ਦੀ ਸੁੰਦਰਤਾ ਨੂੰ ਵੇਖ ਰਹੇ ਸਨ। ਉਨ੍ਹਾਂ ਚੌਰਾਸੀ ਆਸਣ ਬਣਾਏ ਅਤੇ ਭਿੰਨ ਭਿੰਨ ਢੰਗਾਂ ਨਾਲ ਗਲ ਨਾਲ ਲਗ ਕੇ ਕਾਮ ਕ੍ਰੀੜਾ ਕਰ ਰਹੇ ਸਨ॥੧੧॥

**ਦੋਹਰਾ॥ ਚੌਰਾਸੀ ਆਸਨ ਲਏ ਭਾਂਤਿ ਭਾਂਤਿ ਲਪਟਾਇ॥**
**ਚਤੁਰ ਚਤੁਰਿਯਹਿ ਭਾਵਈ ਛਿਨਕ ਨ ਛੋਰਜੋ ਜਾਇ॥ ੧੨॥**

ਉਨ੍ਹਾਂ ਨੇ ਵਿਧੀ ਅਨੁਸਾਰ ਚੌਰਾਸੀ ਆਸਣ ਕੀਤੇ। ਜਦ ਚਤਰ ਨੂੰ ਕੋਈ ਚਤਰ ਮਿਲ ਜਾਂਦਾ ਹੈ ਤਾਂ ਉਹ ਉਸਨੂੰ ਇਕ ਪਲ ਭਰ ਲਈ ਵੀ ਨਹੀ ਛਡਦਾ॥੧੨॥

**ਚੌਪਈ॥ ਤਾਕੀ ਤ੍ਰਿਯਾ ਭੇਦ ਸੁਨਿ ਪਾਯੋ॥ ਉਦੈਪੁਰੀ ਮੋ ਪਤਿਹਿ ਬੁਲਾਯੋ॥**
**ਭਾਂਤਿ ਭਾਂਤਿ ਤਾਂ ਸੌ ਰਤਿ ਕਰੀ॥ ਮੋ ਤੇ ਜਾਤ ਬਾਤ ਨਹਿ ਜਰੀ॥ ੧੩॥**

ਉਸ ਆਦਮੀ ਦੀ ਪਤਨੀ ਨੇ ਸੁਣਿਆ ਕਿ ਉਦੈਪੁਰੀ ਬੇਗਮ ਨੇ ਮੇਰੇ ਪਤੀ ਨੂੰ ਬੁਲਾਇਆ ਹੈ ਅਤੇ ਕਈ ਢੰਗਾਂ ਨਾਲ ਉਸ ਨਾਲ ਭੋਗ ਵਿਲਾਸ ਕਰ ਰਹੀ ਹੈ, ਤਾਂ ਉਸ ਸੋਚਿਆ ਕਿ ਹੁਣ ਇਹ ਗਲ ਬਰਦਾਸ਼ਤ ਨਹੀ ਹੋਵੇਗੀ॥੧੩॥

**ਸ਼ਾਹਿਜਹਾਂ ਪੈ ਅਬੈ ਪੁਕਾਰੌ॥ ਛਿਨ ਮੈ ਤੁਮੈ ਖ੍ਵਾਰ ਕਰਿ ਡਾਰੌ॥**
**ਯੌ ਕਹਿ ਬੈਨ ਜਾਤ ਭੀ ਤਹਾਂ॥ ਹਜਰਤਿ ਰੰਗ ਮਹਲ ਮਹਿ ਜਹਾਂ॥ ੧੪॥**

ਉਸ ਸੋਚਿਆ ਕਿ ਮੈਂ ਹੁਣੇ ਹੀ ਸ਼ਾਹਜਹਾਨ ਦੇ ਸਾਹਮਣੇ ਪੁਕਾਰ ਕਰਾਂਗੀ ਅਤੇ ਪਲ ਵਿਚ ਤੁਹਾਨੂੰ ਪਰੇਸ਼ਾਨ ਕਰ ਦਵਾਂਗੀ। ਇਹ ਕਹਿਕੇ ਉਹ ਓਥੇ ਹੀ ਗਈ ਜਿਸ ਰੰਗ ਮਹਲ ਵਿਚ ਬਾਦਸ਼ਾਹ ਬਰਾਜਮਾਨ ਸੀ॥੧੪॥

**ਉਦੈਪੁਰੀ ਤਿਹ ਸੰਗ ਲਯਾਈ॥ ਤਬ ਲੌ ਨਾਰਿ ਪੁਕਾਰਿ ਸੁਨਾਈ॥**
**ਸ਼ਾਹਿਜਹਾਂ ਤਬ ਬਚਨ ਉਚਾਰੇ॥ ਕਵਨ ਕਰਤ ਇਹ ਸ਼ੋਰ ਦੁਆਰੇ॥ ੧੫॥**

ਉਦੈਪੁਰੀ ਬੇਗਮ ਵੀ ਉਸਨੂੰ ਨਾਲ ਲੈਕੇ ਓਥੇ ਜਾ ਪਹੁੰਚੀ। ਤਦ ਤਕ ਉਸ ਇਸਤਰੀ ਨੇ ਪੁਕਾਰ ਲਾਈ। ਸ਼ਾਹ ਜਹਾਨ ਨੇ ਪੁਛਿਆ ਇਹ ਕੌਣ ਰੌਲਾ ਪਾ ਰਿਹਾ ਹੈ?॥੧੫॥

**ਦੋਹਰਾ॥ ਉਦੈਪੁਰੀ ਤਬ ਯੌਂ ਕਹ੍ਯੋ ਸਮੁਝਿ ਚਿੱਤ ਕੈ ਮਾਂਹਿ॥**
**ਸਤੀ ਭਯੋ ਚਾਹਤ ਤ੍ਰਿਯਾ ਹੋਨ ਦੇਤ ਇਹ ਨਾਹਿ॥ ੧੬॥**

ਉਧੇਪੁਰੀ ਬੇਗਮ ਨੇ ਤਦ ਉਤਰ ਦਿੱਤਾ ਕਿ ਇਹ ਇਸਤਰੀ ਸਤੀ ਹੋਣਾਂ ਚਾਹੁੰਦੀ ਹੈ, ਪਰ ਇਹ ਆਦਮੀ ਇਸ ਨੂੰ ਸਤੀ ਨਹੀਂ ਹੋਣ ਦਿੰਦਾ॥੧੬॥

**ਚੌਪਈ॥**

**ਤਬ ਹਜਰਤਿ ਇਹ ਭਾਂਤਿ ਉਚਾਰੋ॥ ਯਾਕੌਂ ਮਨੈ ਕਰੋ ਜਿਨਿ ਜਾਰੋ॥**
**ਤ੍ਰਿਯ ਜਨ ਸੰਗ ਅਮਿਤ ਕਰਿ ਦਏ॥ ਤਾਕਹ ਪਕਰਿ ਜਰਾਵਤ ਭਏ॥੧੭॥**

ਤਦ ਬਾਦਸ਼ਾਹ ਨੇ ਕਿਹਾ ਇਸ ਨੂੰ ਮਨਾ ਕਰੋ, ਇਸ ਨੂੰ ਰੋਕੋ ਇਸਨੂੰ ਸੜਨ ਨਾ ਦੇਵੋ. ਪਰ ਬੇਗਮ ਨੇ ਉਸ ਇਸਤਰੀ ਨਾਲ ਅਨੇਕਾਂ ਆਦਮੀ ਭੇਜ ਦਿਤੇ ਅਤੇ ਉਨ੍ਹਾਂ ਨੂੰ ਕਿਹਾ ਕਿ ਇਸ ਨੂੰ ਫੜ ਕੇ ਜਬਰਦਸਤੀ ਸਾੜ ਦੇਵੋ। ਉਨਾਂ ਲੋਕਾਂ ਨੇ ਉਸਨੂੰ ਫੜ ਕੇ ਸਾੜ ਦਿੱਤਾ॥੧੭॥

**ਦੋਹਰਾ॥ ਅਤਿ ਰਤਿ ਤਾਸੋਮਾਨਿ ਕੈ ਸੰਗ ਪਿਅਰਵਹਿ ਲਜਾਇ॥**
**ਹਜਰਤ ਕੋ ਇਹ ਛਲ ਛਲ੍ਯੋ ਸਵਤਿਹਿ ਦਿਯੋ ਜਰਾਇ॥ ੧੮॥ ੧॥**

ਉਸਦੇ ਆਦਮੀ ਨਾਲ ਸੁਖਪੂਰਬਕ ਕਾਮਕ੍ਰੀੜਾ ਕੀਤੀ ਅਤੇ ਉਸ ਔਰਤ ਨੂੰ ਨਾਲ ਲਿਆ ਕੇ ਬਾਦਸ਼ਾਹ ਨੂੰ ਵੀ ਛਲ ਲਿਆ ਅਤੇ ਔਰਤ ਨੂੰ ਵੀ ਸਾੜ ਦਿਤਾ॥੧੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਸਠਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੬੪॥੩੨੫੩॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਚੌਠਵੀ ਕਥਾ ਸਮਾਪਤ॥੧੬੪॥੩੨੫੩॥ਚਲਦਾ॥

## *ਚਲਿੱਤਰ ਇਕ ਸੌ ਪੈਂਠਵਾਂ*

## *ਕਥਾ ਭਿਸਤਕਲਾ*

**ਦੋਹਰਾ॥ ਹਿੰਗੁਲਾਜ ਜਗ ਮਾਤ ਕੇ ਰਹੈ ਦੇਹਰੋ ਏਕ॥**
**ਜਾਹਿ ਜਗਤ ਕੇ ਜੀਵ ਸਭ ਬੰਦਤ ਆਨਿ ਅਨੇਕ॥ ੧॥**

ਜਗਤਮਾਤ ਹਿੰਗਲਾਜ ਦਾ ਇਕ ਮੰਦਰ ਸੀ, ਜਿਥੇ ਸਾਰੇ ਸੰਸਾਰ ਦੇ ਲੋਕ ਆ ਕੇ ਮਥਾ ਟੇਕਦੇ

ਸਨ॥੧॥

ਚੌਪਈ॥ ਸਿੰਘ ਬਚਿੱਤ੍ਰ ਤਹਾਂ ਕੋ ਨ੍ਰਿਪਬਰ॥ ਭਾਂਤਿ ਭਾਂਤਿ ਕੋ ਧਨੁ ਤਾਕੇ ਘਰ॥
ਭਾਨਕਲਾ ਤਿਹ ਤ੍ਰਿਯਾ ਭਣਿੱਜੇ॥ ਤਾਂਕੇ ਕੋ ਤ੍ਰਿਯ ਤੁੱਲਿ ਕਹਿੱਜੈ॥ ੨॥

ਓਥੇ ਦਾ ਰਾਜਾ ਬਚਿਤਰ ਸਿੰਘ ਸੀ ਜਿਸਦੇ ਪਾਸ ਧਨ ਦੌਲਤ ਦੇ ਬਹੁਤ ਭੰਡਾਰ ਸਨ। ਭਾਨਕਲਾ ਨਾਮੀ ਇਕ ਇਸਤਰੀ ਸੀ ਜੋ ਉਸਦੀ ਇਸਤਰੀ ਦੇ ਸਮਾਨ ਸੀ॥੨॥

ਦਿਜਬਰ ਸਿੰਘ ਏਕ ਦਿਜ ਤਾਕੇ॥ ਭਿਸਤਕਲਾ ਅਬਲਾ ਗ੍ਰਿਹ ਵਾਕੇ॥
ਸੂਤ ਪੂਤ ਸੁੰਦਰ ਤਿਹ ਘਰ ਮੈਂ॥ ਕੋਬਿਦ ਸਭ ਹੀ ਰਹਤ ਹੁਨਰ ਮੈਂ॥ ੩॥

ਦਿਜਬਰ ਸਿੰਘ ਨਾਮੀ ਇਕ ਬ੍ਰਹਮਣ ਸੀ ਜਿਸਦੀ ਇਸਤਰੀ ਦਾ ਨਾਂ ਭਿਸਤਕਲਾ ਸੀ। ਉਸਦੇ ਘਰ ਸਭ ਅਤਿ ਸੁੰਦਰ ਸੱਤ ਪੁਤਰ ਸਨ ਜਿਹੜੇ ਗੁਣਾਂ ਕਰਕੇ ਕਵੀ ਸਨ॥੩॥

ਦੋਹਰਾ॥ ਤਹਾਂ ਭਵਾਨੀ ਕੋ ਭਵਨ ਜਾਹਿਰ ਸਕਲ ਜਹਾਨ॥
ਦੇਸ ਦੇਸ ਕੇ ਏਸ ਜਿਹ ਸੀਸ ਝੁਕਾਵਤ ਆਨਿ॥ ੪॥

ਉਥੇ ਇਕ ਮਸ਼ਹੂਰ ਭਵਾਨੀ ਦਾ ਮੰਦਰ ਸੀ ਜਿਥੇ ਆਕੇ ਦੇਸ਼ਾਂ ਵਿਦੇਸ਼ਾਂ ਦੇ ਰਾਜੇ ਸਿਰ ਝੁਕਾਉਂਦੇ ਸਨ॥੪॥

ਅੜਿੱਲ॥ ਅਤਿ ਸੁੰਦਰ ਮਠ ਊਚੀ ਧੁਜਾ ਬਿਰਾਜਹੀ॥
ਨਿਰਖਿ ਦਿਪਤਤਾ ਤਾਂਹਿ ਸੁ ਦਾਮਨਿ ਲਾਜਹੀ॥
ਦੇਸ ਦੇਸ ਕੇ ਏਸ ਤਹਾਂ ਚਲਿ ਆਵਹੀ॥
ਹੋ ਜਾਨਿ ਸ਼ਿਵਾ ਕੋ ਭਵਨ ਸਦਾ ਸਿਰ ਨਜਾਵਹੀ॥ ੫॥

ਉਸ ਬਹੁਤ ਉਚੇ ਅਤੇ ਸੁੰਦਰ ਮਠ ਦੀ ਉਚੀ ਧੁਜਾ ਸੋਭ ਰਹੀ ਸੀ ਅਤੇ ਉਸਦੀ ਚਮਕ ਵੇਖ ਕੇ ਬਿਜਲੀ ਵੀ ਸ਼ਰਮਾਉਂਦੀ ਸੀ। ਦੇਸ਼ਾਂ ਵਿਦੇਸ਼ਾਂ, ਦੇ ਰਾਜੇ ਉਥੇ ਆਉਂਦੇ ਸਨ ਅਤੇ ਉਸਨੂੰ ਭਵਾਨੀ ਦਾ ਮੰਦਰ ਮੰਨ ਕੇ ਮਥਾ ਟੇਕਦੇ ਸਨ॥੫॥

ਦੋਹਰਾ॥ ਜੋ ਇੱਛਾ ਕੋਊ ਕਰੈ ਸੋ ਸਭ ਪੂਰਨ ਹੋਇ॥
ਪ੍ਰਗਟ ਬਾਤ ਸਭ ਜਗਤ ਇਹ ਜਾਨਤ ਹੈ ਸਭ ਕੋਇ॥ ੬॥

ਉਥੇ ਜਿਹੜੀ ਵੀ ਕੋਈ ਇੱਛਾ ਕਰਦਾ ਸੀ ਉਹ ਪੂਰੀ ਹੁੰਦੀ ਸੀ, ਇਸ ਤੱਥ ਨੂੰ ਸੰਸਾਰ ਦੇ ਸਾਰੇ ਲੋਕ ਜਾਣਦੇ ਸਨ॥੬॥

**************************************************************

ਚੌਪਈ।। ਏਕ ਦਿਵਸ ਐਸੋ ਤਹੱ ਭਯੋ।। ਅਥਯੋ ਸੂਰ ਚੰਦ੍ਰ ਪ੍ਰਗਟਯੋ।।
ਅਕਸਮਾਤ੍ਰ ਬਾਨੀ ਤਿਹ ਭਈ।। ਸੋ ਦਿਜਬਰ ਸ੍ਰਵਨਨ ਸੁਨਿ ਲਈ।। ੭।।

ਇਕ ਦਿਨ ਇਸਤਰਾਂ ਹੋਇਆ ਕਿ ਜਦ ਸੂਰਜ ਡੁੱਬਿਆ ਅਤੇ ਚੰਦਰਮਾਂ ਚੜ੍ਹਿਆ ਤਾਂ ਅਕਸਮਾਤਰ ਇਕ ਅਕਾਸ਼ਬਾਣੀ ਹੋਈ ਜਿਹੜੀ ਦਿਜਬਰ ਸਿੰਘ ਬ੍ਰਹਮਣ ਨੇ ਕੰਨਾਂ ਨਾਲ ਸੁੱਣ ਲਈ।।੭।।

ਪ੍ਰਾਤ ਭਏ ਰਾਜਾ ਇਹ ਮਰਿਹੈ।। ਕੋਟਿ ਉਪਾਵ ਕਿਯੈ ਨ ਉਬਰਿ ਹੈ।।
ਜੋ ਕੋਊ ਸਾਤ ਪੂਤ ਹਜਾਂ ਮਾਰੈ।। ਤੌ ਅਪਨੌ ਯਹ ਰਾਵ ਉਬਾਰੈ।। ੮।।

ਸਵੇਰ ਹੁੰਦਿਆ ਹੀ ਰਾਜਾ ਮਰ ਜਾਵੇਗਾ ਅਤੇ ਕਿਸੇ ਵੀ ਉਪਾਅ ਨਾਲ ਨਹੀਂ ਬਚੂਗਾ। ਜੇ ਕੋਈ ਆਪਣੇ ਸੱਤਾ ਪੁਤਰਾਂ ਦੀ ਇਥੇ ਬਲੀ ਦੇਵੇਗਾ ਤਾਂ ਉਸਦਾ ਇਹ ਰਾਜਾ ਬੱਚ ਜਾਵੇਗਾ।।੮।।

ਦਿਜਬਰ ਸੁਨਿ ਬਚਨਨ ਗ੍ਰਿਹ ਆਯੋ।। ਨਿਜੁ ਰਾਨੀ ਤਨ ਭੇਦ ਜਤਾਯੋ।।
ਤਬ ਤ੍ਰਿਯ ਸਾਤ ਪੂਤ ਸੰਗ ਲੀਨੇ।। ਸਰਬ ਮੰਗਲਾ ਕੀ ਬਲਿ ਦੀਨੇ।। ੯।।

ਬ੍ਰਹਮਣ ਇਹ ਬਚਨ ਸੁਣ ਕੇ ਘਰ ਆਇਆ ਅਤੇ ਆਪਣੀ ਇਸਤਰੀ ਨੂੰ ਸਾਰੀ ਗੱਲ ਦੱਸੀ। ਤਦ ਉਸ ਆਪਣੇ ਸਤਾਂ ਪਿਆਰੇ ਪੁੱਤਰਾਂ ਨੂੰ ਲਿਆ ਅਤੇ ਦੇਵੀ ਨੂੰ ਬਲੀਦਾਨ ਦੇ ਰੂਪ ਵਿਚ ਦੇ ਦਿੱਤੇ।। ੯।।

ਸਾਤ ਪੂਤ ਪਿਤੁ ਹਨੇ ਨਿਹਾਰੇ।। ਅਸਿ ਲੈ ਕੰਠ ਆਪਨੇ ਮਾਰੇ।।
ਸੁਰ ਪੁਰ ਬਾਟ ਜਬੈ ਤਿਨ ਲਈ।। ਠਾਢੀ ਨਾਰਿ ਨਿਹਾਰਤ ਭਈ।। ੧੦।।

ਜਦ ਪਿਤਾ ਨੇ ਸੱਤਾਂ ਪੁੱਤਰਾਂ ਨੂੰ ਮਰੇ ਹੋਏ ਵੇਖਿਆ ਤਾਂ ਕਿਰਪਾਨ ਲੈਕੇ ਆਪਣਾਂ ਗਲ ਵੀ ਵੱਢ ਲਿਆ। ਜਦ ਉਹ ਮਰ ਗਿਆ ਤਾਂ ਇਸਤਰੀ ਖਲੋਤੀ ਵੇਖ ਰਹੀ ਸੀ।।੧੦।।

ਵਹੈ ਹਾਥ ਅਪਨੇ ਅਸਿ ਲੀਨੋ।। ਨਿਜੁ ਪ੍ਰਾਨਨ ਕੋ ਤ੍ਰਾਸ ਨ ਕੀਨੋ।।
ਰਾਵ ਬਚੈ ਕਰਿ ਤਾਹਿ ਸੰਭਾਰਜੋ।। ਗਹਿ ਕਰਿ ਕੰਠ ਆਪਨੇ ਮਾਰਜੋ।। ੧੧।।

ਉਸ ਵੀ ਆਪਣੇ ਹਥ ਵਿਚ ਕਿਰਪਾਨ ਫੜੀ ਅਤੇ ਆਪਣੇ ਪ੍ਰਾਣਾਂ ਦੀ ਪ੍ਰਵਾਹ ਨ ਕੀਤੀ। ਉਸ ਸੋਚਿਆ ਕਿ ਰਾਜਾ ਕਿਸੇ ਤਰ੍ਹਾਂ ਬੱਚ ਜਾਵੇ ਅਤੇ ਆਪਣੇ ਗਲ਼ ਵਿਚ ਕਿਰਪਾਨ ਮਾਰ ਕੈ ਮਰ ਗਈ।।੧੧।।

ਸਾਤ ਪੂਤ ਹਨਿ ਪਤਹਿ ਸੰਘਾਰਜੋ।। ਬਹੁਰਿ ਮੂੰਡ ਅਪਨੋ ਕਟਿ ਡਾਰਜੋ।।
ਰਾਵ ਚਕਜੋ ਕੌਤਕ ਜਬ ਲਹਯੋ।। ਸੋਈ ਖੜਗ ਹਾਥ ਮੈ ਗਹਜੋ।। ੧੨।।

ਸਤਾਂ ਪੁਤਰਾਂ ਨੂੰ ਮਾਰਕੇ ਪਤੀ ਨੂੰ ਸੰਭਾਲਿਆ ਅਤੇ ਫਿਰ ਆਪਣਾ ਗਲ਼ ਵੱਢ ਲਿਆ। ਰਾਜੇ ਨੇ ਹੈਰਾਨ ਹੋ ਕੇ ਇਹ ਸਭ ਕੁਝ ਵੇਖਿਆ ਅਤੇ ਫਿਰ ਤਲਵਾਰ ਆਪਣੇ ਹੱਥ ਵਿਚ ਫੱੜ ਲਈ।। ੧੨।।

ਸਾਤ ਪੂਤ ਹਮਰੇ ਹਿਤ ਮਾਰੋ।। ਬਹੁਰਿ ਆਪੁਨੇ ਨਾਥ ਸੰਘਾਰੋ।।
ਪੁਨਿ ਇਨ ਦੇਹ ਨੇਹ ਮਮ ਦਿਯੋ।। ਧ੍ਰਿਗ ਇਹ ਰਾਜ ਹਮਾਰੋ ਕਿਯੋ।। ੧੩।।

ਉਸ ਕਿਹਾ ਪਹਿਲਾਂ ਇਸ ਸਭ ਪੁੱਤਰ ਮਾਰੇ, ਫਿਰ ਆਪਣੇ ਪਤੀ ਨੂੰ ਮਾਰਿਆ ਅਤੇ ਫਿਰ ਮੇਰੇ ਪਿਆਰ ਖਾਤਰ ਆਪਣੇ ਆਪ ਨੂੰ ਮਾਰ ਲਿਆ। ਐਸਾ ਰਾਜ ਕਰਨਾ ਮੇਰੇ ਲਈ ਧਿਰਕਾਰ ਹੈ।।੧੩।।

ਸੋਈ ਖੜਗ ਕੰਠ ਪਰ ਧਰਿਯੋ।। ਮਾਰਨ ਅਪਨੋ ਆਪੁ ਬਿਚਰਿਯੋ।।
ਕ੍ਰਿਪਾ ਕਰੀ ਤਬ ਤਾਂਹਿ ਭਵਾਨੀ।। ਐਸੀ ਭਾਂਤਿ ਬਖਾਨੀ ਬਾਨੀ।। ੧੪।।

ਉਸ ਉਹੀ ਤਲਵਾਰ ਆਪਣੇ ਗਲ਼ ਤੇ ਰਖੀ ਤੇ ਮਰਨ ਦਾ ਵਿਚਾਰ ਬਣਾਇਆ। ਤਦ ਭਵਾਨੀ ਨੇ ਕਿਰਪਾ ਕੀਤੀ ਅਤੇ ਇਸਤਰਾਂ ਬੋਲੀ।।੧੪।।

ਅੜਿੱਲ।। ਇਨ ਕੌਂ ਲੇਹੁ ਜਿਯਾਇ ਨ ਨਿਜੁ ਬਧ ਕੀਜਿਯੈ।।
ਰਾਜ ਬਰਿਸ ਬਹੁ ਕਰੌਂ ਬਹੁਤ ਦਿਨ ਜੀਜੀਯੈ।।
ਤਬ ਦੁਰਗਾ ਤੈ ਸਭ ਹੀ ਦਏ ਜਿਯਾਇਕੈ।।
ਹੋ ਨਿਰਖਿ ਨ੍ਰਿਪਤਿ ਕੀ ਪ੍ਰੀਤਿ ਹਰਖ ਉਪਜਾਇਕੈ।। ੧੫।।

"ਹੇ ਰਾਜਨ! ਇਨ੍ਹਾਂ ਸਾਰਿਆ ਨੂੰ ਜੀਉਂਦਿਆ ਕਰ ਲਵੇ ਅਤੇ ਆਪਣੇ ਆਪ ਨੂੰ ਨਾ ਮਾਰੇ। ਬਹੁਤ ਸਾਲ ਰਾਜ ਕਰੋ ਅਤੇ ਜੀਉਂਦੇ ਰਹੋ।" ਰਾਜੇ ਦੀ ਪ੍ਰੀਤ ਵੇਖਕੇ ਦੁਰਗਾ ਨੇ ਖੁਸ਼ ਹੋ ਕੇ ਸਾਰਿਆਂ ਨੂੰ ਜਿਉਂਦਿਆਂ ਕਰ ਦਿੱਤਾ।।੧੫।।

ਚੌਪਈ।। ਐਸੋ ਢੀਠ ਤਵਨ ਤ੍ਰਿਯ ਕਰਿਯੋ।। ਪਤਿ ਪੂਤਨ ਕੇ ਪ੍ਰਾਨਨ ਹਰਿਯੋ।।
ਬਹੁਰੋ ਬਧ ਅਪਨੋ ਕਹੂੰ ਕੀਨੋ।। ਪ੍ਰਾਨ ਬਚਾਇ ਨ੍ਰਿਪਤਿ ਕੋ ਲੀਨੋ।। ੧੬।।

ਐਸਾ ਕੰਮ ਉਸ ਇਸਤਰੀ ਨੇ ਕੀਤਾ ਕਿ ਪਤੀ ਅਤੇ ਪੁਤਰਾਂ ਦੇ ਪ੍ਰਾਣ ਲੈ ਲਏ ਅਤੇ ਫਿਰ ਆਪਣੇ ਆਪ ਨੂੰ ਮਾਰ ਲਿਆ ਅਤੇ ਰਾਜੇ ਦੇ ਪ੍ਰਾਣ ਬਚਾ ਲਏ।।੧੬।।

ਦੋਹਰਾ।। ਨਿਰਖਿ ਸੱਤਤਾ ਸਭਨ ਕੀ ਜਗ ਜਨਨੀ ਹਰਖਾਇ।।
ਸਾਤ ਪੂਤ ਪਤਿ ਕੇ ਸਹਿਤ ਤਿਹ ਜੁਤ ਦਏ ਜਿਯਾਇ।। ੧੭।।

ਸਾਰਿਆਂ ਦੀ ਦ੍ਰਿੱੜਤਾ ਵੇਖ ਕੇ ਜਗਤ ਮਾਤ ਨੇ ਪ੍ਰਸੰਨ ਹੋ ਕੇ ਸੱਤਾਂ ਪੁੱਤਰਾਂ ਨੂੰ ਪਤੀ ਸਮੇਤ ਜਿਉਂਦਿਆਂ ਕਰ ਦਿਤਾ।।੧੭।।

ਤ੍ਰਿਯ ਚਰਿੱਤ੍ਰ ਦੁਹਕਰਿ ਕਰਜੋ ਜੈਸੋ ਕਰੈ ਨ ਕੋਇ।।

**ਪੁਰੀ ਚੱਤ੍ਰਦਸ ਕੇ ਬਿਖੈ ਧੰਨਜ ਧੰਨਜ ਤਿਹ ਹੋਇ।। ੧੮।।**

ਉਸ ਇਸਤਰੀ ਨੇ ਅਜਿਹਾ ਕੰਮ ਕੀਤਾ ਜਿਹੜਾ ਕਿ ਕੋਈ ਵੀ ਨਹੀ ਕਰ ਸਕਦਾ। ਚੌਦਾਂ ਭਵਨਾਂ ਵਿਚ ਉਹ ਧੰਨ ਧੰਨ ਕਹੀ ਜਾਣ ਲੱਗੀ।।੧੮।।

**ਚੌਪਈ।।। ਸਾਤ ਪੂਤ ਮੂਏ ਜਿਯਰਾਏ।। ਅਪਨੀ ਦੇਹ ਸਹਿਤ ਪਤਿ ਪਾਏ।।**
**ਨ੍ਰਿਪ ਕੀ ਬਡੀ ਆਰਬਲ ਹੋਈ।। ਐਸੋ ਕਰਤ ਚਰਿੱਤ੍ਰ ਨ ਕੋਈ।। ੧੯।। ੧।।**

ਸੱਤ ਪੁੱਤਰਾਂ ਨੂੰ ਜਿਉਂਦਾ ਕਰ ਲਿਆ ਅਤੇ ਆਪਣੇ ਸ਼ਰੀਰ ਸਮੇਤ ਪਤੀ ਨੂੰ ਵੀ ਪ੍ਰਾਪਤ ਕਰ ਲਿਆ। ਰਾਜੇ ਦੀ ਉਮਰ ਲੰਮੀ ਹੋ ਗਈ। ਇਸ ਤਰਾਂ ਦਾ ਚਲਿੱਤਰ ਕੋਈ ਨਹੀ ਵਿਖਾ ਸਕਦਾ।।੧੯।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੈਸਠਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੬੫।।੩੨੭੨।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਲਾਪ, ਇਕ ਸੌ ਪੈਂਠਵੀ ਕਥਾ ਸਮਾਪਤ।।੧੬੫।।੩੨੭੨।।ਚਲਦਾ।।

## ਚਲਿੱਤਰ ਇਕ ਸੌ ਛਿਆਠਵਾਂ

## ਕਥਾ ਰਾਣੀ ਜੋਬਨ ਕਲਾ

**ਦੋਹਰਾ।। ਸੁਕ੍ਰਿਤ ਸਿੰਘ ਸੂਰੋ ਬਡੋ ਸੂਰਤਿ ਕੋ ਨਰਪਾਲ।।**
**ਜੁਬਨ ਕਲਾ ਰਾਨੀ ਰਹੈ ਜਾਕੇ ਨੈਨ ਬਿਸਾਲ।। ੧।।**

ਸੁਕ੍ਰਿਤ ਸਿੰਘ ਸੂਰਤ ਨਗਰ ਦਾ ਇਕ ਸੂਰਬੀਰ ਰਾਜਾ ਸੀ। ਜਿਸਦੀ ਰਾਣੀ ਜੋਬਨ ਕਲਾ ਦੇ ਵਿਸ਼ਾਲ ਨੇਤਰ ਸਨ।।੧।।

**ਚੌਪਈ।। ਤਾਕੇ ਏਕ ਪੂਤ ਗ੍ਰਿਹ ਭਯੋ।। ਸਵਤਿਨ ਡਾਰਿ ਸਿੰਧੁ ਮੈ ਦਯੋ।।**
**ਕਹਿਯੋ ਕਿ ਇਹ ਭਿਰਟੀ ਲੈ ਗਈ।। ਇਹੈ ਖਬਰਿ ਰਾਜਾ ਕਹ ਭਈ।। ੨।।**

ਉਸਦੇ ਘਰ ਇਕ ਪੁੱਤਰ ਜੰਮਿਆ ਜਿਸਨੂੰ ਸੌਂਕਣ ਨੇ ਸਮੁਦੰਰ ਵਿਚ ਸੁੱਟ ਦਿੱਤਾ ਅਤੇ ਇਹ ਕਹਿ ਦਿੱਤਾ ਕਿ ਉਸਨੂੰ ਲਕੜ ਬੱਗਾ ਚੁਕ ਕੇ ਲੈ ਗਿਆ ਹੈ ਅਤੇ ਇਹੋ ਗੱਲ ਉਸ ਰਾਜੇ ਨੂੰ ਵੀ ਕਹਿ ਦੱਸੀ।।੨।।

**ਰਾਨੀ ਅਧਿਕ ਸ਼ੋਕ ਤਬ ਕੀਨੋ।। ਮਾਥੋ ਫੋਰਿ ਭੂੰਮਿ ਤਨ ਦੀਨੋ।।**
**ਤਬ ਰਾਜਾ ਤਾਕੇ ਗ੍ਰਿਹ ਆਯੋ।। ਭਾਂਤਿ ਭਾਂਤਿ ਤਿਹ ਤਾਪ ਮਿਟਾਯੋ।। ੩।।**

ਰਾਣੀ ਨੇ ਬਹੁਤ ਦੁਖ ਮੰਨਾਇਆ ਅਤੇ ਉਸ ਧਰਤੀ ਨਾਲ ਸਿਰ ਮਾਰਕੇ ਮਥਾਂ ਪੜਵਾ ਲਿਆ। ਤਦ

ਰਾਜਾ ਉਸਦੇ ਮਹਲ ਵਿਚ ਆਇਆ ਅਤੇ ਕਈ ਢੰਗਾਂ ਨਾਲ ਉਸ ਦੇ ਦੁਖ ਨੂੰ ਦੂਰ ਕੀਤਾ॥ ੩॥

**ਰੀਤਿ ਕਾਲ ਕੀ ਕਿਨੂੰ ਨ ਜਾਨੀ॥ ਊਚ ਨੀਚ ਕੇ ਸੀਸ ਬਿਹਾਨੀ॥**
**ਏਕੈ ਬਚਤ ਕਾਲ ਸੇ ਸੋਊ॥ ਰਾਵ ਰੰਕ ਅਰੁ ਬਚਤ ਨ ਕੋਊ॥ ੪॥**

ਰਾਜੇ ਕਿਹਾ ਕਾਲ ਦੀ ਨੀਤੀ ਨੂੰ ਕੋਈ ਨਹੀਂ ਜਾਣ ਸਕਦਾ ਅਤੇ ਇਹ ਰੀਤ ਸਭ ਉਤੇ ਲਾਗੂ ਹੁੰਦੀ ਹੈ। ਇਕ ਪਰਮਾਤਮਾ ਹੀ ਇਸਤੋਂ ਬੱਚਦਾ ਹੈ, ਹੋਰ ਰਾਜਾ ਰੰਕ ਕੋਈ ਨਹੀਂ ਬੱਚਦਾ॥੪॥

**ਦੋਹਰਾ॥ ਜੋ ਉਪਜਯੋ ਸੋ ਬਿਨਸਿਯੋ ਜਿਯਤ ਨ ਰਹਸੀ ਕੋਇ॥**
**ਊਚ ਨੀਚ ਰਾਜਾ ਪ੍ਰਜਾ ਸੁਰ ਸੁਰਪਤਿ ਕੋਊ ਹੋਇ॥ ੫॥**

ਜੋ ਪੈਦਾ ਹੋਇਆ ਹੈ ਉਹ ਜਰੂਰ ਨਸ਼ਟ ਹੋਵੇਗਾ, ਚਾਹੇ ਉਹ ਰਾਜਾ ਹੋਵੇ, ਪਰਜਾ ਹੋਵੇ, ਉੱਚਾ ਹੋਵੇ, ਨੀਚ ਹੋਵੇ, ਦੇਵਤਾ ਜਾਂ ਦੇਵਤਿਆਂ ਦਾ ਰਾਜਾ ਇੰਦਰ ਹੀ ਕਿਉਂ ਨ ਹੋਵੇ॥੫॥

**ਚੌਪਈ॥ ਤੁਮ ਸੁੰਦਰ ਸਭ ਸ਼ੋਕ ਨਿਵਾਰਹੁ॥ ਸ੍ਰੀ ਜਦੁਪਤਿ ਕਹ ਹਿਯੈ ਸੰਭਾਰਹੁ॥**
**ਵਾ ਸੁਤ ਕੋ ਕਛੁ ਸ਼ੋਕ ਨ ਕੀਜੈ॥ ਔਰ ਮਾਂਗਿ ਪ੍ਰਭੁ ਤੇ ਸੁਤ ਲੀਜੈ॥ ੬॥**

ਰਾਜੇ ਕਿਹਾ," ਹੇ ਸੁੰਦਰੀ ਤੂੰ ਸੰਤਾਪ ਨ ਕਰ ਅਤੇ ਸ੍ਰੀ ਕ੍ਰਿਸ਼ਨ ਦੇ ਨਾਮ ਦਾ ਜਾਪ ਕਰ। ਉਸ ਪੁੱਤਰ ਦਾ ਫਿਕਰ ਨ ਕਰ ਬਲਕਿ ਪ੍ਰਭੂ ਪਾਸੋ ਹੋਰ ਪੁੱਤਰ ਦੀ ਯਾਚਨਾ ਕਰ॥੬॥

**ਦੋਹਰਾ॥ ਅਵਰ ਤੁਮਾਰੇ ਧਾਮ ਮੈ ਹ੍ਵੈ ਹੈ ਪੂਤ ਅਪਾਰ॥**
**ਵਾਕੋ ਸ਼ੋਕ ਨ ਕੀਜਿਯੈ ਸੁਨ ਸੁੰਦਰਿ ਸੁ ਕੁਮਾਰਿ॥ ੭॥**

ਤੁਹਾਡੇ ਘਰ ਹੋਰ ਕਈ ਪੁੱਤਰ ਹੋਣਗੇ, ਇਸਲਈ ਹੇ ਸੁੰਦਰੀ! ਤੂੰ ਉਸ ਬਾਰੇ ਦੁਖੀ ਨ ਹੋ॥ ੭॥

**ਚੌਪਈ॥ ਜਬ ਰਾਜੈ ਯੌ ਤਿਹ ਸਮਝਾਯੋ॥ ਤਬ ਰਾਨੀ ਸੁਤ ਸ਼ੋਕ ਮਿਟਾਯੋ॥**
**ਅਵਰ ਪੂਤ ਕੀ ਆਸਾ ਭਏ॥ ਚੌਬਿਸ ਬਰਿਸ ਬੀਤਿ ਕਰਿ ਗਏ॥ ੮॥**

ਜਦ ਰਾਜੇ ਨੇ ਰਾਣੀ ਨੂੰ ਇਸ ਤਰ੍ਹਾਂ ਸਮਝਾਇਆ ਤਾਂ ਰਾਣੀ ਪੁੱਤਰ ਦਾ ਦੁਖ ਭੂਲ ਗਈ। ਦੂਸਰੇ ਪੁੱਤਰ ਦੀ ਆਸ ਵਿਚ ਚਵੀ ਸਾਲ ਹੋਰ ਲੰਘ ਗਏ॥੮॥

**ਅੜਿੱਲ॥ ਸੁੰਦਰ ਨਰ ਇਕ ਪੇਖਤ ਤਬ ਅਬਲਾ ਭਈ॥**
**ਗ੍ਰਿਹਿ ਕੀ ਸਭ ਸੁਧਿ ਬਿਸਰਿ ਤਾਹਿ ਤਬ ਹੀ ਗਈ॥**
**ਪਠੈ ਸਹਚਰੀ ਤਾਕੌ ਲਿਯੋ ਮੰਗਾਇਕੈ॥**
**ਹੋ ਕਾਮ ਕੇਲ ਤਿਹ ਸੰਗ ਕਰਯੋ ਸੁਖ ਪਾਇਕੈ॥ ੯॥**

ਤਦ ਰਾਣੀ ਨੇ ਇਕ ਸੁੰਦਰ ਪੁਰਸ਼ ਵੇਖਿਆ ਅਤੇ ਉਸਨੂੰ ਤੁਰੰਤ ਘਰ ਦੀ ਸੁੱਧ ਭੁਲ ਗਈ। ਸਖੀ ਭੇਜ ਕੇ ਉਸ ਆਦਮੀ ਨੂੰ ਬੁਲਾ ਲਿਆ ਅਤੇ ਸੁਖ ਪੂਰਬਕ ਉਸ ਨਾਲ ਭੋਗ ਬਿਲਾਸ ਕੀਤਾ।।੯।।

**ਚੌਪਈ।। ਤਬ ਰਾਨੀ ਯੌ ਹ੍ਰਿਦੈ ਬਿਚਾਰੀ।। ਬੋਲਿ ਜਾਰ ਪ੍ਰਤਿ ਸਕਲ ਸਿਖਾਰੀ।।**
**ਲਰਿਕਾ ਹੁਤੋ ਜੋਗਯਹ ਹਰਿਯੋ।। ਸੁੰਦਰ ਜਾਨਿ ਨ ਮੋ ਬਧਿ ਕਰਿਯੋ।। ੧੦।।**

ਤਦ ਰਾਣੀ ਨੇ ਮਨ ਵਿਚ ਸੋਚਿਆ ਅਤੇ ਆਪਣੇ ਪ੍ਰੇਮੀ ਨੂੰ ਇਹ ਸਿਖਾ ਦਿੱਤਾ ਕਿ ਤੂੰ ਇਹ ਕਹਿਣਾ ਕਿ ਯੋਗੀ ਨੇ ਇਕ ਵਾਰ ਇਕ ਬਾਲਕ ਚੁਰਾ ਲਿਆ ਸੀ ਅਤੇ ਸੁੰਦਰ ਸਮਝਕੇ ਉਸਨੂੰ ਮਾਰਿਆ ਨਹੀਂ ਸੀ।।੧੦।।

**ਦੋਹਰਾ।। ਥੋ ਬਾਲਕ ਜੋਗੀ ਹਰਜੋ ਹ੍ਵੈ ਭਿਰਟੀ ਕੇ ਭੇਸ।।**
**ਮੈ ਜਾਨਤ ਨਹਿ ਕਵਨ ਸੁਤ ਬਸਤ ਕਵਨ ਸੇ ਦੇਸ।। ੧੧।।**

ਮੈਂ ਹੀ ਉਹ ਬਾਲਕ ਸੀ ਜਿਸ ਨੂੰ ਯੋਗੀ ਨੇ ਭੇਸ ਬਦਲ ਕੇ ਚੁਕਿਆ ਸੀ। ਮੈਨੂੰ ਹੁਣ ਪਤਾ ਨਹੀਂ ਕਿ ਮੈਂ ਕਿਸਦਾ ਪੁੱਤਰ ਹਾਂ ਅਤੇ ਕਿਸ ਦੇਸ਼ ਦਾ ਰਹਿਣ ਵਾਲਾ ਹਾਂ।।੧੧।।

**ਚੌਪਈ।। ਜਾਰ ਸੰਗ ਇਹ ਭਾਂਤਿ ਸਿਖਾਈ।। ਆਪ ਰਾਵ ਸੋ ਜਾਇ ਜਤਾਈ।।**
**ਜੋ ਬਾਲਕ ਮੈ ਪੂਤ ਗਵਾਯੋ।। ਸੋ ਮੈਂ ਆਜੁ ਖੋਜ ਤੇ ਪਾਯੋ।। ੧੨।।**

ਆਪਣੇ ਪ੍ਰੇਮੀ ਨੂੰ ਤਾਂ ਇਹ ਸਿਖਾ ਦਿੱਤਾ ਅਤੇ ਆਪ ਖੁਦ ਰਾਜੇ ਨੂੰ ਜਾਕੇ ਕਿਹਾ ਕਿ ਜਿਸ ਪੁੱਤਰ ਨੂੰ ਮੈਂ ਗਵਾ ਦਿੱਤਾ ਅੱਜ ਉਸ ਪੁੱਤਰ ਨੂੰ ਮੈਂ ਪਾ ਲਿਆ ਹੈ।।੧੨।।

**ਸੁਨਿ ਨ੍ਰਿਪ ਬਚਨ ਅਨੰਦਿਤ ਭਯੋ।। ਤਾਕੋ ਬੋਲਿ ਨਿਕਟਿ ਤਬਲਯੋ।।**
**ਤਬ ਰਾਨੀ ਇਹ ਭਾਂਤ ਉਚਾਰੋ।। ਸੁਨੋ ਪੂਤ ਤੁਮ ਬਚਨ ਹਮਾਰੋ।। ੧੩।।**

ਰਾਜਾ ਇਹ ਸੁਣ ਕੇ ਬਹੁਤ ਖੁਸ਼ ਹੋਇਆ ਅਤੇ ਉਸਨੂੰ ਆਪਣੇ ਪਾਸ ਬੁਲਾ ਲਿਆ। ਤਦ ਰਾਣੀ ਕਿਹਾ ਹੇ ਪੁੱਤਰ ਤੂੰ ਸਾਡੀ ਗੱਲ ਸੁਣ।।੧੩।।

**ਸਕਲ ਬ੍ਰਿਥਾ ਅਪਨੀ ਤੁਮ ਕਹੋ।। ਹਮਰੇ ਸਭ ਸ਼ੋਕਨ ਕਹ ਦਹੋ।।**
**ਰਾਜਾ ਸੋ ਕਹਿ ਪ੍ਰਗਟ ਸੁਨਾਯੋ।। ਰਾਜਪੂਤ ਹ੍ਵੈ ਰਾਜ ਕਮਾਯੋ।। ੧੪।।**

"ਤੂੰ ਸਾਨੂੰ ਆਪਣੀ ਪੂਰੀ ਕਹਾਣੀ ਸੁਣਾ ਅਤੇ ਸਾਡੇ ਦੁਖ ਨੂੰ ਦੂਰ ਕਰ ਦੇ। ਰਾਜੇ ਨੂੰ ਖੁਲ੍ਹ ਕੇ ਦੱਸ ਦੇ ਅਤੇਂ ਫਿਰ ਰਾਜਪੁੱਤਰ ਬਣ ਕੇ ਰਾਜ ਕਰੋ"।।੧੪।।

**ਸੁਨੁ ਰਾਨੀ ਮੈ ਕਹਾਂ ਬਖਾਨੋ।। ਬਾਲਕ ਹੁਤੋ ਕਛੂ ਨਹਿ ਜਾਨੋ।।**
**ਜੋਗੀ ਕਹਜੋ ਸੁ ਤੁਮ ਤਨ ਕਹਿਹੌ।। ਸ਼ੋਕ ਸੰਤਾਪ ਤਿਹਾਰੋ ਦਹਿਹੌ।। ੧੫।।**

ਉਸ ਆਦਮੀ ਨੇ ਕਿਹਾ," ਹੇ ਰਾਣੀ ਸੁਣੋ! ਮੈਂ ਕੀ ਦਸਾਂ? ਛੋਟਾ ਬਾਲਕ ਹੋਣ ਦੇ ਨਾਤੇ ਮੈਂ ਕੁਝ ਨਹੀਂ ਜਾਣਦਾ ਸੀ। ਜੋ ਕੁਝ ਮੈਨੂੰ ਯੋਗੀ ਨੇ ਦੱਸਿਆ ਉਹੋ ਮੈਂ ਤੁਹਾਨੂੰ ਦਸਦਾ ਹਾਂ ਅਤੇ ਆਪ ਲੋਕਾਂ ਦਾ ਦੁਖ ਦੂਰ ਕਰਦਾ ਹਾਂ।।੧੫।।

**ਇਕ ਦਿਨ ਯੌ ਜੌਗੀਸ ਉਚਾਰਜੋ।। ਸੂਰਤਿ ਸ਼ਹਿਰ ਬਡੋ ਉਜਿਯਾਰਜੋ।।**
**ਹ੍ਵੈ ਭਿਰਟੀ ਮੈਂ ਤਹਾਂ ਸਿਧਾਯੋ।। ਬਾਲਕ ਸੁਤ ਰਾਜਾ ਕੋ ਪਾਯੋ।। ੧੬।।**

ਯੋਗੀ ਨੇ ਇਕ ਦਿਨ ਮੈਨੂੰ ਦੱਸਿਆ ਕਿ ਸੂਰਤ ਇਕ ਵਡਾ ਸ਼ਹਿਰ ਹੈ. ਮੈਂ ਲਕੜ ਬੱਗਾ ਬਣ ਕੇ ਉਥੇ ਗਿਆ ਤੇ ਉਥੋਂ ਰਾਜੇ ਦੇ ਪੁੱਤਰ ਨੂੰ ਚੁਰਾ ਲਿਆ ।।੧੬।।

**ਹ੍ਵੈ ਭਿਰਟੀ ਜਬ ਹੀ ਮੈਂ ਧਯੋ।। ਭਾਜਿ ਲੋਗ ਆਗੇ ਤੇ ਗਯੋ।।**
**ਤੋਹਿ ਡਾਰਿ ਬਗਲੀ ਮਹਿ ਲੀਨੋ।। ਔਰੈ ਦੇਸ ਪਯਾਨੋ ਕੀਨੋ।। ੧੭।।**

ਜਦ ਲਕੜ ਬੱਗੇ ਦੇ ਰੂਪ ਵਿਚ ਮੈਂ ਭਜਿਆ ਤਾਂ ਲੋਕ ਅਗੋਂ ਭਜ ਪਏ। ਤੈਨੂੰ ਮੈਂ ਝੋਲੀ ਵਿਚ ਪਾ ਲਿਆ ਅਤੇ ਦੂਸਰੇ ਦੇਸ਼ ਵਲ ਚਲ ਪਿਆ।।੨੭।।

**ਚੇਲਾ ਅਵਰ ਭੱਛ ਤਬ ਲਜਾਏ।। ਤਾਹਿ ਖ੍ਵਾਇ ਕਰਿ ਨਾਥ ਰਿਝਾਏ।।**
**ਭੱਛਨ ਕਾਜਿ ਔਰ ਕੋਊ ਧਰਿਯੋ।। ਰਾਵ ਪੂਤ ਲਖਿ ਮੋਹਿ ਉਬਰਿਯੋ।। ੧੮।।**

ਤਦ ਮੇਰੇ ਚੇਲੇ ਖਾਣ ਲਈ ਬਹੁਤ ਕੁਝ ਲਿਆਏ ਅਤੇ ਉਨ੍ਹਾਂ ਨੇ ਸਭ ਕੁੱਝ ਖੁਆ ਕੇ ਮਾਲਕ ਨੂੰ ਖੁਸ਼ ਕੀਤਾ। ਮੈਨੂੰ ਮਾਰਨ ਵਾਸਤੇ ਅਗੇ ਰਖਿਆ ਗਿਆ ਪਰ ਰਾਜੇ ਦਾ ਪੁੱਤਰ ਜਾਣ ਕੇ ਮੈਨੂੰ ਛੱਡ ਦਿੱਤਾ ਗਿਆ।।੧੮।।

**ਦੋਹਰਾ।। ਸੁਨੁ ਰਾਨੀ ਐਸੇ ਬਚਨ ਨੈਨਨ ਨੀਰੁ ਬਹਾਇ।।**
**ਨ੍ਰਿਪ ਦੇਖਤ ਸੁਤ ਜਾਰ ਕਹਿ ਲਯੋ ਗਰੇ ਸੋ ਲਾਇ।। ੧੯।।**

ਰਾਣੀ ਨੇ ਇਹ ਬਚਨ ਸੁਣ ਕੇ ਅਖਾਂ ਵਿਚ ਅੱਥਰੂ ਲਿਆਕੇ, ਪ੍ਰੇਮੀ ਨੂੰ ਪੁੱਤਰ ਆਖ ਕੇ ਗਲ ਨਾਲ ਲਾ ਲਿਆ ।।੧੯।।

**ਚੌਪਈ।। ਬਾਲਕ ਹੁਤੋ ਪੂਤ ਤਬ ਹਰਿਯੋ।। ਮੋਰੇ ਭਾਗ ਸੁ ਜਿਯਤ ਉਬਰਿਯੋ।।**
**ਕੌਨਹੂੰ ਕਾਜ ਦੇਸ ਇਹ ਆਯੋ।। ਸੋ ਹਮ ਆਜੁ ਖੋਜਤੇ ਪਾਯੋ।। ੨੦।।**

ਬੱਚਾ ਹੀ ਸੀ ਜਦ ਪੁੱਤਰ ਚੁਰਾ ਲਿਆ, ਇਹ ਤਾਂ ਮੇਰੇ ਭਾਗਾਂ ਕਰਕੇ ਹੀ ਜੀਉਂਦਾ ਬੱਚ ਗਿਆ। ਇਹ ਕਿਸੇ ਕੰਮ ਹੀ ਇਸ ਦੇਸ਼ ਵੱਲ ਆਇਆ ਸੀ ਜਿਸਨੂੰ ਅੱਜ ਮੈਂ ਭਾਲ ਕੇ ਲੱਭ ਲਿਆ ਹੈ।।੨੦।।

ਗਹਿ ਗਹਿ ਤਾਕੋ ਗਰੇ ਲਗਾਵੈ।। ਦੇਖਤ ਰਾਵ ਚੂੰਬਿ ਮੁਖ ਜਾਵੈ।।
ਅਪਨੇ ਧਾਮ ਸੇਜ ਡਸਵਾਈ।। ਤਾਸੌਂ ਰੈਨਿ ਬਿਰਾਜਤ ਜਾਈ।।੨੧।।

ਉਸ ਨੂੰ ਉਹ ਫੜ ਫੜ ਕੇ ਗਲ ਨਾਲ ਲਾਉਣ ਲੱਗੀ ਅਤੇ ਰਾਜੇ ਦੇ ਵੇਖਦੇ ਹੀ ਉਸਦਾ ਮੂੰਹ ਚੁੰਮਣ ਲੱਗੀ।।੨੧।।

ਆਠੋ ਜਾਮ ਧਾਮ ਤਿਹ ਰਾਖੈ।। ਪੂਤ ਪੂਤ ਮੁਖ ਤੇ ਤਿਹ ਭਾਖੈ।।
ਕਾਮ ਕੇਲ ਨਿਸਿ ਭਈ ਕਮਾਵੈ।। ਮੂਰਖ ਰਾਵ ਭੇਦ ਨਹਿ ਪਾਵੈ।। ੨੨।। ੧।।

ਉਸਨੂੰ ਅੱਠੋ ਪਹਿਰ ਆਪਣੇ ਘਰ ਵਿਚ ਰੱਖਣ ਲਗੀ ਅਤੇ ਮੁਖ ਨਾਲ ਉਸ ਨੂੰ 'ਪੁੱਤਰ ਪੁਤਰ' ਕਹਿਣ ਲਗੀ। ਰਾਤ ਹੁੰਦਿਆਂ ਹੀ ਉਸ ਨਾਲ ਭੋਗ ਵਿਲਾਸ ਕਰਦੀ, ਪਰ ਮੂਰਖ ਰਾਜਾ ਇਸ ਚਲਿੱਤਰ ਨੂੰ ਸਮਝ ਨਹੀ ਸੀ ਰਿਹਾ।।੨੨।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਿਆਸਠਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੬੬।।੩੨੯੪।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਛਿਆਠਵੀਂ ਕਥਾ ਸਮਾਪਤ।।੧੬੬।।੩੨੯੪।।ਚਲਦਾ।।

## *ਚਲਿੱਤਰ ਇਕ ਸੌ ਸਤਾਠਵਾਂ*

## *ਕਥਾ ਰਾਣੀ ਸ਼ਾਹਪਰੀ*

ਦੋਹਰਾ।। ਬਾਂਸ ਬਰੇਲੀ ਕੇ ਬਿਖੈ ਬੀਰ ਬਡੋ ਧਨ ਰਾਵ।।
ਸ਼ਾਹ ਪਰੀ ਤਾਕੀ ਤ੍ਰਿਯਾ ਰਾਖਤ ਸਭ ਕੋ ਭਾਵ।। ੧।।

ਬਾਂਸ ਬਰੇਲੀ ਦਾ ਧੰਨਰਾਇ ਨਾਮੀ ਰਾਜਾ ਬਹੁਤ ਬਹਾਦਰ ਸੀ ਉਸਦੀ ਇਸਤਰੀ ਸ਼ਾਹਪਰੀ ਸਭ ਦਾ ਬੜਾ ਆਦਰ ਸਨਮਾਨ ਕਰਦੀ ਸੀ।।੧।।

ਚੌਪਈ।। ਏਕ ਪਾਤ੍ਰ ਰਾਜਾ ਕੇ ਆਈ।। ਭੂਖਨ ਬਸਤ੍ਰ ਅਨੂਪ ਸੁਹਾਈ।।
ਨ੍ਰਿਪ ਬਰ ਅਟਿਕ ਤਵਨ ਪਰ ਗਯੋ।। ਰਾਨਿਨ ਡਾਰਿ ਹ੍ਰਿਦੈ ਤੇ ਦਯੋ।।੨।।

ਰਾਜੇ ਦੇ ਮਹਿਲ ਵਿਚ ਇਕ ਦਿਨ ਗਹਿਣਿਆਂ, ਕਪੜਿਆਂ ਨਾਲ ਸਜੀ ਹੋਈ ਇਕ ਵੇਸਵਾ ਆਈ। ਰਾਜਾ ਉਸ ਵਿਚ ਉਲਝ ਗਿਆ ਤੇ ਉਸ ਸਭ ਰਾਣੀਆਂ ਨੂੰ ਮਨੋ ਵਿਸਾਰ ਦਿੱਤਾ।।੨।।

ਦੋਹਰਾ।। ਏਕ ਭ੍ਰਾਤ ਨ੍ਰਿਪ ਕੋ ਹੁਤੋ ਜਾਕੋ ਰੂਪ ਅਪਾਰ।।

ਸ਼ਾਹ ਪਰੀ ਤਾਸੌ ਬਿਧੀ ਰਾਜਾ ਕੋ ਡਰ ਡਾਰਿ॥ ੩॥

ਰਾਜੇ ਦਾ ਇਕ ਸੁੰਦਰ ਭਰਾ ਸੀ। ਸ਼ਾਹਪਰੀ ਰਾਜੇ ਦਾ ਭੈਅ ਛੱਡ ਕੇ ਉਸ ਨਾਲ ਫੱਸ ਗਈ॥ ੩॥

ਚੌਪਈ॥ ਨਿਤਪ੍ਰਤਿ ਰਾਨੀ ਤਾਹਿ ਬੁਲਾਵੈ॥ ਕਾਮ ਭੋਗ ਤਿਹ ਸੰਗ ਕਮਾਵੈ॥
ਰਾਜਾ ਕੌ ਹਿਯ ਤੇ ਬਿਸਰਾਯੋ॥ ਤਾਕੌ ਰਾਜ ਦੇਉਂ ਠਹਰਾਯੋ॥ ੪॥

ਰਾਣੀ ਨਿਤ ਉਸਨੂੰ ਬੁਲਾਉਣ ਲੱਗੀ ਅਤੇ ਉਸ ਨਾਲ ਭੋਗ ਵਿਲਾਸ ਕਰਨ ਲੱਗੀ। ਰਾਜੇ ਨੂੰ ਉਸ ਚਿੱਤ ਵਿਚੋਂ ਭੁਲਾ ਦਿਤਾ ਅਤੇ ਸੋਚ ਲਿਆ ਕਿ ਰਾਜ ਹੁਣ ਉਸਦੇ ਭਰਾ ਨੂੰ ਦਵਾਵਾਂਗੀ॥੪॥

ਅਬ ਮੈਂ ਰਾਜ ਦੇਤ ਹੌ ਤੋਕੌ॥ ਨਿਜੁ ਨਾਰੀ ਕਰਿਯਹੁ ਤੁਮ ਮੋਕੌ॥
ਜੋ ਮੈਂ ਤੁਮੈ ਕਹੌ ਸੋ ਕਰਿਯਹੁ॥ ਯਾ ਰਾਜਾ ਤੇ ਨੈਕ ਨ ਡਰਿਯਹੁ॥ ੫॥

ਉਸ ਆਖਿਆ ਕਿ ਮੈਂ ਤੈਨੂੰ ਰਾਜ ਦਵਾਂਗੀ ਤੂੰ ਮੈਨੂੰ ਆਪਣੀ ਪਤਣੀ ਬਣਾ ਲੈਣਾਂ ਜੋ ਮੈਂ ਤੈਨੂੰ ਕਹਾਂ ਤੂੰ ਉਹੋ ਕਰਨਾ ਅਤੇ ਇਸ ਰਾਜੇ ਤੋਂ ਰਤਾ ਵੀ ਨਹੀਂ ਡਰਨਾ॥੫॥

ਮਨ ਬੀਸ਼ਕ ਇਕ ਬਿਸਹਿ ਮੰਗੈਯੈ॥ ਸਭ ਭੋਜਨ ਕੇ ਬੀਚ ਡਰੈਯੈ॥
ਰਾਜਾ ਸਹਿਤ ਆਨ ਸਭ ਖੈਹੈਂ॥ ਛਿਨਕਿਕ ਬਿਖੈ ਮ੍ਰਿਤਕ ਹ੍ਵੈ ਜੈਹੈਂ॥ ੬॥

ਵੀਹ ਮਣ ਦੇ ਕਰੀਬ ਜ਼ਹਿਰ ਮੰਗਵਾਓ ਅਤੇ ਉਸ ਨੂੰ ਸਾਰੇ ਭੋਜਨਾਂ ਵਿਚ ਪਾ ਦਿਉ। ਰਾਜਾ ਸਮੇਤ ਸਾਰੇ ਖਾਣਗੇ ਅਤੇ ਸਾਰੇ ਪਲ ਭਰ ਵਿਚ ਮਰ ਜਾਣਗੇ॥੬॥

ਦੋਹਰਾ॥ ਤਿਨ ਕੌ ਪ੍ਰਥਮ ਸੰਘਾਰਿ ਕੈ ਲੀਜੈ ਰਾਜੁ ਛਿਨਾਇ॥
ਆਪ ਦੇਸ ਪਤਿ ਹੂਜਿਯੈ ਮੋਹਿ ਸਹਿਤ ਸੁਖ ਪਾਇ॥ ੭॥

ਪਹਿਲਾਂ ਉਸ ਨੂੰ ਮਾਰਕੇ ਰਾਜ ਤੇ ਕਬਜ਼ਾ ਕਰੋ ਅਤੇ ਰਾਜਾ ਬਣਕੇ ਮੇਰੇ ਸਮੇਤ ਸੁਖ ਪਾਓ॥ ੭॥

ਚੌਪਈ॥ ਤਬ ਤਿਨ ਜਾਰ ਕਾਜ ਸੋਊ ਕਿਯੋ॥ ਸੈਨ ਸਹਿਤ ਨਿਵਤੋ ਨ੍ਰਿਪ ਦਿਯੋ॥
ਸਭ ਭੋਜਨ ਭੀਤਰ ਬਿਸੁ ਡਾਰੀ॥ ਸਭਹਿਨ ਬੇਸ੍ਯਾ ਸਹਿਤ ਖਵਾਰੀ॥ ੮॥

ਤਦ ਉਸਦੇ ਮਿੱਤਰ ਉਹੋ ਕੰਮ ਕੀਤਾ ਅਤੇ ਸੈਨਾ ਸਹਿਤ ਰਾਜੇ ਨੂੰ ਪ੍ਰੀਤੀ ਭੋਜਣ ਦਾ ਸੱਦਾ ਭੇਜਿਆ। ਸਾਰੇ ਭੋਜਣ ਵਿਚ ਜ਼ਹਿਰ ਪਾ ਦਿੱਤੀ ਅਤੇ ਵੇਸਵਾ ਸਮੇਤ ਸਭ ਨੂੰ ਖੁਆ ਦਿੱਤਾ॥੮॥

ਸੈਨ ਸਹਿਤ ਭੱਛਤ ਨ੍ਰਿਪ ਭਏ॥ ਘਰਿਕਿਕ ਬਿਖੈ ਮੌਤ ਮਰਿ ਗਏ॥
ਜਿਯਤ ਬਚੇ ਤੇ ਤਿਨ ਗਹਿ ਘਾਏ॥ ਤਿਨ ਤੇ ਏਕ ਜਾਨ ਨਹਿ ਪਾਏ॥ ੯॥

ਸੈਨਾ ਸਹਿਤ ਰਾਜੇ ਨੇ ਭੋਜਨ ਛੱਕਿਆ ਅਤੇ ਪਲ ਭਰ ਵਿਚ ਮਰ ਗਏ। ਜੋ ਜੀਉਂਦੇ ਬੱਚ

ਗਦੇ ਉਨ੍ਹਾਂ ਨੂੰ ਉਸਨੇ ਮਾਰ ਦਿੱਤਾ ਅਤੇ ਕੋਈ ਵੀ ਜੀਊਂਦਾ ਨ ਜਾ ਸਕਿਆ।।੯।।

**ਤਿਨ ਕੌ ਮਾਰਿ ਰਾਜ ਤਿਨ ਲਿਯੋ।। ਤਾਕੌ ਨਿਜੁ ਨਾਰੀ ਲੈ ਕਿਯੋ।।**
**ਹਾਥ ਠਾਢ ਕੀਨੋ ਤਿਹ ਘਾਯੋ।।ਪਾਇ ਪਰਜੋ ਤਿਹ ਆਨਿ ਮਿਲਾਯੋ।।੧੦।।**

ਉਸ ਨੂੰ ਮਾਰਕੇ ਉਸ ਰਾਜ ਸੰਭਾਲ ਲਿਆ ਅਤੇ ਰਾਣੀ ਨੂੰ ਆਪਣੀ ਪਤਣੀ ਬਣਾ ਲਿਆ। ਜਿਸ ਵੀ ਹੱਥ ਚੁਕਿਆ ਉਸ ਨੂੰ ਮਾਰ ਦਿੱਤਾ ਅਤੇ ਜਿਹੜਾ ਸ਼ਰਨ ਵਿਚ ਆ ਗਿਆ ਉਸਨੂੰ ਆਪਣਾ ਸਾਥੀ ਬਣਾ ਲਿਆ।।੧੦।।

**ਐਸੋ ਚਰਿਤ ਚੰਚਲਾ ਕੀਨੋ।। ਨਿਜੁ ਨਾਯਕ ਕੌ ਬਧ ਕਰਿ ਦੀਨੋ।।**
**ਔਰ ਸੂਰਮਨ ਕੌ ਬਧ ਕਿਯੋ।। ਰਾਜ ਜਾਰ ਅਪਨੈ ਕੋ ਦਿਯੋ।। ੧੧।।**

ਉਸ ਇਸਤਰੀ ਨੇ ਐਸਾ ਚਲਿੱਤਰ ਕੀਤਾ ਕਿ ਆਪਣੇ ਸੁਆਮੀ ਨੂੰ ਵੀ ਮਾਰ ਦਿੱਤਾ। ਹੋਰ ਸੂਰਮਿਆਂ ਨੂੰ ਵੀ ਮਾਰ ਕੇ ਰਾਜ ਆਪਣੇ ਯਾਰ ਨੂੰ ਦੇ ਦਿੱਤਾ।।੧੧।।

**ਦੋਹਰਾ।। ਇਹ ਚਰਿੱਤ੍ਰ ਸੌ ਚੰਚਲਾ ਨਿਜੁ ਨਾਯਕ ਕੋ ਮਾਰਿ।।**
**ਰਾਜ ਜਾਰ ਕੌ ਲੈ ਦਿਯੋ ਐਸੇ ਖੇਲਿ ਖਿਲਾਰਿ।। ੧੨।। ੧।।**

ਇਸ ਚਲਿੱਤਰ ਰਾਹੀਂ ਇਸਤਰੀ ਨੇ ਆਪਣੇ ਮਾਲਕ ਨੂੰ ਵੀ ਮਾਰ ਦਿੱਤਾ ਅਤੇ ਇਸਤਰ੍ਹਾਂ ਦੀ ਖੇਡ ਖੇਡਕੇ ਰਾਜ ਆਪਣੇ ਪ੍ਰੇਮੀ ਨੂੰ ਦਵਾ ਦਿੱਤਾ।।੧੨।।੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਸਠਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੬੭।।੩੩੦੯।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਸਤਾਠਵੀਂ ਕਥਾ ਸਮਾਪਤ।।੧੬੭।।੩੩੦੯।।ਚਲਦਾ।।

## *ਚਲਿੱਤਰ ਇਕ ਸੌ ਅਠਾਠਵਾਂ*

## *ਕਥਾ ਰਾਣੀ ਜੋਤ ਮਤੀ*

**ਦੋਹਰਾ।। ਪੱਛਿਮ ਕੋ ਰਾਜਾ ਰਹੈ ਰਨ ਮੰਡਨ ਸਿੰਘ ਨਾਮ।।**
**ਦੇਸ ਦੇਸ ਕੇ ਏਸ ਜਿਹ ਪੂਜਤ ਆਠੋ ਜਾਮ।। ੧।।**

ਪੱਛਮ ਵਿਚ ਰਨਮੰਡਨ ਸਿੰਘ ਨਾਮੀ ਇਕ ਰਾਜਾ ਸੀ ਜਿਸਦਾ ਦੂਸਰੇ ਦੇਸ਼ਾਂ ਦੇ ਰਾਜੇ ਅੱਠੇ ਪਹਿਰ ਨਾਮ ਜਪਦੇ ਸਨ।।੧।।

ਵਾ ਰਾਜਾ ਕੀ ਬੱਲਿਭਾ ਜੋਤਿ ਮਤੀ ਸੁਭ ਕਾਰਿ॥
ਤੀਨ ਭਵਨ ਭੀਤਰ ਨਹੀਂ ਜਾ ਸਮ ਰਾਜ ਕੁਮਾਰਿ॥ ੨॥

ਉਸ ਰਾਜੇ ਦੀ ਇਸਤਰੀ ਦਾ ਨਾਂ ਜੋਤਮਤੀ ਸੀ ਅਤੇ ਜਿਸਦੇ ਰੂਪ ਦਾ ਮੁਕਾਬਲਾ ਤਿੰਨਾਂ ਲੋਕਾਂ ਵਿਚ ਕੋਈ ਰਾਜਕੁਮਾਰੀ ਨਹੀਂ ਕਰ ਸਕਦੀ ਸੀ॥੨॥

ਚੌਪਈ॥ ਏਕ ਪਾਤ੍ਰ ਰਾਜਾ ਪਹਿ ਆਈ॥ ਨਿਜੁ ਹਾਥਨ ਬਿਧਿ ਜਾਨੁ ਬਨਾਈ॥
ਤਾ ਪਰ ਅਟਕ ਰਾਵ ਕੀ ਭਈ॥ ਰਾਨੀ ਬਿਸਰਿ ਹ੍ਰਿਦੈ ਤੈਂ ਗਈ॥ ੩॥

ਇਕ ਦਿਨ ਇਕ ਵੇਸਵਾ ਰਾਜੇ ਦੇ ਪਾਸ ਆਈ, ਉਹ ਏਨੀ ਸੁੰਦਰ ਸੀ ਕਿ ਮਾਨੋ ਬ੍ਰਹਮਾਂ ਨੇ ਆਪਣੇ ਹੱਥਾਂ ਨਾਲ ਉਸਨੂੰ ਬਣਾਇਆ ਹੋਵੇ। ਰਾਜਾ ਉਸਦੀ ਸੁੰਦਰਤਾ ਵਿਚ ਉਲਝ ਗਿਆ ਅਤੇ ਆਪਣੀ ਰਾਣੀ ਨੂੰ ਭੁਲਾ ਦਿੱਤਾ॥੩॥

ਦੋਹਰਾ॥ ਤਬ ਰਾਨੀ ਚਿਤ ਕੇ ਬਿਖੈ ਰਹੀ ਅਧਿਕ ਹੀਂ ਖੀਝਿ॥
ਵਾ ਬੇਸ੍ਵਾ ਪਰਿ ਰਾਵ ਕੀ ਸੁਨਿ ਸ੍ਰਵਨਨ ਅਤਿ ਰੀਝਿ॥ ੪॥

ਰਾਜੇ ਨੂੰ ਉਸ ਵੇਸਵਾ ਤੇ ਅਤਿ ਮੋਹਿਤ ਹੋਇਆ ਸੁਣਕੇ ਰਾਣੀ ਦਿਲ ਵਿਚ ਬਹੁਤ ਦੁਖੀ ਹੋਈ॥੪॥

ਚੌਪਈ॥ ਦੇਸ ਦੇਸ ਖਬਰੈ ਦੈ ਗਈ॥ ਬੇਸ੍ਵਨ ਰੀਝਿ ਰਾਵ ਕੀ ਭਈ॥
ਅਬਲਾ ਦੇਸ ਦੇਸ ਤੇਂ ਆਈ॥ ਆਨਿ ਰਾਵ ਕੀ ਪੁਰੀ ਸੁਹਾਈ॥ ੫॥

ਸਾਰੇ ਦੇਸ਼ਾਂ ਵਿਚ ਇਹ ਖਬਰ ਫੈਲ ਗਈ ਕਿ ਰਾਜਾ ਵੇਸਵਾ ਉਤੇ ਮੋਹਿਤ ਹੋ ਗਿਆ ਹੈ। ਤਦ ਕਈ ਦੇਸ਼ਾਂ ਦੀਆਂ ਇਸਤਰੀਆਂ ਆ ਗਈਆਂ ਅਤੇ ਰਾਜੇ ਦੀ ਨਗਰੀ ਦੀ ਸ਼ੋਭਾ ਵਧਾਉਣ ਲਗੀਆਂ॥ ੫॥

ਦੋਹਰਾ॥ ਤਬ ਰਾਨੀ ਕ੍ਰੁੱਧਿਤ ਭਈ ਧਾਰਿ ਬਦਨ ਮੈ ਮੌਨ॥
ਨ੍ਰਿਪ ਅਟਕੇ ਬੇਸ੍ਵਨ ਭਏ ਹਮੈਂ ਸੰਭਰਿ ਹੈ ਕੌਨ॥ ੬॥

ਤਦ ਰਾਣੀ ਚੁਪ ਹੋ ਕੇ ਬਹੁਤ ਦੁਖੀ ਹੋਈ ਅਤੇ ਸੋਚਣ ਲੱਗੀ ਕਿ ਰਾਜਾ ਤਾਂ ਹੁਣ ਵੇਸਵਾਵਾਂ ਵਿਚ ਫੱਸ ਗਿਆ ਹੈ, ਹੁਣ ਸਾਡੀ ਸੰਭਾਲ ਕੌਣ ਕਰੇਗਾ॥੬॥

ਚੌਪਈ॥ ਐਸੋ ਜਤਨ ਕਛੂ ਅਬ ਕਰਿਯੈ॥ ਜਾਤੇ ਇਨ ਬੇਸ੍ਵਨ ਕੌ ਮਰਿਯੈ॥
ਲਖਤ ਰਾਵ ਕੇ ਪ੍ਰੀਤਿ ਜਨਾਊ॥ ਛਲਿ ਸੋ ਬਡੋ ਕਲੇਸ਼ ਮਿਟਾਊ॥ ੭॥

ਹੁਣ ਕੋਈ ਐਸਾ ਉਪਾਅ ਕਰਨਾ ਚਾਹੀਦਾ ਹੈ ਜਿਸ ਨਾਲ ਇਹ ਸਾਰੀਆਂ ਵੇਸਵਾਵਾਂ ਮਾਰ ਦਿੱਤੀਆਂ ਜਾਣ। ਮੈਂ ਰਾਜੇ ਨਾਲ ਆਪਣੀ ਪ੍ਰੀਤ ਜਤਾਵਾਂਗੀ ਅਤੇ ਚਲਿੱਤਰ ਕਰਕੇ ਇਸ ਕਲੇਸ਼ ਨੂੰ

ਸਮਾਪਤ ਕਰ ਦਵਾਂਗੀ।।੭।।

**ਅਧਿਕ ਪ੍ਰੀਤ ਬੇਸ੍ਵਨ ਸੌ ਕੀਨੀ।। ਲਛਮੀ ਬਹੁਤ ਸਭਨ ਕਹ ਦੀਨੀ।।**
**ਪ੍ਰੀਤਿ ਕਰਤ ਜਿਹ ਨ੍ਰਿਪਤਿ ਹਮਾਰੋ।। ਸੋ ਹਮ ਕੌ ਪ੍ਰਾਨਨ ਤੇ ਪ੍ਯਾਰੋ।। ੮।।**

ਉਸ ਰਾਣੀ ਨੇ ਵੇਸਵਾਵਾਂ ਨਾਲ ਆਪਣਾ ਪ੍ਰੇਮ ਵਧਾ ਲਿਆ ਅਤੇ ਉਨ੍ਹਾਂ ਨੂੰ ਬਹੁਤ ਸਾਰਾ ਧਨ ਦੇਕੇ ਕਿਹਾ ਕਿ ਸਾਡਾ ਰਾਜਾ ਜਿਸਨੂੰ ਪਿਆਰ ਕਰਦਾ ਹੈ ਉਹ ਸਾਡੇ ਪ੍ਰਾਣਾਂ ਤੋਂ ਵੀ ਪਿਆਰਾ ਹੁੰਦਾ ਹੈ।।੮।।

**ਇਹ ਸੁਨਿ ਬੈਨ ਫੂਲ ਨ੍ਰਿਪ ਗਯੋ।। ਭੇਦ ਅਭੇਦ ਨ ਪਾਵਤ ਭਯੋ।।**
**ਯਾ ਸੌ ਕਰਤ ਪ੍ਰੀਤਿ ਮੈ ਭਾਰੀ।। ਰਾਨੀ ਕਰਤ ਤਾਹਿ ਰਖਵਾਰੀ।। ੯।।**

ਇਹ ਗੱਲ ਸੁਣਕੇ ਰਾਜਾ ਬੜਾ ਖੁਸ਼ ਹੋਇਆ ਅਤੇ ਅਸਲ ਭੇਤ ਨੂੰ ਨ ਸਮਝ ਸਕਿਆ। ਉਹ ਸੋਚਣ ਲਗਾ ਕਿ ਜਿਸਨੂੰ ਮੈਂ ਪ੍ਰੀਤ ਕਰਦਾ ਹਾਂ ਰਾਣੀ ਵੀ ਉਸਦੀ ਰਖਿਆ ਕਰਦੀ ਹੈ।।੯।।

**ਦੋਹਰਾ।। ਸਭ ਰਾਨੀ ਬੇਸ੍ਵਨ ਸਹਿਤ ਲੀਨੀ ਨਿਕਟਿ ਬੁਲਾਇ।।**
**ਭਾਂਤਿ ਭਾਂਤਿ ਕੇ ਸੁਖ ਕਿਯੇ ਤਿਨ ਤੇ ਗੀਤ ਗਵਾਇ।। ੧੦।।**

ਰਾਜੇ ਨੇ ਸਭ ਰਾਣੀਆਂ ਨੂੰ ਵੇਸਵਾਵਾਂ ਸਮੇਤ ਬੁਲਾਇਆ ਅਤੇ ਉਨ੍ਹਾਂ ਪਾਸੋਂ ਗੀਤ ਆਦਿ ਸੁਣਕੇ ਕਈ ਪ੍ਰਕਾਰ ਦੇ ਸੁਖ ਪ੍ਰਾਪਤ ਕੀਤੇ।।੧੦।।

**ਚੌਪਈ।।ਐਸੋ ਚਰਿਤ ਨਿੱਤ ਨ੍ਰਿਪ ਕਰਈ।।ਕਛੂ ਰਾਨਿਨ ਤੇ ਸ਼ੰਕ ਨ ਧਰਈ।।**
**ਸਭ ਬੇਸ੍ਵਨ ਤੇ ਧਾਮ ਲੁਟਾਵੈ।। ਜੋਤਿ ਮਤੀ ਜਿਯ ਮੈ ਪਛੁਤਾਵੈ।।੧੧।।**

ਰਾਜਾ ਰੋਜ਼ ਇਹ ਕੰਮ ਕਰਦਾ ਅਤੇ ਰਾਣੀਆਂ ਤੇ ਜ਼ਰਾ ਵੀ ਸ਼ੱਕ ਨ ਕਰਦਾ। ਉਹ ਸਾਰਾ ਧਨ ਵੇਸਵਾਵਾਂ ਉਤੇ ਲੁਟਾਈ ਜਾ ਰਿਹਾ ਸੀ ਜਿਸ ਨੂੰ ਵੇਖ ਕੇ ਜੋਤਮਤੀ ਮਨ ਵਿਚ ਦੁਖੀ ਹੁੰਦੀ ਸੀ।।੧੧।।

**ਤਬ ਰਾਨੀ ਨ੍ਰਿਪ ਤੀਰ ਉਚਾਰੋ।। ਸੁਨੋ ਨ੍ਰਿਪਤਿ ਜੂ ਬਚਨ ਹਮਾਰੋ।।**
**ਬੇਰੀ ਏਕ ਬੈਠਿ ਸੁਖ ਕੀਜੈ।। ਦੂਜੀ ਨਾਵ ਬੇਸਵਨ ਦੀਜੈ।। ੧੨।।**

ਇਕ ਦਿਨ ਰਾਣੀ ਨੇ ਰਾਜੇ ਨੂੰ ਕਿਹਾ ਕਿ ਹੇ ਰਾਜਨ! ਮੇਰੀ ਇਕ ਗੱਲ ਸੁਣੋ। ਇਕ ਬੇੜੀ ਵਿਚ ਵੇਸਵਾਵਾਂ ਨੂੰ ਬਿਠਾ ਲਿਆ ਜਾਏ।।੧੨।।

**ਹਮ ਤੁਮ ਬੈਠਿ ਨਾਵ ਸੁਖ ਕੈਹੈਂ।। ਇਨ ਬੇਸ੍ਵਨ ਤੇ ਗੀਤਿ ਗਵੈਹੈਂ।।**
**ਜੋ ਸੁੰਦਰਿ ਇਨਤੇ ਲਖਿ ਲਿਜਿਯਹੁ।। ਤਾਸੌ ਭੋਗ ਰਾਵ ਤੁਮ ਕਿਜਿਯਹੁ।। ੧੩।।**

ਅਸੀ ਦੋਵੇਂ ਬੇੜੀ ਵਿਚ ਬੈਠ ਕੇ ਪ੍ਰੇਮ ਪਿਆਰ ਕਰਾਂਗੇ ਅਤੇ ਇਨ੍ਹਾਂ ਵੇਸਵਾਵਾਂ ਤੋਂ ਗੀਤ ਸੁਣਾਂਗੇ। ਫਿਰ ਇਨ੍ਹਾਂ ਵਿਚ ਜਿਹੜੀ ਤੁਹਾਨੂੰ ਸੁੰਦਰ ਲੱਗੇ ਉਹਦੇ ਨਾਲ ਭੋਗ ਵਿਲਾਸ ਕਰਨਾਂ।।੧੩।।

**ਸੋ ਸੁਨਿ ਰਾਵ ਅਨੰਦਿਤ ਭਯੋ।। ਤ੍ਰਿਯਨ ਸਹਿਤ ਬੇਸ੍ਵਨ ਵੈ ਗਯੋ।।**
**ਆਮੂੰ ਜਹਾਂ ਬਹਿਤ ਨਦ ਭਾਰੋ।। ਜਨੁ ਬਿਧਿ ਅਸ਼ਟਮ ਸਿੰਧੁ ਸਵਾਰੋ।। ੧੪ ।।**

ਇਹ ਸੁਣ ਕੇ ਰਾਜਾ ਬਹੁਤ ਪ੍ਰਸੰਨ ਹੋਇਆ ਅਤੇ ਉਹ ਵੇਸਵਾਵਾਂ ਅਤੇ ਰਾਣੀਆਂ ਸਮੇਤ ਉਥੇ ਚਲ ਪਿਆ, ਜਿਥੇ ਸਮੁੰਦਰ ਵਰਗਾ ਵੱਡਾ ਦਰਿਆ ਵਗਦਾ ਸੀ।।੧੪।।

**ਨੀਕੀ ਨਾਵ ਰਾਨਿਯਨ ਲਈ।। ਬੇਰੀ ਬੁਰੀ ਬੇਸ੍ਵਨ ਦਈ।।**
**ਅਪਨੇ ਰਾਵ ਤੀਰ ਬੈਠਾਰਜੋ।। ਮੂਰਖ ਭੇਦ ਨ ਕਛੂ ਬਿਚਾਰਜੋ।। ੧੫ ।।**

ਚੰਗੀ ਬੇੜੀ ਰਾਣੀਆਂ ਨੇ ਆਪ ਰਖ ਲਈ ਅਤੇ ਮਾੜੀ ਬੇੜੀ ਵੇਸਵਾਵਾਂ ਨੂੰ ਦੇ ਦਿੱਤੀ। ਰਾਜੇ ਨੂੰ ਆਪਣੇ ਕੋਲ ਬਿਠਾ ਲਿਆ । ਉਹ ਮੂਰਖ ਇਸ ਚਲਿੱਤਰ ਨੂੰ ਸਮਝ ਨ ਸਕਿਆ।।੧੫।।

**ਤਬ ਰਾਨੀ ਤਿਨ ਅਤਿ ਧਨੁ ਦੀਨੋ।। ਬੇਰਿਯਾਰ ਅਪਨੇ ਬਸਿ ਕੀਨੋ।।**
**ਜਹਾਂ ਬਹਤ ਆਮੂੰ ਨਦ ਭਾਰੋ।। ਬੇਸ੍ਵਨ ਤਹੀਂ ਬੋਰਿ ਤੁਮ ਡਾਰੋ।। ੧੬ ।।**

ਤਦ ਰਾਣੀ ਨੇ ਮਲਾਹਾਂ ਨੂੰ ਧਨ ਦੇ ਕੇ ਆਪਣੇ ਨਾਲ ਮਿਲਾ ਲਿਆ ਅਤੇ ਉਨ੍ਹਾਂ ਨੂੰ ਕਿਹਾ ਕਿ ਜਿਥੇ ਆਮੂ ਦਰਿਆ ਦੀ ਡੂੰਗੀ ਧਾਰਾ ਵਗਦੀ ਹੋਵੇ ਉਥੇ ਇਨ੍ਹਾਂ ਵੇਸਵਾਵਾਂ ਨੂੰ ਡੋਬ ਕੇ ਮਾਰ ਦੇਣਾ।।੧੬।।

**ਅਰਧ ਨਦੀ ਨਵਕਾ ਜਬ ਗਈ।। ਤਬਹੀ ਛੋਰਿ ਮਲਾਹਨ ਦਈ।।**
**ਸਭ ਬੇਸ੍ਵਾ ਡੂਬਨ ਤਬ ਲਾਗੀ।। ਭਰੁਵਨਿ ਦਸੋ ਦਿਸਨ ਕਹ ਭਾਗੀ।। ੧੭ ।।**

ਬੇੜੀ ਜਦ ਦਰਿਆ ਦੇ ਵਿਚਕਾਰ ਪਹੁੰਚੀ ਤਾਂ ਮਲਾਹਾਂ ਨੇ ਉਸ ਨੂੰ ਛਡ ਦਿੱਤਾ। ਸਾਰੀਆਂ ਵੇਸਵਾਵਾਂ ਜਦ ਡੁੱਬਣ ਲਗੀਆਂ ਤਦ ਭੜੂਏ ਵੀ ਸਾਰੇ ਪਾਸੇ ਭਜਣ ਲੱਗੇ।।੧੭।।

**ਬੇਸ੍ਵਾ ਸਕਲ ਗੁਚਕਿਯਨ ਖਾਂਹੀ।। ਠੌਰ ਨ ਰਹੀ ਭਾਜਿ ਜਿਤ ਜਾਂਹੀ।।**
**ਹਾਇ ਹਾਇ ਰਾਨੀ ਤਬ ਕਰਈ।। ਇਨ ਮੂਏ ਰਾਜਾ ਇਹ ਮਰਈ।। ੧੮ ।।**

ਸਾਰੀਆਂ ਵੇਸਵਾਵਾਂ ਗੋਤੇ ਖਾਣ ਲਗੀਆਂ ਕੋਈ ਥਾਂ ਨ ਬਚਿਆ ਜਿਥੇ ਉਹ ਭੱਜ ਕੇ ਚਲੇ ਜਾਂਦੀਆਂ। ਤਦ ਰਾਣੀ ਇਹ ਸੋਚ ਕੇ 'ਹਾਏ ਹਾਏ' ਕਰਨ ਲਗੀ ਕਿ ਇਨ੍ਹਾਂ ਨੂੰ ਕਿਸੇ ਤਰਾਂ ਵੀ ਬਚਾ ਲਵੋ, ਅਤੇ ਸਖੀਆਂ ਨੂੰ ਕਹਿਣ ਲਗੀ ਇਨ੍ਹਾਂ ਦੇ ਮਰਨ ਨਾਲ ਰਾਜਾ ਵੀ ਮਰ ਜਾਊਗਾ।।੧੮।।

**ਰਾਵ ਸੁਨਤ ਇਨ ਕਹੈ ਨਿਕਾਰਹੁ।। ਸਖਿਯਨ ਕਹਜੋ ਬੋਰ ਗਹਿ ਡਾਰਹੁ।।**

****************************************************************
ਅਮਿਤ ਮ੍ਰਿਦੰਗ ਬਹਤ ਕਹੂੰ ਜਾਹੀ।। ਬੇਸ੍ਵਾ ਕਹੀ ਗੁਚਕਿਯਨ ਖਾਂਹੀ।।੧੯।।

ਰਾਜੇ ਨੂੰ ਉਹ ਬੇਨਤੀ ਕਰਨ ਲੱਗੀ ਕਿ ਇਨ੍ਹਾਂ ਨੂੰ ਕਿਸੇ ਤਰਾਂ ਵੀ ਬਚਾ ਲਵੇ, ਪਰ ਸਖੀਆਂ ਨੂੰ ਕਹਿਣ ਲਗੀ ਇਨ੍ਹਾਂ ਨੂੰ ਕਿਸੇ ਤਰਾਂ ਵੀ ਡੋਬ ਦੇਵੋ। ਕਿਤੇ ਅਨੇਕਾਂ ਢੋਲਕੀਆਂ ਤਰ ਰਹੀਆਂ ਸਨ ਅਤੇ ਕਿਤੇ ਵੇਸਵਾਵਾਂ ਗੋਤੇ ਖਾ ਰਹੀਆਂ ਸਨ।।੧੯।।

ਮੁਰਲੀ ਮੁਰਜ ਤੰਬੂਰਾ ਬਹੇ।। ਭਰੂਆ ਬਹੇ ਜਾਤਿ ਨਹਿ ਕਹੇ।।
ਭਰੁਅਨਿ ਕਹੂੰ ਪੁਕਾਰਤ ਜਾਹੀ।। ਬੇਸ੍ਵਨ ਰਹੀ ਕਛੂ ਸੁਧਿ ਨਾਹੀਂ।। ੨੦।।

ਮੁਰਲੀ, ਮੁਰਜ ਤੰਬੂਰਾ ਵਹਿ ਰਹੇ ਸਨ ਅਤੇ ਅਨੇਕਾ ਭੜੂਏ ਵੀ ਵਹਿਣ ਲਗੇ। ਵੇਸਵਾਵਾਂ ਦੇ ਸਾਥੀ ਭੜੂਏ ਉਚੀ ਉਚੀ ਪੁਕਾਰ ਰਹੇ ਸਨ, ਉਧਰ ਵੇਸਵਾਵਾਂ ਵੀ ਸੁਧ ਭੁਲ ਗਈਆਂ ਸਨ।। ੨੦।।

ਡੂਬਿ ਡੂਬਿ ਭਰੂਆ ਕਹੂੰ ਮਰੇ।। ਭਰੂਅਨਿ ਉਦਰ ਨੀਰ ਸੋ ਭਰੇ।।
ਬੇਸ੍ਵਾ ਏਕ ਜਿਯਤ ਨਹਿ ਬਾਚੀ।। ਐਸੀ ਮਾਰ ਕਿਰੀਚਕ ਮਾਚੀ।।੨੧।।

ਭੜੂਏ ਡੁਬ ਕੇ ਮਰ ਗਏ ਅਤੇ ਉਨ੍ਹਾਂ ਦੇ ਢਿਡਾਂ ਵਿਚ ਪਾਣੀ ਭਰ ਗਿਆ। ਐਸੀ ਘੋਰ ਮਾਰੋ ਮਾਰ ਹੋਈ ਕਿ ਇਕ ਵੀ ਵੇਸਵਾ ਜੀਉਂਦੀ ਨ ਬਚੀ।।੨੧।।

ਗੁਚਕਿ ਖਾਤ ਬੇਸ੍ਵਾ ਜੋ ਗਈ।। ਟੰਗਰਨਿ ਪਕਰਿ ਬੋਰਿ ਸੋਊ ਦਈ।।
ਹਾਇ ਹਾਇ ਨ੍ਰਿਪ ਠਾਢ ਪੁਕਾਰੈ।। ਕੋ ਪਹੁਚੈ ਤਿਨ ਖੈਂਚਿ ਨਿਕਾਰੈ।। ੨੨।।

ਡੁਬਕੀ ਖਾਂਦੀ ਜੋ ਵੇਸਵਾ ਬਚੀ ਉਸ ਨੂੰ ਲੱਤ ਤੋਂ ਫੜ ਕੇ ਡੋਬ ਦਿੱਤਾ ਗਿਆ। ਰਾਜਾ ਖੜਾ ਹੋ ਕੇ 'ਹਾਏ ਹਾਏ' ਕਰਨ ਲਗਾ ਅਤੇ ਕਹਿਣ ਲਗਾ ਕਿ ਕੋਈ ਇਨ੍ਹਾਂ ਨੂੰ ਫੜਕੇ ਕਢੋ।।੨੨।।

ਜੋ ਬੇਸ੍ਵਾ ਕਾਢਨ ਕਹ ਗਯੋ।। ਡੂਬਤ ਵਹੂ ਨਦੀ ਮਹਿ ਭਯੋ।।
ਧਾਰ ਧਾਰ ਭਰੂਅਨਿ ਇਕ ਕਰਹੀ।। ਡੂਬਿ ਡੂਬਿ ਸਰਿਤਾ ਮੋ ਮਰਹੀ।। ੨੩।।

ਜਿਹੜਾ ਵੀ ਵੇਸਵਾ ਨੂੰ ਕਢਣ ਲਈ ਗਿਆ ਉਹ ਵੀ ਦਰਿਆ ਵਿਚ ਡੁਬ ਕੇ ਮਰ ਗਿਆ। ਭੜੂਏ ਦਰਿਆ ਦੀ ਧਾਰ ਨਾਲ ਇਕ ਹੋ ਗਏ ਅਤੇ ਦਰਿਆ ਵਿਚ ਡੁਬ ਕੇ ਮਰ ਗਏ।।੨੩।।

ਕੂਕਿ ਕੂਕਿ ਬੇਸ੍ਵਾ ਸਭ ਹਾਰੀ।। ਕਿਨਹੀ ਪੁਰਖ ਨ ਐਂਚਿ ਨਿਕਾਰੀ।।
ਭਰੂਆ ਮਰਿ ਭਰੁਅਨਿ ਜੁਤ ਰਹੇ।। ਇਕ ਸੋ ਸਾਠਿ ਤਾਇਫੇ ਬਹੇ।। ੨੪।।

ਚੀਕਾਂ ਮਾਰ ਮਾਰ ਵੇਸਵਾਵਾਂ ਹਾਰ ਗਈਆਂ। ਪਰ ਕਿਸੇ ਨੇ ਵੀ ਉਨ੍ਹਾਂ ਨੂੰ ਖਿਚ ਕੇ ਨਹੀ ਕੱਢਿਆ। ਭੜੂਏ ਅਤੇ ਵੇਸਵਾਵਾਂ ਇਕ ਸੌ ਸੱਠ ਦੇ ਲਗਭਗ ਡੁਬ ਗਏ।।੨੪।।

ਦੋਹਰਾ।। ਦਸਦਸ ਮਨ ਤਿਲਕੈਂ ਭਈ ਖਟ ਮਨ ਭਈ ਇਜਾਰ।।

ਡੂਬਿ ਮਰੀ ਬੇਸ੍ਯਾ ਸਕਲ ਕੋਊ ਨ' ਸਕ੍ਯੋ ਨਿਕਾਰਿ।। ੨੫।।

ਦਸ ਮਣ ਦੇ ਕਰੀਬ ਤਿਲਕ ਅਤੇ ਛੇ ਮਣ ਦੇ ਕ੍ਰੀਬ ਕੱਪੜੇ ਵਹਿ ਗਏ। ਸਾਰੀਆਂ ਵੇਸਵਾਵਾਂ ਡੁੱਬ ਕੇ ਮਰ ਗਈਆਂ ਅਤੇ ਕੋਈ ਵੀ ਉਨ੍ਹਾਂ ਨੂੰ ਬਾਹਰ ਨ ਕਢ ਸਕਿਆ।।੨੫।।

ਚੌਪਈ।। ਤਬ ਰਾਨੀ ਨ੍ਰਿਪ ਪੈ ਚਲਿ ਗਈ।। ਭਾਂਤਿ ਭਾਂਤਿ ਸਮੁਝਾਵਤ ਭਈ।।
ਪਤਿ ਤੁਮ ਕਛੂ ਸ਼ੋਕ ਨ ਬਿਚਾਰਹੁ।। ਇਨ ਰਨਿਯਨ ਕੇ ਸੰਗ ਬਿਹਾਰਹੁ।। ੨੬।।

ਤਦ ਰਾਣੀ ਰਾਜੇ ਦੇ ਕੋਲ ਗਈ ਅਤੇ ਰਾਜੇ ਨੂੰ ਕਈ ਢੰਗਾ ਨਾਲ ਸਮਝਾਉਣ ਲਗੀ। ਉਸ ਕਿਹਾ ਕਿ ਹੇ ਰਾਜਾ! ਤੁਸੀ ਦੁਖੀ ਨ ਹੋਵੋਂ, ਇਨ੍ਹਾਂ ਰਾਣੀਆਂ ਦੇ ਨਾਲ ਪ੍ਰੇਮ ਪਿਆਰ ਕਰੋ।।੨੬।।

ਔਰ ਬੇਸ੍ਯਾ ਬੋਲਿ ਪਠੈਯਹੁ।। ਕਾਮ ਕੇਲ ਤਿਨ ਸੰਗ ਕਮੈਯਹੁ।।
ਜੌ ਤੁਮ ਕੌ ਰਾਖ੍ਯੋ ਕਰਤਾਰਾ।। ਹੋਇ ਸੁੰਦਰੀ ਕਈ ਹਜਾਰਾ।। ੨੭।।

ਤੁਸੀ ਵੇਸਵਾਵਾਂ ਨੂੰ ਭੁਲਾ ਦੇਵੋ ਅਤੇ ਇਨ੍ਹਾਂ ਰਾਣੀਆਂ ਨਾਲ ਪ੍ਰੇਮ ਕ੍ਰੀੜਾ ਕਰੋ। ਪਰਮਾਤਮਾਂ ਤੁਹਾਡੀ ਰਖਿਆ ਕਰੇ। ਤੁਹਾਨੂੰ ਤਾਂ ਹਜ਼ਾਰਾਂ ਸੁੰਦਰੀਆਂ ਮਿਲ ਜਾਣਗੀਆਂ।।੨੭।।

ਦੋਹਰਾ।। ਮੂੜ੍ਹ ਰਾਵ ਚੁਪ ਹ੍ਵੈ ਰਹ੍ਯੋ ਸਕ੍ਯੋ ਨ ਚਰਿਤ ਬਿਚਾਰਿ।।
ਪ੍ਰਗਟ ਅਖਾਰੇ ਸਾਠਿ ਸਤ ਰਾਨੀ ਦਏ ਸੰਘਾਰਿ।। ੨੮।। ੧।।

ਮੂਰਖ ਰਾਜਾ ਚੁਪ ਹੋ ਗਿਆ ਅਤੇ ਰਾਣੀ ਦੇ ਚਲਿੱਤਰ ਨੂੰ ਨ ਸਮਝ ਸਕਿਆ। ਕਿਉਂਕਿ ਰਾਣੀ ਨੇ ਸਾਰਿਆ ਦੇ ਸਾਹਮਣੇ ਉਨ੍ਹਾਂ ਸਾਰਿਆਂ ਨੂੰ ਮਾਰ ਦਿਤਾ ।।੨੮।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਸਠਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੬੮।।੩੩੩੪।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਅਠਾਠਵੀ ਕਥਾ ਸਮਾਪਤ।।੧੬੮।।੩੩੩੪।।ਚਲਦਾ।।

## *ਚਲਿੱਤਰ ਇਕ ਸੌ ਉਣੱਤਰਵਾਂ*

## *ਕਥਾ ਅਹੀਰਨ ਸ਼ਾਹਪਰੀ*

ਚੌਪਈ।। ਬ੍ਰਿਜ ਮਹਿ ਏਕ ਅਹੀਰਨਿ ਰਹੈ।। ਸ਼ਾਹ ਪਰੀ ਤਾਕੌ ਜਗ ਕਹੈ।।
ਅਤਿ ਉੱਤਮ ਤਿਹ ਅੰਗ ਬਿਰਾਜੈ।। ਜਾਕੌ ਨਿਰਖਿ ਚੰਦ੍ਰਮਾ ਲਾਜੈ।। ੧।।

ਬਿਰਜ ਦੇਸ਼ ਵਿਚ ਇਕ ਅਹੀਰਨ ਰਹਿੰਦੀ ਸੀ ਜਿਸ ਨੂੰ ਲੋਕ ਸ਼ਾਹਪਰੀ ਕਹਿੰਦੇ ਸਨ। ਉਸਦੇ ਅੰਗ ਅਤਿ ਸੁੰਦਰ ਸਨ ਜਿਨ੍ਹਾਂ ਨੂੰ ਵੇਖ ਕੇ ਚੰਦਰਮਾਂ ਵੀ ਸ਼ਰਮਾ ਜਾਂਦਾ ਸੀ।।੧।।

ਰੰਗੀ ਰਾਮ ਅਹੀਰਿਕ ਤਹਾਂ।। ਲਾਗੀ ਲਗਨ ਤ੍ਰਿਯਾ ਕੀ ਉਹਾਂ।।
ਜਬ ਸੋਯੋ ਅਪਨੋ ਪਤਿ ਜਾਨੈ।। ਕਾਮਕੇਲ ਤਿਹ ਸੰਗ ਪ੍ਰਮਾਨੈ।।੨।।

ਉਥੇ ਰੰਗੀ ਰਾਮ ਨਾਮੀ ਇਕ ਅਹੀਰ ਰਹਿੰਦਾ ਸੀ। ਉਸ ਇਸਤਰੀ ਨੂੰ ਉਹਦੇ ਨਾਲ ਪਿਆਰ ਹੋ ਗਿਆ। ਜਦ ਉਹ ਆਪਣੇ ਪਤੀ ਨੂੰ ਸੁੱਤਾ ਹੋਇਆ ਸਮਝਦੀ ਤਾਂ ਉਸ ਅਹੀਰ ਦੇ ਨਾਲ ਪ੍ਰੇਮ ਕ੍ਰੀੜਾ ਕਰਦੀ ਸੀ।।੨।।

ਏਕ ਦਿਵਸ ਤਾਸੋ ਪਤਿ ਸੋਯੋ।। ਕਾਮਕੇਲ ਕਰਿ ਅਤਿ ਦੁਖ ਖੋਯੋ।।
ਰੰਗੀ ਰਾਮ ਤਹਾ ਚਲਿ ਆਯੋ।। ਡਿਰਿ ਘਰ ਚਲਜੋ ਦਾਵ ਨਹਿ ਪਾਯੋ।। ੩।।

ਇਕ ਦਿਨ ਉਸਦੇ ਨਾਲ ਪਤੀ ਸੁਤਾ ਹੋਇਆ ਸੀ ਅਤੇ ਉਸ ਪ੍ਰੇਮ ਕ੍ਰੀੜਾ ਕਰਕੇ ਆਪਣਾ ਦੁਖ ਦੂਰ ਕੀਤਾ ਸੀ। ਉਸ ਸਮੇਂ ਰੰਗੀ ਰਾਮ ਵੀ ਆ ਪੁਜਾ, ਪਰ ਮੌਕਾ ਨ ਮਿਲਣ ਤੇ ਵਾਪਿਸ ਘਰ ਨੂੰ ਚਲ ਪਿਆ।।੩।।

ਜਾਗਤ ਹੁਤੀ ਤ੍ਰਿਯਾ ਲਖਿ ਲੀਨੋ।। ਨੈਨਨ ਸੈਨ ਮਿੱਤ੍ਰ ਕਹ ਦੀਨੋ।।
ਖਾਰੀ ਹੁਤੀ ਸੁ ਐਂਚਿ ਮੰਗਾਈ।। ਨਿਜੁ ਪਲਘਾ ਕੇ ਨਿਕਟ ਬਿਛਾਈ।। ੪।।

ਅਹੀਰਨ ਜਾਗਦੀ ਸੀ, ਉਸ ਨੇ ਉਸ ਨੂੰ ਵੇਖ ਲਿਆ ਅਤੇ ਇਕ ਵਡੀ ਪਟਾਰੀ ਲਿਆਉਣ ਨੂੰ ਕਿਹਾ ਅਤੇ ਉਸ ਨੂੰ ਆਪਣੇ ਪਲੰਘ ਦੇ ਨਾਲ ਲਾ ਲਿਆ।।੪।।

ਪਿਯ ਕੇ ਅੰਗ ਅਲਿੰਗਨ ਕਰਿਯੋ।। ਆਸਨ ਤਿਹ ਖਾਰੀ ਪਰ ਧਰਿਯੋ।।
ਮਨ ਮਾਨਤ ਕੋ ਭੋਗ ਕਮਾਯੋ।। ਮੂਰਖ ਨਾਹ ਭੇਦ ਨਹਿ ਪਾਯੋ।। ੫।।

ਆਪਣੇ ਪਤੀ ਨਾਲ ਜਫੀ ਪਾ ਕੇ ਉਸ ਆਸਣ ਪਟਾਰੀ ਤੇ ਲਾਇਆ। ਆਪਣੇ ਮਿੱਤਰ ਨਾਲ ਮਨ ਮਰਜੀ ਅਨੁਸਾਰ ਭੋਗ ਕੀਤਾ ਅਤੇ ਉਸ ਮੂਰਖ ਪਤੀ ਨੂੰ ਕੁਝ ਪਤਾ ਨ ਲੱਗ ਸਕਿਆ।।੫।।

ਅੜਿੱਲ।। ਚਿਮਟਿ ਚਿਮਟਿ ਕਰਿ ਭੋਗ ਅਧਿਕ ਤਾਸੌ ਕਿਯੋ।।
ਅਧਰਪਾਨ ਕਰਿਕੈ ਕਰਿ ਜਾਰਿ ਬਿਦਾ ਦਿਯੋ।।
ਸੋਤ ਰਹਯੋ ਮੂਰਖ ਕਛੂ ਭੇਦ ਨ ਪਾਇਯੋ।।
ਹੋ ਧਰ ਖਾਰੀ ਪਰ ਕਸ ਇਨ ਕਰਮ ਕਮਾਇਯੋ।। ੬।।

ਭੋਗ ਵਿਲਾਸ ਕਰਕੇ ਆਪਣੇ ਮਿੱਤਰ ਨੂੰ ਭੇਜ ਦਿਤਾ, ਉਸ ਸੁੱਤੇ ਪਤੀ ਨੂੰ ਕੁਝ ਪਤਾ ਨ ਚਲਿਆ ਕਿ ਪਟਾਰੀ ਉਤੇ ਕੀ ਅਦਭੁਤ ਕਰਮ ਹੋਇਆ ਹੈ।।੬।।

ਦੋਹਰਾ।। ਉਰ ਚਿਮਟਯੋ ਪਿਯ ਸੋ ਰਹਯੋ ਕੇਲ ਜਾਰ ਤਨ ਕੀਨ।।
ਖਾਰੀ ਦਈ ਉਠਾਇ ਪੁਨਿ ਜਾਰ ਬਿਦਾ ਕਰਿ ਦੀਨ।। ੭।। ੧।।

ਉਪਰਲਾ ਹਿੱਸਾ ਤਾਂ ਪਤੀ ਨਾਲ ਲੱਗਾ ਰਿਹਾ ਅਤੇ ਬਾਕੀ ਸਰੀਰ ਯਾਰ ਨਾਲ ਪ੍ਰੇਮ ਕ੍ਰੀੜਾ ਕਰਦਾ ਰਿਹਾ। ਫਿਰ ਪਟਾਰੇ ਨੂੰ ਚੁਕਵਾ ਦਿੱਤਾ ਅਤੇ ਯਾਰ ਨੂੰ ਭੇਜ ਦਿੱਤਾ।।੭।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨੱਤਰਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੬੯।।੩੩੪੧।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਉਣਤਰਵੀਂ ਕਥਾ ਸਮਾਪਤ।।੧੬੯।।੩੩੪੧।।

## ਚਲਿੱਤਰ ਇਕ ਸੌ ਸੱਤਰਵਾਂ

## ਕਥਾ ਰਾਣੀ ਬੀਰ ਕਲਾ

ਦੋਹਰਾ।। ਪਲਵਲ ਕੋ ਰਾਜਾ ਰਹੈ ਸਰਬ ਸਿੰਘ ਤਿਹ ਨਾਮ।।
ਦੇਸ ਦੇਸ ਕੇ ਏਸ ਜਿਹ ਭਜਤ ਆਠਹੂੰ ਜਾਮ।। ੧।।

ਸਰਬ ਸਿੰਘ ਪਲਵਲ ਦਾ ਰਾਜਾ ਸੀ ਅਤੇ ਹੋਰ ਦੇਸਾਂ ਦੇ ਰਾਜੇ ਅੱਠ ਪਹਿਰ ਉਹਦਾ ਨਾ ਜਪਦੇ ਸਨ।।੧।।

ਚੌਪਈ।। ਕਲਾ ਸੁ ਬੀਰ ਤਾਂਹਿ ਬਰਨਾਰੀ।। ਮਥਿ ਸਮੁੰਦ੍ਰ ਜਨੁ ਸਾਤ ਨਿਕਾਰੀ।।
ਜੋਬਨ ਜੋਤਿ ਅਧਿਕ ਤਿਹ ਸੋਹੈ।। ਦੇਵ ਅਦੇਵਨ ਕੋ ਮਨ ਮੋਹੈ।। ੨।।

ਬੀਰ ਕਲਾ ਉਸਦੀ ਬਹੁਤ ਸੁੰਦਰ ਇਕ ਰਾਣੀ ਸੀ ਜਿਵੇਂ ਕਿ ਸਮੁੰਦਰ ਰਿੜਕੇ ਵਿਚੋਂ ਪਰੀ ਕਢੀ ਹੋਵੇ। ਉਸਦਾ ਜੋਬਨ ਬਹੁਤ ਸੋਭਦਾ ਸੀ ਜਿਹੜਾ ਕਿ ਦੇਵ-ਦਾਨਵ ਸਾਰਿਆ ਦਾ ਮਨ ਮੋਂਹਦਾ ਸੀ।।੨।।

ਰਾਵਤ ਸਿੰਘ ਬਿਲੋਕਤ ਭਈ।। ਹਰਿ ਅਰਿ ਬਸਿ ਰਾਨੀ ਹ੍ਵੈ ਗਈ।।
ਸਹਚਰਿ ਪਠੈ ਬੁਲਾਯੋ ਜਬੈ।। ਕਾਮਕੇਲ ਤਾਸੋਂ ਕਿਯ ਤਬੈ।। ੩।।

ਰਾਵਤ ਸਿੰਘ ਨਾਮੀ ਇਕ ਆਦਮੀ ਨੂੰ ਵੇਖਦਿਆਂ ਹੀ ਰਾਣੀ ਕਾਮ ਵੱਸ ਹੋ ਗਈ। ਦਾਸੀ ਨੂੰ ਭੇਜ ਕੇ ਉਸਨੂੰ ਬੁਲਾਇਆ ਤੇ ਉਸ ਨਾਲ ਭੋਗ ਵਿਲਾਸ ਕੀਤਾ।।੩।।

ਐਸੀ ਭਾਂਤਿ ਜਾਰ ਨਿਤਿ ਆਵੈ।। ਵਾ ਰਾਨੀ ਸੌ ਭੋਗ ਕਮਾਵੈ।।

ਦਾਸੀ ਏਕ ਤਹਾਂ ਚਲਿ ਆਈ।। ਨਿਰਖਿ ਮੀਤ ਤਿਹ ਰਹਜੋ ਲੁਭਾਈ।। ੪।।

ਇਸ ਤਰਾਂ ਉਹ ਪ੍ਰੇਮੀ ਰੋਜ ਆਉਂਦਾ ਅਤੇ ਰਾਣੀ ਨਾਲ ਪ੍ਰੇਮ ਪਿਆਰ ਕਰਦਾ। ਇਕ ਦਿਨ ਉਥੇ ਇਕ ਦਾਸੀ ਆਈ ਜਿਸਨੂੰ ਵੇਖਕੇ ਮਿੱਤਰ ਲਲਚਾ ਗਿਆ।।੪।।

ਕੇਲ ਕਮਾਇ ਜਾਰ ਜਬ ਆਯੋ।। ਚੇਰੀ ਕੋ ਲਖਿ ਰੂਪ ਲੁਭਾਯੋ।।
ਰਨਿਯਹਿ ਡਾਰਿ ਹ੍ਰਿਦੈ ਤੇ ਦਯੋ।। ਤਾਕੀ ਸੇਜ ਸੁਹਾਵਤ ਭਯੋ।। ੫।।

ਜਦ ਪ੍ਰੇਮ ਕ੍ਰੀੜਾ ਦੇ ਬਾਅਦ ਉਹ ਪ੍ਰੇਮੀ ਆ ਰਿਹਾ ਸੀ ਤਾਂ ਉਸ ਦਾਸੀ ਦਾ ਰੂਪ ਉਸਨੂੰ ਲੁਭਾ ਗਿਆ। ਹੁਣ ਉਸ ਰਾਣੀ ਨੂੰ ਭੁਲਾ ਦਿੱਤਾ ਤੇ ਉਸ ਦਾਸੀ ਦੀ ਸੇਜ ਦੀ ਸੋਭਾ ਵਧਾਉਣ ਲੱਗਾ।। ੫।।

ਕੇਲ ਬਿਨਾ ਰਾਨੀ ਅਕੁਲਾਈ।। ਤਾਕੌ ਪੈਂਡ ਬਿਲੋਕਨ ਆਈ।।
ਕਹਾਂ ਰਹੇ ਪ੍ਰੀਤਮ ਨਹਿ ਆਏ।। ਕਾਹੂ ਬੈਰਿਨਿ ਸੌ ਉਰਝਾਏ।। ੬।।

ਪ੍ਰੇਮ ਕ੍ਰੀੜਾ ਤੋਂ ਬਗੈਰ ਰਾਣੀ ਵਿਆਕੁਲ ਹੋ ਗਈ ਅਤੇ ਉਸਨੂੰ ਰਸਤੇ ਵਿਚ ਵੇਖਣ ਆਈ। ਉਹ ਸੋਚ ਰਹੀ ਸੀ ਕਿ ਪ੍ਰੀਤਮ ਕਿਥੇ ਰਹਿ ਗਏ ਜੋ ਆਏ ਨਹੀਂ। ਕਿਤੇ ਵੈਰੀਆਂ ਨਾਲ ਤਾਂ ਨਹੀਂ ਲੜ ਪਏ।।੬।।

ਸੁਧਿ ਭੂਲੀ ਕਿਧੋ ਕਿਨੂੰ ਭੁਲਾਯੋ।। ਖੋਜਤ ਰਹਜੋ ਪੈਂਡ ਨਹਿ ਪਾਯੋ।।
ਤ੍ਰਾਸ ਦਿਯੋ ਕਿਨਹੂੰ ਤਿਹ ਆਈ।। ਭੇਟ ਭਈ ਕੋਊ ਭਾਮਿਨਿ ਭਾਈ।। ੭।।

ਕਿਤੇ ਉਸ ਨੂੰ ਯਾਦ ਤਾਂ ਨਹੀਂ ਭੁਲ ਗਈ, ਜਾਂ ਲਭਣ ਤੇ ਵੀ ਅੰਜ ਰਾਹ ਨ ਲਭਿਆ ਹੋਵੇ। ਕਿਸੇ ਨੇ ਆਕੇ ਉਸਨੂੰ ਦੁਖ ਤਾਂ ਨਹੀ ਦਿੱਤਾ ਜਾਂ ਉਸਨੂੰ ਕੋਈ ਹੋਰ ਇਸਤਰੀ ਤਾਂ ਨਹੀ ਮਿਲ ਗਈ।।੭।।

ਆਵਤ ਹੈਂ ਕਿ ਆਇ ਕਰ ਗਏ।। ਆਵਹਿਗੇਂ ਕਿ ਰੂਠ ਕੇ ਰਏ।।
ਮਿਲਿ ਹੈ ਯਾਰ ਆਇ ਸੁਖਦਾਈ।। ਬਡੀ ਬਾਰ ਲਗਿ ਬਾਰ ਲਗਾਈ।। ੮।।

ਕੀ ਉਹ ਆ ਰਹੇ ਹਨ ਜਾਂ ਆਕੇ ਚਲੇ ਗਏ ਹਨ। ਮੇਰਾ ਸੁਖਦਾਇਕ ਮਿੱਤਰ ਜਰੂਰ ਆਵੇਗਾ। ਇਹੋ ਸੋਚਕੇ ਉਹ ਬਹੁਤ ਚਿਰ ਤਕ ਰਾਹ ਵੇਖਦੀ ਰਹੀ।।੮।।

ਯੌ ਚਿਤ ਚਿੰਤ ਤਹਾਂ ਪਗੁ ਧਾਰਜੋ।। ਮੀਤ ਚੇਰਿਯਹਿ ਰਮਤ ਨਿਹਾਰਜੋ।।
ਸਿਰ ਪਗ ਲਗੇ ਕੋਪ ਤਬ ਭਈ।। ਜਾਇ ਖਬਰਿ ਰਾਜਾ ਤਨ ਦਈ।। ੯।।

ਇਹੋ ਗੱਲ ਮਨ ਵਿਚ ਸੋਚਦਿਆਂ ਉਸ ਪੈਰ ਅੱਗੇ ਵਧਾਏ ਅਤੇ ਆਪਣੇ ਮਿੱਤਰ ਨੂੰ ਦਾਸੀ ਨਾਲ ਰਮਣ ਕਰਦਾ ਵੇਖ ਲਿਆ। ਉਹ ਸਿਰ ਤੋਂ ਪੈਰਾਂ ਤਕ ਗੁੱਸੇ ਨਾਲ ਭਰ ਗਈ ਅਤੇ ਰਾਜੇ

ਨੂੰ ਜਾਕੇ ਖਬਰ ਕਰ ਦਿਤੀ॥੯॥

**ਦੋਹਰਾ॥ ਘਰ ਖੋਏ ਬੈਠਜੋ ਕਹਾ ਪਰੀ ਧਾਮ ਤਵ ਧਾਰ॥**
**ਖੜਗ ਹਾਥ ਗਹਿ ਦੇਖ ਚੱਲ ਆਂਖੈਂ ਦੋਊ ਪਸਾਰਿ॥ ੧੦॥**

ਉਹ ਕਹਿਣ ਲਗੀ,"ਹੇ ਰਾਜਨ! ਤੁਸੀ ਘਰ ਗਵਾ ਕੇ ਕਿਥੇ ਬੈਠੇ ਹੋ, ਤੁਹਾਡੇ ਘਰ ਵਿਚ ਤਾਂ ਡਾਕਾ ਪੈ ਰਿਹਾ ਹੈ। ਹੱਥ ਵਿਚ ਤਲਵਾਰ ਫੜਕੇ ਖੁਦ ਚਲਕੇ ਅਖਾਂ ਨਾਲ ਵੇਖ ਲਵੋ॥੧੦॥

**ਤਬ ਰਾਜਾ ਚੇਰੀ ਭਏ ਤਾਕੌ ਰਮਤ ਨਿਹਾਰਿ॥**
**ਦੂਹੂੰਅਨ ਕੌ ਮਾਰਤ ਭਯੋ ਸਕਜੋ ਨ ਮੂੜ ਬਿਚਾਰਿ॥ ੧੧॥**

ਤਦ ਰਾਜੇ ਨੇ ਦਾਸੀ ਅਤੇ ਉਸ ਮਿੱਤਰ ਨੂੰ ਰਮਣ ਕਰਦਿਆਂ ਵੇਖਿਆ। ਉਸਨੇ ਤਲਵਾਰ ਮਾਰਕੇ ਦੋਹਾਂ ਨੂੰ ਮਾਰ ਦਿੱਤਾ ਅਤੇ ਮੂਰਖ ਅਸਲ ਗੱਲ ਨੂੰ ਸਮਝ ਸਕਿਆ॥੧੧॥

**ਇਹ ਚਰਿੱਤ੍ਰ ਕੈ ਚੰਚਲਾ ਰਾਜਾ ਸੌ ਛਲ ਕੀਨ॥**
**ਜਾਰ ਤਵਨ ਚੇਰੀ ਸਹਿਤ ਪਠੈ ਧਾਮ ਜਮ ਦੀਨ॥ ੧੨॥ ੧॥**

ਇਹ ਚਲਿੱਤਰ ਕਰਕੇ ਚੰਚਲ ਰਾਣੀ ਨੇ ਰਾਜੇ ਨੂੰ ਛਲ ਲਿਆ ਅਤੇ ਉਸ ਵਿਅਕਤੀ ਅਤੇ ਦਾਸੀ ਨੂੰ ਜਮਲੋਕ ਭੇਜ ਦਿੱਤਾ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸੱਤਰਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੭੦॥੩੩੫੩॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਸੱਤਰਵੀ ਕਥਾ. ਸਮਾਪਤ॥੧੭੦॥੩੩੫੩॥ਚਲਦਾ॥

## *ਚਲਿੱਤਰ ਇਕ ਸੌ ਇਕਹੱਤਰਵਾਂ*

## *ਕਥਾ ਸਾਹਿਬ ਦੇਵੀ*

**ਦੋਹਰਾ॥ ਰੰਘਰਾਰੀ ਰੰਘਰੋ ਬਸੈ ਕੰਚਨ ਸਿੰਘ ਸੁ ਨਾਮ॥**
**ਸਾਹਿਬ ਦੇਈ ਤ੍ਰਿਯ ਰਹੈ ਜਾਹਿ ਸਤਾਵੈ ਕਾਮ॥ ੧॥**

ਰੰਗੜ ਨਗਰ ਵਿਚ ਕੰਚਨ ਸਿੰਘ ਨਾਮੀ ਇਕ ਰੰਗੜ ਰਹਿੰਦਾ ਸੀ। ਉਸਦੀ ਇਸਤਰੀ ਸਾਹਿਬਦੇਵੀ ਨੂੰ ਕਾਮ ਬਹੁਤ ਸਤਾਉਂਦਾ ਸੀ॥੧॥

**ਚੌਪਈ॥ ਤਾਹਿ ਜਾਰਨੀ ਨਾਥ ਬਿਚਾਰਜੋ॥ ਏਕ ਦਿਵਸ ਇਹ ਭਾਂਤਿ ਉਚਾਰਜੋ॥**

ਦੇਸ ਛੋਰਿ ਪਰਦੇਸ ਸਿਧੈਹੌ॥ ਅਧਿਕ ਕਮਾਇ ਤੁਮੈ ਧਨ ਲਜੈਹੌ॥ ੨॥

ਉਸ ਕਲਹਿਣੀ ਇਸਤਰੀ ਦੇ ਪਤੀ ਨੇ ਵਿਚਾਰ ਕਰਕੇ ਇਕ ਦਿਨ ਕਿਹਾ ਕਿ ਮੈਂ ਪ੍ਰਦੇਸ਼ ਜਾਵਾਂਗਾ ਅਤੇ ਤੇਰੇ ਲਈ ਬਹੁਤ ਧਨ ਕਮਾ ਕੇ ਲਿਆਵਾਂਗਾ॥੨॥

ਜਾਤ ਭਯੋ ਐਸੋ ਬਚ ਕਹਯੋ॥ ਲਾਗਿ ਧਾਮ ਕੋਨੇ ਸੌ ਰਹਯੋ॥
ਸਾਹਿਬ ਦੇ ਤਬ ਜਾਰ ਬੁਲਾਯੋ॥ ਕਾਮ ਭੋਗ ਤਿਹ ਸਾਥ ਕਮਾਯੋ॥ ੩॥

ਉਹ ਤਾਂ ਕਹਿ ਕੇ ਚਲ ਪਿਆ, ਪਰ ਅਸਲ ਵਿਚ ਘਰ ਦੇ ਇਕ ਕੋਨੇ ਨਾਲ ਲੱਗ ਕੇ ਖਲੋਤਾ ਰਿਹਾ। ਤਦ ਸਾਹਿਬਦੇਵੀ ਨੇ ਆਪਣੇ ਯਾਰ ਨੂੰ ਬੁਲਾਇਆ ਅਤੇ ਉਹਦੇ ਨਾਲ ਕਾਮਕ੍ਰੀੜਾ ਕਰਨ ਲਗੀ॥੩॥

ਗ੍ਰਿਹਿ ਕੋਨਾ ਸੌ ਪਤਿਹਿ ਨਿਹਾਰਯੋ॥ ਇਹੈ ਚੰਚਲਾ ਚਰਿਤ ਬਿਚਾਰਯੋ॥
ਲਪਟਿ ਲਪਟਿ ਆਸਨ ਸੌ ਜਾਵੈ॥ ਕੂਕਿ ਕੂਕਿ ਇਹ ਭਾਂਤਿ ਸੁਨਾਵੈ॥੪॥

ਓਧਰ ਇਸਤਰੀ ਨੇ ਜਦ ਘਰ ਦੇ ਇਕ ਕੋਨੇ ਵਿਚ ਖੜੇ ਪਤੀ ਨੂੰ ਵੇਖ ਲਿਆ ਤਾਂ ਉਸ ਇਸਤਰੀ ਨੇ ਇਕ ਚਲਿੱਤਰ ਖੇਡਿਆ। ਉਹ ਆਪਣੇ ਯਾਰ ਨਾਲ ਕਾਮ ਕ੍ਰੀੜਾ ਤਾਂ ਕਰਦੀ ਰਹੀ, ਪਰ ਆਪਣੇ ਪਤੀ ਨੂੰ ਸੁਣਾਉਣ ਲਈ ਉਚੀ ਉਚੀ ਚੀਕ ਕੇ ਕਹਿਣ ਲਗੀ॥੪॥

ਜੋ ਪਤਿ ਹੋਤ ਆਜੁ ਘਰ ਮਾਂਹੀ॥ ਕਜੋਂ ਹੇਰਤ ਤੈ ਮਮ ਪਰਛਾਂਹੀ॥
ਪ੍ਰੀਤਮ ਨਹੀ ਆਜੁ ਹਜਾਂ ਮੇਰੋ॥ ਅਬ ਹੀ ਸੀਸੁ ਫੋਰਤੋ ਤੇਰੋ॥ ੫॥

"ਅਜ ਜੇ ਮੇਰਾ ਪਤੀ ਘਰ ਹੁੰਦਾ ਤਾਂ ਤੂੰ ਮੇਰਾ ਪਰਛਾਵਾਂ ਵੀ ਨਹੀਂ ਵੇਖ ਸੱਕਦਾ ਸੀ। ਮੇਰਾ ਪ੍ਰੀਤਮ ਅੱਜ ਇਥੇ ਨਹੀ ਹੈ ਨਹੀਂ ਤਾਂ ਉਹ ਤੇਰਾ ਸਿਰ ਪਾੜ ਦਿੰਦਾ"॥੫॥

ਦੋਹਰਾ॥ ਅਤਿ ਰਤਿ ਤਾਸੋ ਮਾਨਿਕੈ ਦੀਨੋ ਜਾਰ ਉਠਾਇ॥
ਆਪੁ ਅਧਿਕ ਪੀਟਤ ਭਈ ਹ੍ਰਿਦੈ ਸ਼ੋਕ ਉਪਜਾਇ॥ ੬॥

ਉਸ ਇਸਤਰੀ ਨੇ ਕਾਮਕ੍ਰੀੜਾ ਕਰਕੇ ਯਾਰ ਨੂੰ ਘਲ ਦਿੱਤਾ ਤੇ ਆਪ ਦਿਲ ਵਿਚ ਦੁਖ ਭਰਕੇ ਪਿੱਟਣ ਲੱਗ ਪਈ॥੬॥

ਚੌਪਈ॥ ਮੇਰੋ ਆਜੁ ਧਰਮੁ ਇਨ ਖੋਯੋ॥ ਪ੍ਰਾਨਨਾਥ ਗ੍ਰਿਹਿ ਮਾਂਝ ਨ ਹੋਯੋ॥
ਅਬ ਹੌ ਟੂਟਿ ਮਹਲ ਤੇ ਪਰਿਹੌ॥ ਨਾ ਤਰ ਮਾਰਿ ਕਟਾਰੀ ਮਰਿਹੌ॥ ੭॥

"ਮੇਰਾ ਤਾਂ ਅਜ ਉਸ਼ ਨੇ ਧਰਮ ਭ੍ਰਿਸ਼ਟ ਕਰ ਦਿੱਤਾ ਹੈ, ਕਿਉਂਕਿ ਮੇਰਾ ਪਤੀ ਘਰ ਵਿਚ ਨਹੀਂ ਸੀ। ਹੁਣ ਜਾਂ ਤਾਂ ਮੈਂ ਇਸ ਮਕਾਨ ਤੋਂ ਛਾਲ ਮਾਰ ਦੇਵਾਂਗੀ ਜਾਂ ਕਟਾਰ ਮਾਰਕੇ ਮਰ ਜਾਵਾਂਗੀ॥੭॥

**ਕੈਧੋ ਅੰਗ ਅਗਨਿ ਮੈ ਜਾਰੋ।। ਕੈਧੋ ਪਿਯ ਪੈ ਜਾਇ ਪੁਕਾਰੋ।।**
**ਜੋਰਾਵਰੀ ਜਾਰ ਭਜ ਗਯੋ।। ਮੋਰੋ ਧਰਮ ਲੋਪ ਸਭ ਭਯੋ।। ੮।।**

ਜਾਂ ਤਾਂ ਮੈਂ ਅੱਗ ਵਿਚ ਸੜ ਮਰਾਂਗੀ ਜਾਂ ਆਪਣੇ ਪ੍ਰੀਤਮ ਨੂੰ ਪੁਕਾਰਕੇ ਦਸਾਂਗੀ। ਜਬਰਦਸਤੀ ਕਰਕੇ ਉਹ ਨੀਚ ਭੋਗ ਕਰ ਗਿਆ ਹੈ ਅਤੇ ਮੇਰਾ ਧਰਮ ਨਸ਼ਟ ਕਰ ਗਿਆ ਹੈ।।੮।।

**ਦੋਹਰਾ।। ਯੌ ਕਹਿ ਕੈ ਮੁਖ ਤੇ ਬਚਨ ਜਮਧਰ ਲਈ ਉਠਾਇ।।**
**ਉਦਰ ਬਿਖੈ ਮਾਰਨ ਲਗੀ ਨਿਜੁ ਪਤਿ ਕੋ ਦਿਖਰਾਇ।। ੯।।**

ਇਹ ਗੱਲਾਂ ਕਰਕੇ ਉਸ ਕਿਰਪਾਨ ਚੁਕ ਲਈ ਅਤੇ ਆਪਣੇ ਪਤੀ ਨੂੰ ਵਿਖਾ ਕੇ ਢਿੱਡ ਵਿਚ ਮਾਰਨ ਲਗੀ।।੯।।

**ਚੌਪਈ।। ਐਸੇ ਨਿਰਖਿ ਤਵਨ ਪਤਿ ਧਯੋ।। ਜਮਧਰ ਛੀਨ ਹਾਥ ਤੇ ਲਯੋ।।**
**ਪ੍ਰਥਮ ਘਾਇ ਤੁਮ ਹਮੈਂ ਪ੍ਰਹਾਰੋ।। ਤਾਂ ਪਾਛੇ ਅਪਨੇ ਉਰ ਮਾਰੋ।। ੧੦।।**

ਇਹ ਵੇਖਕੇ ਪਤੀ ਭੱਜ ਕੇ ਆਇਆ ਅਤੇ ਉਸਦੇ ਹਥੋਂ ਕਿਰਪਾਨ ਖੋ ਲਈ। ਉਸ ਕਿਹਾ ਕਿ ਪਹਿਲਾਂ ਮੈਨੂੰ ਮਾਰ ਫਿਰ ਆਪਣੇ ਹਿਰਦੇ ਵਿਚ ਮਾਰੀਂ।।੧੦।।

**ਤੇਰੌ ਧਰਮ ਲੋਪ ਨਹਿੰ ਭਯੋ।। ਜੋਰਾਵਰੀ ਜਾਰ ਭਜਿ ਗਯੋ।।**
**ਦਸਸਿਰ ਬਲ ਸੌ ਸਿਯ ਹਰਿਲੀਨੀ।। ਸ੍ਰੀ ਰਘੁਨਾਥ ਤਜਾਗ ਨਹਿ ਦੀਨੀ।। ੧੧।।**

"ਤੇਰਾ ਧਰਮ ਨਸ਼ਟ ਨਹੀ ਹੋਇਆ ਹੈ, ਉਹ ਨੀਚ ਤਾਂ ਜਬਰਦਸਤੀ ਕਰਕੇ ਭੱਜ ਗਿਆ ਹੈ। ਰਾਵਣ ਸੀਤਾ ਨੂੰ ਚੁੱਕ ਲੈ ਗਿਆ ਸੀ ਤਾਂ ਰਾਮ ਨੇ ਉਸਨੂੰ ਛੱਡ ਥੋੜਾ ਦਿਤਾ ਸੀ।।੧੧।।

**ਦੋਹਰਾ।। ਸੁਨੁ ਅਬਲਾ ਮੈਂ ਆਪਨੇ ਕਰਤ ਨ ਹਿਯਮੈ ਰੋਸੁ।।**
**ਜਾਰ ਜੋਰ ਭਜਿ ਭਜਗਯੋ ਤੇਰੋ ਕਛੂ ਨ ਦੋਸ।। ੧੨।। ੧।।**

ਉਸਦੇ ਪਤੀ ਨੇ ਕਿਹਾ," ਹੇ ਪਤਨੀ! ਮੇਰੀ ਗੱਲ ਸੁਣ, ਤੂੰ ਆਪਣੇ ਮਨ ਵਿਚ ਕੋਈ ਰੋਸ ਨ ਕਰ। ਉਹ ਨੀਚ ਯਾਰ ਤਾਂ ਤੇਰੇ ਨਾਲ ਜਬਰਦਸਤੀ ਕਰ ਗਿਆ। ਇਸ ਵਿਚ ਤੇਰਾ ਕੋਈ ਦੋਸ਼ ਨਹੀ ਹੈ।।੧੨।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਹੱਤਰੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੭੧।।੩੩੬੫।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਇਕਹੱਤਰਵੀ ਕਥਾ ਸਮਾਪਤ।।੧੭੧।।੩੩੬੫।।ਚਲਦਾ।।

# ਚਲਿੱਤਰ ਇਕ ਸੌ ਬਹੱਤਰਵਾਂ

## ਕਥਾ ਗੀਤ ਕਲਾ

ਚੌਪਈ।। ਐਂਡੇ ਰਾ ਇਕ ਭਾਟ ਭਣਿੱਜੈ।। ਗੀਤ ਕਲਾ ਤਿਹ ਤ੍ਰਿਯਾ ਕਹਿੱਜੈ।।
ਬੀਰਮ ਦੇ ਤਿਨ ਬੀਰ ਨਿਹਾਰਯੋ।। ਤਬੈ ਚਿੱਤ ਤੇ ਭਾਟ ਬਿਸਾਰਯੋ।। ੧।।

ਐਂਡੇ ਰਾਇ ਇਕ ਭੱਟ ਸੀ ਜਿਸਦੀ ਇਸਤਰੀ ਦਾ ਨਾਂ ਗੀਤਕਲਾ ਸੀ। ਜਦ ਉਸ ਬੀਰਮਦੇਵ ਸੂਰਮੇ ਨੂੰ ਵੇਖਿਆਂ ਤਾਂ ਉਸ ਭੱਟ ਨੂੰ ਮਨੋਂ ਭੁਲਾ ਦਿੱਤਾ।।੧।।

ਜਾਰ ਬਾਚ।।

ਦੋਹਰਾ।। ਬਾਂਧਿ ਖਾਟੁ ਤਰ ਨਿਜੁ ਪਤਿਹਿ ਹਮ ਸੌ ਭੋਗ ਕਮਾਇ।।
ਤੌ ਮੈ ਜਾਨੌਂ ਸਾਚੁ ਤੂੰ ਹਿਤੂ ਹਮਾਰੀ ਆਇ।। ੨।।

ਬੀਰਮਦੇਵ ਨੇ ਕਿਹਾ ਜੋ ਅਪਣੇ ਪਤੀ ਨੂੰ ਪਲੰਘ ਦੇ ਥਲੇ ਬੰਨ੍ਹ ਕੇ ਮੇਰੇ ਨਾਲ ਰਮਣ ਕਰੇਂ ਤਦ ਮੈਂ ਜਾਣਾ ਕਿ ਤੂੰ ਮੇਰੀ ਸੱਚੀ ਪ੍ਰੇਮਿਕਾ ਏਂ।।੨।।

ਚੌਪਈ।। ਐਂਡੋ ਰਾਇ ਏਕ ਦਿਨ ਆਯੋ।। ਦੁਖਿਤ ਨਾਰਿ ਹ੍ਵੈ ਬਚਨ ਸੁਨਾਯੋ।।
ਤੁਮ ਕੌ ਰੋਗ ਨਾਥ ਇਕ ਭਾਰੋ।। ਤਾਤੇ ਖੀਝਤ ਚਿੱਤ ਹਮਾਰੋ।। ੩।।

ਐਂਡ ਰਾਇ ਜਦ ਇਕ ਦਿਨ ਆਇਆ ਤਾਂ ਉਸਦੀ ਇਸਤਰੀ ਨੇ ਬਹੁਤ ਦੁਖੀ ਹੋ ਕੇ ਕਿਹਾ ਕਿ ਤੈਨੂੰ ਇਕ ਵੱਡਾ ਰੋਗ ਹੈ ਜਿਸ ਨਾਲ ਮੇਰਾ ਚਿੱਤ ਖਰਾਬ ਰਹਿੰਦਾ ਹੈ।।੩।।

ਦੋਹਰਾ।। ਏਕ ਬੈਦ ਮੈਂ ਤਵ ਨਿਮਿਤ ਰਾਖਯੋ ਧਾਮ ਬੁਲਾਇ।।
ਤਾਤੇ ਤੁਰਤੁ ਕਰਾਇਯੈ ਅਪਨ ਇਲਾਜ ਬਨਾਇ।। ੪।।

ਮੈਂ ਤੁਹਾਡੇ ਲਈ ਘਰ ਵਿਚ ਇਕ ਵੈਦ ਬੁਲਾਇਆ ਹੈ ਹੁਣ ਤੁਸੀਂ ਤੁਰੰਤ ਉਸਤੋਂ ਆਪਣਾ ਇਲਾਜ ਕਰਵਾ ਲਵੋ।।੪।।

ਚੌਪਈ।। ਐਂਡੋ ਰਾਇ ਤਬੈ ਯੌ ਕਯੋ।। ਬੀਰਮਦੇਵ ਬੋਲਿ ਕਰਿ ਲਯੋ।। ਯਾ
ਗਦ ਕੌ ਗਦਹਾ ਕਜਾ ਕਰਿਯੈ।। ਜਾਤੇ ਰੋਗ ਬਡੋ ਪਰਹਰਿਯੈ।। ੫।।

ਐਂਡਰਾਇ ਨੇ ਤਦ ਬੀਰਮ ਦੇਵ ਨੂੰ ਬੁਲਾ ਲਿਆ ਅਤੇ ਕਹਿਣ ਲਗਾ ਕਿ ਮਾਮੂਲੀ ਰੋਗ ਵਾਸਤੇ ਕਿਸੇ ਵੈਦ ਦੀ ਕੀ ਲੋੜ ਹੈ, ਵੈਦ ਪਾਸੋਂ ਤਾਂ ਕਿਸੇ ਵੱਡੇ ਰੋਗ ਦਾ ਇਲਾਜ ਕਰਵਾਉਣਾ ਚਾਹੀਦਾ ਹੈ।।੫।।

ਬੈਦ ਤਬੈ ਯੌ ਬਚਨ ਉਚਾਰੇ।। ਬਡੋ ਰੋਗ ਇਹ ਭਯੋ ਤਿਹਾਰੇ।।
ਯਾ ਕੌ ਜੰਤ੍ਰ ਮੰਤ੍ਰ ਨਹਿ ਕੋਈ।। ਏਕ ਤੰਤ੍ਰ ਹੋਵੈ ਤੌ ਹੋਈ।। ੬।।

ਤਦ ਵੈਦ ਕਿਹਾ ਕਿ ਤੈਨੂੰ ਤਾਂ ਬਹੁਤ ਵੱਡਾ ਰੋਗ ਲੱਗਾ ਹੈ। ਇਸਦਾ ਕੋਈ ਜੰਤਰ ਮੰਤਰ ਨਹੀ ਹੈ। ਹਾਂ ਇਕ ਤੰਤਰ ਹੈ ਜੋ ਕੁਝ ਕਰ ਸਕਦਾ ਹੈ।।੬।।

ਮਦਰਾ ਅਧਿਕ ਆਪੁ ਲੈ ਪੀਜੈ।। ਔਰ ਆਪਨੀ ਤਿਯ ਕਹ ਦੀਜੈ।।
ਖਾਟ ਤਰੇ ਬਾਂਧੇ ਤੁਮ ਰਹੋ।। ਮੁਖ ਤੇ ਪਰੇ ਕਬਿੱਤਨ ਕਹੋ।। ੭।।

ਤੂੰ ਖੂਬ ਰਜ ਕੇ ਸ਼ਰਾਬ ਪੀ ਅਤੇ ਬਾਕੀ ਅਪਣੀ ਪਤਨੀ ਨੂੰ ਪੀਣ ਲਈ ਦੇ। ਤਦ ਪਲੰਘ ਦੇ ਥਲੇ ਤੁਸੀ ਬਝੇ ਰਹੋ ਅਤੇ ਮੂੰਹ ਤੋਂ ਕਵਿਤਾ ਕਹਿੰਦੇ ਰਹੋ।।੭।।

ਏਕ ਬੀਰ ਇਕ ਠੌਰ ਬੁਲੈਹੌਂ।। ਇਸੀ ਖਾਟ ਊਪਰ ਬੈਠੈਹੌਂ।।
ਮੱਲ ਜੁੱਧ ਤਵ ਤ੍ਰਿਯ ਤਨ ਕਰਿਹੈ।। ਤੋ ਤਵ ਰੋਗ ਬਡੋ ਪਰਹਰਿ ਹੈ।। ੮।।

ਤਦ ਇਕ ਸੂਰਮੇ ਨੂੰ ਇਥੇ ਬੁਲਾਓ ਜਿਹੜਾ ਜਦ ਇਸ ਪਲੰਘ ਤੇ ਬਹਿਕੇ ਤੁਹਾਡੀ ਇਸਤਰੀ ਨਾਲ ਮੱਲ ਯੁੱਧ ਕਰੂਗਾ ਤਾਂ ਫਿਰ ਇਹ ਘਾਤਕ ਰੋਗ ਹੱਟ ਜਾਊਗਾ।।੮।।

ਮੂੜ ਬਾਤ ਇਹ ਕਛੂ ਨ ਜਾਨੀ।। ਦੇਹ ਅਰੋਗ ਸਰੋਗ ਪਛਾਨੀ।।
ਆਪੁ ਮੰਗਾਇ ਮਦਜ ਤਬ ਪਿਯੋ।। ਜਾਰ ਸਹਿਤ ਅਬਲਾ ਕੋ ਦਿਯੋ।। ੯।।

ਉਹ ਮੂਰਖ ਗੱਲ ਨੂੰ ਸਮਝਿਆ ਨਹੀਂ। ਉਸਦਾ ਸਰੀਰ ਬਿਲਕੁਲ ਅਰੋਗ ਸੀ, ਪਰ ਉਹ ਉਸ ਨੂੰ ਰੋਗੀ ਸਮਝ ਬੈਠਾ। ਉਸ ਆਪ ਸ਼ਰਾਬ ਪੀਤੀ ਅਤੇ ਯਾਰ ਸਮੇਤ ਉਸ ਇਸਤਰੀ ਨੂੰ ਵੀ ਪਿਆਈ।।੯।।

ਨਿਜੁ ਕਰ ਮੈ ਤਿਯ ਜਾਰ ਪਿਵਾਯੋ।। ਬਪੁ ਔਧੋ ਤਰ ਖਾਟ ਬੰਧਾਯੋ।।
ਆਂਖੇ ਦੋਊ ਮੂੰਦਿ ਕਰ ਲਈ।। ਜਾਰ ਤ੍ਰਿਯਾ ਆਰੂੜਿਤ ਭਈ।। ੧੦।।

ਇਸਤਰੀ ਨੇ ਆਪਣੇ ਹੱਥਾਂ ਨਾਲ ਪ੍ਰੇਮੀ ਨੂੰ ਸ਼ਰਾਬ ਪਿਆਈ ਅਤੇ ਪਤੀ ਨੂੰ ਉਲਟਾ ਪਲੰਘ ਦੇ ਨਾਲ ਬੰਨ੍ਹ ਦਿੱਤਾ। ਉਸ ਦੋਵੇਂ ਅਖਾਂ ਬੰਦ ਕਰ ਲਈਆ ਅਤੇ ਪਲੰਘ ਉਤੇ ਯਾਰ ਅਤੇ ਇਸਤਰੀ ਚੜ੍ਹ ਬੈਠੇ।।੧੦।।

ਭਾਟ ਪਰਜੋ ਤਰ ਕਬਿੱਤ ਉਚਾਰੈ।। ਭੇਦ ਅਭੇਦ ਕਛੂ ਨ ਬਿਚਾਰੈ।।
ਵਹੈ ਤੰਤ੍ਰ ਜੌ ਬੈਦ ਬਨਾਯੋ।। ਤਾਂਤੇ ਦੇਵ ਹਮਾਰੈ ਆਯੋ।। ੧੧।।

ਭਟ ਪਲੰਘ ਥਲੇ ਕਵਿਤਾ ਪੜ੍ਹਨ ਲਗਾ ਅਤੇ ਭੇਤ ਅਭੇਤ ਨਾਂ ਵਿਚਾਰ ਸਕਿਆ। ਉਹ

***********************************************************************
ਸੋਚ ਰਿਹਾ ਸੀ ਕਿ ਵੈਦ ਦੇ ਤੰਤਰ ਦੇ ਪ੍ਰਭਾਵ ਨਾਲ ਹੀ ਕੋਈ ਬੀਰ ਇਥੇ ਆਇਆ ਹੈ॥੧੧॥

**ਭੋਗੁ ਜਾਰ ਅਬਲਾ ਸੌ ਕਿਯੋ॥ ਭਾਂਤਿ ਭਾਂਤਿ ਤਾਕੋ ਸੁਖ ਦਿਯੋ॥**
**ਉਛਲ ਉਛਲ ਰਤਿ ਅਧਿਕ ਕਮਾਈ॥ ਮੂਰਖ ਭਾਟ ਬਾਤ ਨਹਿ ਪਾਈ॥ ੧੨॥**

ਯਾਰ ਨੇ ਇਸਤਰੀ ਨਾਲ ਭੋਗ ਵਿਲਾਸ ਕੀਤਾ ਅਤੇ ਕਈ ਪ੍ਰਕਾਰ ਦੇ ਉਸ ਨੂੰ ਸੁਖ ਦਿੱਤੇ॥ ਉਛਲ ਉਛਲ ਰਮਣ ਕੀਤਾ ਅਤੇ ਮੂਰਖ ਭੱਟ ਕੁਝ ਨ ਸਮਝ ਸਕਿਆ॥੧੨॥

**ਉਤਰਿ ਖਾਟ ਤੇ ਖੋਲਿ ਦ੍ਰਿਗ ਦਿਯੋ ਨ ਕੀਨੋ ਸੋਗੁ॥**
**ਭਾਟ ਪਛਾਨਜੋ ਸਾਚੁ ਜਿਯ ਅਬ ਮੈ ਭਯੋ ਅਰੋਗ॥ ੧੩॥**

ਉਸ ਪਲੰਘ ਤੋਂ ਉਤਰ ਕੇ ਉਸਦੀਆਂ ਅੱਖਾਂ ਖੋਲ ਦਿਤੀਆਂ॥ਭੱਟ ਨੇ ਵੀ ਦੁਖ ਅਨੁਭਵ ਨਹੀ ਕੀਤਾ, ਉਲਟਾ ਇਹ ਸਮਝਿਆ ਕਿ ਮੈਂ ਹੁਣ ਬਿਲਕੁਲ ਅਰੋਗ ਹੋ ਗਿਆ ਹਾਂ॥੧੩॥

**ਬਾਂਧਿ ਖਾਟ ਤਰ ਭਾਟ ਕੌ ਤਾ ਕਰ ਤੇਂ ਮਦ ਪੀਯ॥**
**ਰਤਿ ਮਾਨੀ ਤ੍ਰਿਯ ਜਾਰ ਸੌਂ ਭੇਦ ਨ ਪਾਯੋ ਪੀਯ॥ ੧੪॥ ੧॥**

ਪਲੰਘ ਦੇ ਥਲੇ ਭੱਟ ਨੂੰ ਬੰਨ੍ਹ ਕੇ, ਉਸਦੇ ਹੱਥ ਤੋਂ ਸ਼ਰਾਬ ਪੀ ਕੇ ਇਸਤਰੀ ਨੇ ਪ੍ਰੇਮੀ ਨਾਲ ਪ੍ਰੇਮ ਕ੍ਰੀੜਾ ਕੀਤੀ, ਜਿਸਨੂੰ ਮੂਰਖ ਭੱਟ ਸਮਝ ਨਾ ਸਕਿਆ॥੧੪॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਹੱਤਰਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੭੨॥੩੩੭੯॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਬਹੱਤਰਵੀਂ ਕਥਾ ਸਮਾਪਤ॥੧੭੨॥੩੩੭੯॥ਚਲਦਾ॥

## *ਚਲਿੱਤਰ ਇਕ ਸੌ ਤਿਹੱਤਰਵਾਂ*

## *ਕਥਾ ਸੰਗੀਤ ਕਲਾ*

**ਦੋਹਰਾ॥ ਰਾਇ ਨਿਰੰਜਨ ਚੋਪਰੋ ਜਾਕੀ ਤ੍ਰਿਯਾ ਅਨੂਪ॥**
**ਲੋਕ ਸਕਲ ਨਿਰਖੈਂ ਤਿਸੈ ਰਤਿਕੌ ਜਾਨਿ ਸਰੂਪ॥ ੧॥**

ਨਿਰੰਜਣ ਰਾਏ ਚੋਪੜਾ ਦੀ ਇਸਤਰੀ ਬਹੁਤ ਸੁੰਦਰ ਸੀ, ਲੋਕ ਉਸ ਦੀ ਸ਼ਕਲ ਵੇਖ ਕੇ ਰੱਤੀ ਦੇ ਬਰਾਬਰ ਸੁੰਦਰ ਮੰਨਦੇ ਸਨ॥੧॥

**ਸ਼ਹਿਰ ਬਸੈ ਬਹਲੋਲ ਪੁਰ ਜਾਕੋ ਰੂਪ ਅਮੋਲ॥**

**ਸੂਰਾ ਸਕਲ ਸਰਾਹ ਹੀ ਨਾਮ ਖਾਨ ਬਹਲੋਲ।। ੨।।**

ਬਹਿਲੋਲਪੁਰ ਨਾਮੀ ਸੁੰਦਰ ਸ਼ਹਿਰ ਵਿਚ ਬਹਿਲੋਲ ਖਾਂ ਰਹਿੰਦਾ ਸੀ, ਜਿਸਦੀ ਸਾਰੇ ਸੂਰਬੀਰ ਸ਼ਲਾਘਾ ਕਰਦੇ ਸਨ।।੨।।

**ਜਬ ਸੰਗੀਤ ਕਲਾ ਤ੍ਰਿਯਹਿ ਗਜੋ ਬਹਲੋਲ ਨਿਹਾਰਿ।।**
**ਤਬਹੀ ਸਭ ਹੀ ਚਿੱਤ ਤੇ ਦਈ ਪਠਾਨੀ ਡਾਰਿ।। ੩।।**

ਬਹਿਲੋਲ ਖਾਂ ਨੇ ਜਦ ਸੰਗੀਤ ਕਲਾ ਨੂੰ ਵੇਖਿਆ ਤਦ ਝਟਪਟ ਉਸਦੇ ਮਨ ਵਿਚੋਂ ਸਾਰੀਆਂ ਪਠਾਣੀਆਂ ਨਿਕਲ ਗਈਆਂ।।੩।।

**ਬਨਿਜ ਕਲਾ ਬਾਲਾ ਹੁਤੀ ਲੀਨੀ ਨਿਕਟ ਬੁਲਾਇ।।**
**ਅਮਿਤ ਦਰਬੁ ਤਾਕੌਂ ਦਿਯੋ ਵਾ ਪ੍ਰਤਿ ਦਈ ਪਠਾਇ।। ੪।।**

ਉਸ ਬਣਜਕਲਾ ਇਸਤਰੀ ਨੂੰ ਬੁਲਾਇਆ ਅਤੇ ਉਸ ਨੂੰ ਬਹੁਤ ਸਾਰਾ ਧਨ ਦੇ ਕੇ ਸੰਗੀਤ ਕਲਾ ਵਲ ਭੇਜਿਆ।।੪।।

**ਚੌਪਈ।। ਬਨਿਜ ਕਲਾ ਚਲਿਕੈ ਤਿਤ ਆਈ।। ਜਹਾ ਕਲਾ ਸੰਗੀਤ ਸੁਹਾਈ।।**
**ਜਬੈ ਖਾਨ ਕੀ ਉਪਮਾ ਕਰੀ।। ਏ ਸੁਨਿ ਬਾਤ ਨਾਰਿ ਵਹ ਢਰੀ।। ੫।।**

ਬਣਜਕਲਾ ਚੱਲ ਕੇ ਉਥੇ ਪਹੁੰਚੀ ਜਿਥੇ ਸੰਗੀਤ ਕਲਾ ਬੈਠੀ ਸੀ। ਜਦ ਉਸ ਖਾਨ ਦੀ ਬਹੁਤ ਬਲਾਘਾ ਕੀਤੀ ਤਾਂ ਉਹ ਇਸਤਰੀ ਵੀ ਡੋਲ ਗਈ।।੫।।

**ਇਨ ਬਾਤਨ ਅਬਲਾ ਉਰਝਾਈ।। ਇਹੈ ਬਾਤ ਪਿਯ ਸੁਨਤ ਸੁਹਾਈ।।**
**ਮੈਂ ਇਕ ਬਾਗ ਬਨਾਯੋ ਭਲੋ।। ਮੁਹਿ ਲੈ ਸੰਗ ਤਹਾਂ ਤੁਮ ਚਲੋ।। ੬।।**

ਇਨ੍ਹਾਂ ਗੱਲਾਂ ਵਿਚ ਉਸ ਇਸਤਰੀ ਨੇ ਉਸ ਨੂੰ ਉਲਝਾ ਲਿਆ ਅਤੇ ਉਸਦੇ ਪਤੀ ਨੂੰ ਕਿਹਾ ਕਿ ਮੈਂ ਇਕ ਸੁੰਦਰ ਬਾਗ ਬਣਾਇਆ ਹੈ। ਮੈਨੂੰ ਨਾਲ ਲੈ ਕੇ ਉਥੇ ਚਲੋ।।੬।।

**ਅਬ ਲੌਂ ਮੈਂ ਕਤਹੂੰ ਨਹਿ ਗਈ।। ਪੈਂਡ ਅਪੈਂਡ ਨ ਪਾਵਤ ਭਈ।।**
**ਰਵਿਸਸਿ ਕੌ ਮੁਖ ਮੈਂ ਨ ਦਿਖਾਯੋ।। ਪਿਯ ਬਿਨੁ ਕਛੂ ਨ ਮੋਕਹੱ ਭਾਯੋ।। ੭।।**

ਸੰਗੀਤ ਕਲਾ ਨੇ ਕਿਹਾ ਕਿ ਮੈਂ ਹਾਲੇ ਤਕ ਕਿਤੇ ਨਹੀਂ ਗਈ ਅਤੇ ਕਿਤੇ ਵੀ ਰਾਹੇ ਕੁਰਾਹੇ ਮੈਂ ਹਾਲੇ ਤਕ ਪੈਰ ਨਹੀਂ ਰਖਿਆ। ਮੈਂ ਸੂਰਜ ਚੰਦਰਮਾਂ ਨੂੰ ਵੀ ਆਪਣਾ ਮੂੰਹ ਨਹੀ ਵਿਖਾਇਆ ਅਤੇ ਪ੍ਰੀਤਮ ਤੋਂ ਬਗੈਰ ਮੈਨੂੰ ਹੋਰ ਕੁਝ ਚੰਗਾ ਨਹੀ ਲੱਗਾ ਹੈ।।੭।।

**ਪਤਿ ਤਿਹੱ ਕਹਜੋ ਤਹਾਂ ਤੁਮ ਜੈਯਹੁ।। ਯਾਕੌਂ ਬਾਗ ਦੇਖਿ ਫਿਰਿ ਐਯਹੁ।।**

**************************************************************

ਬੀਤੀ ਰੈਨਿ ਪ੍ਰਾਤ ਜਬ ਭਈ।। ਤਿਸੀ ਖਾਨ ਕੇ ਘਰ ਮੈਂ ਗਈ।। ੮।।

ਤਦ ਪਤੀ ਨੇ ਕਿਹਾ ਤੂੰ ਇਸਦੇ ਨਾਲ ਜਾ ਅਤੇ ਇਸਦਾ ਬਾਗ ਵੇਖ ਕੇ ਮੁੜ ਘਰ ਆ ਜਾਣਾ। ਜਦ ਰਾਤ ਬੀਤ ਗਈ ਅਤੇ ਸਵੇਰ ਹੋ ਗਈ ਤਾਂ ਉਹ ਇਸਤਰੀ ਉਸ ਖਾਨ ਦੇ ਘਰ ਚਲੀ ਗਈ।।੮।।

ਤਾਹੀ ਬਾਗ ਨਿਰੰਜਨ ਗਯੋ।। ਪਾਵਤ ਤਹਾਂ ਨਾਰਿ ਨਹਿ ਭਯੋ।।
ਖੋਜਤ ਅਧਿਕ ਤਹਾਂ ਤ੍ਰਿਯ ਪਾਈ।। ਜਹਾਂ ਹਵੇਲੀ ਖਾਨ ਬਨਾਈ।। ੯।।

ਹੁਣ ਉਸ ਬਾਗ ਵਿਚ ਨਰੰਜਣ ਰਾਇ ਗਿਆ ਅਤੇ ਉਥੇ ਉਸ ਇਸਤਰੀ ਨੂੰ ਕਿਤੇ ਵੀ ਨਾ ਵੇਖਿਆ। ਹੋਰ ਲਭਣ ਨਾਲ ਉਸ ਇਸਤਰੀ ਨੂੰ ਉਸ ਉਥੇ ਪਾਇਆ ਜਿਥੇ ਖਾਨ ਨੇ ਹਵੇਲੀ ਬਣਾਈ ਸੀ।।੯।।

ਦੋਹਰਾ।। ਤ੍ਰਿਯ ਨਿਕਸੀ ਤਿਹ ਖਾਨ ਸੌ ਅਤਿਹੀ ਭੋਗ ਕਮਾਇ।।
ਬਦਨ ਲਾਗਿ ਪਤਿ ਹੀ ਗਯੋ ਸੰਕਿ ਰਹੀ ਮੁਖ ਨਜਾਇ।। ੧੦।।

ਓਧਰ ਖਾਨ ਨਾਲ ਰਮਣ ਕਰਕੇ ਉਹ ਇਸਤਰੀ ਨਿਕਲੀ ਅਤੇ ਰਾਹ ਵਿਚ ਪਤੀ ਨੂੰ ਵੇਖਕੇ ਸਿਰ ਨੀਵਾਂ ਕਰ ਲਿਆ।।੧੦।।

ਚੌਪਈ।। ਜਬ ਹੀ ਦ੍ਰਿਸਟਿ ਨਿਰੰਜਨ ਧਰੀ।। ਬਨਿਜ ਕਲਾ ਕੀ ਨਿੰਦਜਾ ਕਰੀ।।
ਮੁਹਿ ਕਹਿ ਸੰਗ ਨ ਮੋਰੇ ਭਈ।। ਪੈਂਡ ਚੂਕਿ ਪਰ ਘਰ ਮੈਂ ਗਈ।। ੧੧।।

ਜਦ ਨਿਰੰਜਣ ਰਾਇ ਨਾਲ ਉਸਦੀ ਨਜ਼ਰ ਮਿਲੀ ਤਾਂ ਸੰਗੀਤ ਕਲਾ ਬਣਜਕਲਾ ਦੀ ਨਿੰਦਿਆ ਕਰਨ ਲਗੀ। ਕਹਿੰਦੀ ਸੀ ਮੈਨੂੰ ਨਾਲ ਲੈ ਚਲੂੰਗੀ, ਪਰ ਮੇਰੇ ਨਾਲ ਨਹੀ ਗਈ, ਅਤੇ ਮੈਂ ਰਸਤਾ ਭੁਲ ਕੇ ਦੂਸਰੇ ਦੇ ਘਰ ਵਿਚ ਚਲੀ ਗਈ ।।੧੧।।

ਮੋਕੌ ਪਕਰਿ ਪਠਾਨਨ ਲੀਨੋ।। ਕਾਮ ਕੇਲ ਬਹੁ ਮੋਸੌ ਕੀਨੋ।।
ਤਬ ਬਲ ਚਲੈ ਤੋ ਯਾਕੋ ਮਾਰੋ।। ਨਹਿ ਕਾਜੀ ਪੈ ਜਾਇ ਪੁਕਾਰੋ।। ੧੨।।

ਮੈਨੂੰ ਪਠਾਨਾਂ ਨੇ ਫੜ ਲਿਆ ਅਤੇ ਬਹੁਤ ਕਾਮ ਕ੍ਰੀੜਾ ਕੀਤੀ। ਹੁਣ ਤੁਹਾਡਾ ਵੱਸ ਚਲੇ ਤਾਂ ਉਨ੍ਹਾਂ ਨੂੰ ਮਾਰੋ ਜਾਂ ਕਾਜ਼ੀ ਦੇ ਕੋਲ ਪੁਕਾਰ ਕਰੋ।।੧੨।।

ਯਾ ਮੈਂ ਚੂਕ ਨ ਤੇਰੀ ਭਈ।। ਪੈਡਿ ਚੂਕਿ ਪਰ ਘਰਮੈ ਗਈ।।
ਪੈਠਾਨਨ ਤੋਕੌਂ ਗਹਿ ਲੀਨੋ।। ਕਾਮ ਭੋਗ ਤੋਰੇ ਸੰਗ ਕੀਨੋ।। ੧੩।।

ਤੇਰੀ ਇਸ ਵਿਚ ਕੋਈ ਗਲਤੀ ਨਹੀਂ ਹੈ, ਤੂੰ ਤਾਂ ਰਸਤਾ ਭੁਲ ਕੇ ਦੂਸਰੇ ਦੇ ਘਰ ਚਲੇ

ਗਈ ਸੀ। ਤੈਨੂੰ ਤਾਂ ਪਠਾਣਾਂ ਨੇ ਫੜਕੇ ਕਾਮ ਕ੍ਰੀੜਾ ਕੀਤੀ ਹੈ॥੧੩॥

**ਭਲੋ ਭਯੋ ਤੂੰ ਘਰਿ ਫਿਰਿ ਅਈ॥ ਪਕਰਿ ਤੁਰਕਨੀ ਕਰਿ ਨਹਿ ਲਈ॥**
**ਜੌ ਕੋਊ ਧਾਮ ਮਲੇਛਨ ਆਵੈ॥ ਧਰਮ ਸਹਿਤ ਫਿਰਿ ਜਾਨ ਨ ਪਾਵੈ॥੧੪॥**

ਚੰਗਾ ਹੋਇਆ ਜੋ ਤੂੰ ਵਾਪਿਸ ਘਰ ਆ ਗਈ, ਤੈਨੂੰ ਫੜਕੇ ਉਨ੍ਹਾਂ ਮੁਸਲਮਾਨੀ ਨਹੀਂ ਬਣਾ ਲਿਆ। ਮਲੇਛਾਂ ਦੇ ਘਰ ਵਿਚ ਜਿਹੜਾ ਇਕ ਵਾਰ ਚਲਾ ਜਾਂਦਾ ਹੈ ਉਹ ਫਿਰ ਧਰਮ ਸਹਿਤ ਘਰ ਨਹੀਂ ਆਉਂਦਾ॥੧੪॥

**ਤੁਮ ਪਤਿ ਮਾਥ ਨ ਅਪਨੋ ਧੁਨੋ॥ ਮੋਰੀ ਸਕਲ ਬ੍ਰਿਥਾ ਕਹ ਸੁਨੋ॥**
**ਸਕਲ ਕਥਾ ਮੈਂ ਤੁਮੈ ਸੁਨਾਊਂ॥ ਤਾਤੇ ਤੁਮਰੋ ਭ੍ਰਮਹਿ ਮਿਟਾਊਂ॥੧੫॥**

ਉਹ ਕਹਿਣ ਲਗੀ,"ਹੇ ਪਤੀ! ਤੁਸੀਂ ਦੁਖੀ ਮਤ ਹੋਵੋ ਅਤੇ ਮੇਰੀ ਪੂਰੀ ਵਿਥਿਆ ਸੁਣੋ। ਮੈਂ ਤੁਹਾਨੂੰ ਪੂਰੀ ਕਹਾਣੀ ਸੁਣਾਉਂਦੀ ਹਾਂ ਅਤੇ ਤੁਹਾਡੇ ਦੁਖ ਦਾ ਨਿਵਾਰਨ ਕਰਦੀ ਹਾਂ॥੧੫॥

**ਜਬ ਮੈਂ ਭੂਲ ਧਾਮ ਤਿਹ ਗਈ॥ ਤਬਹਿ ਪਕਰਿ ਤੁਰਕਨ ਮੁਹਿ ਲਈ॥**
**ਤਬ ਮੈਂ ਤਿਨ ਸੋ ਐਸ ਉਚਾਰੋ॥ ਤੁਮੈਂ ਨ ਸੂਝਤ ਨਾਥ ਹਮਾਰੋ॥੧੬॥**

ਜਦ ਮੈਂ ਭੁਲ ਕੇ ਉਨ੍ਹਾਂ ਦੇ ਘਰ ਚਲੀ ਗਈ ਤਾਂ ਤੁਰਕਾਂ ਨੇ ਮੈਨੂੰ ਫੜ ਲਿਆ। ਤਦ ਮੈਂ ਉਨ੍ਹਾਂ ਨੂੰ ਕਿਹਾ ਕਿ ਤੁਸੀ ਮੇਰਾ ਪਤੀ ਨਹੀਂ ਵੇਖਿਆ ਹੈ॥੧੬॥

**ਐਸੇ ਕਹਹਿ ਹੋਹਿ ਤੂੰ ਤੁਰਕਨਿ॥ ਮੋਕੌ ਲਗੇ ਲੋਗ ਮਿਲਿ ਘੁਰਕਨਿ॥**
**ਕੈ ਤੂੰ ਹੋਹਿ ਹਮਾਰੀ ਨਾਰੀ॥ ਨ ਤਰ ਦੇਤਿ ਠੌਰਿ ਤੁਹਿ ਮਾਰੀ॥੧੭॥**

ਮੈਨੂੰ ਕਹਿਣ ਲਗੇ ਕਿ ਮੁਸਲਮਾਨੀ ਬਣ ਜਾ, ਇਸਤਰਾਂ ਉਹ ਲੋਕ ਮੈਨੂੰ ਘੁਰਕਣ ਲਗੇ। ਜਾਂ ਤਾਂ ਤੂੰ ਸਾਡੀ ਇਸਤਰੀ ਬਣ ਜਾ ਨਹੀਂ ਤਾਂ ਇਸ ਸਥਾਨ ਤੇ ਤੈਨੂੰ ਮਾਰ ਦਿੱਤਾ ਜਾਵੇਗਾ॥੧੭॥

**ਅੜਿੱਲ॥ ਤਬ ਮੈਂ ਤਾਸੌ ਚਰਿਤ ਭਾਂਤਿ ਐਸੋ ਕਿਯੋ॥**
**ਨਿਜੁ ਭਗ ਤੇ ਨਖ ਸਾਥਿ ਕਾਢਿ ਸ੍ਰੋਨਤ ਦਯੋ॥**
**ਪ੍ਰਥਮ ਅਲਿੰਗਨ ਖਾਨ ਸਾਥ ਹਸਿ ਮੈਂ ਕਰਿਯੋ॥**
**ਹੋ ਬਹੁਰੌ ਮੁਖ ਤੇ ਬਚਨ ਤਾਹਿ ਮੈਂ ਉਚਰਿਯੋ॥ ੧੮॥**

ਤਦ ਮੈਂ ਉਨ੍ਹਾਂ ਨਾਲ ਇਹ ਚਲਿੱਤਰ ਖੇਡਿਆ ਕਿ ਆਪਣੇ ਨੌਹਾਂ ਨਾਲ ਆਪਣੀ ਭਗ ਤੇ ਲਹੂ ਕੱਢ ਲਿਆ। ਪਹਿਲਾਂ ਤਾਂ ਖਾਨ ਨਾਲ ਮੈਂ ਹੱਸ ਕੇ ਆਲਿੰਗਨ ਕੀਤਾ ਅਤੇ ਫਿਰ ਉਸਨੂੰ ਕਿਹਾ॥ ੧੮॥

ਰਤਿ ਆਈ ਹੈ ਮੋਹਿ ਸੁ ਮੈਂ ਹੋ ਗ੍ਰਿਹਿ ਜਾਤ ਹੋ।।
ਤੁਮੈ ਸਾਥ ਬਹਲੋਲ ਨ ਭੋਗ ਕਮਾਤ ਹੋ।।
ਸੰਗ ਮਨੁਛ ਦੈ ਮੋਹਿ ਤਹਾਂ ਪਹੁਚਾਇਯੈ।।
ਹੋ ਦਿਵਸ ਤੀਸਰੇ ਮੋਕੌ ਬਹੁਰਿ ਬੁਲਾਇਯੈ।। ੧੯।।

ਮੈਨੂੰ ਮਾਹਵਾਰੀ ਆਈ ਹੈ, ਮੈਂ ਘਰ ਜਾਂਦੀ ਹਾਂ ਮੈਂ ਤੁਹਾਡੇ ਨਾਲ ਰਮਣ ਨਹੀ ਕਰ ਸਕਦੀ। ਮੇਰੇ ਨਾਲ ਕੁਝ ਲੋਕਾਂ ਨੂੰ ਭੇਜੋ ਜਿਹੜੇ ਮੈਨੂੰ ਉਥੋਂ ਤਕ ਪਹੁੰਚਾ ਆਉਣ ਅਤੇ ਤੀਸਰੇ ਦਿਨ ਮੈਨੂੰ ਫਿਰ ਬੁਲਾ ਲੈਣਾ।।੧੯।।

ਸੁਨਿ ਐਸੇ ਬਚ ਮੋਹਿ ਖਾਨ ਤਬ ਤਜਿ ਦਿਯੋ।।
ਕਾਮਭੋਗ ਤਹ ਸੰਗ ਨ ਮੈਂ ਐਸੋ ਕਿਯੋ।।
ਤਬ ਤੁਮ ਕੌ ਮੈਂ ਮਿਲੀ ਤਹਾਂ ਤੇ ਆਇਕੈ।।
ਹੋ ਅਬ ਤੁਮ ਕਜੋਂਹੁ ਮੋਕੌ ਲੇਹੁ ਬਚਾਇਕੈ।। ੨੦।।

ਖਾਨ ਇਹ ਗਲ ਸੁਣ ਕੇ ਮੈਨੂੰ ਛਡ ਦਿਤਾ। ਮੈਂ ਉਸ ਨਾਲ ਕਾਮ ਕ੍ਰੀੜਾ ਨਹੀਂ ਕੀਤੀ ਹੈ। ਹੁਣ ਮੈਂ ਤੁਹਾਨੂੰ ਆ ਮਿਲੀ ਹਾਂ ਅਤੇ ਤੁਸੀਂ ਹੁਣ ਕਿਸੇ ਤਰਾਂ ਵੀ ਮੈਨੂੰ ਬਚਾ ਲਵੋ।।੨੦।।

ਦੋਹਰਾ।। ਸੁਨਿ ਐਸੋ ਬਚ ਮੂੜ ਤਬ ਫੂਲਿ ਗਯੋ ਮੁਸਕਾਇ।।
ਭੇਦ ਨ ਜਾਨਜੋ ਬਾਲ ਕੋ ਆਈ ਭਗਹਿ ਫੁਰਾਇ।। ੨੧।। ੧।।

ਇਹ ਗੱਲ ਸੁਣ ਉਹ ਮੂਰਖ ਖੁਸ਼ ਹੋਕੇ ਮੁਸਕਰਾਉਣ ਲੱਗਾ। ਉਹ ਮੂਰਖ ਇਸਤਰੀ ਦਾ ਇਹ ਭੇਤ ਨਾ ਸਮਝ ਸਕਿਆ ਕਿ ਉਹ ਭੋਗ ਵਿਲਾਸ ਕਰਕੇ ਆਈ ਹੈ।।੨੧।।੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤਿਹੱਤਰਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੭੩।।੩੪੦੦।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਤਿਹੱਤਰਵੀ ਕਥਾ ਸਮਾਪਤ।।੧੭੩।।੩੪੦੦।।ਚਲਦਾ।

## ਚਲਿੱਤਰ ਇਕ ਸੌ ਚੌਹੱਤਰਵਾਂ

## ਕਥਾ ਸੁਰਤਾ ਦੇਵੀ

ਚੌਪਈ।।ਮੋਕਲ ਗੜ੍ਹ ਮੋਕਲ ਨ੍ਰਿਪ ਭਾਰੋ।।ਪਿਤਰ ਮਾਤ ਪੱਛਮ ਉਜਿਯਾਰੋ।।

ਸੁਰਤਾ ਦੇ ਤਿਹ ਸੁਤਾ ਭਣਿੱਜੈ।। ਜਾ ਸਮ ਰੂਪ ਕਵਨ ਤ੍ਰਿਯ ਦਿੱਜੈ।। ੧।।

ਮੋਕਲ ਗੜ ਵਿਚ ਮੋਕਲ ਨਾਮੀ ਇਕ ਵੱਡਾ ਰਾਜਾ ਸੀ। ਉਸਦੇ ਮਾਤਾ ਪਿਤਾ ਦਾ ਪਛੱਮ ਵਿਚ ਬਹੁਤ ਤੇਜ ਸੀ। ਉਨ੍ਹਾਂ ਦੀ ਸੁਰਤਾ ਦੇਵੀ ਨਾਮੀ ਇਕ ਲੜਕੀ ਸੀ। ਉਸ ਵਰਗੀ ਰੂਪਵਾਨ ਹੋਰ ਕੋਈ ਇਸਤਰੀ ਨਹੀਂ ਸੀ।।੧।।

ਅਪਨੋ ਤਵਨ ਸੁਯੰਬ੍ਰ ਬਨਾਯੋ।। ਸਭ ਭੂਪਨ ਕੋ ਬੋਲਿ ਪਠਾਯੋ।।
ਕਾਸਟ ਤੁਰੈ ਜੋ ਹਜਾਂ ਚੜ੍ਹਿ ਆਵੈ।। ਸੋਈ ਰਾਜ ਸੁਤਾ ਕਹ ਪਾਵੈ।। ੨।।

ਉਸ ਆਪਣਾ ਸੁਅੰਬਰ ਰਚਿਆ ਅਤੇ ਸਭ ਰਾਜਿਆਂ ਨੂੰ ਬੁਲਾਇਆ ਉਸ ਇਹ ਕਹਾਇਆ ਕਿ ਜਿਹੜਾ ਰਾਜਾ ਲਕੜੀ ਦੇ ਘੋੜੇ ਤੇ ਚੜ੍ਹਕੇ ਆਊਗਾ, ਉਹੀ ਰਾਜਕੁਮਾਰੀ ਨੂੰ ਪ੍ਰਾਪਤ ਕਰੇਗਾ।। ੨।।

ਅੜਿੱਲ।। ਸਤ ਗਾੜ੍ਹਨ ਕੋ ਬਲ ਜੋ ਨਰ ਕਰ ਮੈਂ ਧਰੈ।।
ਕਾਸਟ ਤੁਰੈ ਹ੍ਵੈ ਸ੍ਵਾਰ ਤੁਰਤੁ ਇਹ ਮਗੁ ਪਰੈ।।
ਲੀਕ ਬਡੀ ਲਹੁ ਬਿਨੁ ਕਰ ਛੂਏ ਜੋ ਕਰੈ।।
ਹੋ ਸੋਈ ਨ੍ਰਿਪਬਰ ਆਜੁ ਆਨ ਹਮ ਕੌ ਬਰੈ।। ੩।।

ਜਿਹੜਾ ਵਿਅਕਤੀ ਸੌ ਗੰਢਾਂ ਵਾਲਾ ਬਲਸ਼ਾਲੀ ਭਾਲਾ ਹੱਥ ਵਿਚ ਫੜੇ, ਓਸੇ ਲਕੜ ਦੇ ਘੋੜੇ ਤੇ ਸਵਾਰ ਹੋ ਕੇ ਤੁਰੰਤ ਇਸ ਪਾਸੇ ਆ ਜਾਵੇ। ਜਿਹੜਾ ਹੱਥ ਤੋਂ ਬਗੈਰ ਇਕ ਵੱਡੀ ਲੀਕ ਖਿਚ ਦੇਵੇ, ਉਹੀ ਵਿਅਕਤੀ ਮੇਰੇ ਨਾਲ ਵਿਆਹ ਕਰੇ।।੩।।

ਜਹ ਪੇਰੋ ਸ਼ਾਹ ਹੁਤੋ ਤਹੀ ਖਬਰੈ ਗਈ।।
ਅਚਰਜ ਕਥਾ ਸੁਨਿ ਮੋਨ ਸਭਾ ਸਭ ਹੀ ਭਈ।।
ਤਬ ਹਜਰਤ ਤ੍ਰਿਯ ਐਸੇ ਬਚਨ ਸੁਨਾਇਯੋ।।
ਹੋ ਹਜਰਤ ਕੋ ਭ੍ਰਮੁ ਸਭ ਹੀ ਤਬੈ ਮਿਟਾਇਯੋ।। ੪।।

ਜਿਥੇ ਪੇਰੋ ਸ਼ਾਹ ਰਹਿੰਦਾ ਸੀ, ਉਥੇ ਵੀ ਇਹ ਖਬਰ ਪਹੁੰਚ ਗਈ, ਜਿਸਨੂੰ ਸੁਣਕੇ ਸਾਰੀ ਸਭਾ ਮੌਨ ਹੋ ਗਈ। ਤਦ ਬਾਦਸ਼ਾਹ ਦੀ ਰਾਣੀ ਨੇ ਕੁਝ ਐਸੀ ਗੱਲ ਕਹੀ ਜਿਸ ਨਾਲ ਸਾਰਿਆ ਦੇ ਮਨ ਦਾ ਭਰਮ ਦੂਰ ਹੋ ਗਿਆ।।੪।।

ਦ੍ਰੂਭੁਜਰ ਲਈ ਮੰਗਾਇ ਬਰੌ ਤਾਕੋ ਸੁ ਕਿਯ।।
ਨਹਰਿ ਖੋਦਿ ਬੇਰਿਆ ਕੋ ਬੋਲਿ ਤੁਰੰਗ ਲਿਯ।।

**ਲਹੁ ਦੀਰਘ ਤਟ ਲੀਕੈ ਕਾਢਿ ਬਨਾਇਕੈ॥**
**ਹੋ ਜੀਤਿ ਆਪੁ ਲੈ ਦਈ ਹਜਰਤਹਿ ਜਾਇਕੈ॥ ੫॥ ੧॥**

ਰਾਣੀ ਨੇ ਕਿਹਾ ਮੈਂ ਉਸਦਾ ਘੁਮੰਡ ਤੋੜਦੀ ਹਾਂ। ਉਸ ਇਕ ਨਹਿਰ ਪੁਟਵਾਈ ਅਤੇ ਇਕ ਬੇਰੀ ਦਾ ਲਕੜਾ ਦਾ ਘੋੜਾ ਬਣਵਾਇਆ। ਘੋੜੇ ਨੂੰ ਨਹਿਰ ਵਿਚ ਰਖ ਦਿੱਤਾ ਅਤੇ ਉਸ ਉਤੇ ਚੜ੍ਹ ਗਈ। ਘੋੜਾ ਨਹਿਰ ਵਿਚ ਤਰਦਾ ਜਾ ਰਿਹਾ ਸੀ ਅਤੇ ਉਸ ਦੇ ਪਾਸੇ ਜਿਹੜੀ ਲਕੜ ਬੰਨ੍ਹੀ ਸੀ ਉਹ ਕੰਢੇ ਨਾਲ ਲੀਕ ਖਿਚਦੀ ਜਾਂਦੀ ਸੀ। ਇਸ ਤਰ੍ਹਾਂ ਸ਼ਰਤ ਪੂਰੀ ਕਰਕੇ ਉਸ ਇਸਤਰੀ ਨੂੰ ਜਿੱਤ ਕੇ ਰਾਜੇ ਨੂੰ ਪੇਸ਼ ਕਰ ਦਿੱਤੀ॥੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਹੱਤਰਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੭੪॥੩੪੦੫॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵ੍ਾਰਤਾਲਾਪ, ਇਕ ਸੌ ਚਹੱਤਰਵੀਂ ਕਥਾ ਸਮਾਪਤ॥੧੭੪॥੩੪੦੫॥ਚਲਦਾ॥

## ਚਲਿੱਤਰ ਇਕ ਸੌ ਪੰਜੱਤਰਵਾਂ

## ਕਥਾ ਚਪਲ ਕਲਾ

**ਦੋਹਰਾ॥ ਗਜਨਦੇਵ ਰਾਜਾ ਬਡੋ ਗਜਨੀ ਕੋ ਨਰਪਾਲ॥**
**ਕਮਲ ਕੁਰੰਗ ਸਾਰਸ ਲਜੈਂ ਲਖਿ ਤਿਹ ਨੈਨ ਬਿਸਾਲ॥ ੧॥**

ਗਜ਼ਨੀ ਦਾ ਇਕ ਵਡਾ ਰਾਜਾ ਗਜ਼ਨਦੇਵ ਸੀ। ਉਸਦੀਆਂ ਸੁੰਦਰ ਅਖਾਂ ਨੂੰ ਵੇਖਕੇ ਕਮਲ, ਹਿਰਣ ਅਤੇ ਸਾਰਸ ਵੀ ਸ਼ਰਮਸਾਰ ਹੋ ਜਾਂਦੇ ਸਨ॥੧॥

**ਤਹਾਂ ਦੁਰਗ ਦੁਰਗਮ ਬਡੋ ਤਹ ਪਹੁਚੈ ਕਹ ਕੌਨ॥**
**ਜੋਨਿ ਚੰਦ੍ਰ ਕੀ ਨਾ ਪਰੈ ਚੀਟੀ ਕਰੈ ਨ ਗੌਨ॥ ੨॥**

ਉਸਦਾ ਕਿਲ੍ਹਾ ਬੜਾ ਵਡਾ ਅਤੇ ਦੁਰਗਮ ਸੀ। ਓਥੇ ਚੰਦਰਮਾਂ ਦੀਆਂ ਕਿਰਣਾਂ ਅਤੇ ਕੀੜੀ ਤਕ ਵੀ ਅੰਦਰ ਨਹੀਂ ਜਾ ਸਕਦੀ ਸੀ॥੨॥

**ਚੌਪਈ॥ਚਪਲ ਕਲਾ ਇਕ ਰਾਜ ਦੁਲਾਰੀ॥ਸੂਰਜ ਲਖੀ ਚੰਦ੍ਰ ਨਿਹਾਰੀ॥**
**ਜੋਬਨ ਜੇਬ ਅਧਿਕ ਤਿਹ ਸੋਹੈ॥ ਖਗ ਮ੍ਰਿਗ ਜੱਛ ਭੁਜੰਗਨ ਮੋਹੈ॥ ੩॥**

ਚਪਲਕਲਾ ਇਕ ਸੁੰਦਰ ਰਾਜਕੁਮਾਰੀ ਸੀ ਜਿਸ ਨੂੰ ਚੰਦ ਅਤੇ ਸੂਰਜ ਨੇ ਵੀ ਨਹੀ ਵੇਖਿਆ ਸੀ। ਉਸਦਾ ਰੂਪ ਅਤੇ ਜੋਬਨ ਅਤਿ ਸੁੰਦਰ ਸੀ ਅਤੇ ਉਹ ਪੰਛੀਆਂ, ਹਿਰਣਾਂ, ਯਕਾਂ ਅਤੇ ਨਾਗਾਂ

ਦਾ ਵੀ ਮਨ ਮੋਹਦੀ ਸੀ॥੩॥

**ਦੋਹਰਾ॥ ਜੋਬਨ ਖਾਂ ਤਿਹ ਦੁਰਗ ਕੌ ਘੇਰਾ ਕਿਯੋ ਬਨਾਇ॥**
**ਕਜੋਹੂੰ ਨ ਸੋ ਟੂਟਤ ਭਯੋ ਸਭ ਕਰਿ ਰਹੇ ਉਪਾਇ॥ ੪॥**

ਜੋਬਨ ਖਾਨ ਨੇ ਉਸ ਕਿਲ੍ਹੇ ਨੂੰ ਘੇਰ ਲਿਆ। ਉਹ ਸਾਰੇ ਉਪਾਅ ਕਰਕੇ ਥੱਕ ਗਿਆ ਪਰ ਉਹ ਕਿਲ੍ਹਾ ਨ ਟੁੱਟ ਸਕਿਆ॥੪॥

**ਚੌਪਈ॥ ਜੋਬਨ ਖਾਂ ਤਹ ਬੀਰ ਬੁਲਾਏ॥ ਬੈਠਿ ਬੈਠਿ ਕਰਿ ਮੰਤ੍ਰ ਪਕਾਏ॥**
**ਕਵਨ ਉਪਾਇ ਆਜੁ ਹਜਾਂ ਕੀਜੈ॥ ਜਾਤੇ ਦੁਰਗ ਤੋਰਿ ਕਰਿ ਦੀਜੈ॥ ੫॥**

ਜੋਬਨ ਖਾਨ ਨੇ ਆਪਣੇ ਸੂਰਮਿਆਂ ਨੂੰ ਬੁਲਾਇਆ ਅਤੇ ਬੈਠ ਕੇ ਵਿਚਾਰ ਕੀਤਾ ਕਿ ਕੀ ਉਪਾਅ ਕੀਤਾ ਜਾਏ ਜਿਸ ਨਾਲ ਕਿਲ੍ਹੇ ਨੂੰ ਤੋੜਿਆ ਜਾ ਸਕੇ॥੫॥

**ਬਲਵੰਡ ਖਾਨ ਸੈਨ ਸੰਗ ਲਿਯੋ॥ ਤਵਨ ਦੁਰਗ ਪਰ ਹੱਲਾ ਕਿਯੋ॥**
**ਗੜ੍ਹ ਕੇ ਲੋਗ ਤੀਰ ਤੇ ਜਾਈ॥ ਮਾਰਿ ਮਾਰਿ ਕਰਿ ਕੂਕਿ ਸੁਨਾਈ॥ ੬॥**

ਬਲਵੰਡ ਖਾਂ ਨੇ ਆਪਣੇ ਨਾਲ ਫੌਜ ਲਈ ਅਤੇ ਕਿਲ੍ਹੇ ਉਤੇ ਚੜ੍ਹਾਈ ਕਰ ਦਿਤੀ। ਕਿਲ੍ਹੇ ਦੇ ਲੋਕਾਂ ਨੂੰ ਨੇੜਿਓ ਹੀ ਚੀਕਾਂ ਦੀ ਆਵਾਜ ਸੁਣਾਈ ਦਿੱਤੀ॥੬॥

**ਗੋਲੀ ਅਧਿਕ ਦੁਰਗ ਤੇ ਛੂਟੀ॥ ਬਹੁਤ ਸੂਰਮਨਿ ਮੂੰਡੀ ਫੂਟੀ॥**
**ਗਿਰਿ ਗਿਰਿ ਗਏ ਬੀਰ ਰਨ ਮਾਂਹੀ॥ ਤਨ ਮੈ ਰਹੀ ਨੈਕ ਸੁਧਿ ਨਾਹੀ॥ ੭॥**

ਕਿਲ੍ਹੇ ਵਿਚੋਂ ਬਹੁਤ ਗੋਲੀਆਂ ਨਿਕਲੀਆਂ ਅਤੇ ਸੂਰਬੀਰਾਂ ਦੇ ਸਿਰ ਪਾਟ ਗਏ। ਸੂਰਮੇ ਯੁੱਧ ਵਿਚ ਡਿੱਗ ਡਿੱਗ ਪਏ ਅਤੇ ਉਨ੍ਹਾਂ ਨੂੰ ਆਪਣੇ ਸਰੀਰਾਂ ਦੀ ਰਤਾ ਵੀ ਸੁੱਧ ਨਹੀਂ ਸੀ॥੭॥

**ਭੁਜੰਗ ਛੰਦ॥ ਕਹੂੰ ਬਾਜ ਜੂਝੇ ਕਹੂੰ ਰਾਜ ਮਾਰੇ॥**
**ਕਹੂੰ ਤਾਜ ਬਾਜੀਨ ਕੇ ਸਾਜ ਡਾਰੇ॥**
**ਕਿਤੇ ਛੋਰ ਛੇਕੇ ਕਿਤੇ ਛੈਲ ਮੋਰੇ॥**
**ਕਿਤੇ ਛੱਤ੍ਰ ਧਾਰੀਨ ਕੇ ਛੱਤ੍ਰ ਤੋਰੇ॥ ੮॥**

ਕਿਤੇ ਘੋੜੇ ਡਿੱਗ ਪਏ ਅਤੇ ਕਿਤੇ ਰਾਜੇ ਮਾਰੇ ਗਏ। ਕਿਤੇ ਘੋੜਿਆਂ ਦੀਆਂ ਜੀਨਾਂ ਪਈਆਂ ਹੋਈਆਂ ਸਨ। ਕਿਤੇ ਅਨੇਕਾਂ ਜਵਾਨਾਂ ਨੂੰ ਮਰੋੜ ਦਿੱਤਾ ਗਿਆ ਸੀ। ਕਿਤੇ ਛੱਤਰਧਾਰੀਆਂ ਦੇ ਛੱਤਰ ਤੋੜ ਦਿੱਤੇ ਗਏ ਸਨ॥੮॥

**************************************************************

ਲਗੇ ਜ੍ਵਾਨ ਗੋਲੀਨ ਕੇ ਖੇਤ ਜੂਝੇ।। ਚਲੇ ਭਾਜਿ ਕੇਤੇ ਨਹੀ ਜਾਤ ਬੂਝੇ।।
ਭਰੇ ਲਾਜ ਕੇਤੇ ਹਠੀ ਕੋਪਿ ਢੂਕੇ।। ਚਹੂੰ ਓਰ ਤੇ ਮਾਰ ਹੀ ਮਾਰ ਕੂਕੇ।। ੯।।

ਗੋਲੀਆਂ ਲੱਗੇ ਹੋਏ ਜਵਾਨ ਯੁੱਧ ਵਿਚ ਮਰ ਰਹੇ ਸਨ ਅਤੇ ਪਤਾ ਨਹੀਂ ਚੱਲ ਰਿਹਾ ਸੀ ਕਿ ਕਿਨੇ ਭੱਜ ਗਏ ਸਨ। ਕਈ ਸ਼ਰਮ ਦੇ ਮਾਰੇ ਗੁਸੇ ਵਿਚ ਆ ਰਹੇ ਸਨ। ਸਾਰਿਆਂ ਪਾਸਿਆਂ ਤੋਂ "ਮਾਰੋ ਮਾਰੋ" ਦੀ ਪੁਕਾਰ ਹੀ ਸੁਣਾਈ ਦੇ ਰਹੀ ਸੀ।।੯।।

ਚਹੂੰ ਓਰ ਗਾੜੇ ਗੜੈ ਘੇਰਿ ਆਏ।। ਹਠੀ ਖਾਨ ਕੋਪੇ ਲੀਏ ਸੈਨ ਘਾਏ।।
ਇਕੇ ਸੂਰ ਸੋਹੈ ਉਤੈ ਵੈ ਬਿਰਾਜੈ।। ਮੰਡੇ ਕ੍ਰੋਧ ਕੈ ਕੈ ਨਹੀ ਪੈਗੁ ਭਾਜੇ।। ੧੦।।

ਚਾਰਿਆ ਪਾਸਿਆਂ ਤੋਂ ਸਖਤ ਘੇਰਾ ਪਾਇਆ ਜਾ ਰਿਹਾ ਸੀ ਅਤੇ ਹਠੀ ਜਵਾਨ ਗੁੱਸੇ ਵਿਚ ਆਕੇ ਫੌਜ ਲੈਕੇ ਟੁਟ ਪਏ। ਸੂਰਬੀਰ ਏਧਰ ਓਧਰ ਫਿਰ ਰਹੇ ਸਨ ਅਤੇ ਕਰੋਧ ਵਿਚ ਆਕੇ ਇਕ ਕਦਮ ਵੀ ਪਿਛੇ ਨਹੀਂ ਹਟ ਰਹੇ ਸਨ।।੧੦।।

ਦੋਹਰਾ।। ਛੋਰਿ ਖੇਤ ਪਗ ਨਾ ਟਰੇ ਭਿਰੇ ਸੂਰਮਾ ਚਾਇ।।
ਦਸੋਦਿਸਨ ਗਾਡੇ ਗੜਹਿ ਘੇਰਿ ਲਿਯੋ ਭਟ ਆਇ।। ੧੧।।

ਸੂਰਬੀਰ ਆ ਕੇ ਭਿੜ ਰਹੇ ਸਨ ਅਤੇ ਯੁੱਧ ਤੋਂ ਇਕ ਪੈਰ ਵੀ ਪਿਛੇ ਨਹੀਂ ਹੱਟ ਰਹੇ ਸਨ। ਸੂਰਬੀਰਾ ਨੇ ਦਸਾਂ ਪਾਸਿਆਂ ਤੋਂ ਕਿਲ੍ਹੇ ਨੂੰ ਘੇਰ ਲਿਆ ਸੀ।।੧੧।।

ਭੁਜੰਗ ਛੰਦ।। ਕਿਤੇ ਗੋਲਿ ਗੋਲਾ ਮਹਾ ਬਾਨ ਛੋਰੇ।।
ਕਿਤੇ ਗਰਬ ਘਾਰੀਨ ਕੇ ਗਰਬ ਤੋਰੇ।।
ਪਰੀ ਮਾਰਿ ਭਾਰੀ ਕਹਾ ਲੌ ਬਖਾਨੋ।।
ਉਡੀ ਜਾਨ ਮਾਖੀਰੁ ਕੀ ਮਾਖਿ ਮਾਨੋ।।੧੨।।

ਕਿਤੇ ਗੋਲੇ ਚਲਾਉਣ ਵਾਲੇ ਗੋਲੇ ਅਤੇ ਤੀਰ ਛੱਡ ਰਹੇ ਸਨ ਅਤੇ ਕਿਤੇ ਅਨੇਕਾਂ ਹੀ ਘੁਮੰਡੀਆਂ ਦੇ ਘੁੰਮਡ ਚੂਰ ਚੂਰ ਹੋ ਰਹੇ ਸਨ। ਓਥੇ ਏਨੀ ਵੱਡੀ ਮਾਰ ਕਾਟ ਹੋਈ ਕਿ ਉਸਦਾ ਵਰਣਨ ਨਹੀਂ ਕੀਤਾ ਜਾ ਸਕਦਾ। ਇਸਤਰ੍ਹਾਂ ਲਗ ਰਿਹਾ ਸੀ ਜਿਵੇਂ ਮਾਨੋਂ ਸ਼ਹਿਦ ਦੀਆਂ ਮਖੀਆਂ ਉੱਡ ਰਹੀਆਂ ਹੋਣ।।੧੨।।

ਦੋਹਰਾ।। ਬੱਜ੍ਰ ਖਾਨ ਬਿਛੂਅਨ ਭਏ ਬੀਰ ਲਰੇ ਰਨ ਮੰਡ।।
ਲਗੀ ਤੁਪਕ ਕੀ ਉਰ ਬਿਖੈਂ ਜੂਝੇ ਖਾਂ ਬਲਵੰਡ।। ੧੩।।

ਵਡੇ ਵਡੇ ਖਾਨ ਬਿਛੂ ਬਣ ਗਏ ਅਤੇ ਵੱਡੇ ਵੱਡੇ ਵੀਰਲੜ ਕੇ ਮਰ ਗਏ। ਬੰਦੂਕ ਦੀ ਗੋਲੀ

ਲਗਣ ਨਾਲ ਬਲਵੰਡ ਖਾਂ ਵੀ ਮਾਰਿਆ ਗਿਆ।।੧੩।।

**ਚੌਪਈ।। ਬਲਵੰਡ ਖਾਂ ਜਬਰੀ ਰਨ ਜੂਝੇ। ਔ ਭਟ ਮੁਏ ਜਾਤ ਨਹਿ ਬੂਝੇ।।**
**ਭਜੇ ਸੁਭਟ ਆਵਤ ਭਏ ਤਹਾਂ।। ਜੋਬਨ ਖਾਨ ਖੇਤ ਮੈਂ ਜਹਾਂ।। ੧੪।।**

ਬਲਵੰਡ ਖਾਂ ਘਨਘੋਰ ਯੁੱਧ ਵਿਚ ਮਾਰਿਆ ਗਿਆ। ਅਨੇਕਾਂ ਵੀਰ ਮਾਰੇ ਗਏ। ਸੂਰਮੇਂ ਭਜੇ ਭਜੇ ਓਥੇ ਗਏ ਜਿਥੇ ਜੋਬਨ ਖਾਂ ਯੁੱਧ ਕਰ ਰਿਹਾ ਸੀ।।੧੪।।

**ਦੋਹਰਾ।। ਬਲਵੰਡ ਖਾਂ ਕੋ ਸੁਨਿ ਮੁਏ ਸੰਕਿ ਰਹੇ ਸਭ ਸੂਰ।।**
**ਬਿਨ ਸਜਾਰੇ ਸੀਤਲ ਭਏ ਖਾਏ ਜਨਕ ਕਪੂਰ।। ੧੫।।**

ਬਲਵੰਡ ਖਾਂ ਦੀ ਮੌਤ ਬਾਰੇ ਸੁਣਕੇ ਸਾਰੇ ਵੀਰ ਸ਼ਸ਼ੋਪੰਜ ਵਿਚ ਪੈ ਗਏ। ਉਹ ਤੀਰ ਕਮਾਨਾਂ ਬਗੈਰ ਠੰਡੇ ਹੋ ਗਏ ਜਿਵੇਂ ਕਿ ਉਨ੍ਹਾਂ ਨੇ ਕਪੂਰ ਖਾਦਾ ਹੋਵੇ।।੧੫।।

**ਅੜਿੱਲ।। ਚਪਲਕਲਾ ਜੋਬਨ ਖਾਂ ਜਬੈ ਨਿਹਾਰਿਯੋ।।**
**ਗਿਰੀ ਧਰਨਿ ਮੁਰਛਾਇ ਕਾਮ ਸਰ ਮਾਰਿਯੋ।।**
**ਪੱਤ੍ਰੀ ਲਿਖੀ ਬਨਾਇ ਬਿਸਿਖ ਸੌ ਬਾਂਧਿ ਕਰਿ।।**
**ਹੋ ਦੀਨੋ ਧਨੁਜ ਚਲਾਇ ਧਨੁਖ ਦ੍ਰਿੜ ਸਾਂਧਿ ਕਰਿ।। ੧੬।।**

ਚਪਲਕਲਾ ਨੇ ਜਦ ਜੋਬਨ ਖਾਂ ਨੂੰ ਵੇਖਿਆਂ ਤਾਂ ਕਾਮਬਾਣ ਖਾਕੇ ਬੇਹੋਸ਼ ਹੋ ਕੇ ਧਰਤੀ ਤੇ ਡਿਗ ਪਈ। ਉਸ ਇਕ ਚਿਠੀ ਤੀਰ ਦੇ ਨਾਲ ਬੰਨ ਦਿਤੀ ਅਤੇ ਖਿਚ ਕੇ ਤੀਰ ਮਾਰਿਆ।।੧੬।।

**ਸੁਨੋ ਕੁਅਰ ਜੂ ਅਬ ਜੌ ਤੁਮ ਮੋਕੌ ਬਰੌ।।**
**ਤੌ ਮੈਂ ਦੇਊਂ ਬਤਾਇ ਰਾਜ ਗੜ ਕੋ ਕਰੋ।।**
**ਪ੍ਰਥਮ ਬਜਾਹਿ ਮੋਸੌ ਕਰਿਬੋ ਠਹਰਾਇਯੈ।।**
**ਹੋ ਤੈਸਹਿ ਪਤਿਯਾ ਸਰ ਸੋ ਬਾਂਧਿ ਚਲਾਇਯੈ।। ੧੭।।**

ਉਸ ਲਿਖਿਆ, ਹੇ ਰਾਜਕੁਮਾਰ ਹੁਣ ਮੇਰੇ ਨਾਲ ਵਿਆਹ ਕਰੋ ਅਤੇ ਰਾਜ ਗੜ੍ਹ ਤੇ ਰਾਜ ਕਰੋ। ਪਹਿਲਾਂ ਮੇਰੇ ਨਾਲ ਵਿਆਹ ਕਰੋ ਅਤੇ ਇਸਤਰਾਂ ਚਿਠੀ ਤੀਰ ਨਾਲ ਬੰਨ੍ਹ ਕੇ ਭੇਜੋ।।੧੭।।

**ਬਜਾਹ ਕੁਅਰ ਤਾਸੌ ਕਰਿਬੋ ਠਹਰਾਇਯੋ।।**
**ਵੈਸਹਿ ਪਤਿਯਾ ਸਰ ਸੌਂ ਬਾਂਧਿ ਬਗਾਇਯੋ।।**

ਗੜ੍ਹ ਗਾੜੇ ਕੇ ਮਾਂਝ ਪਰਜੋ ਸਰ ਜਾਇ ਕਰਿ।।
ਹੋ ਨਿਰਖਿ ਅੰਕ ਤਿਹ ਨਾਰਿਲਿਯੋ ਉਰਲਾਇ ਕਰਿ।। ੧੮।।

ਕੰਵਰ ਨੇ ਉਸ ਨਾਲ ਵਿਆਹ ਕਰਨਾ ਮੰਨ ਲਿਆ ਅਤੇ ਵੈਸੇ ਹੀ ਚਿੱਠੀ ਤੀਰ ਨਾਲ ਬੰਨ੍ਹ ਕੇ ਭੇਜ ਦਿਤੀ। ਘਨਘੋਰ ਸੈਨਾ ਵਿਚ ਤੀਰ ਜਾਕੇ ਡਿੱਗਾ। ਜਿਸਨੂੰ ਵੇਖ ਕੇ ਉਸ ਇਸਤਰੀ ਨੇ ਛਾਤੀ ਨਾਲ ਲਾ ਲਾਇਆ।।੧੮।।

ਦੋਹਰਾ।। ਬਿਸਿਖ ਪਹੂਚਜੋ ਮੀਤ ਕੋ ਪਤਿਯਾ ਲੀਨੇ ਸੰਗ।।
ਆਖੇਂ ਅਤਿ ਨਿਰਮਲ ਭਈ ਨਿਰਖਤਵਾਕੋ ਅੰਗ।। ੧੯।।

ਤੀਰ ਮਿਤਰ ਦਾ ਪੱਤਰ ਲੈ ਕੇ ਪਹੁੰਚ ਗਿਆ ਜਿਸਨੂੰ ਵੇਖਦਿਆਂ ਹੀ ਉਸਦੀਆਂ ਅਖਾਂ ਠੰਡੀਆਂ ਹੋ ਗਈਆਂ।।੧੯।।

ਚਪਲਕਲਾ ਸੌਂ ਜਬ ਕੁਅਰ ਬਜਾਹ ਬਦਜੋ ਸੁਖ ਪਾਇ।।
ਵੈਸਹਿ ਸਰ ਸੌ ਬਹੁਰਿ ਲਿਖਿ ਪਤਿਯਾ ਦਈ ਚਲਾਇ।। ੨੦।।

ਜਦ ਕੰਵਰ ਨੇ ਚਪਲ ਕਲਾ ਨਾਲ ਵਿਆਹ ਕਰਨਾ ਮੰਨ ਲਿਆ ਤਾਂ ਉਸ ਫਿਰ ਤੀਰ ਨਾਲ ਇਕ ਚਿਠੀ ਬੰਨ੍ਹ ਕੇ ਭੇਜੀ।।੨੦।।

ਚੌਪਈ।। ਪਤਿਯਾ ਬਿਖੈ ਇਹੈ ਲਿਖਿ ਡਾਰੋ।। ਸੁਨੋ ਕੁਅਰ ਜੂ ਬਚਨ ਹਮਾਰੋ।।
ਪ੍ਰਥਮੈ ਬਾਰਿ ਬੰਦ ਇਹ ਕੀਜੈ।। ਤਾ ਪਾਛੇ ਯਾ ਗੜ੍ਹ ਕੌ ਲੀਜੈ।।੨੧।।

ਪਤਰ ਵਿਚ ਇਹ ਲਿਖਿਆ ਕਿ ਹੇ ਕੰਵਰ! ਮੇਰੀ ਗੱਲ ਸੁਣੋ, ਪਹਿਲਾਂ ਇਸ ਕਿਲ੍ਹੇ ਦਾ ਦਵਾਰ ਬੰਦ ਕਰੋ ਅਤੇ ਫਿਰ ਇਸ ਕਿਲ੍ਹੇ ਤੇ ਕਬਜ਼ਾ ਕਰ ਲਵੋ।।੨੧।।

ਅੜਿੱਲ।। ਦਸੋ ਦਿਸਨ ਘੇਰੋਯਾ ਗੜ੍ਹ ਕੌ ਡਾਰਿਯੈ।।
ਹਜਾਂ ਤੇ ਜੋ ਨਰ ਨਿਕਸੈ ਤਾਹਿ ਸੰਘਾਰਿਯੈ।।
ਆਵੈ ਜੋ ਜਨ ਪਾਸ ਬੰਦ ਤਿਹ ਕੀਜਿਯੈ।।
ਹੋ ਬਹੁਰੋ ਦੁਰਗ ਛੁਰਾਇ ਛਿਨਕ ਮੌ ਲੀਜਿਯੈ।। ੨੨।।

ਦਸਾਂ ਪਾਸਿਆਂ ਤੋਂ ਇਸ ਕਿਲ੍ਹੇ ਨੂੰ ਘੇਰ ਲਵੋ ਅਤੇ ਜਿਹੜਾ ਵਿਅਕਤੀ ਵੀ ਇਸ ਕਿਲ੍ਹੇ ਵਿਚੋਂ ਬਾਹਰ ਨਿਕਲੇ ਉਸਨੂੰ ਮਾਰ ਦੇਵੋ। ਜੋ ਵਿਅਕਤੀ ਪਾਸ ਆਵੇ ਉਸਨੂੰ ਬੰਦ ਕਰ ਦੇਵੇ, ਇਸ ਤਰ੍ਹਾਂ ਪਲ ਭਰ ਵਿਚ ਕਿਲ੍ਹੇ ਤੇ ਕਬਜ਼ਾ ਕਰ ਲਵੋ।।੨੨।।

ਦੰਸੋ ਦਿਸਨ ਤਿਹ ਗੜ੍ਹ ਕੌ ਘੇਰਾ ਡਾਰਿਯੋ।।
ਜੋ ਜਨ ਤਹੱ ਤੇ ਨਿਕਸੈ ਤਾਹਿ ਸੰਘਾਰਿਯੋ।।
ਖਾਨ ਪਾਨ ਸਭ ਬੰਦ ਪ੍ਰਥਮ ਤਾਕੋ ਕਿਯੋ।।
ਹੋ ਬਹੁਰੌ ਦੁਰਗ ਛਿਨਾਇ ਛਿਨਕ ਭੀਤਰ ਲਿਯੋ।। ੨੩।।

ਉਸ ਸਾਰਿਆਂ ਪਾਸਿਆਂ ਤੋਂ ਕਿਲ੍ਹੇ ਨੂੰ ਘੇਰ ਲਿਆ ਅਤੇ ਜਿਹੜਾ ਵੀ ਇਸ ਵਿਚੋਂ ਨਿਕਲਿਆ ਉਸਨੂੰ ਮਾਰ ਦਿੱਤਾ। ਬਾਹਰ ਤੋਂ ਖਾਣਾ ਪਾਣੀ ਸਭ ਬੰਦ ਕਰ ਦਿੱਤਾ ਅਤੇ ਇਸ ਪਰਕਾਰ ਥੋੜੇ ਚਿਰ ਵਿਚ ਹੀ ਕਿਲ੍ਹੇ ਤੇ ਕਬਜਾ ਕਰ ਲਿਆ।।੨੩।।

ਲੀਨੋ ਦੁਰਗ ਛਿਨਾਇ ਗਜਨਿ ਸਹ ਘਾਇਕੈ।।
ਲਯੋ ਕੁਅਰਿ ਕਹ ਜੀਤਿ ਪਰਮ ਸੁਖ ਪਾਇਕੈ।।
ਭ੍ਾਂਤਿ ਭ੍ਾਂਤਿ ਰਤਿ ਕਰੀ ਪ੍ਰੇਮ ਉਪਜਾਇ ਕਰਿ।।
ਹੋ ਲਪਟਿ ਲਪਟਿ ਤ੍ਰਿਯ ਗਈ ਸੁ ਕੀਨੇ ਭੋਗ ਭਰਿ।। ੨੪।।

ਗੰਜਣ ਸ਼ਾਹ ਨੂੰ ਮਾਰਕੇ ਕਿਲ੍ਹਾ ਖੋ ਲਿਆ ਅਤੇ ਕੁਮਾਰੀ ਨੂੰ ਸੁਖ ਪੂਰਬਕ ਜਿੱਤ ਲਿਆ। ਭਿੰਨ ਭਿੰਨ ਢੰਗ ਨਾਲ ਕਾਮ ਕ੍ਰੀੜਾ ਕੀਤੀ ਅਤੇ ਉਸ ਇਸਤਰੀ ਨੇ ਵੀ ਲਿਪਟ ਲਿਪਟ ਕੇ ਭੋਗ ਵਿਲਾਸ ਕੀਤਾ।।੨੪।।

ਚੌਪਈ।। ਐਸੀ ਪ੍ਰੀਤ ਦੁਹਨ ਕੇ ਭਈ।। ਅਬਲਾ ਔਰ ਬਿਸਰਿ ਸਭ ਗਈ।।
ਏਕ ਨਾਰਿ ਹਸਿ ਬਚਨਿ ਉਚਾਰੋ।। ਬਡੋ ਮੂਰਖ ਇਹ ਰਾਵ ਹਮਾਰੋ।। ੨੫।।

ਜਦ ਦੋਹਾਂ ਵਿਚ ਏਨੀ ਪ੍ਰੀਤ ਵਧ ਗਈ ਤਾਂ ਬਾਕੀ ਸਭ ਇਸਤਰੀਆਂ ਵਿੱਸਰ ਗਈਆਂ। ਇਕ ਇਸਤਰੀ ਨੇ ਕਿਹਾ ਕਿ ਸਾਡੇ ਲੋਕਾਂ ਦਾ ਰਾਜਾ ਬੜਾ ਮੂਰਖ ਹੈ।।੨੫।।

ਜਿਨ ਤ੍ਰਿਯ ਪ੍ਰਿਥਮ ਪਿਤਾ ਕਹੱ ਘਾਯੋ।। ਬਹੁਰਿ ਆਪਨੋ ਰਾਜ ਗਵਾਯੋ।।
ਤਾਸੌ ਮੂੜ ਪ੍ਰੀਤਿ ਉਪਜਾਈ।। ਨ੍ਰਿਪ ਕੀ ਨਿਕਟ ਮ੍ਰਿਤੁ ਜਨ ਆਈ।। ੨੬।।

ਜਿਸ ਇਸਤਰੀ ਨੇ ਪਹਿਲਾਂ ਆਪਣੇ ਪਿਤਾ ਨੂੰ ਮਰਵਾਇਆ, ਫਿਰ ਆਪਣਾ ਰਾਜ ਗਵਾਇਆ, ਉਸ ਇਸਤਰੀ ਨਾਲ ਇਸ ਪ੍ਰੀਤ ਕੀਤੀ ਹੈ। ਇਸਤਰ੍ਹਾਂ ਲਗਦਾ ਹੈ ਕਿ ਰਾਜੇ ਦੀ ਮੌਤ ਹੁਣ ਬਹੁਤ ਨੇੜੇ ਆ ਗਈ ਹੈ।।੨੬।।

ਪਿਤਾ ਹਨਤ ਜਿਹੱ ਲਗੀ ਨ ਬਾਰਾ।। ਤਿਹ ਆਗੇ ਕਜਾ ਕਥਾ ਬਿਚਾਰਾ।।

**ਜਿਨ ਤ੍ਰਿਯ ਅਪਨੋ ਰਾਜੁ ਗਵਾਯੋ।।ਤਾਸੌ ਮੂਰਖ ਨੇਹ ਲਗਾਯੋ।।੨੭।।**

ਜਿਸ ਨੇ ਪਿਤਾ ਨੂੰ ਮਾਰਦਿਆਂ ਦੇਰ ਨਹੀ ਲਾਈ ਉਹਦੇ ਸਾਹਮਣੇ ਪਤੀ ਵਿਚਾਰਾ ਕੀ ਹੈ? ਜਿਸ ਆਪਣਾ ਰਾਜ ਗਵਾ ਦਿਤਾ ਉਸ ਨਾਲ ਇਸ ਮੂਰਖ ਪ੍ਰੇਮ ਪਾਇਆ ਹੈ।।੨੧।।

**ਦੋਹਰਾ।। ਜੋਬਨ ਖਾਂ ਸੁਨਿ ਏ ਬਚਨ ਮਨ ਮੈ ਰੋਸ ਬਢਾਇ।।**
**ਬਡੋ ਮੁਨਾਰ ਉਸਾਰਿ ਤ੍ਰਿਯ ਤਾ ਮੈਂ ਦਈ ਚਿਨਾਇ।। ੨੮।। ੧।।**

ਜੋਬਨ ਖਾਂ ਨੇ ਇਹ ਗਲ ਸੁਣ ਕੇ ਗੁਸੇ ਵਿਚ ਆਕੇ ਇਕ ਵਡਾ ਮੀਨਾਰ ਬਣਵਾਇਆ ਅਤੇ ਉਸ ਵਿਚ ਇਸਤਰੀ ਨੂੰ ਜੀਉਂਦੀ ਨੂੰ ਵਿਚ ਚਿਣਵਾ ਦਿੱਤਾ।।੨੮।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਚਹੱਤਰਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੭੫।।੩੪੩੩।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਪੰਜੱਤਰਵੀ ਕਥਾ ਸਮਾਪਤ।।੧੭੫।।੩੪੩੩।।ਚਲਦਾ।।

## *ਚਲਿੱਤਰ ਇਕ ਸੌ ਛਿਅੱਤਰਵਾਂ*

## *ਕਥਾ ਬੀਰ ਮਤੀ*

**ਅੜਿੱਲ।। ਜਗਬੰਦਨ ਇਕ ਸਾਹੁ ਬਡੋ ਸੁ ਬਖਾਨਿਯੈ।।**
**ਅੱਪ੍ਰਮਾਨ ਧਨੁ ਜਾਕੇ ਧਾਮ ਪ੍ਰਮਾਨਿਯੈ।।**
**ਮਤੀ ਸੁ ਬੀਰ ਤ੍ਰਿਯਾ ਸੁਭ ਭਨਿੱਜਿਯੈ।।**
**ਹੋ ਸਸਿ ਕੌਂ ਜਾਕੀ ਪ੍ਰਭਾ ਬਦਨ ਕੀ ਦਿੱਜਿਯੈ।। ੧।।**

ਜਗਬੰਦਨ ਇਕ ਵੱਡਾ ਸ਼ਾਹ ਸੀ ਜਿਸਦੇ ਪਾਸ ਬਹੁਤ ਧਨ ਸੀ। ਬੀਰਮਤੀ ਉਸਦੀ ਇਸਤਰੀ ਸੀ ਜਿਸ ਦੇ ਮੁੱਖ ਅਤੇ ਸਰੀਰ ਦੀ ਤੁਲਨਾਂ ਚੰਦ ਨਾਲ ਕੀਤੀ ਜਾ ਸਕਦੀ ਸੀ।।੧।।

**ਚੌਪਈ।। ਤਾਕੋ ਨਾਥ ਵਿਲਾਇਤ ਗਯੋ।। ਆਵਤ ਮੱਦ੍ਰ ਦੇਸ ਨਹਿ ਭਯੋ।।**
**ਲਿਖਿ ਪਤਿਯਾ ਅਬਲਾ ਬਹੁ ਹਾਰੀ।। ਨਿਜੁ ਪਤਿ ਕੀ ਨਹਿ ਪ੍ਰਭਾ ਨਿਹਾਰੀ।। ੨।।**

ਉਸਦਾ ਪਤੀ ਵਲਾਇਤ ਗਿਆ ਸੀ ਅਤੇ ਆਪਣੇ ਦੇਸ਼ ਵਾਪਿਸ ਨਹੀ ਪਰਤਿਆ ਸੀ। ਉਹ ਇਸਤਰੀ ਚਿਠੀਆਂ ਲਿਖ ਕੇ ਹਾਰ ਗਈ ਕਿਉਕਿ ਉਸ ਆਪਣੇ ਪਤੀ ਨੂੰ ਕਾਫੀ ਸਮੇਂ ਤੋਂ ਨਹੀਂ ਵੇਖਿਆ ਸੀ।।੨।।

**ਤਿਨ ਤ੍ਰਿਯ ਅਧਿਕ ਉਪਾਇ ਬਨਾਏ।। ਤਹ ਹੀ ਰਹੇ ਨਾਥ ਨਹਿ ਆਏ।।**
**ਲਾਲ ਮਿਲੇ ਬਿਨੁ ਬਾਲ ਕੁਲਾਈ।। ਸਭ ਧਨ ਲੈ ਸੰਗ ਤਹੀਂ ਸਿਧਾਈ।। ੩।।**

ਉਸ ਇਸਤਰੀ ਨੇ ਬਹੁਤ ਉਪਾਅ ਕੀਤੇ ਪਰ ਪਤੀ ਘਰ ਨਹੀਂ ਆਇਆ। ਆਪਣੇ ਪ੍ਰੀਤਮ ਨੂੰ ਨ ਮਿਲਨ ਕਰਕੇ ਉਹ ਇਸਤਰੀ ਵਿਆਕੁਲ ਹੋ ਉਠੀ ਅਤੇ ਧਨ ਨਾਲ ਲੈਕੇ ਓਸੇ ਪਾਸੇ ਚੱਲ ਪਈ।।੩।।

**ਚੰਦ੍ਰਭਾਨ ਜਾਟੂ ਬਟਿ ਹਾਯੋ।। ਲੂਟਨ ਮਾਲ ਬਾਲ ਕੋ ਆਯੋ।।**
**ਜੋ ਕਰ ਚੜਯੋ ਛੀਨਿ ਸਭ ਲੀਨੋ।। ਰੰਚ ਕੰਚ ਤਿਹ ਰਹਨ ਨ ਦੀਨੋ।। ੪।।**

ਰਸਤੇ ਵਿਚ ਚੰਦਰਭਾਨ ਜੱਟ ਸੀ ਜਿਹੜਾ ਉਸਨੂੰ ਲੁੱਟਣ ਲਈ ਆਇਆ ਅਤੇ ਜੋ ਉਸਦੇ ਹੱਥ ਲਗਾ ਉਸ ਲੁੱਟ ਲਿਆ ਅਤੇ ਕੁਝ ਵੀ ਉਸਦੇ ਕੋਲ ਨ ਰਹਿਣ ਦਿੱਤਾ।।੪।।

**ਭੁਜੰਗ ਛੰਦ।। ਜਬੈ ਮਾਲ ਕੋ ਲੂਟਿ ਕੈ ਕੈ ਸਿਧਾਏ।। ਤਬੈ ਕੂਕਿ ਕੈ ਨਾਰਿ ਬੈਨਯੋ ਸੁਨਾਏ।।**
**ਸੁਨੋ ਬੈਨ ਭਾਈ ਇਹੈ ਕਾਜ ਕੀਜੋ।। ਰਹੋ ਹਜਾਂ ਨਹੀ ਦੂਰਿ ਕੋ ਪੈਂਡ ਲੀਜੋ।। ੫।।**

ਜਦ ਉਹ ਅਤੇ ਉਸਦੇ ਸਾਥੀ ਮਾਲ ਲੁੱਟ ਕੇ ਚੱਲ ਪਏ ਤਾਂ ਇਸਤਰੀ ਨੇ ਰੋ ਰੋ ਕੇ ਚੀਕਣਾਂ ਸ਼ੁਰੂ ਕੀਤਾ ਕਿ ਹੇ ਮੇਰੇ ਭਰਾਵੋ ਇਕ ਕੰਮ ਕਰੋ, ਤੁਸੀ ਲੋਕਾਂ ਨੇ ਇਥੇ ਲਾਗੇ ਨਹੀਂ ਰਹਿਣਾ ਅਤੇ ਦੂਰ ਚਲੇ ਜਾਣਾ।।੫।।

**ਚੌਪਈ।। ਜੌ ਇਹ ਬਾਤ ਨਾਥ ਸੁਨਿ ਲੈਹੈ।। ਤੁਮਤੇ ਜਾਨ ਏਕ ਨਹਿ ਦੈਹੈ।।**
**ਲੈਹੈ ਛੀਨਿ ਤਰੇ ਕੇ ਘੋਰਾ।। ਤੁਮਰੋ ਰਹਯੋ ਜਿਯਬ ਜਗ ਥੋਰਾ।। ੬।।**

ਜਦ ਇਹ ਘਟਨਾ ਮੇਰਾ ਸਵਾਮੀ ਸੁਣ ਲਊਗਾ ਤਾਂ ਤੁਹਾਨੂੰ ਇਕ ਨੂੰ ਵੀ ਜਿਉਂਦਾ ਨਹੀ ਛਡੂਗਾ। ਤੁਹਾਡੇ ਘੋੜੇ ਵੀ ਖੋ ਲਵੇਗਾ ਅਤੇ ਮੈਨੂੰ ਹੁਣ ਲਗਦਾ ਹੈ ਕਿ ਤੁਹਾਡਾ ਜੀਵਨ ਥੋੜਾ ਹੀ ਬਚਿਆ ਹੈ।।੬।।

**ਇਨ ਇਹ ਬਾਤ ਚਿੱਤ ਨਹਿ ਆਨੀ।। ਮੂੜ ਤ੍ਰਿਯਾ ਬਰਰਾਤ ਪਛਾਨੀ।।**
**ਯਾਕੋ ਨਾਥ ਹਮਰ ਕਾ ਕਰਿ ਹੈ।। ਸਹੱਸ ਸ੍ਵਾਰ ਕੋ ਏਕ ਸੰਘਾਰਿ ਹੈ।। ੭।।**

ਉਨਾਂ ਲੋਕਾਂ ਨੇ ਧਿਆਨ ਨਹੀਂ ਦਿੱਤਾ ਅਤੇ ਸੋਚਿਆ ਕਿ ਮੂਰਖ ਇਸਤਰੀ ਫਜ਼ੂਲ ਬੁੜ ਬੜਾ ਰਹੀ ਹੈ। ਇਸਦਾ ਮਾਲਕ ਇਕੱਲਾ ਕੀ ਕਰ ਲਵੇਗਾ ਅਤੇ ਭਲਾ ਸੌ ਸਵਾਰਾਂ ਨੂੰ ਇਕੱਲਾ ਮਾਰ ਦੇਵੇਗਾ।। ੭।।

**ਲੂਟਿ ਸਕਲ ਧਨੁ ਜਬੈ ਸਿਧਾਏ।। ਤਬ ਅਬਲਾ ਨਰ ਬਸਤ੍ਰ ਬਨਾਏ।।**
**ਕਟਿ ਸੋ ਕਸਿ ਕ੍ਰਿਪਾਨ ਤਿਯ ਲੀਨੀ।। ਕਸਿਸ ਕਮਾਨ ਕਰੈਰੀ ਕੀਨੀ।। ੮।।**

******************************************************************

ਜਦ ਉਹ ਧਨ ਲੁਟ ਕੇ ਚਲੇ ਗਏ ਤਾਂ ਇਸਤਰੀ ਨੇ ਮਰਦਾਵਾਂ ਲਿਬਾਸ ਪਾ ਲਿਆ। ਉਸ ਕਮਰ ਨਾਲ ਕੱਸ ਕੇ ਤਲਵਾਰ ਬੰਨ੍ਹ ਲਈ ਅਤੇ ਤੀਰ ਕਮਾਨ ਆਦਿ ਕੱਸ ਕੇ ਬੰਨ੍ਹ ਲਏ॥੮॥

**ਅਰੁਨ ਤੁਰੰਗ ਅਰੂੜਿਤ ਭਈ॥ ਪਵਨ ਗਵਨ ਤੇ ਸ਼ੀਘ੍ਰ ਸਿਧਈ॥**
**ਜਾਇ ਸ੍ਵਾਰ ਤ੍ਰਿਯ ਸਹੰਸ੍ਰ ਹੰਕਾਰੇ॥ ਕੈ ਧਨੁ ਦੇਹੁ ਕਿ ਸ਼ਸਤ੍ਰ ਸੰਭਾਰੋ॥ ੯॥**

ਲਾਲ ਘੋੜੇ ਤੇ ਉਹ ਸਵਾਰ ਹੋ ਗਈ ਅਤੇ ਹਵਾ ਦੀ ਚਾਲ ਚੱਲ ਪਈ। ਉਸ ਜਾਕੇ ਸੌ ਸਵਾਰਾਂ ਨੂੰ ਲਲਕਾਰਿਆ ਕਿ ਜਾਂ ਤਾਂ ਧਨ ਵਾਪਸ ਕਰ ਦੇਵੋ ਜਾਂ ਹੱਥ ਹਥਿਆਰ ਸੰਭਾਲ ਲਵੋ॥ ੯॥

**ਸਭਹਿੰਨ ਕੋਪ ਬੈਨ ਸੁਨਿ ਕੀਨੋ॥ ਤਾਕੌ ਅਧਿਕ ਗਾਰਿਯਨ ਦੀਨੋ॥**
**ਤੋ ਤੇ ਮੂੜਕਹਾ ਹਮ ਡਰਿ ਹੈ॥ ਸਹਸ ਸ੍ਵਾਰ ਏਕਲ ਤੇ ਟਰਿਹੈ॥ ੧੦॥**

ਸਾਰਿਆ ਗੁਸੇ ਵਿਚ ਆ ਕੇ ਉਹਦੀਆਂ ਗੱਲਾਂ ਸੁਣੀਆਂ ਅਤੇ ਉਸਨੂੰ ਬਹੁਤ ਗਾਲ੍ਹਾਂ ਕਢੀਆਂ। ਮੂਰਖ ਕੀ ਤੈਥੋਂ ਅਸੀ ਡਰ ਜਾਵਾਂਗੇ। ਸੈਂਕੜੇ ਸਵਾਰ ਕੀ ਇਕ ਦੇ ਅਗੇ ਲੱਗ ਕੇ ਭਜ ਜਾਣਗੇ॥ ੧੦॥

**ਗਹਿ ਧਨੁ ਹਾਥ ਕੋਪ ਤ੍ਰਿਯ ਭਰੀ॥ ਤੁਰੈ ਧਵਾਇ ਉਠਵਨੀ ਕਰੀ॥**
**ਏਕ ਬਿਸਿਖ ਕਰਿ ਕੋਪ ਚਲਯੋ॥ ਬੀਸ ਜ੍ਵਾਨ ਬਿਚਿ ਹੈ ਕਰਿ ਗਯੋ॥ ੧੧॥**

ਇਸਤਰੀ ਨੇ ਗੁੱਸੇ ਵਿਚ ਆ ਕੇ ਘੋੜਾ ਭੱਜਾ ਕੇ ਤੀਰ ਕਮਾਨ ਚੁਕਿਆ, ਉਸ ਇਕ ਐਸਾ ਤੀਰ ਚਲਾਇਆ ਜਿਹੜਾ ਵੀਹ ਜਵਾਨਾਂ ਨੂੰ ਪਾਰ ਕਰ ਗਿਆ॥੧੧॥

**ਬਹੁਰਿ ਤਾਨ ਧਨੁਬਾਨ ਚਲਾਯੋ॥ ਤਬ ਹੀ ਬੀਸ ਘੋਰਯਨ ਘਾਯੋ॥**
**ਏਕਹਿ ਬਾਰ ਪ੍ਰਾਨ ਬਿਨੁ ਭਏ॥ ਗਿਰਿ ਗਿਰਿ ਮਨੋ ਮੁਨਾਰਾ ਗਏ॥ ੧੨॥**

ਫਿਰ ਉਸ ਇਕ ਹੋਰ ਤੀਰ ਚਲਾਇਆ ਜਿਹੜਾ ਵੀਹ ਘੋੜਿਆਂ ਨੂੰ ਪਾਰ ਕਰ ਗਿਆ। ਇਕ ਹੀ ਵਾਰ ਵਿਚ ਉਹ ਕਿਸ ਤਰਾਂ ਪ੍ਰਾਣ ਰਹਿਤ ਹੋ ਗਏ ਜਿਵੇਂ ਮੀਨਾਰ ਡਿਗ ਰਹੇ ਹੋਣ॥੧੨॥

**ਤੀਜੀ ਬਹੁਰਿ ਉਠਵਨੀ ਕਰੀ॥ ਛੋਡਿਯੋ ਬਾਨ ਨੈਕੁ ਨਹਿ ਡਰੀ॥**
**ਤੀਸ ਬੀਰ ਇਕ ਬਾਰ ਬਿਦਾਰੇ॥ ਮਾਨੋ ਪਵਨ ਪੱਤ੍ਰ ਸੇ ਝਾਰੇ॥ ੧੩॥**

ਤੀਸਰੀ ਵਾਰ ਉਸ ਫਿਰ ਤੀਰ ਕਮਾਨ ਚੁਕਿਆ ਅਤੇ ਜੋਗ ਦੀ ਚਿੰਤਾ ਨ ਕਰਕੇ ਤੀਰ ਛਡਿਆ। ਤੀਹ ਸੂਰਮੇਂ ਉਸ ਇਕ ਵਾਰ ਨਾਲ ਹੀ ਮਾਰ ਦਿਤੇ ਜਿਵੇਂ ਕਿ ਹਨੇਰੀ ਦਰਖਤਾਂ ਦੇ ਪੱਤੇ ਝਾੜ ਦਿੰਦੀ ਹੈ॥੧੩॥

**ਏਕ ਬਾਨ ਜਬ ਬਾਲ ਪ੍ਰਹਾਰੈ॥ ਬੀਸ ਤੀਸ ਛਿਤ ਪੈ ਭਟ ਡਾਰੈ॥**
**ਚਪਲ ਤੁਰੈ ਤ੍ਰਿਯ ਚਤੁਰਿ ਧਵਾਵੈ॥ ਏਕ ਘਾਇ ਤਨ ਲਗਨ ਨ ਪਾਵੈ॥ ੧੪॥**

ਉਹ ਇਸਤਰੀ ਜਦ ਇਕ ਬਾਣ ਚਲਾਉਂਦੀ ਸੀ ਤਾਂ ਵੀਹ ਤੀਹ ਜਵਾਨਾਂ ਨੂੰ ਧਰਤੀ ਤੇ ਲੰਮਿਆਂ ਪਾ ਦਿੰਦੀ ਸੀ। ਚਤਰ ਇਸਤਰੀ ਚਪਲ ਘੋੜੇ ਨੂੰ ਇਸਤਰਾਂ ਭਜਾਉਂਦੀ ਸੀ ਕਿ ਆਪਣੇ ਉੱਤੇ ਇਕ ਵੀ ਜ਼ਖਮ ਨਹੀਂ ਲੱਗਣ ਦਿੰਦੀ ਸੀ॥੧੪॥

**ਜਲ ਮੌ ਜਨੁਕ ਗੰਗੇਰੀ ਝਮਕੈ॥ ਘਨ ਮੈ ਮਨੋ ਦਾਮਿਨੀ ਦਮਕੈ॥**
**ਏਕੈ ਬਾਨ ਬੀਸ ਭਟ ਗਿਰੈ॥ ਬਖਤਰ ਰਹੇ ਨ ਜੇਬਾਂ ਜਿਰੇ॥ ੧੫॥**

ਉਹ ਪਾਣੀ ਵਿਚ ਬਹੁਤ ਤੇਜ ਰਫਤਾਰ ਨਾਲ ਚਲਦੀ ਸੀ ਅਤੇ ਇਸਤਰ੍ਹਾਂ ਲਗਦਾ ਸੀ ਕਿ ਮਾਨੋਂ ਬਿਜਲੀ ਦਮਕ ਰਹੀ ਹੋਵੇ। ਇਕ ਹੀ ਬਾਣ ਨਾਲ ਵੀਹ ਸੂਰਮੇ ਡਿਗ ਪੈਂਦੇ ਅਤੇ ਉਨ੍ਹਾਂ ਦੇ ਕਪੜੇ ਵੀ ਛਿਟਕ ਜਾਂਦੇ ਸਨ॥੧੫॥

**ਅੜਿੱਲ॥ ਬਹੁਰਿ ਕ੍ਰੋਧ ਕਰਿ ਬਾਲ ਇਕ ਬਾਨ ਪ੍ਰਹਾਰਿਯੋ॥**
**ਬੀਸ ਬਾਜਬਿਚ ਕਰਿ ਹ੍ਵੈ ਬਾਨ ਪਧਾਰਿਯੋ॥**
**ਤਰਫ ਰਾਇ ਛਿਤ ਮਾਂਝ ਸੁਭਟ ਬਿਨੁ ਸੁਧ ਭਏ॥**
**ਹੋ ਆਏ ਜਗਤ ਨ ਮਾਂਝ ਨ ਨਿਜੁ ਜਨਨੀ ਜਏ॥ ੧੬॥**

ਫਿਰ ਉਸ ਇਸਤਰੀ ਨੇ ਗੁੱਸੇ ਵਿਚ ਆ ਕੇ ਇਕ ਬਾਣ ਚਲਾਇਆ ਜਿਹੜਾ ਵੀਹ ਘੋੜਿਆ ਦੇ ਵਿਚ ਦੀ ਲੰਘ ਕੇ ਪਾਰ ਹੋ ਗਿਆ। ਸੂਰਮੇਂ ਤੜਫ ਤੜਫ ਕੇ ਬੇਹੋਸ਼ ਹੋ ਕੇ ਧਰਤੀ ਤੇ ਇਸ ਤਰ੍ਹਾਂ ਡਿਗ ਪਏ ਜਿਵੇਂ ਉਨ੍ਹਾਂ ਨੂੰ ਮਾਂ ਨੇ ਜਨਮ ਨ ਦਿੱਤਾ ਹੋਵੇ॥੧੬॥

**ਸਹਸ ਸੂਰਮਾ ਜਬ ਤ੍ਰਿਯ ਦੀਏ ਸੰਘਾਰਿਕੈ॥**
**ਚੰਦ੍ਰਭਾਨ ਰਿਸਿ ਭਰਯੋ ਸੁ ਤਿਨੈ ਨਿਹਾਰਿਕੈ॥**
**ਚਾਬੁਕ ਮਾਰਿ ਤੁਰੰਗ ਤੁਰੰਗ ਧਵਾਇਯੋ॥**
**ਹੋ ਤ੍ਰਿਯ ਤਿਹ ਹਨਯੋ ਨ ਬਾਨ ਤੁਰੰਗਹਿ ਘਾਇਯੋ॥ ੧੭॥**

ਜਦ ਇਕ ਸੌ ਸੂਰਮਾ ਉਸ ਇਸਤਰੀ ਨੇ ਮਾਰ ਦਿੱਤਾ ਤਾਂ ਚੰਦਰਭਾਨ ਉਸਨੂੰ ਵੇਖ ਕੇ ਬੜੇ ਰੋਹ ਵਿਚ ਆ ਗਿਆ। ਉਸ ਚਾਬਕ ਮਾਰਕੇ ਘੋੜਾ ਭਜਾਇਆ, ਪਰ ਇਸਤਰੀ ਨੇ ਉਸਨੂੰ ਬਾਣ ਨਹੀ ਮਾਰਿਆ ਉਸਦੇ ਘੋੜੇ ਨੂੰ ਮਾਰ ਦਿੱਤਾ ॥੧੭॥

**ਜੀਤਿ ਜੀਤਿ ਕਰਿ ਬਾਲ ਸੂਰਮਾ ਬਸਿ ਕਏ॥**
**ਸਭ ਸੂਰਨ ਕੇ ਸੀਸ ਸਕਲ ਬੁਕਚਾ ਦਏ॥**

**ਜਹ ਤੇ ਧਨੁ ਲੈ ਗਏ ਤਜੇ ਤਹ ਆਇਕੈ॥**
**ਹੋ ਤੁਮਲ ਜੁੱਧ ਕਰਿ ਨਾਰਿ ਚਰਿੱਤ੍ਰ ਦਿਖਾਇਕੈ॥ ੧੮॥**

ਇਸਤਰੀ ਨੇ ਸੂਰਮਿਆਂ ਨੂੰ ਜਿੱਤ ਕੇ ਆਪਣੇ ਵੱਸ ਵਿਚ ਕਰ ਲਿਆ ਅਤੇ ਸਾਰੇ ਸੂਰਬੀਰਾਂ ਦੇ ਸਿਰ ਫੇਹ ਦਿੱਤੇ। ਜਿਥੋਂ ਉਹ ਧਨ ਲੈ ਕੇ ਗਏ ਸਨ ਉਥੇ ਹੀ ਛੱਡ ਕੇ ਆਏ। ਇਸ ਤਰ੍ਹਾਂ ਘਮਸਾਨ ਦਾ ਯੁੱਧ ਕਰਕੇ ਇਸਤਰੀ ਨੇ ਅਪਣਾ ਚਲਿੱਤਰ ਵਿਖਾਇਆ॥੧੮॥

**ਏਕ ਸਦਨ ਤੇ ਛੋਰਿ ਤੁਰੈ ਤਾਕੌਂ ਦਿਯੋ॥**
**ਚੰਦ੍ਰਭਾਨ ਜਾਟੂ ਕੌ ਕਰਿ ਅਪਨੋ ਲਿਯੋ॥**
**ਚੋਰ ਬ੍ਰਿਤਿ ਕੋ ਤੁਰਤ ਤਬੈ ਤਿਨ ਤਜਾਗਯੋ॥**
**ਸ੍ਰੀ ਜਦੁਪਤਿ ਕੇ ਜਾਪ ਬਿਖੈ ਅਨੁਰਾਗਿਯੋ॥ ੧੯॥**

ਉਸ ਆਪਣੇ ਘਰੋਂ ਇਕ ਘੋੜਾ ਦਿੱਤਾ ਅਤੇ ਚੰਦਰਭਾਨ ਜੱਟ ਨੂੰ ਆਪਣਾ ਬਣਾ ਲਿਆ। ਤਦ ਉਸ ਚੋਰੀ ਕਰਨੀ ਛੱਡ ਦਿਤੀ ਅਤੇ ਪਰਮਾਤਮਾ ਦੇ ਸਿਮਰਨ ਵਿਚ ਆਪਣਾ ਮਨ ਲਾ ਲਿਆ॥ ੧੯॥

**ਦੋਹਰਾ॥ ਚੰਦ੍ਰਭਾਨ ਕੌ ਜੀਤਿ ਕਰਿ ਤਹ ਤੇ ਕਿਯੋ ਪਯਾਨ॥**
**ਜਹਾਂ ਆਪਨੋ ਪਤਿ ਹੁਤੋ ਤਹਾਂ ਗਈ ਰੁਚਿ ਮਾਨ॥ ੨੦॥**

ਚੰਦਰਭਾਨ ਨੂੰ ਜਿੱਤ ਕੇ ਉਥੋਂ ਚਲ ਪਈ ਅਤੇ ਆਪਣੀ ਮਰਜ਼ੀ ਅਨੁਸਾਰ ਉਥੇ ਪਹੁੰਚੀ ਜਿਥੇ ਉਸਦਾ ਪਤੀ ਸੀ॥੨੦॥

**ਚੌਪਈ॥ ਦੁਹਕਰਿ ਕਰਮ ਨਾਰਿ ਤਿਨ ਕੀਨੋ॥ ਸਭ ਹੀ ਜੀਤਿ ਬੈਰਿਯਨੁ ਲੀਨੋ॥**
**ਬਹੁਰੋ ਮਿਲੀ ਨਾਥ ਸੌ ਜਾਈ॥ ਪਿਯ ਕੌ ਮੱਦ੍ਰ ਦੇਸ ਲੈ ਆਈ॥ ੨੧॥ ੧॥**

ਉਸ ਇਸਤਰੀ ਨੇ ਦੁਖੀ ਹੋ ਕੇ ਇਹ ਸਾਰਾ ਕਾਰਜ ਕੀਤਾ ਅਤੇ ਸਭ ਵੈਰੀਆਂ ਨੂੰ ਜਿੱਤ ਲਿਆ। ਫਿਰ ਉਹ ਆਪਣੇ ਪਤੀ ਨੂੰ ਜਾ ਮਿਲੀ ਅਤੇ ਉਸਨੂੰ ਆਪਣੇ ਦੇਸ਼ ਵਿਚ ਲੈ ਆਈ॥ ੨੧॥ ੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਿਹੱਤਰਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੭੬॥੩੪੫੪॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਛਿਹੱਤਰਵੀ ਕਥਾ ਸਮਾਪਤ॥੧੭੬॥੩੪੫੪॥ਚਲਦਾ॥

# ਚਲਿੱਤਰ ਇਕ ਸੌ ਸਤੱਤਰਵਾਂ

## ਕਥਾ ਮੇਨ ਲਤਾ

**ਚੌਪਈ।। ਮੈਨਲਤਾ ਅਬਲਾ ਇਕ ਸੁਨੀ।। ਬੇਦ ਪੁਰਾਨ ਸ਼ਾਸਤ੍ਰ ਬਹੁ ਗੁਨੀ।।**
**ਬਡੇ ਸ਼ਾਹੁ ਕੀ ਸੁਤਾ ਭਣਿੱਜੈ।। ਤਾਕੋ ਕੋ ਪਟਤਰ ਕਹਿ ਦਿੱਜੈ।। ੧।।**

ਮੇਨਲਤਾ ਨਾਮੀ ਇਕ ਇਸਤਰੀ ਸੀ ਜਿਹੜੀ ਵੇਦ, ਪੁਰਾਣ ਅਤੇ ਸ਼ਾਸਤਰਾਂ ਦੀ ਗਿਆਤਾ ਸੀ। ਉਹ ਇਕ ਵੱਡੇ ਸ਼ਾਹ ਦੀ ਪੁੱਤਰੀ ਸੀ। ਉਸਦੇ ਬਰਾਬਰ ਹੋਰ ਕੋਈ ਨਹੀ ਸੀ।।੧।।

**ਅੜਿੱਲ।। ਮੈਨਲਤਾ ਇਕ ਬਡੋ ਜਹਾਜ ਮੰਗਾਇਯੋ।।**
**ਖਾਨ ਪਾਨ ਬਹੁ ਦਿਨ ਕੋ ਬੀਚ ਡਰਾਇਯੋ।।**
**ਛੋਰਿ ਨਾਥ ਕੋ ਧਾਮ ਆਪੁ ਤਿਤ ਕੌਂ ਚਲੀ।।**
**ਹੋ ਲੀਨੇ ਅਪੁਨੇ ਸੰਗ ਪਚਾਸਿਕ ਸੁਭ ਅਲੀ।। ੨।।**

ਮੇਨਲਤਾ ਨੇ ਇਕ ਵੱਡਾ ਸਮੁੰਦਰੀ ਜਹਾਜ਼ ਮੰਗਵਾਇਆ ਅਤੇ ਉਸਦੇ ਵਿਚ ਖਾਣ ਪੀਣ ਦੀ ਬਹੁਤ ਸਾਰੀ ਸਮੱਗਰੀ ਭਰ ਲਈ। ਉਹ ਆਪਣੇਂ ਮਾਲਕ ਦਾ ਘਰ ਛੱਡ ਕੇ ਪੰਜਾਹ ਸਖੀਆਂ ਨੂੰ ਨਾਲ ਲੈ ਕੇ ਚੱਲ ਪਈ।।੨।।

**ਜਬ ਸਮੁੰਦ੍ਰ ਮੈ ਗਈ ਤਬੈ ਤਿਨ ਯੌਂ ਕਿਯੋ।।**
**ਸਾਠਿ ਹਾਥਿ ਕੋ ਬਾਂਸਿ ਮੰਗਾਇ ਤਬੈ ਲਿਯੋ।।**
**ਤਾਸੌ ਬੈਰਕ ਬਾਂਧੀ ਬਡੀ ਬਨਾਇਕੈ।।**
**ਹੋ ਵਾ ਅੰਚਰ ਕੇ ਸੰਗ ਦਈ ਆਗਿ ਜਰਾਇਕੈ।। ੩।।**

ਜਦ ਉਹ ਸਮੁੰਦਰ ਵਿਚ ਚੱਲ ਪਈ ਤਾਂ ਉਸ ਸੱਠ ਹੱਥ ਦਾ ਇਕ ਬਾਂਸ ਮੰਗਵਾਇਆ। ਉਸਦੇ ਨਾਲ ਇਕ ਵੱਡੀ ਝੰਡੀ ਬੰਨ੍ਹ ਦਿੱਤੀ ਅਤੇ ਉਸ ਨਾਲ ਲਪੇਟੇ ਹੋਏ ਕੱਪੜਿਆਂ ਨੂੰ ਅੱਗ ਲਾ ਦਿੱਤੀ।। ੩।।

**ਹੇਰਿ ਆਗਿ ਕਹ ਜਿਯਨ ਅਚੰਭਵ ਅਤਿ ਭਯੋ।।**
**ਜਨੁਕ ਸਮੁੰਦ੍ਰ ਕੇ ਬੀਚ ਦੂਸਰੋ ਸਸਿ ਵਯੋ।।**
**ਜਜੋਂ ਜਜੋਂ ਤਾਕਹ ਬੈਠਿ ਮਲਾਹ ਚਲਾਵਹੀ।।**
**ਹੋ ਮੱਛ ਕੱਛ ਸੰਗਿ ਹੇਰਿ ਚਲੇ ਤਹ ਆਵਹੀ।। ੪।।**

***************************************************************

ਅੱਗ ਨੂੰ ਵੇਖ ਕੇ ਸਮੁੰਦਰੀ ਜੀਵ ਜੰਤੂ ਬਹੁਤ ਹੈਰਾਨ ਹੋਏ, ਜਿਵੇਂ ਕਿ ਸਮੁੰਦਰ ਵਿਚ ਕੋਈ ਦੂਸਰਾ ਚੰਦ ਚੜ੍ਹ ਪਿਆ ਹੋਵੇ। ਜਿਸਤਰ੍ਹਾਂ ਮਲਾਹ ਜਹਾਜ਼ ਨੂੰ ਚਲਾਈ ਜਾਂਦੇ ਸਨ ਉਸਤਰ੍ਹਾਂ ਮੱਛ ਅਤੇ ਕਛੂ ਵੀ ਨਾਲ ਨਾਲ ਚਲਣ ਲਗੇ।।੪।।

**ਚਾਲਿਸ ਕੋਸ ਪ੍ਰਮਾਨ ਜਹਾਜ ਜਬਾਇਯੋ।।**
**ਮੱਛ ਕੱਛ ਸਭ ਅਧਿਕ ਹ੍ਰਿਦੈ ਸੁਖ ਪਾਇਯੋ।।**
**ਯਾ ਫਲ ਕੌ ਹਮ ਅਬ ਹੀ ਪਕਰਿ ਚਬਾਇ ਹੈਂ।।**
**ਹੋ ਬਹੁਰਿ ਆਪੁਨੇ ਧਾਮ ਸਕਲ ਚਲਿ ਜਾਇ ਹੈਂ।। ੫।।**

ਜਦ ਜਹਾਜ ਕਰੀਬਨ ਚਾਲੀਹ ਕੋਹ ਆ ਗਿਆ ਤਾਂ ਮੱਛ ਅਤੇ ਕਛੂ ਦਿਲ ਵਿਚ ਬਹੁਤ ਖੁਸ਼ ਹੋਏ। ਉਹ ਸੋਚਣ ਲਗੇ ਕਿ ਇਸ ਵਚਿੱਤਰ ਫਲ ਨੂੰ ਅਸੀਂ ਹੁਣੇ ਖਾ ਲਵਾਂਗੇ ਅਤੇ ਫਿਰ ਆਪਣੇ ਆਪਣੇ ਇਲਾਕਿਆਂ ਤੇ ਚਲੇ ਜਾਵਾਂਗੇ।।੫।।

**ਮੱਛ ਕੱਛ ਅਰੁ ਜੀਵ ਬਹੁਤ ਮਿਲਿ ਜੋ ਧਏ।।**
**ਤਿਨਕੇ ਬਲੁ ਸੌ ਅਧਿਕ ਰਤਨ ਆਵਤ ਭਏ।।**
**ਮੈਨਲਤਾ ਤਬ ਦੀਨੀ ਆਗਿ ਬੁਝਾਇਕੈ।।**
**ਹੋ ਮੱਛ ਕੱਛ ਚਕਿ ਰਹੇ ਅਨਿਕ ਦੁਖ ਪਾਇਕੈ।। ੬।।**

ਮੱਛ ਕੱਛ ਆਦਿ ਜਿਹੜੇ ਜੀਵ ਨਾਲ ਚਲ ਰਹੇ ਸਨ, ਉਨ੍ਹਾਂ ਦੇ ਬਲ ਨਾਲ ਅਨੇਕਾਂ ਰਤਨ ਵੀ ਆਉਣ ਲਗੇ। ਤਦ ਮੈਨ ਲਤਾ ਨੇ ਅਗ ਬੁਝਾ ਦਿੱਤੀ ਤਾਂ ਮੱਛ ਕੱਛ ਬਹੁਤ ਹੈਰਾਨ ਹੋ ਗਏ।। ੬।।

**ਤਿਨਕੇ ਠਟਕਤ ਬਾਰਿ ਤਹਾਂ ਤੇ ਚਲਿ ਗਯੋ।।**
**ਜੀਵਤ ਹੀ ਸਭ ਰਹੇ ਅਧਿਕ ਦੁੱਖਿਤ ਭਯੋ।।**
**ਮਨਿ ਮਾਨਿਕ ਤਬ ਲੀਨੇ ਬਾਲ ਉਠਾਇਕੈ।।**
**ਹੋ ਜਲ ਜੀਵਨ ਕਹ ਐਸੋ ਚਰਿਤ੍ਰ ਦਿਖਾਇਕੈ।। ੭।।**

ਉਨ੍ਹਾਂ ਦੇ ਚਲਣ ਨਾਲ ਪਾਣੀ ਤਾਂ ਅਗੇ ਵਧਿਆ, ਪਰ ਇਹ ਜਿਊਂਦੇ ਹੋਣ ਕਰਕੇ ਬਹੁਤ ਦੁੱਖੀ ਹੋਏ। ਤਦ ਇਸਤਰੀ ਨੇ ਆਪਣੀ ਮਰਜ਼ੀ ਅਨੁਸਾਰ ਜਲ ਜੀਵਾਂ ਨੂੰ ਚਲਿੱਤਰ ਵਿਖਾ ਕੇ ਸਭ ਹੀਰੇ ਰਤਨ ਚੁਕ ਲਏ।।੭।।

**ਦੋਹਰਾ।। ਕੋਟ ਦ੍ਵਾਰਿ ਕਰਿ ਮਤਸ ਦ੍ਰਿਗ ਬੰਧਜੋ ਅਪਨੋ ਗਾਂਉ।।**

**********************************************************

**ਤਾ ਦਿਨ ਤੇ ਤਾਕੌ ਪਰਜੋ ਮਛਲੀ ਬੰਦਰ ਨਾਉ।। ੮।।**

ਹਜਾਰਾਂ ਦਰਵਾਜ਼ੇ ਬਣਾਕੇ ਉਨਾਂ ਮਛੀਆਂ ਲਾਗੇ ਆਪਣਾ ਨਗਰ ਬਣਾਇਆ ਅਤੇ ਉਸਦਾ ਉਸ ਦਿਨ ਤੋਂ ਮਛਲੀ ਬੰਦਰ ਨਾਂ ਪੈ ਗਿਆ।।੮।।

**ਖੋਜਿ ਖੋਜਿ ਤਿਹ ਭੂੰਮਿ ਤੇ ਕਾਢੇ ਰਤਨ ਅਨੇਕ।।**
**ਰੰਕ ਸਭੈ ਰਾਜਾ ਭਏ ਰਹਜੋ ਨ ਦੁਰਬਲ ਏਕ।। ੯।। ੧।।**

ਉਥੋਂ ਖੋਜ ਖੋਜਕੇ ਉਸ ਭੂਮੀਂ ਵਿਚੋਂ ਅਨੇਕਾਂ ਰਤਨ ਕੱਢੇ ਅਤੇ ਸਾਰੇ ਗਰੀਬ ਰਾਜੇ ਬਣ ਗਏ. ਕੋਈ ਇਕ ਵੀ ਦੁਰਬਲ ਨ ਬਚਿਆ।।੯।।੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਹੱਤਰਵੌਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੭੭।।੩੪੬੩।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਸਤੱਤਰਵੀ ਕਥਾ ਸਮਾਪਤ।।੧੭੭।।੩੪੬੩।।ਚਲਦਾ।।

## ਚਲਿੱਤਰ ਇਕ ਸੌ ਅਠੱਤਰਵਾਂ

## ਕਥਾ ਸੁਮੇਰ ਦੇਵੀ

**ਚੌਪਈ।। ਏਕ ਸੁਮੇਰ ਦੇਵਿ ਬਰ ਨਾਰੀ।। ਅਤਿ ਸੁੰਦਰ ਪ੍ਰਭੁ ਆਪੁ ਸਵਾਰੀ।।**
**ਜੋਤਿ ਮਤੀ ਦੁਹਿਤਾ ਤਿਹ ਸੋਹੈ।। ਦੇਵ ਅਦੇਵਨ ਕੋ ਮਨੁ ਮੋਹੈ।। ੧।।**

ਸੁਮੇਰ ਦੇਵੀ ਇਕ ਸੁੰਦਰ ਇਸਤਰੀ ਸੀ, ਜਿਸਦੀ ਸੁੰਦਰਤਾ ਨੂੰ ਜਿਵੇਂ ਪ੍ਰਭੂ ਨੇ ਆਪ ਸੰਵਾਰਿਆ ਹੋਵੇ।:ਜੋਤਮਤੀ ਉਸਦੀ ਪੁੱਤਰੀ ਸੀ ਜੋ ਦੇਵ-ਦਾਨਵ ਸਭ ਦਾ ਮਨ ਮੋਹਦੀ ਸੀ।।੧।।

**ਕੋਰਿ ਕੁਅਰਿ ਤਿਹ ਸਵਤਿ ਸੁਨਿੱਜੈ।। ਬੈਰ ਭਾਵ ਤਿਨ ਮਾਂਝ ਭਨਿੱਜੈ।।**
**ਸੋ ਰਾਨੀ ਕੋਊ ਘਾਤ ਨ ਪਾਵੈ।। ਜਿਹ ਛਲ ਸੋ ਤਿਹ ਸ੍ਵਰਗ ਪਠਾਵੈ।। ੨।।**

ਕੋਰੀ ਕੁਮਾਰੀ ਉਸਦੀ ਸੌਂਕਣ ਸੀ ਜੋ ਮਨ ਵਿਚ ਬਹੁਤ ਵੈਰ ਭਾਵ ਰਖਦੀ ਸੀ। ਰਾਣੀ ਨੂੰ ਕੋਈ ਮੌਕਾ ਨਹੀਂ ਸੀ ਮਿਲ ਰਿਹਾ ਜਿਸ ਨਾਲ ਉਹ ਉਸਨੂੰ ਮਾਰ ਸਕਦੀ।।੨।।

**ਦੁਹਿਤਾ ਬੋਲਿ ਨਿਕਟ ਤਿਹ ਲਈ।। ਸਿੱਛਾ ਇਹੈ ਸਿਖਾਵਤ ਭਈ।।**
**ਜਰਿਯਾ ਖੇਲਿ ਕੂਕ ਜਬ ਦੀਜੋ।। ਨਾਮ ਸਵਤਿ ਹਮਰੀ ਕੌ ਲੀਜੌਂ।। ੩।।**

ਇਕ ਦਿਨ ਉਸ ਆਪਣੀ ਪੁੱਤਰੀ ਨੂੰ ਪਾਸ ਬੁਲਾਇਆ ਅਤੇ ਉਸਨੂੰ ਸਿਖਾਇਆ ਕਿ ਡਾਕਨੀ ਦੀ ਖੇਡ ਵਿਚ ਜਦ ਤੂੰ ਚੀਕਾਂ ਮਾਰੇਂਗੀ ਤਾਂ ਮੇਰੀ ਸੌਂਕਣ ਦਾ ਨਾਂ ਲੈਣਾ।।੩।।

ਬੋਲਿ ਸਵਾਰੀ ਸੁਤਾ ਖਿਲਾਈ।। ਕੋਰਿ ਕੁਅਰਿ ਪਰ ਕੂਕ ਦਿਰਾਹੀ।।
ਰਾਨੀ ਅਧਿਕ ਕੋਪ ਤਬ ਭਈ।। ਚੜਿ ਝੰਪਾਨ ਮਾਰਨ ਤਿਨਗਈ।। ੪।।

ਉਸ ਕੰਨਿਆ ਨੂੰ ਬੁਲਾਕੇ ਸਿਖਾਇਆ ਅਤੇ ਭੂਤ ਕਢਣ ਦੀ ਖੇਡ ਵਿਚ ਕੋਰੀ ਕੁਮਾਰੀ ਦਾ ਨਾਂ ਬੁਲਵਾ ਦਿੱਤਾ। ਰਾਣੀ ਬਹੁਤ ਗੁੱਸੇ ਵਿਚ ਆ ਗਈ ਅਤੇ ਉਸਨੂੰ ਮਾਰਨ ਲਈ ਭੱਜੀ।।੪।।

ਸਵਤਿਨ ਖਬਰਿ ਐਸ ਸੁਨਿਪਾਈ।। ਚੜਿ ਰਾਨੀ ਹਮਰੇ ਪਰਆਈ।।
ਨਿਜੁ ਕਰ ਗ੍ਰਿਹਨ ਆਗਿਲੈ ਦੀਨੀ।। ਜਰਿਬਰਿ ਬਾਟ ਸ੍ਰਗ ਕੀ ਲੀਨੀ।। ੫।।

ਸੌਕਣ ਨੇ ਜਦ ਸੁਣਿਆ ਕਿ ਰਾਣੀ ਮੇਰੇ ਉੱਤੇ ਚੜ੍ਹਕੇ ਆ ਰਹੀ ਹੈ ਅਤੇ ਮੇਰੇ ਉੱਤੇ ਇਹ ਦੋਸ਼ ਲਾਇਆ ਹੈ ਤਾਂ ਉਸ ਖੁਦ ਆਪਣੇ ਘਰ ਨੂੰ ਅੱਗ ਲਾ ਲਈ ਅਤੇ ਸੜ ਕੇ ਸਵਰਗ ਜਾ ਪਹੁੰਚੀ।।੫।।

ਦੋਹਰਾ।। ਇਹ ਚਰਿੱਤ੍ਰ ਇਨ ਰਾਨਿਯਹਿ ਸਵਤਨਿ ਦਈ ਸੰਘਾਰਿ।।
ਰਾਜ ਪਾਟ ਅਪਨੋ ਕਿਯੋ ਦੁਸਟ ਅਰਿਸਟ ਨਿਵਾਰਿ।। ੬।। ੧।।

ਇਸਤਰ੍ਹਾਂ ਰਾਣੀ ਨੇ ਚਲਿੱਤਰ ਖੇਡ ਕੇ ਆਪਣੀ ਸੌਂਕਣ ਨੂੰ ਮਾਰ ਦਿੱਤਾ ਅਤੇ ਆਪਣੇ ਵੈਰੀ ਦਾ ਨਾਸ ਕਰਕੇ ਰਾਜ ਪਾਟ ਆਪਣਾ ਬਣਾ ਲਿਆ।।੬।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠੱਤਰਵੌਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੭੮।।੩੪੬੯।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਅਠੱਤਰਵੀ ਕਥਾ ਸਮਾਪਤ।।੧੭੮।।੩੪੬੯।।ਚਲਦਾ।।

## ਚਲਿੱਤਰ ਇਕ ਸੌ ਉਣਾਸੀਵਾਂ

## ਕਥਾ ਕਾਮਵਤੀ

ਚੌਪਈ।। ਸ਼ਾਹ ਬਧੂ ਪੱਛਿਮ ਇਕ ਰਹੈ।। ਕਾਮਵਤੀ ਤਾਂਕੌਂ ਜਗ ਕਹੈ।।
ਤਾਕੌ ਪਤਿ ਪਰਦੇਸ ਸਿਧਾਰੋ।। ਬਰਖ ਬੀਤ ਗੇ ਗ੍ਰਿਹ ਨ ਸੰਭਾਰੋ।। ੧।।

ਇਕ ਸ਼ਾਹ ਦੀ ਇਸਤਰੀ ਪਛੱਮ ਵਿਚ ਰਹਿੰਦੀ ਸੀ। ਉਸ ਨੂੰ ਸਾਰੇ ਕਾਮਵਤੀ ਕਹਿੰਦੇ ਸਨ। ਉਸਦਾ ਪਤੀ ਪ੍ਰਦੇਸ ਚਲਾ ਗਿਆ ਅਤੇ ਕਈ ਸਾਲ ਬੀਤ ਗਏ ਉਹ ਘਰ ਨ ਆਇਆ।।੧।।

ਸੁਧਿ ਪਤਿ ਕੀ ਅਬਲਾ ਤਜਿ ਦੀਨੀ।। ਸਾਮਾਨਨਿ ਕੀ ਤਿਨ ਗਤਿ ਲੀਨੀ।।

ਊਚ ਨੀਚ ਨਹਿ ਠੌਰ ਬਿਚਾਰੈ॥ ਜੋ ਚਾਹੈ ਤਿਹ ਸਾਥ ਬਿਹਾਰੈ॥ ੨॥

ਇਸਤਰੀ ਨੇ ਵੀ ਪਤੀ ਦੀ ਢੂੰਡ ਭਾਲ ਛੱਡ ਦਿੱਤੀ ਅਤੇ ਵੇਸਵਾਵਾਂ ਦਾ ਆਚਰਣ ਬਣਾ ਲਿਆ। ਉਹ ਹੁਣ ਉਚ ਨੀਚ ਦੀ ਵਿਚਾਰ ਕੀਤੇ ਬਿਨਾਂ ਜਿਸ ਨਾਲ ਚਾਹੁੰਦੀ ਭੋਗ ਵਿਲਾਸ ਕਰਦੀ॥ ੨॥

ਤਬ ਲੌ ਨਾਥ ਤਵਨ ਕੋ ਆਯੋ॥ ਏਕ ਦੂਤਿਯਹਿ ਬੋਲਿ ਪਠਾਯੋ॥
ਕੋਊ ਮਿਲਾਇ ਮੋਹਿ ਤ੍ਰਿਯ ਦੀਜੈ॥ ਜੋ ਚਾਹੈ ਚਿਤ ਮੈ ਸੋਊ ਲੀਜੈ॥ ੩॥

ਤਦ ਇਕ ਦਿਨ ਉਸਦਾ ਮਾਲਕ ਵੀ ਉਥੇ ਆ ਗਿਆ। ਉਸ ਇਕ ਦੂਤੀ ਨੂੰ ਬੁਲਾਇਆ ਅਤੇ ਕਿਹਾ ਕਿ ਤੂੰ ਮੈਨੂੰ ਕੋਈ ਇਸਤਰੀ ਮਿਲਵਾ ਦੇ ਅਤੇ ਜੋ ਚਾਹੇ ਲੈ ਲਵੀਂ॥੩॥

ਵਾਕੀ ਨਾਰਿ ਦੂਤਿਯਹਿ ਭਾਈ॥ ਆਨਿ ਸਾਹੁ ਕੋ ਤੁਰਤੁ ਮਿਲਾਈ॥
ਸ਼ਾਹੁ ਜਬੈ ਤਿਨ ਬਾਲ ਪਛਾਨਜੋ॥ ਇਹ ਬਚਨ ਤਤਕਾਲ ਬਖਾਨਜੋ॥੪॥

ਉਹੀ ਇਸਤਰੀ ਦੂਤੀ ਨੂੰ ਚੰਗੀ ਲਗੀ ਅਤੇ ਉਸ ਤੁਰੰਤ ਉਸ ਨੂੰ ਸ਼ਾਹ ਨਾਲ ਮਿਲਾ ਦਿੱਤਾ। ਸ਼ਾਹ ਨੂੰ ਜਦ ਉਸ ਇਸਤਰੀ ਨੇ ਪਛਾਣ ਲਿਆ ਤਾਂ ਝਟ ਬੋਲੀ॥੪॥

ਕਜੋ ਨਹਿ ਚਲਿਤ ਧਾਮ ਪਤਿ ਮੋਰੇ॥ ਬਿਛੁਰੇ ਬਿਤੇ ਬਰਖ ਬਹੁ ਤੋਰੇ॥
ਅਬ ਹੀ ਹਮਰੇ ਧਾਮ ਸਿਧਾਰੋ॥ ਸਭਹੀ ਸੋਕ ਹਮਾਰੇ ਟਾਰੋ॥ ੫॥

ਤੁਸੀਂ ਕਿਉਂ ਨਹੀ ਮੇਰੇ ਪਤੀ ਜੀ ਮੇਰੇ ਘਰ ਚਲਦੇ, ਤੁਹਾਡੇ ਨਾਲੋਂ ਵਿਛੜਿਆ ਮੈਨੂੰ ਬਹੁਤ ਸਾਲ ਬੀਤ ਗਏ ਹਨ। ਤੁਸੀ ਤੁਰੰਤ ਮੇਰੇ ਘਰ ਚਲੋ ਅਤੇ ਮੇਰੇ ਦੁਖਾਂ ਨੂੰ ਦੂਰ ਕਰੋ॥੫॥

ਜਬ ਅਬਲਾ ਯੌ ਬਚਨ ਉਚਾਰਜੋ॥ ਮੂਰਖ ਸਾਹੁ ਕਛੂ ਨ ਬਿਚਾਰਜੋ॥
ਭੇਦ ਅਭੇਦ ਕੀ ਬਾਤ ਨ ਪਾਈ॥ ਨਿਜੁਪਤਿ ਕੋ ਲੈ ਧਾਮ ਸਿਧਾਈ॥ ੬॥

ਜਦ ਇਸਤਰੀ ਨੇ ਇਸਤਰਾਂ ਕਿਹਾ ਤਾਂ ਮੂਰਖ ਸ਼ਾਹ ਨੇ ਕੁਝ ਵੀ ਨ ਵਿਚਾਰ ਕੀਤਾ। ਉਹ ਭੇਦ-ਅਭੇਦ ਕੁਝ ਨਹੀ ਸਮਝਿਆ ਅਤੇ ਉਹ ਆਪਣੇ ਪਤੀ ਨੂੰ ਲੈਕੇ ਆਪਣੇ ਘਰ ਚਲੇ ਗਈ॥ ੬॥

ਦੋਹਰਾ॥ ਕਾਜ ਕਵਨ ਆਈ ਹੁਤੀ ਕਹੱ ਚਰਿੱਤ੍ਰ ਇਨ ਕੀਨ॥
ਭੇਦ ਅਭੇਦ ਕਛੂ ਨਾ ਲਖਜੋ ਚਲਿ ਘਰ ਗਜੋ ਮਤਿ ਹੀਨ॥ ੭॥ ੧॥

ਉਹ ਕਿਸ ਕੰਮ ਵਾਸਤੇ ਆਈ ਸੀ ਅਤੇ ਉਸ ਕੀ ਚਲਿੱਤਰ ਖੇਡਿਆ ਅਤੇ ਉਹ ਮੂਰਖ ਵੀ ਕੁਝ ਨ ਸਮਝ ਸਕਿਆ ਅਤੇ ਉਸਦੇ ਘਰ ਚਲਾ ਗਿਆ॥੭॥੧॥

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਾਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੭੯॥੩੪੭੬॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਉਣਾਸੀਵੀ ਕਥਾ ਸਮਾਪਤ॥੧੭੯॥੩੪੭੬॥ਚਲਦਾ॥

# ਚਲਿੱਤਰ ਇਕ ਸੌ ਅੱਸੀਵਾਂ

# ਕਥਾ ਨੈਨੋਤਮਾ

**ਚੌਪਈ॥ ਨੈਨੋਤਮਾ ਨਾਰਿ ਇਕ ਸੁਨੀ॥ ਬੇਦ ਪੁਰਾਨ ਸ਼ਾਸਤ੍ਰ ਬਹੁ ਗੁਨੀ॥**
**ਜਾਨਜੋ ਜਬ ਪ੍ਰੀਤਮ ਢਿਗ ਆਯੋ॥ ਭੇਦ ਸਹਿਤ ਤ੍ਰਿਯ ਬਚਨ ਸੁਨਾਯੋ॥ ੧॥**

ਨੈਨੋਤਮਾ ਨਾਮੀਂ ਇਕ ਇਸਤਰੀ ਸੀ ਜੋ ਬੇਦ, ਪੁਰਾਣ ਅਤੇ ਸ਼ਾਸਤਰ ਦੀ ਗਿਆਤਾ ਸੀ। ਜਦ ਉਸ ਆਪਣੇ ਪ੍ਰੀਤਮ ਨੂੰ ਕੋਲ ਆਉਂਦਿਆਂ ਵੇਖਿਆ ਤਾਂ ਭੇਤ ਸਹਿਤ ਕਹਿਣ ਲਗੀ॥੧॥

**ਸ੍ਵੈਯਾ॥ ਪਿਯ ਕਿਯੋ ਪਰਦੇਸ ਪਯਾਨ ਗਏ ਕਤਹੂੰ ਉਠਿ ਬੰਧਵ ਦੋਊ॥**
**ਹੌ ਬਿਲਲਾਤ ਅਨਾਥ ਭਈ ਇਤ ਅੰਤਰ ਕੀ ਗਤਿ ਜਾਨਤ ਸੋਊ॥**
**ਪੂਤ ਰਹੇ ਸਿਸ ਮਾਤ ਪਿਤ ਕਬਹੂੰ ਨਹਿ ਆਵਤ ਹਜਾਂ ਘਰ ਖੋਊ॥**
**ਬੈਦ ਉਪਾਇ ਕਰੋ ਹਮਰੋ ਕਛੁ ਆਂਧਰੀ ਸਾਸੁ ਨਿਵਾਸ ਨ ਕੋਊ॥੨॥**

ਮੇਰਾ ਮਾਲਕ ਆਪਣੇ ਰਿਸ਼ਤੇਦਾਰਾਂ ਸਮੇਤ ਕਿਤੇ ਪ੍ਰਦੇਸ ਗਿਆ ਹੈ। ਮੈਂ ਵਿਆਕੁਲ ਹੋ ਕੇ ਚਿਲਾ ਰਹੀ ਹਾਂ। ਮੇਰੇ ਅੰਤਰ ਦੀ ਗਤੀ ਨੂੰ ਤਾਂ ਉਹੀ ਜਾਣਦਾ ਹੈ। ਪੁੱਤਰ ਅਤੇ ਬੱਚੇ ਮਾਤਾ-ਪਿਤਾ ਦੇ ਕੋਲ ਰਹਿੰਦੇ ਹਨ। ਇਥੇ ਕਦੀ ਕੋਈ ਨਹੀਂ ਆਇਆ। ਹੇ ਵੈਦ! ਮੇਰਾ ਕੁਝ ਉਪਾਅ ਕਰੋ। ਮੇਰੀ ਸੱਸ ਅੰਨ੍ਹੀ ਹੈ ਅਤੇ ਘਰ ਵਿਚ ਇਸ ਵੇਲੇ ਕੋਈ ਵੀ ਨਹੀਂ ਹੈ॥੨॥

**ਭੇਸ ਮਲੀਨ ਰਹੌਂ ਤਬਤੈ ਸਿਰਕੇਸ ਜਟਾਨਕੇ ਜੂਟ ਭਏ ਹੈਂ॥**
**ਬਜੋਗਨਿ ਸੀ ਬਿਰਹੋ ਘਰ ਹੀ ਘਰ ਹਾਰ ਸ਼ਿੰਗਾਰ ਬਿਸਾਰ ਦਏਹੈਂ॥**
**ਪ੍ਰਾਚੀ ਦਿਸਾ ਪ੍ਰਗਟਜੋ ਸਸਿ ਦਾਰੁਨ ਸੂਰਜ ਪਸਚਮ ਅਸਤ ਭਏ ਹੈਂ॥**
**ਬੈਦ ਉਪਾਇ ਕਰੋ ਕਛੁ ਆਇ ਸੁਦੇਸ ਕਹੂੰ ਪਰਦੇਸ ਗਏ ਹੈਂ॥ ੩॥**

ਮੈਂ ਤਦ ਤੋਂ ਮੈਲੇ ਕੱਪੜਿਆਂ ਵਿਚ ਰਹਿੰਦੀ ਹਾਂ ਅਤੇ ਮੇਰੇ ਸਿਰ ਤੇ ਜੜ੍ਹਾਵਾਂ ਬਝ ਗਈਆਂ ਹਨ। ਘਰ ਵਿਚ ਹੀ ਮੈਂ ਜੋਗਣ ਵਾਂਗ ਰਹਿੰਦੀ ਹਾਂ ਅਤੇ ਮੈਂ ਸਾਰੇ ਹਾਰ ਸ਼ਿੰਗਾਰ ਭੁਲਾ ਦਿੱਤੇ ਹਨ। ਸੂਰਜ ਦੇ ਪਛੱਮ ਵਿਚ ਡੁਬ ਜਾਣ ਨਾਲ ਹੁਣ ਦੁਖ ਦੇਣ ਵਾਲਾ ਚੰਦਰਮਾਂ ਚੜ੍ਹ ਪਿਆ ਹੈ । ਹੇ! ਵੈਦ ਮੇਰੇ ਪਾਸ ਆ ਕੇ ਮੇਰਾ ਕੁਝ ਉਪਾਅ ਕਰੋ, ਮੇਰਾ ਮਾਲਕ ਪ੍ਰਦੇਸ ਗਿਆ ਹੋਇਆ ਹੈ॥੩॥

ਪ੍ਰਾਸ ਸੋ ਪ੍ਰਾਤ ਪਟਾ ਸੇ ਪਟੰਬਰ ਪਿਯਰੀ ਪਰੀ ਪਰਸੇ ਪ੍ਰਿਤਿ ਪਾਰੇ॥
ਪਾਂਸ ਸੀ ਪ੍ਰੀਤ ਕੁਪਜੋਗਸੀ ਪ੍ਰਾਕ੍ਰਿਤ ਪ੍ਰੇਤ ਸੇ ਪਾਨਿ ਪਰੋਸ ਨਿਹਾਰੇ॥
ਪਾਸ ਪਰੇਸਨ ਪਾਰਧਸੀ ਪਕਵਾਨ ਪਿਸਾਚ ਸੋ ਪੀਰ ਸੇ ਪਜਾਰੇ॥
ਪਾਪ ਸੌ ਪ੍ਰੋਨ ਪ੍ਰਵੇਸ ਕਰੈ ਜਬ ਤੇ ਗਏ ਪੀਯ ਪ੍ਰਦੇਸ ਪਿਯਾਰੇ॥ ੪॥

ਰੋਟੀ ਪਾਣੀ ਮੈਨੂੰ ਕੁਹਾੜੇ ਵਾਂਗ ਲਗਦਾ ਹੈ ਅਤੇ ਕੱਪੜੇ ਚਾਬੁਕਾਂ ਵਾਂਗ ਲਗਦੇ ਹਨ। ਪ੍ਰੀਤਮ ਨੂੰ ਮਿਲਣ ਤੋਂ ਬਗੈਰ ਮੈਂ ਪੀਲੀ ਹੋ ਗਈ ਹਾਂ। ਪ੍ਰੀਤ ਮੈਨੂੰ ਫਾਂਸੀ ਸਮਾਨ ਅਤੇ ਸਾਹਤਿਕ ਭਾਸ਼ਾ ਮੈਨੂੰ ਬਹੁਤ ਬੁਰੀ ਲਗਦੀ ਹੈ। ਮੈਨੂੰ ਗਵਾਂਢੀ ਪ੍ਰੇਤਾਂ ਦੇ ਸਮਾਨ ਲਗਦੇ ਹਨ। ਗਵਾਂਢਣਾ ਵੀ ਮੈਨੂੰ ਸ਼ਿਕਾਰਨਾਂ ਵਰਗੀਆਂ ਅਤੇ ਪਕਵਾਨ ਮੈਨੂੰ ਭੂਤਾਂ ਵਰਗੇ ਲਗਦੇ ਹਨ। ਜਦ ਤੋਂ ਮੇਰੇ ਪਤੀ ਪ੍ਰਦੇਸ ਗਏ ਹਨ ਕੋਈ ਪ੍ਰਾਹੁਣਾਂ ਵੀ ਏਥੇ ਆਉਣਾ ਪਾਪ ਸਮਝਦਾ ਹੈ॥੪॥

ਪ੍ਰੀਤਮ ਪੀਯ ਚਲੇ ਪਰਦੇਸ ਪ੍ਰਿਯਾ ਪ੍ਰਤਿ ਮੰਤ੍ਰ ਰਹੀ ਜਕਿਕੈ॥
ਪਲਕੈਂ ਨ ਲਗੈ ਪਲਕਾ ਪੈਂ ਪਰੈ ਪਛੁਤਾਤ ਉਤੈ ਪਤਿ ਕੌ ਤਕਿ ਕੈ॥
ਪ੍ਰਤਿ ਪ੍ਰਾਤ ਪਖਾਰਿ ਸਭੈ ਤਨੁ ਪਾਕ ਪਕਾਵਨ ਕਾਜ ਚਲੀ ਥਕਿ ਕੈ॥
ਪਤਿ ਪ੍ਰੇਮ ਪ੍ਰਵੇਸ਼ ਕਿਯੌ ਤਨ ਮੈ ਬਿਨੁ ਪਾਵਕ ਪਾਕ ਗਯੋ ਪਕਿ ਕੈ॥ ੫॥

ਮੇਰਾ ਪ੍ਰੀਤਮ ਪਤੀ ਪ੍ਰਦੇਸ ਗਿਆ ਹੈ ਅਤੇ ਉਸ ਬਾਰੇ ਵੀ ਮੈਨੂੰ ਸ਼ਕ ਹੈ। ਮੇਰੀਆਂ ਪਲਕਾਂ ਮੇਰੀਆਂ ਅਖਾਂ ਨਾਲ ਨਹੀਂ ਲਗਦੀਆਂ ਅਤੇ ਉਸਦਾ ਰਾਹ ਵੇਖਦੇ ਵੇਖਦੇ ਦੁਖੀ ਹੋ ਜਾਂਦੀਆਂ ਹਨ। ਮੈਂ ਰੋਜ਼ ਸਵੇਰੇ ਨਹਾਕੇ ਸੁੰਦਰ ਪਕਵਾਨ ਬਣਾਉਨ ਦੀ ਉਡੀਕ ਵਿਚ ਅੰਤ ਵਿਚ ਥੱਕ ਕੇ ਜਾ ਰਹੀ ਹਾਂ। ਪਤੀ ਦਾ ਪਿਆਰ ਮੇਰੇ ਤਨ ਵਿਚ ਪ੍ਰਵੇਸ਼ ਕਰ ਗਿਆ ਹੈ ਅਤੇ ਇਹ ਦਿਨੋਂ ਦਿਨ ਹੋਰ ਪਕਾ ਹੁੰਦਾ ਜਾ ਰਿਹਾ ਹੈ॥ ੫॥

ਚੌਪਈ॥ ਜਬ ਇਹ ਭਾਂਤਿ ਜਾਰਿ ਸੁਨ ਪਾਯੋ॥ ਇਹੈ ਹ੍ਰਿਦੈ ਭੀਤਰ ਠਹਰਾਯੋ॥
ਮੋਹਿ ਬੁਲਾਵਤ ਹੈ ਬਡਭਾਗੀ॥ ਯਾਕੀ ਲਗਨਿ ਮੋਹਿ ਪਰ ਲਾਗੀ॥ ੬॥

ਜਦ ਇਹ ਸਭ ਕੁਝ ਉਸ ਪ੍ਰੀਤਮ ਯਾਰ ਨੇ ਸੁਣਿਆ ਤਾਂ ਉਸ ਮਨ ਵਿਚ ਸੋਚਿਆ ਕਿ ਇਹ ਭਾਗਵਾਨ ਮੈਨੂੰ ਬੁਲਾ ਰਹੀ ਹੈ ਅਤੇ ਉਸਦੀ ਲਗਨ ਮੇਰੇ ਨਾਲ ਲੱਗ ਗਈ ਹੈ॥੬॥

ਤਾਕੇ ਪਾਸ ਤੁਰਤੁ ਚਲਿ ਗਯੋ॥ ਬਹੁ ਬਿਧਿ ਭੋਗ ਕਮਾਵਤ ਭਯੋ॥
ਕੇਲ ਕਮਾਇ ਪਲਟਿ ਗ੍ਰਿਹ ਆਯੋ॥ ਤਾਕੋ ਭੇਦ ਨ ਕਾਹੂ ਪਾਯੋ॥ ੭॥ ੧॥

ਉਹ ਤੁਰੰਤ ਉਸਦੇ ਕੋਲ ਗਿਆ ਅਤੇ ਕਈ ਪ੍ਰਕਾਰ ਨਾਲ ਉਸ ਨਾਲ ਰਮਣ ਕਰਨ ਲਗਾ। ਕਾਮਕ੍ਰੀੜਾ ਬਾਅਦ ਵਾਪਿਸ ਆਪਣੇਂ ਘਰ ਆ ਗਿਆ ਅਤੇ ਕੋਈ ਵੀ ਇਸ ਭੇਤ ਨੂੰ ਨਾ ਸਮਝ ਸਕਿਆ॥ ੭॥ ੧॥

****************************************************************

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅੱਸੀਵੋਂ ਚਰਿਤ੍ਰੰ ਸਮਾਪਤਮ ਸਤੁ ਸੁਭਮ ਸਤੁ॥੧੮੦॥੩੪੮੩॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਇਕ ਸੌ ਅੱਸੀਵੀ ਕਥਾ ਸਮਾਪਤ॥੧੮੦॥ ੩੪੮੩॥ਚਲਦਾ॥

# ਚਲਿੱਤਰ ਇਕ ਸੌ ਇਕਾਸੀਵਾਂ

## ਕਥਾ ਰਾਣੀ ਨਿਸ਼ੀਪ੍ਰਭਾ

**ਦੋਹਰਾ॥ ਨਿਸਿ ਪ੍ਰਭਾ ਰਾਨੀ ਰਹੈ ਤਾਕੌ ਰੂਪ ਅਪਾਰ॥**
**ਸ੍ਵਰਗ ਸਿੰਘ ਸੁੰਦਰ ਭਏ ਤਾਕੀ ਰਹੈ ਜੁਹਾਰ॥ ੧॥**

ਨਿਸ਼ੀਪ੍ਰਭਾ ਬਹੁਤ ਸੁੰਦਰ ਰੂਪਵੰਤ ਰਾਣੀ ਸੀ ਜਿਹੜੀ ਸੁੰਦਰ ਸਵਰਗ ਸਿੰਘ ਨੂੰ ਬਹੁਤ ਪਿਆਰ ਕਰਦੀ ਸੀ॥੧॥

**ਅੜਿੱਲ॥ ਰਾਨੀ ਤਾਕੇ ਸਦਨ ਮਦਨ ਜੁਤ ਆਵਈ॥**
**ਕਾਮ ਕਲੋਲ ਅਮੋਲ ਸੁ ਬੋਲ ਕਮਾਵਈ॥**
**ਤਾਸੋ ਭੇਵ ਨ ਕੋਊ ਸਕੇ ਪਛਾਨਿਕੈ॥**
**ਹੋ ਨਿਜੁ ਰਾਜਾ ਕੇ ਤੀਰ ਬਖਾਨੈ ਆਨਿਕੈ॥ ੨॥**

ਕਾਮਵਸ ਹੋਕੇ ਰਾਣੀ ਉਸਦੇ ਨਿਵਾਸ ਸਥਾਨ ਤੇ ਆਉਂਦੀ ਸੀ ਅਤੇ ਕਹਿ ਕੇ ਕਾਮ ਕ੍ਰੀੜਾ ਕਰਦੀ ਸੀ। ਉਸਦਾ ਭੇਤ ਕੋਈ ਨਹੀਂ ਜਾਣਦਾ ਸੀ ਜਿਹੜਾ ਕਿ ਰਾਜੇ ਕੋਲ ਜਾ ਕੇ ਕਹਿ ਸਕੇ॥ ੨॥

**ਸਵਤਿ ਤਵਨਕੀ ਹੁਤੀ ਭੇਦ ਤਿਨ ਪਾਇਯੋ॥**
**ਨਿਜੁ ਰਾਜਾ ਪਹਿ ਤਬਹੀ ਜਾਇ ਜਤਾਇਯੋ॥**
**ਸੁਨਤ ਰਾਵ ਏ ਬਚਨ ਅਧਿਕ ਕ੍ਰੁੱਧਿਤ ਭਯੋ॥**
**ਹੋ ਅਸ ਤੀਖਨ ਗਹਿ ਪਾਨ ਜਾਤ ਤਿਤਕੋ ਭਯੋ॥ ੩॥**

ਉਸਦੀ ਸੌਕਣ ਨੂੰ ਇਸ ਭੇਤ ਦਾ ਪਤਾ ਲਗ ਗਿਆ ਅਤੇ ਉਸ ਤੁਰੰਤ ਰਾਜੇ ਨੂੰ ਜਾ ਕਿਹਾ। ਰਾਜਾ ਇਹ ਸੁਣਕੇ ਬਹੁਤ ਗੁੱਸੇ ਵਿਚ ਆਇਆ ਅਤੇ ਤੇਜ ਧਾਰ ਵਾਲੀ ਤਲਵਾਰ ਲੈ ਕੇ ਉਸ ਵੱਲ ਚੱਲ ਪਿਆ॥੩॥

**ਸੁਨ ਰਾਨੀ ਬਚ ਨ੍ਰਿਪ ਕਹ ਟਰਿ ਆਗੈ ਲਿਯੋ॥**

ਬਿਹਸਿ ਬਿਹਸ ਪਤਿਕੈ ਐਸੋ ਉੱਤਰ ਦਿਯੋ।।
ਮੁਖ ਬੋਲੌਂ ਭੱਈਆ ਕੇ ਜੌਂ ਮੈ ਘਰ ਗਈ।।
ਹੋ ਕਹੌ ਕਹਾ ਘਟ ਤੀਯਾ ਮੈਂ ਤੁਮਰੀ ਭਈ।। ੪।।

ਰਾਣੀ ਨੇ ਇਹ ਸੁਣਕੇ ਅੱਗੇ ਵਧਕੇ ਰਾਜੇ ਦਾ ਸਵਾਗਤ ਕੀਤਾ ਅਤੇ ਹੱਸ ਹੱਸ ਕੇ ਪਤੀ ਨੂੰ ਉਤਰ ਦਿੱਤੇ। ਕੀ ਹੋਇਆ ਜੇ ਮੈਂ ਧਰਮ ਦੇ ਭਰਾ ਦੇ ਘਰ ਚਲੀ ਗਈ। ਮੈਂ ਤੁਹਾਡੀ ਹੀ ਇਸਤਰੀ ਹਾਂ ਹੋਰ ਭਲਾ ਮੇਰਾ ਇਸ ਵਿਚ ਕੀ ਘੱਟ ਗਿਆ।।੪।।

ਧਰਮ ਭ੍ਰਾਤ ਜਾਕੌਂ ਕਹਿ ਜੁ ਤ੍ਰਿਯ ਬਖਾਨਿ ਹੈ।।
ਤਾਸੌਂ ਕਾਮ ਕਲੋਲ ਨ ਕਬਹੂੰ ਠਾਨਿ ਹੈ।।
ਕਹੀ ਸਵਤਿ ਕੀ ਸਵਤਿ ਨ ਊਪਰ ਮਾਨਿਯੈ।।
ਹੋ ਇਨ ਮਹਿ ਰਹਤ ਸਿਪਰਧਾ ਹਿਯੇ ਪਛਾਨਿਯੈ।। ੫।।

ਇਸਤਰੀ ਜਿਸ ਨੂੰ ਧਰਮ ਦਾ ਭਰਾ ਮੰਨਦੀ ਹੈ ਉਸ ਨਾਲ ਕਦੀ ਕਾਮ ਕ੍ਰੀੜਾ ਨਹੀ ਕਰਦੀ। ਤੁਸੀ ਸੌਂਕਣ ਦਾ ਕਹਿਣਾ ਨਾ ਮੰਨੋ ਕਿਉਂਕਿ ਸੌਂਕਣਾਂ ਹਮੇਸ਼ਾ ਹੀ ਵੈਰ ਰਖਦੀਆਂ ਹਨ। ਇਸ ਗੱਲ ਨੂੰ ਤੁਸੀ ਮਨ ਵਿਚ ਸਮਝ ਲਵੋ।।੫।।

ਕੇਲਕਰਤ ਜਿਹ ਗਹੋ ਸੁ ਜਾਰ ਉਚਾਰਿਯੈ।।
ਸਾਂਧਿ ਖਨਤ ਗਹਿ ਚੋਰ ਚੋਰ ਕਰਿ ਮਾਰਿਯੈ।।
ਬਿਨੁ ਨੈਨਨ ਕੇ ਲਹੇ ਕੋਪ ਨਹਿ ਠਾਨਿਯੈ।।
ਹੋ ਅਰਿ ਕੀ ਅਰਿ ਪਰ ਕਹੀ ਨ ਉਰਮੋ ਆਨਿਯੈ।। ੬।।

ਜਿਸਨੂੰ ਕਾਮ ਕ੍ਰੀੜਾ ਕਰਦਿਆਂ ਫੜਿਆ ਜਾਵੇ ਉਸ ਨੂੰ ਹੀ ਪਿਆਰ ਕਿਹਾ ਜਾਂਦਾ ਹੈ ਅਤੇ ਜਿਸ ਨੂੰ ਸੰਨ ਲਾਉਂਦੇ ਨੂੰ ਫੜਿਆ ਜਾਵੇ ਉਸਨੂੰ ਹੀ ਚੋਰ ਕਹਿ ਕੇ ਮਾਰਿਆ ਜਾਂਦਾ ਹੈ। ਅਖਾਂ ਨਾਲ ਵੇਖਣ ਤੋਂ ਬਗੈਰ ਗੁੱਸਾ ਨਹੀਂ ਕਰਨਾ ਚਾਹੀਦਾ। ਇਸ ਲਈ ਵੈਰੀ ਦੀ ਗੱਲ ਨੂੰ ਵੈਰੀ ਦੁਆਰਾ ਸੁਣ ਕੇ ਮਨ ਨੂੰ ਨਹੀਂ ਲਾਉਣੀ ਚਾਹੀਦੀ।।੬।।

ਚੌਪਈ।। ਯਾ ਮੈ ਕਹੋ ਕਹਾ ਹ੍ਵੈ ਗਈ।। ਮੁਖ ਬੋਲੌ ਭਈਆ ਕੇ ਗਈ।।
ਤੋਰ ਸਵਿਤ ਮੈ ਕਛੂ ਨ ਬਿਚਾਰਜੋ।। ਕਜੋ ਨ੍ਰਿਪ ਸੋ ਤੈ ਝੂਠ ਉਚਾਰਜੋ।। ੭।।

ਇਸ ਵਿਚ ਦਸੋ ਭਲਾ ਕੀ ਹੋ ਗਿਆ ਜੇ ਮੈਂ ਧਰਮ ਦੇ ਭਰਾ ਦੇ ਘਰ ਚਲੀ ਗਈ। ਹੇ ਸੌਂਕਣ ਮੈਂ ਤਾਂ ਤੇਰਾ ਕੁਝ ਨਹੀ ਵਿਗਾੜਿਆ ਸੀ। ਤੂੰ ਰਾਜੇ ਨੂੰ ਝੂਠ ਕਿਉਂ ਕਿਹਾ।।੭।।

************************************************************

ਅੜਿੱਲ।। ਕਹਾ ਭਯੋ ਜੌ ਰਾਵ ਕ੍ਰਿਪਾ ਕਰਿ ਆਇਯੋ।।
ਮੈਂ ਨਾ ਸੇਜ ਤੁਮਰੀ ਤੇ ਪਕਰਿ ਮੰਗਾਇਯੋ।।
ਇਤੋ ਕੋਪ ਸੁਨਿ ਸਵਤਿ ਨ ਚਿਤ ਮੌ ਧਾਰਿਯੈ।।
ਹੋ ਬੈਰ ਕੈਸੋ ਈ ਹੋਇ ਨ ਬ੍ਰਿਥਾ ਉਚਾਰਿਯੈ।। ੮।।

ਕੀ ਹੋਇਆ ਜੇ ਰਾਜਾ ਕਿਰਪਾ ਪੂਰਵਕ ਮੇਰੇ ਕੋਲ ਆ ਗਿਆ । ਮੈਂ ਤੇਰੀ ਸੇਜ ਤੋਂ ਫੜਕੇ ਤਾਂ ਨਹੀ ਉਸਨੂੰ ਬੁਲਾਇਆ। ਹੇ ਸੌਂਕਣ ਏਨਾ ਗੁੱਸਾ ਤਾਂ ਕਦੇ ਵੀ ਮਨ ਵਿਚ ਨਹੀਂ ਲਿਆਉਣਾ ਚਾਹੀਦਾ। ਬੇਸ਼ਕ ਕਿੰਨਾਂ ਵੈਰ ਵਿਰੋਧ ਹੋਵੇ, ਕੋਈ ਵੀ ਫਜ਼ੂਲ ਗੱਲ ਨਹੀ ਕਰਨੀ ਚਾਹੀਦੀ।।੮।।

ਚੌਪਈ।। ਮੂਰਖ ਰਾਵ ਭੇਦ ਕਾ ਜਾਨੈ।। ਰਿਪੁ ਕੀ ਕਹੀ ਰਿਪੂ ਕਰਿ ਮਾਨੈ।।
ਸਾਚ ਰਾਵ ਕੇ ਮੁਖ ਪਰ ਕਹਿਯੋ।। ਮੂਰਖ ਨਾਹ ਨਾਹਿ ਕਛੁ ਲਹਿਯੋ।। ੯।।

ਮੂਰਖ ਰਾਜਾ ਭੇਦ ਨਹੀ ਸਮਝ ਰਿਹਾ ਸੀ ਅਤੇ ਦੁਸ਼ਮਣ ਦੀ ਕਹੀ ਗੱਲ ਨੂੰ ਦੁਸ਼ਮਣ ਦੀ ਕਹੀ ਹੀ ਮੰਨ ਰਿਹਾ ਸੀ। ਜਦ ਸੱਚ ਉਸਦੇ ਮੂੰਹ ਤੇ ਕਿਹਾ ਗਿਆ ਸੀ, ਫਿਰ ਵੀ ਮੂਰਖ ਪਤੀ ਕੁਝ ਨ ਸਮਝ ਸਕਿਆ।।੯।।

ਕਹ ਭਜੋ ਮੈ ਇਹ ਸਾਥ ਬਿਹਾਰਜੋ।। ਤੇਰੋ ਕਛੂ ਨ ਕਾਜ ਬਿਗਾਰਜੋ।।
ਕੈ ਤਹਕੀਕ ਤ੍ਰਿਯਾ ਸਿਰ ਕੀਜੈ।। ਨਾਤਰ ਮੀਚ ਮੂੰਡ ਪਰ ਲੀਜੈ।। ੧੦।।

ਉਹ ਕਹਿਣ ਲਗਾ ਕਿ ਕੀ ਹੋਇਆ ਜੋ ਮੈਂ ਇਸ ਨਾਲ ਰਮਣ ਕੀਤਾ ਤੇਰਾ ਤਾਂ ਮੈਂ ਕੁਝ ਨਹੀਂ ਵਿਗਾੜਿਆ। ਹੁਣ ਜਾਂ ਤਾਂ ਇਸ ਤੱਥ ਦੀ ਜਾਂਚ ਪੜਤਾਲ ਕਰਵਾ ਜਾਂ ਫਿਰ ਮੌਤ ਸਵੀਕਾਰ ਕਰੋ।। ੧੦।।

ਸੁਨੁ ਰਾਜਾ ਇਹ ਕਛੂ ਨ ਕਹਿਯੈ।। ਸਾਚ ਝੂਠ ਮੇਰੋ ਹੀ ਲਹਿਯੈ।।
ਲਹਿ ਸਾਚੀ ਮੁਹਿ ਸਾਥ ਬਿਹਾਰਜੋ।। ਝੂਠੀ ਜਾਨਿ ਚੋਰ ਕਰਿ ਮਾਰਜੋ।।੧੧।।

ਤਦ ਰਾਣੀ ਨੇ ਕਿਹਾ ਹੇ ਰਾਜਨ! ਇਸਨੂੰ ਕੁਝ ਨ ਕਹੋ। ਤੁਸੀ ਮੇਰੇ ਸੱਚ ਨੂੰ ਹੀ ਝੂਠ ਮੰਨ ਲਵੋ। ਇਹ ਸੱਚ ਮੰਨ ਲਵੇ ਕਿ ਉਸ ਮੇਰੇ ਨਾਲ ਰਮਣ ਕੀਤਾ ਅਤੇ ਮੈਨੂੰ ਝੂਠੀ ਸਮਝਕੇ, ਮੈਨੂੰ ਚੋਰ ਮੰਨ ਕੇ ਮਾਰ ਦੇਵੋ।।੧੧।।

ਤਬ ਰਾਜੈ ਇਹ ਭਾਂਤਿ ਬਖਾਨੀ।। ਰਾਨੀ ਤੂ ਸਾਚੀ ਮੈਂ ਜਾਨੀ।।
ਤੋ ਪਰ ਝੂਠ ਸਵਤਿ ਇਨ ਕਹਜੋ।। ਸੋ ਮੈ ਆਜੁ ਸਾਚੁ ਕਰਿ ਲਹਜੋ।।੧੨।।

ਤਦ ਰਾਜੇ ਨੇ ਕਿਹਾ ਹੇ ਰਾਣੀ! ਤੂੰ ਸੱਚੀ ਏਂ। ਇਸ ਸ਼ੈਤਾਨ ਨੇ ਤੇਰੇ ਲਈ ਝੂਠ ਬੋਲਿਆ ਹੈ। ਇਸ ਨੂੰ ਮੈਂ ਅੱਜ ਅਸਲੀ ਰੂਪ ਵਿਚ ਪਛਾਣ ਲਿਆ ਹੈ।।੧੨।।

ਦੋਹਰਾ।। ਸੁਨਿ ਰਾਨੀ ਸਜਾਨੀ ਬਚਨ ਸੀਸ ਰਹੀ ਨਿਹੁਰਾਇ।।
ਸੁਘਰ ਹੋਇ ਸੋ ਜਾਨਈ ਜੜ੍ਹ ਕੋ ਕਹਾ ਉਪਾਇ।। ੧੩।।

ਤਦ ਚਤਰ ਰਾਣੀ ਇਹ ਗੱਲ ਸੁਣਕੇ ਸਿਰ ਝੁਕਾਕੇ ਚੁਪ ਰਹੀ ਕਿਉਂਕਿ ਚਤਰ ਹੋਵੇ ਤਾਂ ਸ਼ਮਝ ਜਾਵੇ ਪਰ ਮਜਖ ਦਾ ਕੀ ਉਪਾਅ ਹੈ।।੧੩।।

ਅੜਿੱਲ।। ਜੋ ਚਤਰੋ ਨਰ ਹੋਇ ਸੁ ਭੇਵ ਪਛਾਨਈ।।
ਮੂਰਖ ਭੇਦ ਅਭੇਦ ਕਹਾ ਜਿਯ ਜਾਨਈ।।
ਤਾਂ ਤੈ ਹੌਂਹੂੰ ਕਛੂ ਚਰਿੱਤ੍ਰ ਬਨਾਇ ਹੋਂ।।
ਹੋ ਯਾ ਰਾਨੀ ਕੇ ਸਹਿਤ ਨ੍ਰਿਪਹਿ ਕੋ ਘਾਇ ਹੋਂ।। ੧੪।।

ਜਿਹੜਾ ਚਤਰ ਵਿਅਕਤੀ ਹੁੰਦਾ ਹੈ ਉਹ ਭੇਤ ਨੂੰ ਸਮਝ ਲੈਂਦਾ ਹੈ, ਮੂਰਖ ਭਲਾ ਭੇਤ ਅਭੇਤ ਨੂੰ ਕੀ ਸਮਝ ਸਕਦਾ ਹੈ। ਉਸ ਸੋਚਿਆ ਕਿ ਹੁਣ ਮੈਂ ਵੀ ਕੋਈ ਚਲਿੱਤਰ ਕਰਾਂਗੀ ਅਤੇ ਰਾਣੀ ਨੂੰ ਰਾਜੇ ਸਮੇਤ ਮਾਰ ਦੇਵਾਂਗੀ।।੧੪।।

ਚੌਪਈ।। ਮੂਰਖ ਕਛੂ ਭੇਦ ਨਹਿ ਪਾਯੋ।। ਸਾਚੀ ਕੋ ਝੂਠੀ ਠਹਰਾਯੋ।।
ਝੂਠੀ ਕੋ ਸਾਚੀ ਕਰਿ ਮਾਨਜੋ।। ਭੇਦ ਅਭੇਦ ਕਛੂ ਨਹਿ ਜਾਨਜੋ।। ੧੫।। ੧।।

ਮੂਰਖ ਨੇ ਕੁਝ ਭੇਦ ਨਹੀ ਸਮਝਿਆ ਅਤੇ ਸੱਚੀ ਨੂੰ ਝੂਠੀ ਬਣਾ ਦਿੱਤਾ। ਝੂਠੀ ਨੂੰ ਸੱਚੀ ਮੰਨ ਲਿਆ ਅਤੇ ਭੇਤ-ਅਭੇਤ ਕੁਝ ਵੀ ਨਹੀਂ ਸਮਝਿਆ।।੧੫।।੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਾਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੮੧।।੩੪੯੮।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਇਕ ਸੌ ਇਕਾਸੀਵੀਂ ਕਥਾ ਸਮਾਪਤ।।੧੮੧।।੩੪੯੮।।ਚਲਦਾ।।

## ਚਲਿੱਤਰ ਇਕ ਸੌ ਬਿਆਸੀਵਾਂ

## ਕਥਾ ਭਾਨ ਕਲਾ

ਦੋਹਰਾ।। ਵਹੈ ਸਵਤਿ ਤਾਕੀ ਹੁਤੀ ਜਾਕੋ ਰੂਪ ਅਪਾਰ।।
ਸੁਰਪਤਿ ਸੇ ਨਿਰਖਤ ਸਦਾ ਮੁਖ ਛਬਿ ਭਾਨ ਕੁਮਾਰ।। ੧।।

ਉਹ ਸੌਂਕਣ ਵੀ ਅਪਾਰ ਰੂਪਵਾਲੀ ਸੀ। ਇੰਦਰ ਵੀ ਜਦ ਉਸਦੀ ਸੁੰਦਰਤਾ ਨੂੰ ਵੇਖਦਾ ਸੀ

ਤਾਂ ਉਸ ਨੂੰ ਸੂਰਜ ਕੁਮਾਰੀ ਮੰਨਦਾ ਸੀ॥੧॥

**ਅੜਿੱਲ॥ ਭਾਨਕਲਾ ਐਸੇ ਬਹੁ ਬਰਖ ਬਿਤਾਇਕੈ॥
ਨਿਸਸ ਪ੍ਰਭਾ ਕੀ ਬਾਤ ਗਈ ਜਿਯ ਆਇਕੈ॥
ਸੋਤ ਰਾਵ ਤਿਹ ਸੰਗ ਬਿਲੋਕਜੋ ਜਾਇਕੈ॥
ਹੋ ਫਿਰਿ ਆਈ ਘਰ ਮਾਂਝ ਦੁਹੁਨ ਕੋ ਘਾਇਕੈ॥ ੨॥**

ਉਸ ਭਾਨ ਕਲਾ ਨੇ ਇਸ ਤਰਾਂ ਬਹੁਤ ਸਾਰੇ ਸਾਲ ਲੰਘਾਏ ਪਰ ਨਿਸ਼ੀਕਲਾ ਦੀ ਗੱਲ ਉਸਦੇ ਹਿਰਦੇ ਵਿਚ ਵਸੀ ਰਹੀ। ਇਕ ਦਿਨ ਰਾਜਾ ਨੂੰ ਉਸ ਆਪਣੀ ਸੌਕਣ ਨਾਲ ਸੁਤਿਆਂ ਵੇਖਿਆ ਤਾਂ ਉਹ ਦੋਹਾਂ ਨੂੰ ਮਾਰਕੇ ਫਿਰ ਆਪਣੇ ਘਰ ਆ ਗਈ॥੨॥

**ਚੌਪਈ॥ਅਧਿਕ ਕੋਪ ਕਰਿ ਖੜਗ ਪ੍ਰਹਾਰਜੋ॥ਦੁਹੂਅਨ ਚਾਰਿ ਟੂਕ ਕਰਿ ਡਾਰਜੋ॥
ਮੈਂ ਇਹ ਜੜ੍ਹ ਸੋਂ ਭੇਦ ਬਤਾਯੋ॥ ਇਹ ਮੋਹੁ ਝੂਠੀ ਠਹਰਾਯੋ॥ ੩॥**

ਬੜੇ ਗੁੱਸੇ ਵਿਚ ਆਕੇ ਉਸ ਤਲਵਾਰ ਨਾਲ ਵਾਰ ਕੀਤਾ ਅਤੇ ਦੋਹਾਂ ਦੇ ਚਾਰ ਟੁਕੜੇ ਕਰ ਦਿੱਤੇ। ਮੈਂ ਤਾਂ ਇਸ ਮੂਰਖ ਨੂੰ ਭੇਤ ਦਸਿਆ ਪਰ ਇਸ ਮੈਨੂੰ ਹੀ ਝੂਠੀ ਬਣਾਂ ਦਿੱਤਾ॥੩॥

**ਸਵਤਿ ਸਹਿਤ ਰਾਜਾ ਕੌ ਘਾਈ॥ ਪੌਛਿ ਖੜਗ ਬਹੁਰੋ ਘਰ ਆਈ॥
ਸੋਇ ਰਹੀ ਮਨ ਮੈ ਸੁਖ ਪਾਯੋ॥ ਭਏ ਪ੍ਰਾਤ ਯੌ ਕੂਕਿ ਸੁਨਾਯੋ॥ ੪॥**

ਉਸ ਸੌਂਕਣ ਸਮੇਤ ਰਾਜੇ ਨੂੰ ਮਾਰ ਦਿੱਤਾ ਅਤੇ ਤਲਵਾਰ ਸਾਫ਼ ਕਰਕੇ ਆਪਣੇ ਘਰ ਆ ਗਈ। ਉਹ ਮਨ ਵਿਚ ਖੁਸ਼ ਹੋ ਕੇ ਸੌਂ ਗਈ ਅਤੇ ਸਵੇਰ ਹੁੰਦਿਆਂ ਹੀ ਚੀਕਣ ਲੱਗ ਪਈ॥੪॥

**ਰੋਇ ਪ੍ਰਾਤ ਭੇ ਬਚਨ ਉਚਾਰੇ॥ ਬੈਠੇ ਕਹਾ ਰਾਵਜੂ ਮਾਰੇ॥
ਹਮਰੇ ਸੁਖ ਸਭ ਹੀ ਬਿਧਿ ਖੋਏ॥ ਯੌ ਸੁਨਿ ਬੈਨ ਸਕਲ ਭ੍ਰਿਤ ਰੋਏ॥ ੫॥**

ਸਵੇਰੇ ਉਹ ਰੋ ਕੇ ਕਹਿਣ ਲਗੀ ਤੁਸੀਂ ਸਾਰੇ ਇਥੇ ਬੈਠੇ ਹੋ, ਰਾਜਾ ਤਾਂ ਮਾਰਿਆ ਗਿਆ। ਸਾਡੇ ਤਾਂ ਸਾਰੇ ਸੁਖ ਜਾਂਦੇ ਰਹੇ। ਇਹ ਸਭ ਸੁਣਕੇ ਸਾਰੇ ਨੌਕਰ ਵੀ ਰੋ ਪਏ॥੫॥

**ਮ੍ਰਿਤਕ ਰਾਵ ਤ੍ਰਿਯ ਸਹਿਤ ਨਿਹਾਰਜੋ॥ ਤਬ ਰਾਨੀ ਇਹ ਭਾਂਤਿ ਉਚਾਰਜੋ॥
ਮੋਕਹ ਸਾਥ ਰਾਵ ਕੇ ਜਾਰਹੁ॥ ਮੋਰੇ ਛੱਤ੍ਰ ਪੁੱਤ੍ਰ ਸਿਰ ਢਾਰਹੁ॥ ੬॥**

ਮਰੇ ਹੋਏ ਰਾਜੇ ਨੂੰ ਇਸਤਰੀ ਸਮੇਤ ਵੇਖਕੇ ਰਾਣੀ ਨੇ ਕਿਹਾ ਕਿ ਮੈਨੂੰ ਰਾਜੇ ਦੇ ਨਾਲ ਹੀ ਸਾੜ ਦੇਵੋ ਅਤੇ ਮੇਰੇ ਪੁੱਤਰ ਨੂੰ ਰਾਜ ਦੇ ਦੇਵੋ॥੬॥

ਤਬ ਤਾ ਪੈ ਮੰਤ੍ਰੀ ਸਭ ਆਏ।। ਰੋਇ ਰੋਇ ਯੌ ਬਚਨ ਸੁਨਾਏ।।
ਛੱਤ੍ਰ ਪੁੱਤ੍ਰ ਕੇ ਸਿਰ ਪਰ ਢਾਰੋ।। ਆਜ ਉਚਿਤ ਨਹਿ ਜਰਨ ਤਿਹਾਰੋ।। ੭।।

ਤਦ ਉਸਦੇ ਕੋਲ ਸਾਰੇ ਮੰਤਰੀ ਆਏ ਅਤੇ ਰੋਂਦੇ ਰੋਂਦੇ ਇਹ ਕਹਿਣ ਲਗੇ ਕਿ ਰਾਜ ਤਾਂ ਪੁੱਤਰ ਨੂੰ ਦੇ ਦੇਵੋ, ਪਰ ਅੱਜ ਤੁਹਾਡਾ ਸੜਨਾਂ ਠੀਕ ਨਹੀਂ ਹੈ।।੭।।

ਦੋਹਰਾ।। ਨ੍ਰਿਪਤਿ ਮਰਯੋ ਸਿਸੁ ਸੁਤ ਰਹਯੋ ਤੈ ਜਰਿ ਹੈਂ ਦੁਖ ਪਾਇ।।
ਜਿਨਿ ਐਸੋ ਹਠ ਕੀਜਿਯੈ ਰਾਜ ਬੰਸ ਤੇ ਜਾਇ।। ੮।।

ਰਾਜਾ ਮਰ ਗਿਆ, ਪੁੱਤਰ ਹਾਲੇ ਬੱਚਾ ਹੈ, ਹੁਣ ਤੂੰ ਵੀ ਦੁਖ ਵਿਚ ਸੜਨਾਂ ਚਾਹੁੰਦੀ ਏਂ, ਇਸ ਤਰ੍ਹਾਂ ਨ ਕਰੋ ਨਹੀ ਤਾਂ ਸਾਰਾ ਰਾਜ ਹੀ ਵੰਸ਼ ਪਾਸੋਂ ਚਲਾ ਜਾਊਗਾ।।੮।।

ਚੌਪਈ।। ਸਭਨ ਸੁਨਤ ਇਹ ਭਾਂਤਿ ਉਚਾਰੀ।। ਜਰਨ ਨਿਮਿਤਿ ਉਠਿ ਤਬੈ ਸਿਧਾਰੀ।।
ਤਬ ਮੰਤ੍ਰਿਨ ਰਾਨੀ ਗਹਿ ਲਈ।। ਰਾਜ ਸਮੱਗ੍ਰੀ ਤਿਹ ਸੁਤ ਦਈ।। ੯।।

ਸਾਰਿਆਂ ਦੇ ਸੁਣਦਿਆ ਹੋਇਆ ਵੀ ਉਹ ਉਠ ਪਈ ਅਤੇ ਸਤੀ ਹੋਣ ਵਾਸਤੇ ਚੱਲ ਪਈ। ਤਦ ਮੰਤਰੀਆਂ ਨੇ ਰਾਣੀ ਨੂੰ ਫੱੜ ਲਿਆ ਅਤੇ ਰਾਜ ਗਦੀ ਉਸਦੇ ਪੁੱਤਰ ਨੂੰ ਦੇ ਦਿੱਤੀ।।੯।।

ਦੋਹਰਾ।। ਚਰਿਤ ਚੰਚਲਾ ਐਸ ਕਰਿ ਤ੍ਰਿਯ ਜੁਤ ਨ੍ਰਿਪਤਿ ਸੰਘਾਰਿ।।
ਮੰਤ੍ਰਿਨ ਕੀ ਰਾਖੀ ਰਹੀ ਛੱਤ੍ਰ ਪੁੱਤ੍ਰ ਸਿਰ ਢਾਰ।। ੧੦।। ੧।।

ਉਸ ਇਸਤਰੀ ਨੇ ਐਸਾ ਚਲਿੱਤਰ ਕੀਤਾ ਕਿ ਰਾਜਾ ਸਮੇਤ ਉਸ ਇਸਤਰੀ ਨੂੰ ਮਾਰ ਦਿੱਤਾ ਅਤੇ ਫਿਰ ਮੰਤਰੀਆਂ ਦਾ ਕਿਹਾ ਮੰਨ ਲਿਆ ਅਤੇ ਰਾਜਛੱਤਰ ਪੁੱਤਰ ਨੂੰ ਦਵਾ ਦਿੱਤਾ।। ੧੦।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਿਆਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੮੨।।੩੫੦੮।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਬਿਆਸੀਵੀ ਕਥਾ ਸਮਾਪਤ।।੧੮੨।।੩੫੦੮।।ਚਲਦਾ।।

## ਚਲਿੱਤਰ ਇਕ ਸੌ ਤਿਰਾਸੀਵਾਂ

## ਕਥਾ ਰਿਤਰਾਜ ਪ੍ਰਭਾ

ਦੋਹਰਾ।। ਸ਼ਹਿਰ ਬਟਾਲਾ ਮੌ ਬਸੈ ਮੈਗਲ ਖਾਨ ਪਠਾਨ।।
ਮਦ ਪੀਵਤ ਨਿਸੁ ਦਿਨ ਰਹੈ ਸਦਾ ਰਹਤ ਅੱਗਜਾਨ।। ੧।।

ਬਟਾਲਾ ਸ਼ਹਿਰ ਵਿਚ ਮੋਗਲ ਖਾਨ ਨਾਮੀ ਇਕ ਪਠਾਨ ਰਹਿੰਦਾ ਸੀ। ਉਹ ਮੂਰਖ ਦਿਨ ਰਾਤ ਸ਼ਰਾਬ ਪੀਂਦਾ ਰਹਿੰਦਾ ਸੀ।।੧।।

**ਚੌਪਈ।। ਤਬਹੀ ਦਿਵਸ ਤੀਜ ਕੋ ਆਯੋ।। ਸਭ ਅਬਲਨਿ ਆਨੰਦੁ ਬਢਾਯੋ।।**
**ਝੂਲਤਿ ਗੀਤਿ ਮਧੁਰ ਧੁਨਿ ਗਾਵਹਿ।। ਸੁਨਤ ਨਾਦ ਕੋਕਿਲਾ ਲਜਾਵਹਿ।। ੨।।**

ਤਦ ਤੀਜ ਦਾ ਤਿਉਹਾਰ ਆਇਆ ਅਤੇ ਸਭ ਇਸਤਰੀਆਂ ਪ੍ਰਸੰਨ ਹੋ ਗਈਆਂ। ਉਹ ਪੀਘ ਝੂਟਦੀਆਂ ਸੁਰੀਲੀਆਂ ਸੁਰਾਂ ਵਿਚ ਗਾਉਣ ਲਗੀਆਂ। ਉਨ੍ਹਾਂ ਦੀ ਆਵਾਜ ਸੁਣਕੇ ਕੋਇਲ ਵੀ ਸ਼ਰਮਾ ਰਹੀ ਸੀ।।੨।।

**ਉਤ ਘਨਘੋਰ ਘਟਾ ਘੁਹਰਾਵੈ।। ਇਤਿ ਮਿਲ ਗੀਤ ਚੰਚਲਾਗਾਵੈ।।**
**ਉਤ ਤੇ ਦਿਪਤ ਦਾਮਿਨੀ ਦਮਕੈ।। ਇਤ ਇਨ ਦਸਨ ਕਾਮਨਿਨ ਝਮਕੈਂ।। ੩।।**

ਓਧਰ ਕਾਲੀ ਘਟਾ ਚੜ੍ਹਨ ਲਗੀ ਅਤੇ ਇਧਰ ਚੰਚਲ ਕੁੜੀਆਂ ਮਿਲ ਕੇ ਗੀਤ ਗਾਉਣ ਲਗੀਆਂ। ਇਧਰ ਬਿਜਲੀ ਚਮਕ ਰਹੀ ਸੀ ਤੇ ਓਧਰ ਉਨ੍ਹਾਂ ਇਸਤਰੀਆਂ ਦੇ ਮੋਤੀਆਂ ਵਰਗੇ ਦੰਦ ਚਮਕ ਰਹੇ ਸਨ।।੩।।

**ਰਿਤ ਰਾਜ ਪ੍ਰਭਾ ਇਕ ਰਾਜ ਦੁਲਾਰਨਿ।। ਜਾਹਿ ਪ੍ਰਭਾ ਸਮ ਰਾਜ ਕੁਮਾਰਨ।।**
**ਅੱਪ੍ਰਮਾਨ ਤਾਕੀ ਛਬਿ ਸੋਹੈ।। ਖਗ ਮ੍ਰਿਗ ਰਾਜ ਭੁਜੰਗਨ ਮੋਹੈ।। ੪।।**

ਰਿਤ ਰਾਜ ਪ੍ਰਭਾ ਇਕ ਰਾਜ ਕੁਮਾਰੀ ਸੀ। ਜਿਸ ਵਰਗੀ ਸੁੰਦਰ ਕੋਈ ਰਾਜ ਕੁਮਾਰੀ ਨਹੀਂ ਸੀ। ਉਸਦੀ ਸੁੰਦਰਤਾ ਆਪਾਰ ਸੀ ਅਤੇ ਪੰਛੀ, ਹਿਰਨ ਅਤੇ ਨਾਗ ਵੀ ਉਸ ਉਤੇ ਮੋਹਿਤ ਹੁੰਦੇ ਸਨ।। ੪।।

**ਸੋ ਝੂਲਤ ਤਿਨ ਖਾਨ ਨਿਹਾਰੀ।। ਗਿਰਜੋ ਭੂਮਿ ਜਨੁ ਲਗੀ ਕਟਾਰੀ।।**
**ਕੁਟਨੀ ਏਕ ਬੁਲਾਇ ਮੰਗਾਈ।। ਸਕਲ ਬ੍ਰਿਥਾ ਤਿਹ ਭਾਖ ਸੁਨਾਈ।। ੫।।**

ਖਾਨ ਨੇ ਪੀਘ ਝੂਟਦੀ ਨੂੰ ਉਸਨੂੰ ਵੇਖਿਆ ਅਤੇ ਜਮੀਨ ਉਤੇ ਇਸਤਰ੍ਹਾਂ ਡਿੱਗ ਪਿਆ ਜਿਵੇਂ ਕਟਾਰ ਵਜ ਗਈ ਹੋਵੇ। ਉਸ ਇਕ ਫਫੇਕੁਟਨੀ ਨੂੰ ਬੁਲਾਇਆ ਅਤੇ ਸਾਰੀ ਗੱਲ ਦੱਸੀ।।੫।।

**ਕਬਿੱਤੁ।। ਆਈ ਹੁਤੀ ਬਨਿ ਏਕ ਬਾਲਾ ਰਾਗ ਮਾਲਾ ਸਮ ਮੇਰੇ ਗ੍ਰਿਹਿ ਮਾਂਝ ਦੀਪਮਾਲਾ ਜਨੁ ਵੈਗਈ।।**
**ਬਿਛੂਆ ਕੀ ਬਿਝਕ ਸੋ ਬਿਛੂ ਸੋ ਡਸਾਇ ਮਾਨੋ ਚੇਟਕ ਚਲਾਇ ਨਿਜੁ ਚੇਰੋ ਮੋਹਿ ਕੈਗਈ।।**

ਦਸਨਕੀ ਦਿਪਤ ਦਿਵਾਨੇ ਦੇਵ ਦਾਨੌ ਕੀਨੇ ਨੈਨਨ ਕੀ ਕੋਰ ਸੌ ਮਰੋਰਿ ਮਨੁ ਲੈ ਗਈ।। ਕੰਚਨ ਸੇ ਗਾਤ ਰਵਿ ਥੋਰਿਕ ਚਿਲ ਚਿਲਾਤ ਦਾਮਨੀ ਸੀ ਕਾਮਨੀ ਦਿਖਾਈ ਆਨਿ ਦੈ ਗਈ।। ੬।।

ਮੇਰੇ ਮਨ ਵਿਚ ਇਕ ਲੜਕੀ ਰਾਗ ਮਾਲਾ ਵਾਂਗ ਆਈ ਹੋਈ ਹੈ, ਉਸਨੂੰ ਵੇਖ ਕੇ ਮੇਰੇ ਮਨ ਰੂਪੀ ਘਰ ਵਿਚ ਦੀਪਾਵਲੀ ਬਲ੍ਹ ਰਹੀ ਹੈ। ਉਸਦੇ ਬਿਛੂ ਮਾਨੋਂ ਬਿਛੂਆਂ ਵਾਂਗ ਡੰਗ ਮਾਰਨ ਵਾਲੇ ਹਨ ਅਤੇ ਜਾਦੂ ਕਰਕੇ ਉਸ ਮੈਨੂੰ ਆਪਣਾ ਗੁਲਾਮ ਬਣਾ ਲਿਆ ਹੈ। ਉਸਦੇ ਦੰਦਾਂ ਦੀ ਚਮਕ ਵੇਖ ਕੇ ਦੇਵ-ਦਾਨਵ ਸਾਰੇ ਦੀਵਾਨੇ ਹੋ ਗਏ ਹਨ। ਉਸਦੀਆਂ ਅੱਖਾਂ ਦੇ ਤੀਰ ਮੇਰਾ ਮਨ ਮਰੋੜ ਕੇ ਲੈ ਗਏ ਹਨ। ਉਸਦਾ ਸਰੀਰ ਸੋਨੇ ਵਰਗਾ ਮਾਨੋ ਚਮਕਦੇ ਹੋਏ ਸੂਰਜ ਵਰਗਾ ਹੈ ਅਤੇ ਉਹ ਮੈਨੂੰ ਬਿਜਲੀ ਵਾਂਗ ਦਿਖਾਈ ਦਿੱਤੀ ਹੈ।।੬।।

ਚੌਪਈ।। ਜੌ ਮੁਹਿ ਤਿਹ ਤੂੰ ਆਨਿ ਮਿਲਾਵੈਂ।। ਅਪੁਨੇ ਮੁਖ ਮਾਂਗੈ ਸੌ ਪਾਵੈਂ।। ਰੁਤਿਸ ਪ੍ਰਭਾ ਤਨਿ ਕੈ ਰਤਿ ਕਰੌ।। ਨਾਤਰ ਮਾਰਿ ਕਟਾਰੀ ਮਰੌ।। ੭।।

ਜੇ ਤੂੰ ਮੈਨੂੰ ਉਸ ਨਾਲ ਮਿਲਾ ਦੇਵੇਂ ਤਾਂ ਮੂੰਹ ਮੰਗਿਆ ਇਨਾਮ ਪਾਵੇਂਗੀ। ਰਿਤ ਪ੍ਰਭਾ ਦੇ ਨਾਲ ਕਾਮ ਕ੍ਰੀੜਾ ਕਰੂੰਗਾ ਜਾਂ ਕਟਾਰ ਮਾਰ ਕੇ ਮਰ ਜਾਵਾਂਗਾ।।੭।।

ਦੋਹਰਾ।। ਰੁਤਿਸ ਪ੍ਰਭਾ ਕੀ ਅਤਿ ਪ੍ਰਭਾ ਜਬ ਤੇਂ ਲਖੀ ਬਨਾਇ।। ਚੁਭਿ ਚਿਤ ਕੇ ਭੀਤਰ ਰਹੀ ਮੁਖ ਤੇਂ ਕਹੀ ਨ ਜਾਇ।। ੮।।

ਜਦ ਮੈਂ ਰਿਤ ਪ੍ਰਭਾ ਦੀ ਅਤਿ ਸੁੰਦਰਤਾ ਵੇਖੀ ਹੈ, ਉਹ ਮੇਰੇ ਦਿਲ ਵਿਚ ਇੰਝ ਚੁੱਭ ਗਈ ਹੈ ਕਿ ਮੈਂ ਆਪਣੇ ਮੂੰਹ ਨਾਲ ਬਿਆਨ ਨਹੀਂ ਕਰ ਸਕਦਾ।।੮।।

ਮੋਤੋ ਛਬਿ ਨ ਕਹੀ ਪਰੈ ਸ੍ਰੀ ਰਿਤੁ ਰਾਜ ਕੁਮਾਰ।। ਜੀਭਿ ਮਧੁਰ ਹ੍ਵੈ ਜਾਤ ਹੈ ਬਰਨਤ ਪ੍ਰਭਾ ਅਪਾਰ।। ੯।।

ਮੈਥੋਂ ਰਿਤ ਪ੍ਰਭਾ ਦੀ ਸੁੰਦਰਤਾ ਬਿਆਨ ਨਹੀ ਕੀਤਾ ਜਾ ਸਕਦੀ। ਉਸਦਾ ਵਰਣਨ ਕਰਕੇ ਮੂੰਹ ਵੀ ਮਿਠਾ ਹੋ ਜਾਂਦਾ ਹੈ।।੯।।

ਕੱਬਿਤੁ।। ਆਂਖਿ ਰਸ ਗਿਰਜੋ ਤਾਤੇ ਆਂਬ ਪ੍ਰਗਟਤ ਭਏ ਜਿਹਵਾ ਰਸ ਹੂਤੇ ਜ਼ਰਦਾਲੂ ਲਹਿਯਤੁ ਹੈ।।

ਮੁਖ ਰਸ ਹੂਕੇਂ ਮਧੁ ਪਾਨ ਕੈ ਬਖਾਨਿਯਤ ਜਾਕੇ
ਨੈਕ ਚਾਖੈ ਸਦਾ ਜੀਯਤ ਰਹਿਯਤੁ ਹੈ॥
ਨਾਕ ਕੌ ਨਿਰਖਿ ਨਿਸਿਰਾਤ ਨਿਸਿ ਰਾਜਾ ਭਯੋ
ਜਾਕੀ ਸਭ ਜਗਤ ਕੌ ਜੌਨ ਚਹਿਯਤੁ ਹੈ॥
ਦਾਂਤਨ ਤੇ ਭਯੋ ਦਾਖ ਦਾਰਿਮ ਬਖਾਨਿਯਤ ਅਧਰ
ਤੇ ਭਯੋ ਤਾਂਹਿ ਊਖ ਕਹਿਯਤੁ ਹੈ॥੧੦॥

ਉਸ ਦੀਆਂ ਅੱਖਾਂ ਦੇ ਰਸ ਨਾਲ ਮਾਨੋਂ ਅੰਬ ਬਣੇ ਹਨ ਅਤੇ ਉਸਦੀ ਜ਼ਬਾਨ ਦੇ ਰਸ ਨਾਲ ਮਾਨੋ ਖੁਰਮਾਨੀਆਂ ਬਣੀਆਂ ਹਨ। ਉਸਦੇ ਮੁਖੜੇ ਤੋਂ ਸ਼ਹਿਦ ਬਣਿਆ ਹੈ, ਜਿਸਨੂੰ ਥੋੜ੍ਹਾ ਜਿਹਾ ਵੀ ਖਾਣ ਨਾਲ ਜੀਵਨ ਪ੍ਰਾਪਤ ਹੁੰਦਾ ਹੈ । ਉਸਦੇ ਨੱਕ ਨੂੰ ਵੇਖਕੇ ਹੀ ਚੰਦਰਮਾਂ, ਚੰਦਰਮਾਂ ਦੀ ਪਦਵੀ ਪ੍ਰਾਪਤ ਕਰ ਸਕਿਆ ਅਤੇ ਤਦ ਹੀ ਉਸ ਨੂੰ ਸਾਰਾ ਸੰਸਾਰ ਚਾਹੁੰਦਾ ਹੈ। ਉਸਦੇ ਦੰਦਾਂ ਤੋਂ ਮੇਵੇ ਅਤੇ ਅਨਾਰ ਬਣੇ ਹਨ ਅਤੇ ਉਸਦੇ ਬੁਲ੍ਹਾਂ ਤੋਂ ਗੰਨੇ ਦਾ ਰਸ ਬਣਿਆ ਹੈ॥੧੦॥

ਚੌਪਈ॥ ਕਟਨੀ ਬਚਨ ਸੁਨਤ ਦੇ ਧਾਈ॥ ਤਾਂਹਿ ਝੁਲਾਵਨ ਕੇ ਮਿਸੁ ਲ਼ਜਾਈ॥
ਤਬ ਤਿਹ ਆਨ ਖਾਨ ਗਹਿ ਲੀਨੋ॥ ਚਕਿਚਿਤ ਚਰਿਤ ਚੰਚਲਾ ਕੀਨੋ॥ ੧੧॥

ਫਫੇਕੁਟਣੀ ਇਹ ਗੱਲ ਸੁਣਕੇ ਚਲ ਪਈ ਅਤੇ ਪੀਂਘ ਝੂਟਦੀ ਦੇ ਕੋਲ ਲੈ ਆਈ, ਤਦ ਉਸਨੂੰ ਖਾਨ ਨੇ ਆਕੇ ਫੜ ਲਿਆ ਅਤੇ ਉਸ ਇਸਤਰੀ ਨੇ ਇਕ ਅਸਚਰਜ ਚਲਿੱਤਰ ਕੀਤਾ॥੧੧॥

ਤੁਮਰੇ ਇਹੀ ਨਿਮਿਤ ਮੈਂ ਆਈ॥ ਅਬ ਫੂਲਨ ਮੁਹਿ ਦਈ ਦਿਖਾਈ॥
ਅਬ ਮੁਹਿ ਜਾਨ ਧਾਮ ਕੌ ਦੀਜੈ॥ ਪਰਸੌ ਬੋਲਿ ਕਲੋਲ ਕਰੀਜੈ॥ ੧੨॥

ਮੈਂ ਤਾਂ ਤੇਰੇ ਲਈ ਹੀ ਏਥੇ ਆਈ ਸੀ, ਪਰ ਹੁਣ ਮੈਨੂੰ ਮਾਹਵਾਰੀ ਆਈ ਹੈ। ਅਜ ਮੈਨੂੰ ਘਰ ਜਾਣ ਦੇਵੋਂ ਅਤੇ ਪਰਸੋਂ ਬੁਲਾਕੇ ਪ੍ਰੇਮ ਪਿਆਰ ਕਰਨਾਂ॥੧੨॥

ਅਤਿ ਮਦ ਪਾਨ ਖਾਨ ਤੁਮ ਕੀਜਹੁ॥ ਲਪਟਿ ਲਪਟਿ ਮੋਕਹੁ ਸੁਖ ਦੀਜਹੁ॥
ਪਰਸੌ ਅਰਧ ਰਾਤ੍ਰਿ ਮੈ ਐਹੌ॥ ਤੁਮਰੀ ਦੁਹਿਤਾ ਕੇ ਢਿਗ ਸੈਹੌ॥੧੩॥

ਹੇ ਖਾਨ! ਤੂੰ ਬਹੁਤ ਸ਼ਰਾਬ ਪੀਣੀ ਅਤੇ ਮੈਨੂੰ ਜਫੀਆਂ ਪਾ ਪਾ ਕੇ ਮੈਨੂੰ ਸੁਖ ਦੇਣਾ। ਪਰਸੋਂ ਮੈਂ ਅੱਧੀ ਰਾਤ ਨੂੰ ਆਵਾਂਗੀ ਅਤੇ ਤੁਹਾਡੀ ਪੁੱਤਰੀ ਦੇ ਪਾਸ ਸੌਵਾਂਗੀ॥੧੩॥

ਯੌ ਕਰਿ ਬੋਲ ਖਾਨ ਤਜਿ ਦੀਨੀ॥ ਪਰਸੌ ਕੀ ਚਿੰਤਾ ਚਿਤ ਕੀਨੀ॥

ਤਬ ਰਿਤ ਰਾਜ ਪ੍ਰਭਾ ਚਲਿ ਆਈ।। ਵਾ ਦੁਹਿਤਾ ਢਿਗ ਸੇਜ ਬਿਛਾਈ।। ੧੪।।

ਇਹ ਸੁਣ ਕੇ ਖਾਨ ਨੇ ਛੱਡ ਦਿੱਤਾ ਅਤੇ ਪਰਸੋਂ ਦੀ ਚਿੰਤਾ ਕਰਨ ਲਗਾ। ਤਦ ਰਿਤੀ ਰਾਜ ਪ੍ਰਭਾ ਚਲੀ ਗਈ ਅਤੇ ਉਸਦੀ ਪੁੱਤਰੀ ਦੇ ਪਾਸ ਉਸ ਬਿਸਤਰਾ ਵਿਛਾ ਲਿਆ।।੧੪।।

ਸੋਏ ਲੋਗ ਧਾਮ ਉਠਿ ਗਈ।। ਸਿਮਰਤ ਖਾਨ ਘਰੀ ਸੋ ਭਈ।।
ਨਿਸੁ ਸਿਗਰੀ ਤਿਹ ਕਹ ਜਗਵਾਯੋ।। ਖੋਜਤ ਤਾਹਿ ਸੁਤਾ ਢਿਗ ਆਯੋ।। ੧੫।।

ਜਦ ਲੋਕ ਸੌਂ ਗਏ ਤਾਂ ਉਠਕੇ ਆਪਣੇ ਘਰ ਚਲੀ ਆਈ ਅਤੇ ਏਧਰ ਖਾਨ ਦਾ ਉਸਨੂੰ ਯਾਦ ਕਰ ਕਰ ਸਮਾਂ ਨਹੀਂ ਬੀਤ ਰਿਹਾ ਸੀ। ਉਸ ਨੂੰ ਸਾਰੀ ਰਾਤ ਜਾਗਣ ਦਿਤਾ ਅਤੇ ਅਖੀਰ ਉਹ ਲਭਦਾ ਲਭਦਾ ਪੁੱਤਰੀ ਦੇ ਪਾਸ ਆਇਆ।।੧੫।।

ਰੁਤਿਸ ਪ੍ਰਭਾ ਦੁਹਿਤਾ ਲਖਿ ਧਰੀ।। ਦ੍ਰਿੜ ਗਹਿ ਜਾਂਘ ਦੋਊ ਰਤਿ ਕਰੀ।।
ਹਾਇ ਹਾਇ ਕਰਿ ਰਹੀ ਪਠਾਨੀ।। ਮਦ ਪੀਏਂ ਜੜ੍ਹ ਕਛੂ ਨ ਜਾਨੀ।। ੧੬।।

ਉਸਨੇ ਪੁੱਤਰੀ ਨੂੰ ਵੇਖ ਕੇ ਸਮਝਿਆ ਕਿ ਰਿਤੀ ਪ੍ਰਭਾ ਹੀ ਹੈ ਅਤੇ ਉਸਨੂੰ ਸਾਰੇ ਜੋਰ ਨਾਲ ਫੜ ਕੇ ਉਸ ਨਾਲ ਕਾਮ ਕ੍ਰੀੜਾ ਕੀਤੀ। ਓਧਰ ਪਠਾਨੀ 'ਹਾਏ ਹਾਏ' ਕਰ ਰਹੀ ਸੀ ਪਰ ਸ਼ਰਾਬ ਦੇ ਨਸ਼ੇ ਵਿਚ ਮੂਰਖ ਨੇ ਕੁਝ ਨਹੀਂ ਸਮਝਿਆ।।੧੬।।

ਦੋਹਰਾ।। ਲਪਟਿ ਲਪਟਿ ਤਾਸੌ ਰਮਯੋ ਰੁਤਿਸ ਪ੍ਰਭਾ ਤਿਹ ਜਾਨਿ।।
ਮਦ ਉਤਰੇ ਤਿਹ ਤਜਿ ਦਿਯੋ ਅਪਨੀ ਸੁਤਾ ਪਛਾਨਿ।। ੧੭।।

ਉਸਨੂੰ ਰਿਤੀ ਪ੍ਰਭਾ ਸਮਝ ਕੇ ਉਸਨੇ ਲਿਪਟ ਲਿਪਟ ਕੇ ਕਾਮ ਕ੍ਰੀੜਾ ਕੀਤੀ ਅਤੇ ਸ਼ਰਾਬ ਉਤਰਨ ਤੇ ਆਪਣੀ ਪੁੱਤਰੀ ਨੂੰ ਪਛਾਣ ਕੇ ਛਡ ਦਿਤਾ।।੧੭।।

ਧੰਨਜ ਛੱਤ੍ਰਿ ਜਾਕੋ ਧਰਮ ਸ੍ਰੀ ਰਿਤਿ ਰਾਜਿ ਕੁਮਾਰਿ।।
ਸੰਗ ਸੁਤਾ ਕੇ ਕੈ ਮੂਝੈ ਗੀ ਪਤਿਬ੍ਰਤਾ ਉਬਾਰਿ।। ੧੮।।

ਉਹ ਕਹਿਣ ਲਗਾ ਕਿ ਖਤਰੀ ਰਾਜ ਕੁਮਾਰੀ ਧੰਨ ਤੇਰਾ ਧਰਮ ਹੈ। ਤੂੰ ਮੈਨੂੰ ਪੁੱਤਰੀ ਦੇ ਨਾਲ ਕਰ ਦਿੱਤਾ ਅਤੇ ਆਪਣਾ ਪਤੀਬਰਤਾ ਧਰਮ ਬਚਾ ਲਿਆ।।੧੮।।

ਏਕ ਮਦੀ ਦੂਜੈ ਤਰੁਨਿ ਤੀਜੇ ਅਤਿ ਧਨ ਧਾਮ।।
ਪਾਪ ਕਰੇ ਬਿਨ ਕਯੋਂ ਬਚੈ ਬਚੈ ਬਚਾਵੈ ਰਾਮ।। ੧੯।। ੧।।

ਇਕ ਸ਼ਰਾਬੀ, ਦੂਸਰੀ ਜਵਾਨੀ, ਤੀਸਰਾ ਧਨ ਜੋ ਆਮ ਹੋਵੇ ਤਾਂ ਫਿਰ ਪਾਪ ਕਰਨ ਤੋਂ ਕਿਉਂ ਬਚੇ। ਫਿਰ ਤਾਂ ਰਾਮ ਹੀ ਬਚਾਏ।।੧੯।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਸੌ ਤਿਰਾਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੮੩॥੩੫੨੭॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਇਕ ਸੌ ਤਿਰਾਸੀਵੀ ਕਥਾ ਸਮਾਪਤ॥੧੮੩॥੩੫੨੭॥ਚਲਦਾ॥

# ਚਲਿੱਤਰ ਇਕ ਸੌ ਚੌਰਾਸੀਵਾਂ

## ਕਥਾ ਦ੍ਰੋਪਦੀ

**ਚੌਪਈ॥ ਪਾਂਡਵ ਕੇ ਪਾਂਚੌ ਸੁਤ ਸੂਰੇ॥ ਅਰਜੁਨ ਭੀਮ ਜੁਧਿਸ਼ਟਰ ਰੂਰੇ॥**
**ਨਕੁਲ ਅਵਰ ਸਹਦੇਵ ਭਨਿੱਜੈ॥ ਜਾਂ ਸਮ ਉਪਜਯੋ ਕੌਨ ਕਹਿੱਜੈ॥ ੧॥**

ਪਾਂਡਵ ਦੇ ਪੰਜੇ ਪੁੱਤਰ ਬਹੁਤ ਬਹਾਦਰ ਅਤੇ ਸੂਰਮੇ ਸਨ। ਅਰਜਨ, ਭੀਮ, ਯੁਧਿਸ਼ਟਰ, ਨਕਲ ਅਤੇ ਸਹਿਦੇਵ ਵਰਗਾ ਹੋਰ ਕੋਈ ਬਹਾਦਰ ਪੈਦਾ ਹੀ ਨਹੀ ਹੋਇਆ॥੧॥

**ਬਾਰਹ ਬਰਖ ਬਨਬਾਸ ਬਿਤਾਯੋ॥ ਸੋਈ ਬਰਖ ਤ੍ਰੈਦਸੋ ਆਯੋ॥**
**ਦੇਸ ਬਿਰਾਟ ਰਾਜ ਕੇ ਗਏ॥ ਸੋਊ ਬਰਖ ਬਿਤਾਵਤ ਭਏ॥ ੨॥**

ਬਾਰਾ ਸਾਲ ਬਨਵਾਸ ਬਿਤਾਉਣ ਤੋਂ ਬਾਅਦ ਜਦ ਤੇਰਵਾਂ ਸਾਲ ਆਇਆ ਤਾਂ ਉਹ ਰਾਜਾ ਵਿਰਾਟ ਦੇ ਰਾਜ ਵਿਚ ਗਏ ਅਤੇ ਉਹ ਆਖਰੀ ਸਾਲ ਉਨ੍ਹਾਂ ਨੇ ਉਥੇ ਹੀ ਬਿਤਾਇਆ॥੨॥

**ਦੋਹਰਾ॥ ਜਬੈ ਕ੍ਰੀਚਕਹਿ ਦ੍ਰੁਪਦਜਾ ਦੇਖੀ ਨੈਨ ਪਸਾਰਿ॥**
**ਗਿਰਯੋ ਮੂਰਛਨਾ ਹ੍ਵੈ ਧਰਨਿ ਮਾਰਿ ਕਰਯੋ ਬਿਸੰਭਾਰ॥ ੩॥**

ਜਦ ਕ੍ਰੀਚਕ ਨੇ ਦਰੋਪਦੀ ਨੂੰ ਵੇਖਿਆ ਤਾਂ ਉਹ ਧਰਤੀ ਤੇ ਬੇਹੋਸ਼ ਹੋ ਕੇ ਡਿਗ ਪਿਆ॥ ੩॥

**ਚੌਪਈ॥ ਪ੍ਰਗਟ ਭਗਨਿ ਤਨੁ ਭੇਦ ਜਤਾਯੋ॥ ਮਿਲਨ ਦ੍ਰੁਪਦ ਜਾਕੋ ਠਾਹਰਾਯੋ॥**
**ਰਾਨੀ ਪਠੈ ਸਦੇਸਨ ਦਈ॥ ਕਰ ਤੇ ਪਕਰਿ ਕਰੀਚਕ ਲਈ॥ ੪॥**

ਤਦ ਕ੍ਰੀਚਕ ਆਪਣੀ ਭੈਣ ਨੂੰ ਇਹ ਗੱਲ ਦੱਸੀ ਅਤੇ ਦ੍ਰੋਪਦੀ ਨਾਲ ਮਿਲਣ ਦੀ ਗੱਲ ਤਹਿ ਕੀਤੀ। ਰਾਣੀ ਨੇ ਸੁਨੇਹਾ ਭੇਜਿਆ ਅਤੇ ਦ੍ਰੋਪਦੀ ਦੇ ਆਉਣ ਤੇ ਕ੍ਰੀਚਕ ਨੇ ਉਨ੍ਹੰ ਹਥ ਨਾਲ ਫੜ ਲਿਆ॥੪॥

**ਦੋਹਰਾ॥ ਕਰਿਕੈ ਕਰਿ ਕੋ ਅਧਿਕ ਬਲੁ ਅੰਚਰ ਗਈ ਛੁਰਾਇ॥**
**ਜਨੁ ਕਰਿ ਹੇਰੇ ਸ੍ਵਾਨ ਕੌ ਭਜਤ ਮ੍ਰਿਗੀ ਅਕੁਲਾਇ॥ ੫॥**

ਉਹ ਹੱਥ ਦੀ ਬੜੀ ਸ਼ਕਤੀ ਲਾ ਕੇ ਆਪਣੇ ਕਪੜੇ ਨੂੰ ਛੁਡਵਾ ਕੇ ਭਜ ਗਈ ਜਿਸਤਰਾਂ ਕਿ ਕੁੱਤੇ ਨੂੰ ਵੇਖਕੇ ਕੁਕੜੀ ਵਿਆਕੁਲ ਹੋ ਭਜ ਉਠਦੀ ਹੈ॥੫॥

**ਚੌਪਈ॥ ਤੁਮ ਅਤਿ ਕੋਪ ਕਰੀਚਕ ਕਯੋ॥ ਰਾਜਾ ਹੁਤੋ ਜਹਾਂ ਤਹ ਅਯੋ॥**
**ਪਾਦ ਪ੍ਰਹਾਰ ਦ੍ਰੂਪਦ ਯਹਿ ਕਿਯੋ॥ ਪਾਂਚੋ ਨਿਰਖਿ ਪੰਡਜਨ ਲਿਯੋ॥ ੬॥**

ਤਦ ਕ੍ਰੀਚਕ ਗੁੱਸੇ ਵਿਚ ਆ ਕੇ ਉੱਥੇ ਆ ਗਿਆ ਜਿਥੇ ਰਾਜਾ ਬਿਰਾਜਮਾਨ ਸੀ। ਉਸਨੇ ਦ੍ਰੋਪਦੀ ਨਾਲ ਲੱਤਾ ਨਾਲ ਵਾਰ ਕੀਤਾ ਜਿਸ ਨੂੰ ਪੰਜਾਂ ਪਾਂਡਵਾਂ ਨੇ ਵੇਖਿਆ॥੬॥

**ਅਤਿਹੀ ਕੋਪ ਭੀਮ ਤਬ ਭਰਿਯੋ॥ ਰਾਜੈ ਮਨੇ ਨੈਨ ਸੌ ਕਰਿਯੋ॥**
**ਬੋਲ ਦ੍ਰੂਪਦਜਾ ਨਿਕਟ ਸਿਖਾਈ॥ ਯੌ ਕ੍ਰੀਚਕ ਸੈ ਕਹੋ ਬਨਾਈ॥ ੭॥**

ਜਦ ਭੀਮ ਬੜੇ ਗੁੱਸੇ ਵਿਚ ਆ ਗਿਆ ਪਰ ਰਾਜਾ ਯੁਧਿਸ਼ਟਰ ਨੇ ਉਸ ਨੂੰ ਰੋਕਿਆ। ਉਸ ਦ੍ਰੋਪਦੀ ਨੂੰ ਅਪਣੇ ਪਾਸ ਬੁਲਾਇਆ, ਕੁਝ ਸਿਖਾਇਆ ਅਤੇ ਕ੍ਰੀਚਕ ਨੂੰ ਕਹਿਲਵਾਇਆ॥੭॥

**ਦੋਹਰਾ॥ ਚਤੁਰਿ ਦ੍ਰੂਪਦ ਜਾ ਅਤਿ ਹੁਤੀ ਅਰੁ ਪਤਿ ਕਹਜੋ ਬਨਾਇ॥**
**ਏਕ ਬਚਨ ਭਾਖਜੋ ਹੁਤੋ ਬੀਸਕ ਕਹੀ ਸੁਨਾਇ॥ ੮॥**

ਦ੍ਰੋਪਦੀ ਚਤਰ ਤਾਂ ਸੀ ਫਿਰ ਪਤੀ ਨੇ ਉਸ ਨੂੰ ਚੰਗੀ ਤਰਾਂ ਸਮਝਾ ਦਿੱਤਾ। ਉਸ ਨੇ ਤਾਂ ਇਕ ਕਹੀ ਸੀ ਪਰ ਦ੍ਰੋਪਦੀ ਨੇ ਵਧਾ ਚੜ੍ਹਾ ਕੇ ਵੀਹ ਗੱਲਾਂ ਕਹਿ ਦਿੱਤੀਆਂ॥੮॥

**ਚੌਪਈ॥ ਦ੍ਰੂਪਦੀ ਯੌ ਕ੍ਰੀਚਕ ਸੌ ਕਹੀ॥ ਤੁਮ ਪੈਂ ਅਨਿਕ ਰੀਝਿ ਮੈ ਰਹੀ॥**
**ਸੂੰਨਿਸਾਲ ਨਿਸਿ ਕੌ ਤੁਮ ਐਯਹੁ॥ ਕਾਮ ਭੋਗ ਮੁਹਿ ਸਾਥ ਕਮੈਯਹੁ॥ ੯॥**

ਦ੍ਰੋਪਦੀ ਨੇ ਕ੍ਰੀਚਕ ਨੂੰ ਕਿਹਾ ਕਿ ਮੈਂ ਤਾਂ ਤੇਰੇ ਤੇ ਬਹੁਤ ਮੋਹਿਤ ਹਾਂ ਤੂੰ ਰਾਤ ਨੂੰ ਰਸੋਈ ਵਿਚ ਆਵੀਂ ਅਤੇ ਮੇਰੇ ਨਾਲ ਕਾਮ ਕ੍ਰੀੜਾ ਕਰੀਂ॥੯॥

**ਸੂੰਨਿਸਾਲ ਭੀਮਹਿ ਬੈਠਾਯੋ॥ ਕ੍ਰੀਚਕ ਅਰਧ ਰਾਤ੍ਰਿ ਗੈ ਆਯੋ॥**
**ਤਬ ਹੀ ਪਕਰਿ ਟਾਂਗ ਤੇ ਲਿਯੋ॥ ਟੂਕ ਅਨੇਕ ਤਾਂਹਿ ਕਰਿ ਦਿਯੋ॥ ੧੦॥**

ਰਸੋਈ ਵਿਚ ਭੀਮ ਨੂੰ ਬਿਠਾ ਦਿੱਤਾ ਜਿਥੇ ਅੱਧੀ ਰਾਤ ਨੂੰ ਕ੍ਰੀਚਕ ਆ ਗਿਆ। ਉਥੇ ਭੀਮ ਨੇ ਉਸ ਨੂੰ ਲਤਾਂ ਤੋਂ ਫੜ ਲਿਆ ਅਤੇ ਉਸਦੇ ਅਨੇਕਾਂ ਟੁਕੜੇ ਕਰ ਦਿੱਤੇ॥੧੦॥

**ਪ੍ਰਾਤ ਸਮੈਂ ਕ੍ਰੀਚਕ ਰਿਸਿ ਭਰੇ॥ ਕੇਸ ਦ੍ਰੋਪਤੀ ਕੇ ਦ੍ਰਿੜ ਧਰੇ॥**
**ਯਾਹਿ ਅਗਨਿ ਕੇ ਬੀਚ ਜਰੈਹੈਂ॥ ਭ੍ਰਾਤ ਗਯੋ ਤਹ ਤੋਹਿ ਪਠੈਹੈਂ॥ ੧੧॥**

ਸਵੇਰ ਹੋਈ ਤਾਂ ਹੋਰ ਕ੍ਰੀਚਕਾਂ ਨੂੰ ਬਹੁਤ ਗੁੱਸਾ ਆਇਆ ਅਤੇ ਉਨ੍ਹਾਂ ਦ੍ਰੋਪਦੀ ਦੇ ਵਾਲ ਕੱਸ

******************************************************************
ਕੇ ਫੜ ਲਏ ਅਤੇ ਕਹਿਣ ਲਗ। ਇਸ ਨੂੰ ਅੱਗ ਵਿਚ ਸਾੜ ਦਿਆਂਗੇ ਜਿਥੇ ਸਾਡਾ ਭਰਾ ਗਿਆ ਹੈ ਉਥੇ ਭੇਜ ਦੇਵਾਂਗੇ॥੧੧॥

**ਗਹਿਕੇ ਕੇਸ ਤਾਂਹਿ ਲੇ ਚਲੇ॥ ਕ੍ਰੀਚਕ ਬੀਰ ਸੂਰਮਾ ਭਲੇ॥**
**ਤਬ ਹੀ ਕੋਪ ਭੀਮ ਅਤਿ ਭਰਿਯੋ॥ ਗਹਿਕੈ ਤਾਰ ਬ੍ਰਿਛ ਕਰਿ ਧਰਿਯੋ॥ ੧੨॥**

ਉਸਦੇ ਵਾਲ ਫੜ ਕੇ ਲੈ ਗਏ, ਉਹ ਅਨੇਕਾਂ ਹੀ ਬਾਂਕੇ ਕ੍ਰੀਚਕ ਸੂਰਮੇ ਸਨ। ਤਦ ਭੀਮ ਨੂੰ ਗੁੱਸਾ ਆਇਆ ਤੇ ਉਸ ਤਾੜ ਦਾ ਰੁਖ ਆਪਣੇ ਹੱਥ ਵਿਚ ਫੜ ਲਿਆ॥੧੨॥

**ਜਾ ਕੌ ਕੋਪਿ ਬ੍ਰਿਛ ਕੀ ਮਾਰੈ॥ ਤਾਕੋ ਮੂੰਡ ਚੌਥਿ ਹੀ ਡਾਰੈ॥**
**ਕਾਹੂੰ ਪਕਰਿ ਟਾਂਗ ਤੇ ਘਾਵੈ॥ ਕਿਸੂ ਕੇਸਤੇ ਐਂਚਿ ਬਿਗਾਵੈ॥ ੧੩॥**

ਜਿਸ ਨੂੰ ਵੀ ਉਹ ਗੁੱਸੇ ਨਾਲ ਮਾਰਦਾ ਸੀ ਉਸਦਾ ਸਿਰ ਫੇਹ ਕੇ ਰਖ ਦਿੰਦਾ ਸੀ। ਕਿਸੇ ਨੂੰ ਲੱਤ ਤੋਂ ਘਸੀਟ ਕੇ ਮਾਰਦਾ ਅਤੇ ਕਿਸੇ ਨੂੰ ਵਾਲਾਂ ਤੋਂ ਘਸੀਟ ਕੇ ਮਾਰਦਾ ਤੇ ਕਿਸੇ ਨੂੰ ਵਾਲਾਂ ਤੋਂ ਫੜਕੇ ਸੁਟ ਦਿੰਦਾ॥੧੩॥

**ਕਨਿਯਾ ਬਿਖੈ ਕ੍ਰੀਚਕਨ ਧਾਰੈ॥ ਬਰਤ ਚਿਤਾ ਭੀਤਰ ਲੈ ਡਾਰੈ॥**
**ਸਹਸ ਪਾਂਚ ਕ੍ਰੀਚਕ ਸੰਗ ਮਾਰਜੋ॥ ਨਿਜੁ ਨਾਰੀ ਕੋ ਪ੍ਰਾਨ ਉਬਾਰਜੋ॥ ੧੪॥ ੧॥**

ਸਾਰੇ ਕ੍ਰੀਚਕਾਂ ਨੂੰ ਚੁਕ ਲਿਆ ਤੇ ਬਲਦੀ ਚਿਤਾ ਵਿਚ ਸਭ ਨੂੰ ਸੁੱਟ ਦਿੱਤਾ। ਪੰਜ ਹਜਾਰ ਕ੍ਰੀਚਕਾਂ ਨੂੰ ਮਾਰਿਆ ਅਤੇ ਆਪਣੀ ਇਸਤਰੀ ਦੇ ਪ੍ਰਾਣ ਬਚਾ ਲਏ॥੧੪॥੧॥

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਰਾਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੮੪॥੩੫੪੧॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਚੌਰਾਸੀਵੀਂ ਕਥਾ ਸਮਾਪਤ॥੧੮੪॥੩੫੪੧॥ਚਲਦਾ॥

## *ਚਲਿੱਤਰ ਇਕ ਸੌ ਪਚਾਸੀਵਾਂ*

## *ਕਥਾ ਰਨਰੰਗ ਕੁਮਾਰੀ*

**ਦੋਹਰਾ॥ ਏਕ ਬਨਿਕ ਕੀ ਭਾਰਜਾ ਅਕਬਰ ਬਾਦ ਮੰਝਾਰ॥**
**ਦੇਵ ਦੈਤ ਰੀਝੈਂ ਨਿਰਖਿ ਸ੍ਰੀ ਰਨ ਰੰਗ ਕੁਮਾਰ॥ ੧॥**

ਅਕਬਰਾਬਾਦ ਵਿਚ ਇਕ ਬਾਣੀਏ ਦੀ ਇਸਤਰੀ ਸੀ, ਉਸ ਰਨਰੰਗ ਕੁਮਾਰੀ ਨੂੰ ਵੇਖਕੇ ਸਭ ਦੇਵ-ਦਾਨਵ ਮੋਹਿਤ ਹੁੰਦੇ ਸਨ॥੧॥

ਚੌਪਈ।। ਸ੍ਰੀ ਅਕਬਰ ਆਖੇਟ ਸਿਧਾਯੋ।। ਤਾਕੋ ਰੂਪ ਨਿਰਖਿ ਬਿਰਮਾਯੋ।।
ਸਖੀ ਏਕ ਤਿਹ ਤੀਰ ਪਠਾਈ।। ਤਾਹਿ ਆਨਿ ਮੁਹਿ ਦੇਹਿ ਮਿਲਾਈ।। ੨।।

ਅਕਬਰ ਇਕ ਦਿਨ ਸ਼ਿਕਾਰ ਖੇਡਣ ਗਿਆ ਅਤੇ ਬਾਣੀਏ ਦੀ ਇਸਤਰੀ ਦਾ ਰੂਪ ਵੇਖ ਕੇ ਮੋਹਿਤ ਹੋ ਗਿਆ। ਇਕ ਦਾਸੀ ਉਸਦੇ ਕੋਲ ਇਹ ਕਹਿਕੇ ਭੇਜੀ ਕਿ ਉਸਨੂੰ ਮੈਨੂੰ ਮਿਲਾ ਦੇ।। ੨।।

ਤਬ ਚਲ ਸਖੀ ਭਵਨ ਤਿਹ ਗਈ।। ਵਾਕੋਂ ਭੇਦ ਜਤਾਵਤ ਭਈ।।
ਸੋ ਹਜਰਤਿ ਕੇ ਧਾਮ ਨ ਆਈ।। ਹਜਰਤਿ ਜੂ ਗ੍ਰਿਹ ਲਏ ਬੁਲਾਈ।। ੩।।

ਤਦ ਦਾਸੀ ਉਸਦੇ ਘਰ ਗਈ ਅਤੇ ਉਸਨੂੰ ਸਾਰੀ ਗੱਲ ਦੱਸੀ। ਉਹ ਬਾਦਸ਼ਾਹ ਦੇ ਘਰ ਨ ਗਈ ਪਰ ਉਸ ਬਾਦਸ਼ਾਹ ਨੂੰ ਅਪਣੇ ਘਰ ਬੁਲਾ ਲਿਆ।।੩।।

ਹਜਰਤਿ ਜਬੈ ਭਵਨ ਤਿਹ ਆਯੋ।। ਤਾ ਅਬਲਾ ਕੀ ਸੇਜ ਸੁਹਾਯੋ।।
ਤਬ ਰਾਨੀ ਤਿਨ ਬਚਨ ਉਚਾਰੇ।। ਸੁਨਹੁ ਸ਼ਾਹ ਪ੍ਰਾਨਨ ਤੇ ਪਜਾਰੇ।। ੪।।

ਜਦ ਬਾਦਸ਼ਾਹ ਉਸਦੇ ਘਰ ਆਇਆ ਤਾਂ ਉਸਦੀ ਸੇਜ ਤੇ ਬਿਰਾਜਮਾਨ ਹੋ ਗਿਆ। ਤਦ ਉਸ ਇਸਤਰੀ ਨੇ ਕਿਹਾ ਕਿ ਹੇ ਪਿਆਰੇ! ਸੁਣੋ।।੪।।

ਕਹੌਂ ਤੌ ਅਬੈ ਡਾਰਿ ਲਘੁ ਆਊਂ।। ਬਹੁਰਿ ਤਿਹਾਰੀ ਸੇਜ ਸੁਹਾਊਂ।।
ਯੌਂ ਕਹਿ ਜਾਤ ਤਹਾ ਤੇ ਭਈ।। ਗ੍ਰਿਹ ਕੀ ਐਂਚਿ ਕਿਵਰਿਯਾ ਦਈ।। ੫।।

ਜੇ ਤੁਸੀ ਆਗਿਆ ਦੇਵੋ ਤਾਂ ਮੈ ਪਿਸ਼ਾਬ ਕਰ ਆਵਾਂ ਅਤੇ ਫਿਰ ਤੁਹਾਡੀ ਸੇਜ ਤੇ ਆ ਜਾਵਾਂਗੀ। ਇਹ ਕਹਿਕੇ ਉਹ ਉਥੋਂ ਚਲ ਪਈ ਅਤੇ ਬਾਹਰੋਂ ਦਰਵਾਜਾ ਬੰਦ ਕਰ ਦਿੱਤਾ।।੫।।

ਪੱਤਿ ਕਹ ਜਾਇ ਸਕਲ ਸੁਧਿ ਦਈ।। ਸੰਗ ਕਰਿ ਨਾਥ ਲਯਾਵਤ ਭਈ।।
ਅਤਿ ਤਬ ਕੋਪ ਬਨਿਕ ਕੋ ਭਯੋ।। ਛਿੱਤ੍ਰ ਉਤਾਰਿ ਹਾਥ ਮੈ ਲਯੋ।। ੬।।

ਉਸ ਜਾਕੇ ਆਪਣੇ ਪਤੀ ਨੂੰ ਸਭ ਕੁਝ ਦੱਸਿਆ ਅਤੇ ਆਪਣੇ ਮਾਲਕ ਨੂੰ ਨਾਲ ਲੈ ਆਈ। ਬਾਣੀਆ ਬਹੁਤ ਗੁੱਸੇ ਵਿਚ ਆਇਆ ਅਤੇ ਉਸ ਜੁੱਤੀ ਲਾਹ ਕੇ ਆਪਣੇ ਹੱਥ ਵਿਚ ਫੜ ਲਈ।।੬।।

ਹਜਰਤਿ ਕੋ ਪਨਹੀ ਸਿਰ ਝਾਰੈ।। ਲੱਜਤ ਸ਼ਾਹ ਨਹਿ ਬਚਨ ਉਚਾਰੈ।।
ਜੂਤਨਿ ਮਾਰਿ ਭੋਹਰੇ ਦਿਯੋ।। ਵੈਸਹਿ ਦੈ ਦਰਵਾਯੋ ਲਿਯੋ।। ੭।।

ਉਸ ਬਾਦਸ਼ਾਹ ਦੇ ਸਿਰ ਵਿਚ ਜੁੱਤੀਆਂ ਮਾਰਦਿਆਂ ਕਿਹਾ ਕਿ ਤੈਨੂੰ ਸ਼ਰਮ ਨਹੀ ਆਉਂਦੀ। ਜੁਤੀਆਂ ਮਾਰਕੇ ਉਸਨੂੰ ਤਹਿਖਾਨੇ ਵਿਚ ਸੁੱਟ ਦਿੱਤਾ ਅਤੇ ਦਰਵਾਜਾ ਬੰਦ ਕਰ ਦਿੱਤਾ।।੭।।

ਦੋਹਰਾ।। ਪ੍ਰਾਤ ਭਏ ਕੁਟਵਾਰ ਕੇ ਭਈ ਪੁਕਾਰੂ ਜਾਇ।।
ਕਾਜੀ ਮੁਫਤੀ ਸੰਗ ਲੈ ਤਹਾਂ ਪਹੂਚੀ ਆਇ।। ੮।।

ਸਵੇਰ ਹੁੰਦਿਆਂ ਹੀ ਕੁਤਵਾਲ ਦੇ ਜਾਕੇ ਪੁਕਾਰ ਲਾਈ ਅਤੇ ਕਾਜੀ ਅਤੇ ਮੁਫਤੀ ਨੂੰ ਨਾਲ ਲੈਕੇ ਉਥੇ ਪਹੁੰਚ ਗਏ।।੮।।

ਚੋਰ ਜਾਰ ਕੈ ਸਾਧ ਕਉ ਸ਼ਾਹੁ ਕਿਧੌ ਪਾਤਿਸ਼ਾਹ।।
ਆਪਨ ਹੀ ਚਲਿ ਦੇਖਿਯੈ ਏ ਕਾਜਿਨ ਕੇ ਨਾਹ।। ੯।।

ਹੇ ਕਾਜ਼ੀਆਂ ਦੇ ਸਵਾਮੀ! ਆਪ ਹੀ ਚਲਕੇ ਚੋਰਾਂ ਦੇ ਸਰਦਾਰ ਨੂੰ ਖੁਦ ਵੇਖ ਲੈ।।੯।।

ਚੌਪਈ।। ਪਤਿ ਤ੍ਰਿਯ ਬਚਨ ਭਾਖਿ ਭਜਿ ਗਏ।। ਹੇਰਤ ਤੇ ਅਕਬਰ ਕਹ ਭਏ।।
ਹਜਰਤਿ ਲਜਤ ਬਚਨ ਨਹਿ ਬੋਲੈ।। ਨਜਾਇ ਰਹਜੋ ਸਿਰ ਆਂਖਿ ਨ ਖੋਲੈ।। ੧੦।।

ਇਹ ਕਹਿਕੇ ਪਤੀ ਅਤੇ ਪਤਨੀ ਭਜ ਪਏ ਅਤੇ ਉਹ ਸਾਰੇ ਅਕਬਰ ਨੂੰ ਵੇਖਣ ਲਗੇ। ਬਾਦਸ਼ਾਹ ਸ਼ਰਮ ਦਾ ਮਾਰਿਆ ਕੁਝ ਬੋਲ ਨਹੀਂ ਰਿਹਾ ਸੀ ਅਤੇ ਅਖਾਂ ਖੋਲਣ ਤੋਂ ਬਗੈਰ ਸਿਰ ਝੁਕਾ ਰਖਿਆ।।੧੦।।

ਜੋ ਕੋਈ ਧਾਮ ਕਿਸੀ ਕੇ ਜਾਵੈ।। ਕਜੋ ਨਹਿ ਐਸ ਤੁਰਤ ਫਲੁ ਪਾਵੈ।।
ਜੋ ਕੋਊ ਪਰ ਨਾਰੀ ਸੋ ਪਾਗੈ।। ਪਨਹੀ ਇਹਾਂ ਨਰਕ ਤਿਹ ਆਗੈ।। ੧੧।।

ਜੇ ਕੋਈ ਕਿਸੇ ਦੇ ਘਰ ਇਹੋ ਜਿਹੇ ਕੰਮ ਲਈ ਜਾਂਦਾ ਹੈ ਤਾਂ ਕਿਉਂ ਨਹੀਂ ਤੁਰੰਤ ਐਸਾ ਫਲ ਪਾਊਗਾ? ਜਿਹੜਾ ਪਰਾਈ ਇਸਤਰੀ ਵਲ ਇਸਤਰਾਂ ਨਜਰ ਰਖੂਗਾ ਉਹ ਇਸ ਦੁਨੀਆਂ ਵਿਚ ਜੁੱਤੀਆਂ ਅਤੇ ਦੂਸਰੀ ਦੁਨੀਆਂ ਵਿਚ ਨਰਕ ਪ੍ਰਾਪਤ ਕਰੂਗਾ।।੧੧।।

ਜਬ ਇਹ ਭਾਂਤਿ ਹਜਰਤਿਹਿ ਭਯੋ।। ਬਹੁਰਿ ਕਿਸੂ ਕੇ ਧਾਮ ਨ ਗਯੋ।।
ਜੈਸਾ ਕਿਯ ਤੈਸਾ ਫਲ ਪਾਯੋ।। ਦੁਰਾਚਾਰ ਚਿਤ ਤੇ ਬਿਸਰਾਯੋ।। ੧੨।। ੧।।

ਜਦ ਬਾਦਸ਼ਾਹ ਨਾਲ ਇਹ ਸਭ ਕੁਝ ਹੋਇਆ ਤਾਂ ਉਹ ਫਿਰ ਕਿਸੇ ਦੇ ਘਰ ਨਹੀਂ ਗਿਆ। ਉਸ ਜਿਸਤਰਾਂ ਕੀਤਾ ਉਹੋ ਜੇਹਾ ਫਲ ਪਾ ਲਿਆ ਅਤੇ ਫਿਰ ਦੁਰਾਚਾਰ ਨੂੰ ਮਨ ਤੋਂ ਵਿਸਾਰ ਦਿਤਾ।।੧੨।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਚਾਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੮੫।।੩੫੫੩।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਇਕ ਸੌ ਪਚਾਸੀਵੀਂ ਕਥਾ ਸਮਾਪਤ।।੧੮੫।।੩੫੫੩।।ਚਲਦਾ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਇਕ ਸੌ ਪਚਾਸੀਵੀਂ ਕਥਾ ਸਮਾਪਤ॥੧੮੫॥੩੫੫੩॥ਚਲਦਾ॥

# ਚਲਿੱਤਰ ਇਕ ਸੌ ਛਿਆਸੀਵਾਂ

## ਕਥਾ ਅਚਲਕਲਾ

**ਦੋਹਰਾ॥ ਮੱਦ੍ਰ ਦੇਸ ਇਕ ਛੱਤ੍ਰਜਾ ਅਚਲਕਲਾ ਤਿਹ ਨਾਉਂ॥**
**ਅਧਿਕ ਦਰਬ ਤਾਕੇ ਰਹੈ ਬਸਤ ਦਜਾਲ ਪੁਰ ਗਾਉਂ॥ ੧॥**

ਮਦਰਦੇਸ਼ ਵਿਚ ਅਚਲਕਲਾ ਨਾਮੀ ਇਕ ਇਸਤਰੀ ਰਹਿੰਦੀ ਸੀ। ਉਸਦੇ ਕੋਲ ਬਹੁਤ ਧਨ ਸੀ ਅਤੇ ਦਿਆਲਪੁਰ ਪਿੰਡ ਵਿਚ ਰਹਿੰਦੀ ਸੀ॥੧॥

**ਚੌਪਈ॥ ਰਵਿ ਜਬ ਹੀ ਅਸਤਾਚਲ ਗਏ॥ ਪ੍ਰਾਚੀ ਦਿਸਾ ਚੰਦ੍ਰ ਪ੍ਰਗਟਏ॥**
**ਜਾਰਿ ਦੀਵਟੈਂ ਤਸਕਰ ਧਾਏ॥ ਤਾਕੇ ਤਾਕਿ ਭਵਨ ਕਹ ਆਏ॥ ੨॥**

ਜਦ ਸੂਰਜ ਡੁਬਿਆ ਅਤੇ ਚੰਦਰਮਾਂ ਪੂਰਬ ਵਾਲੇ ਪਾਸੇ ਚੜਿਆ ਤਾਂ ਡਾਕੂ ਮਸਾਲਾਂ ਜਗਾ ਕੇ ਚਲੇ ਅਤੇ ਉਸਦੇ ਘਰ ਆ ਗਏ॥੨॥

**ਦੋਹਰਾ॥ ਠਾਢ ਭਈ ਤਿਹ ਬਾਲਕੇ ਸਿਰ ਪਰ ਖੜਗ ਨਿਕਾਰਿ॥**
**ਕੈ ਖਨ ਦੇਹਿ ਬਤਾਇਕੈ ਨਹ ਤੁਹਿ ਦੇਹਿ ਸੰਘਾਰਿ॥ ੩॥**

ਉਹ ਤਲਵਾਰ ਕੱਢ ਕੇ ਉਸਦੇ ਸਿਰ ਤੇ ਆ ਖਲੋਤੇ ਅਤੇ ਕਹਿਣ ਲਗੇ ਜਾਂ ਤਾਂ ਤਹਿਖਾਨਾਂ ਦੱਸ ਦੇਵੋ ਨਹੀਂ ਤਾਂ ਤੈਨੂੰ ਮਾਰ ਦੇਵਾਂਗੇ॥੩॥

**ਚੌਪਈ॥ ਜਬ ਅਬਲਾ ਐਸੇ ਸੁਨਿ ਪਾਯੋ॥ ਕਛੁਕ ਧਾਮ ਕੋ ਦਰਬੁ ਦਿਖਾਯੋ॥**
**ਬਹੁਰਿ ਕਰਜੋ ਮੈ ਦਰਬੁ ਦਿਖਾਊਂ॥ ਜੌ ਮੈ ਦਾਨ ਜੀਵ ਕੋ ਪਾਊਂ॥ ੪॥**

ਜਦ ਉਸ ਇਸਤਰੀ ਨੇ ਇਹ ਗੱਲ ਸੁਣੀ ਤਾਂ ਘਰ ਦਾ ਕੁਝ ਧਨ ਉਨ੍ਹਾਂ ਨੂੰ ਵਿਖਾਇਆ ਅਤੇ ਕਹਿਣ ਲੱਗੀ ਮੈਂ ਹੋਰ ਧਨ ਤਦ ਵਿਖਾਵਾਂਗੀ ਜੇ ਮੈਨੂੰ ਜੀਉਂਦੀ ਨੂੰ ਛਡ ਦੇਵੋ॥੪॥

**ਸ੍ਵੈਯਾ॥ ਕਾਹੇ ਕੌਂ ਆਜੁ ਸੰਘਾਰਤ ਮੋਕਹ ਸੰਗ ਚਲੋ ਬਹੁ ਮਾਲ ਬਤਾਊਂ॥**
**ਰਾਖਿ ਮਹਾਬਤਿਖਾਨ ਗਏ ਸਭਹੀ ਇਕ ਬਾਰ ਸੁ ਤੇ ਹਰਿ ਲਜਾਊਂ॥**
**ਪੂਤਨ ਪੋਤ੍ਰਨ ਲੌਂ ਸਭ ਕੋ ਛਿਨ ਭੀਤਰਿ ਆਜੁ ਦਰਿੱਦ੍ਰ ਬਹਾਊਂ॥**

ਲੀਜਹੁ ਲੂਟਿ ਸਭੈ ਤੁਮ ਤਾਕਹ ਮੈ ਅਪਨੋ ਨਹਿ ਪਾਨ ਛੁਆਊਂ॥ ੫॥

ਮੈਨੂੰ ਕਿਉਂ ਮਾਰਦੇ ਹੋ ਮੇਰੇ ਨਾਲ ਚਲੋ ਮੈਂ ਤੁਹਾਨੂੰ ਸਾਰਾ ਮਾਲ ਵਖਾਉਂਦੀ ਹਾਂ। ਮਹਾਬਤ ਖਾਂ ਮਾਲ ਰਖ ਗਏ ਹਨ ਉਸਨੂੰ ਮੈਂ ਹੁਣੇ ਲੈਕੇ ਆਉਂਦੀ ਹਾਂ ਫਿਰ ਤੁਹਾਡੀ ਪੁੱਤਰ ਪੋਤਰੀਆਂ ਤਕ ਭੁਖ ਖਤਮ ਹੋ ਜਾਵੇਗੀ, ਤੁਸੀਂ ਸਾਰੇ ਧਨ ਨੂੰ ਲੁਟ ਲੈਣਾ ਮੈਂ ਹੱਥ ਵੀ ਨਹੀਂ ਲਾਵਾਂਗੀ॥੫॥

ਚੌਪਈ॥ ਸੁਨਤ ਬਚਨ ਤਸਕਰ ਤੇ ਭਏ॥ ਤ੍ਰਿਯ ਕੌ ਸੰਗ ਤਹਾਂ ਲੈ ਗਏ॥
ਜਹ ਕੋਠਾ ਦਾਰੂ ਕੋ ਭਰਿਯੋ॥ ਤਹੀ ਜਾਇ ਤਸਕਰਨ ਉਚਰਿਯੋ॥ ੬॥

ਇਹ ਗਲ ਸੁਣਕੇ ਚੋਰ ਉਸਨੂੰ ਉਥੇ ਲੈ ਗਏ ਜਿਹੜਾ ਘਰ ਬਰੂਦ ਨਾਲ ਭਰਿਆ ਪਿਆ ਸੀ। ਇਸਤਰੀ ਨੇ ਉਹ ਮਕਾਨ ਚੋਰਾਂ ਨੂੰ ਵਿਖਾ ਦਿਤਾ ॥੬॥

ਦੋਹਰਾ॥ ਅਗਨਿ ਬਾਨ ਸੋ ਬਾਂਧਿ ਤ੍ਰਿਯ ਤਹ ਕੌ ਦਈ ਚਲਾਇ॥
ਕਾਲ ਸਭਨ ਤਿਨ ਕੋ ਹੁਤੋ ਪਰਜੋ ਤਹੀ ਸਰ ਜਾਇ॥ ੭॥

ਤੀਰ ਨਾਲ ਅੱਗ ਬੰਨ੍ਹ ਕੇ ਇਸਤਰੀ ਨੇ ਤੀਰ ਚਲਾ ਦਿੱਤਾ ਅਤੇ ਉਹ ਤੀਰ ਕਾਲ ਦੀ ਤਰ੍ਹਾਂ ਉਨ੍ਹਾਂ ਦੇ ਸਿਰ ਤੇ ਆ ਪਿਆ॥੭॥

ਚੌਪਈ॥ ਤਸਕਰ ਜਾਰਿ ਮਸਾਲੈਂ ਪਰੇ॥ ਦਾਰੂ ਬਿਖੈ ਅੰਗਾਰੇ ਝਰੇ॥
ਸਭ ਤਸਕਰ ਤਬਹੀ ਉਡਿ ਗਏ॥ ਭੂਚਰ ਤੇ ਖੇਚਰ ਸੋ ਭਏ॥ ੮॥

ਚੋਰ ਸੜ ਕੇ ਬਰੂਦ ਵਿਚ ਜਾ ਡਿਗੇ ਅਤੇ ਬਰੂਦ ਵਿਚੋਂ ਅੰਗਿਆਰੇ ਨਿਕਲਣ ਲਗੇ। ਉਹ ਸਾਰੇ ਚੋਰ ਉੱਡ ਗਏ ਅਤੇ ਧਰਤੀ ਤੋਂ ਅਕਾਸ਼ ਵਿਚ ਚਲੇ ਗਏ॥੮॥

ਦਾਰੂ ਉਡਤ ਚੋਰ ਉਡਿ ਗਏ॥ ਸਭ ਹੀ ਫਿਰਤ ਗਗਨ ਮੌ ਭਏ॥
ਦਸ ਦਸ ਕੋਸ ਜਾਇ ਕਰ ਪਰੇ॥ ਹਾਡ ਗੋਡ ਨਹਿ-ਮੂੰਡ ਉਬਰੇ॥ ੯॥

ਬਾਰੂਦ ਦੇ ਉਡਦਿਆਂ ਹੀ ਸਭ ਚੋਰ ਉੱਡ ਗਏ ਅਤੇ ਸਭ ਅਕਾਸ਼ ਵਿਚ ਘੁੰਮਣ ਲਗੇ। ਉਹ ਦੱਸ ਦੱਸ ਕੋਹ ਤੇ ਜਾ ਕੇ ਡਿੱਗੇ ਅਤੇ ਹੱਡੀ, ਪੈਰ ਅਤੇ ਸਿਰ ਕੁਝ ਵੀ ਨਾ ਬਚਿਆ॥ ੯॥

ਏਕੈ ਬਾਰ ਚੋਰ ਉਡ ਗਏ॥ ਜੀਵਤ ਏਕ ਨ ਬਾਂਚਤ ਭਏ॥
ਇਹ ਚਰਿਤ੍ਰ ਅਬਲਾ ਤਿਹ ਮਾਰਜੋ॥ ਛਲ ਭੇ ਅਪਨੋ ਧਾਮ ਉਬਾਰਜੋ॥ ੧੦॥

ਇਕ ਹੀ ਵਾਰ ਨਾਲ ਚੋਰ ਉੱਡ ਗਏ ਅਤੇ ਕੋਈ ਵੀ ਜੀਉਂਦਾ ਨ ਬਚਿਆ। ਇਸ ਚਲਿੱਤਰ ਨਾਲ ਇਸਤਰੀ ਨੇ ਉਨ੍ਹਾਂ ਨੂੰ ਮਾਰਿਆ ਅਤੇ ਆਪਣਾ ਘਰ ਬਚਾ ਲਿਆ॥੧੦॥

ਇਹ ਛਲ ਸਭ ਚੋਰਨ ਕਹ ਘਾਈ॥ ਬਹੁਰੌ ਧਾਮ ਆਪਨੋ ਆਈ॥

**ਇੰਦ੍ਰ ਬਿਸ਼ਨ ਬ੍ਰਹਮਾ ਸ਼ਿਵ ਹੋਈ।। ਤ੍ਰਿਯ ਚਰਿੱਤ੍ਰ ਤੇ ਬਚਤ ਨ ਕੋਈ।। ੧੧।। ੧।।**

ਇਸ ਚਲਿੱਤਰ ਨਾਲ ਚੋਰਾਂ ਨੂੰ ਮਾਰਕੇ ਫਿਰ ਉਹ ਆਪਣੇ ਘਰ ਆਈ। ਇੰਦਰ, ਵਿਸ਼ਨੂੰ, ਬ੍ਰਹਮਾ, ਸ਼ਿਵਜੀ ਆਦਿ ਕੋਈ ਵੀ ਇਸਤਰੀ ਦੇ ਚਲਿੱਤਰ ਤੋਂ ਨਹੀ ਬਚ ਸਕਿਆ।।੧੧।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਿਆਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੮੬।।੩੫੬੪।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਪ, ਇਕ ਸੌ ਛਿਆਸੀਵੀ ਕਥਾ ਸਮਾਪਤ।।੧੮੬।।੩੫੬੪।।ਚਲਦਾ।।

## ਚਲਿੱਤਰ ਇਕ ਸੌ ਸੱਤਾਸੀਵਾਂ

## ਕਥਾ ਕਾਮਕਲਾ

**ਚੌਪਈ।। ਕਾਮਕਲਾ ਕਾਮਨਿ ਇਕ ਸੁਨੀ।। ਬੇਦ ਸ਼ਾਸ਼ਤ੍ਰ ਭੀਤਰ ਅਤਿ ਗੁਨੀ।।**
**ਤਾਕੋ ਪੁੱਤ੍ਰ ਨ ਆਗ੍ਯਾ ਮਾਨੈ।। ਯਾਂ ਤੇ ਮਾਤ ਕੋਪ ਚਿਤ ਠਾਨੈ।। ੧।।**

ਕਾਮਕਲਾ ਨਾਮੀਂ ਇਕ ਇਸਤਰੀ ਰਹਿੰਦੀ ਸੀ ਜੋ ਵੇਦ ਸ਼ਾਸ਼ਤਰਾਂ ਦੀ ਬੜੀ ਗਿਆਤਾ ਸੀ। ਉਸਦਾ ਪੁੱਤਰ ਆਗਿਆ ਨਹੀਂ ਸੀ ਮੰਨਦਾ ਇਸ ਲਈ ਉਸ ਨਾਲ ਉਹ ਬਹੁਤ ਗੁੱਸੇ ਰਹਿੰਦੀ ਸੀ।। ੧।।

**ਕੁਬੁਧਿ ਬਿਖੈ ਦਿਨੁ ਰੈਨਿ ਗਵਾਵੈ।। ਮਾਤ ਪਿਤਾ ਕੋ ਦਰਬੁ ਲੁਟਾਵੈ।।**
**ਗੁੰਜਨ ਸਾਥ ਕਰੈ ਗੁਜਰਾਨਾ।। ਕਰਤ ਕੁਬਿਰਤਿ ਪਿਯਤ ਮਦ ਪਾਨਾ।। ੨।।**

ਉਹ ਪੁੱਤਰ ਮਾੜੇ ਕੰਮਾਂ ਵਿਚ ਦਿਨ ਰਾਤ ਲਗਾ ਰਹਿੰਦਾ ਸੀ ਅਤੇ ਮਾਤਾ ਪਿਤਾ ਦੇ ਧਨ ਨੂੰ ਲੁਟਾਈ ਜਾਂਦਾ ਸੀ। ਉਹ ਬੁਰੇ ਲੋਕਾਂ ਦੇ ਨਾਲ ਹੀ ਸਮਾਂ ਲੰਘਾਉਂਦਾ ਸੀ ਅਤੇ ਸ਼ਰਾਬ ਪੀ ਕੇ ਮਾੜੇ ਕੰਮ ਕਰਦਾ ਸੀ।।੨।।

**ਤਾਂ ਕੋ ਭ੍ਰਾਤ ਦੁਤਿਯ ਸੁਭ ਕਾਰੀ।। ਜੂਪ ਰਹਿਤ ਨ ਕਛੂ ਦੁਰਚਾਰੀ।।**
**ਤਾ ਸੌ ਨੇਹ ਮਾਤ ਕੋ ਰਹੈ।। ਯਾਕੌ ਬੇਗਿ ਸੰਘਾਰੇ ਚਹੈ।। ੩।।**

ਉਸਦਾ ਦੂਸਰਾ ਭਰਾ ਚੰਗੇ ਕੰਮ ਕਰਨ ਵਾਲਾ ਸੀ। ਉਹ ਜੂਆ ਆਦਿ ਨਹੀ ਸੀ ਖੇਡਦਾ ਅਤੇ ਭੈੜਾ ਕੰਮ ਵੀ ਨਹੀ ਕਰਦਾ ਸੀ। ਮਾਂ ਉਸਨੂੰ ਪ੍ਰਿਆਰ ਕਰਦੀ ਸੀ ਅਤੇ ਦੂਸਰੇ ਨੂੰ ਮਾਰ ਦੇਣਾ ਚਾਹੁੰਦੀ ਸੀ।।੩।।

**ਏਕ ਦਿਵਸ ਜਬ ਸੋ ਘਰ ਆਯੋ।। ਸੋਤ ਛਾਪਰੀ ਮਾਂਝ ਤਕਾਯੋ।।**
**ਟਟਿਆ ਦ੍ਵਾਰ ਆਗਿ ਦੈ ਦਈ।। ਸੁਤ ਕੋ ਮਾਤ ਜਰਾਵਤ ਭਈ।। ੪।।**

ਇਕ ਦਿਨ ਜਦ ਉਹ ਘਰ ਆਇਆ ਤੇ ਜਦ ਉਸ ਨੂੰ ਕਖਾਂ ਦੇ ਛੱਪਰ ਵਿਚ ਸੁੱਤਾ ਵੇਖਿਆ ਤਾਂ ਘਾਸ ਫੂਸ ਨੂੰ ਅੱਗ ਲਾ ਕੇ ਮਾਂ ਨੇ ਪੁੱਤਰ ਨੂੰ ਸਾੜ ਦਿੱਤਾ॥੪॥

**ਮਾਤ ਪੂਤ ਕੌ ਪ੍ਰਥਮ ਜਰਾਯੋ॥ ਰੋਇ ਰੋਇ ਸਭ ਜਗਤ ਸੁਨਾਯੋ॥**
**ਆਗਿ ਲਗਾਇ ਪਾਨਿ ਕੌ ਧਾਈ॥ ਮੂਰਖ ਬਾਤ ਨ ਕਿਨਹੂੰ ਪਾਈ॥੫॥੧॥**

ਪਹਿਲਾਂ ਤਾਂ ਮਾਂ ਨੇ ਪੁੱਤਰ ਸਾੜਿਆ ਫਿਰ ਰੋ ਰੋ ਕੇ ਕਹਿਣ ਲੱਗੀ ਕਿ ਅੱਗ ਲਗਦਿਆਂ ਹੀ ਮੈਂ ਪਾਣੀ ਲੈਣ ਭੱਜੀ ਪਰ ਪੁੱਤਰ ਨੂੰ ਨ ਬਚਾ ਸਕੀ। ਕੋਈ ਵੀ ਮੂਰਖ ਉਸਦੀ ਅਸਲੀ ਗੱਲ ਨੂੰ ਨ ਸਮਝ ਸਕਿਆ॥੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਾਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੮੭॥੩੫੬੯॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆਂ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਸਤਾਸੀਵੀ ਕਥਾ ਸਮਾਪਤ॥੧੮੭॥੩੫੬੯॥ਚਲਦਾ॥

## ਚਲਿੱਤਰ ਇਕ ਸੌ ਅਠਾਸੀਵਾਂ

## ਕਥਾ ਕੰਚਨ ਪ੍ਰਭਾ

**ਚੌਪਈ॥ ਕੰਚਨ ਪ੍ਰਭਾ ਜਾਟਜਾ ਰਹੈ॥ ਅਤਿ ਦੁਤਿਵਾਨ ਤਾਂਹਿ ਜਗ ਕਹੈ॥**
**ਭਰਤਾ ਏਕ ਪ੍ਰਥਮ ਤਿਨ ਕਿਯੋ॥ ਰੁਚਜੋ ਨ ਡਾਰਿ ਫਾਂਸ ਹਨਿ ਦਿਯੋ॥੧॥**

ਕੰਚਨ ਪ੍ਰਭਾ ਇਕ ਜੱਟ ਦੀ ਇਸਤਰੀ ਸੀ ਜਿਸਨੂੰ ਸੰਸਾਰ ਬਹੁਤ ਸੁੰਦਰ ਮੰਨਦਾ ਸੀ। ਪਹਿਲਾਂ ਉਸ ਇਕ ਪਤੀ ਨਾਲ ਵਿਆਹ ਕੀਤਾ ਜੋ ਉਸਨੂੰ ਚੰਗਾ ਨਾ ਲਗਿਆ ਉਸਨੂੰ ਉਸ ਫਾਂਸੀ ਦੇ ਕੇ ਮਾਰ ਦਿੱਤਾ॥੧॥

**ਕੇਤਿਕ ਦਿਨਨ ਔਰ ਪਤਿ ਕਰਿਯੋ॥ ਸੋਊ ਨ ਰੁਚਜੋ ਕਟਾਰੀ ਮਰਿਯੋ॥**
**ਮਾਸ ਬਿਖੈਂ ਔਰੈ ਪਤਿ ਪਾਯੋ॥ ਸੋਊ ਦੈਕੈ ਬਿਖੁ ਤ੍ਰਿਯ ਘਾਯੋ॥੨॥**

ਕਈ ਦਿਨਾਂ ਬਾਅਦ ਉਸ ਹੋਰ ਪਤੀ ਕੀਤਾ, ਉਹ ਵੀ ਚੰਗਾ ਨਾ ਲੱਗਾ ਉਸਨੂੰ ਕਟਾਰ ਮਾਰ ਕੇ ਮਾਰ ਦਿੱਤਾ। ਇਕ ਮਹੀਨੇ ਬਾਅਦ ਕਿਸੇ ਹੋਰ ਨੂੰ ਪਤੀ ਬਣਾਇਆ ਜਿਸਨੂੰ ਉਸ ਇਸਤਰੀ ਨੇ ਜ਼ਹਿਰ ਦੇ ਕੇ ਮਾਰ ਦਿੱਤਾ॥੨॥

**ਚੌਥੋ ਨਾਥ ਨਾਇਕਾ ਕੀਨੋ॥ ਤਾਕਹ ਹਨਿ ਪੰਚਮ ਕਹ ਲੀਨੋ॥**
**ਛਠਏਂ ਮਾਰਿ ਸਪਤਮੋ ਘਾਯੋ॥ ਅਸ਼ਟਮ ਕੈ ਸੰਗ ਨੇਹ ਲਗਾਯੋ॥੩॥**

ਫਿਰ ਉਸ ਚੌਥਾ ਪਤੀ ਕੀਤਾ ਤੇ ਉਸਨੂੰ ਮਾਰਕੇ ਪੰਜਵਾਂ ਪਤੀ ਅਪਨਾ ਲਿਆ। ਛੇਵਾਂ ਮਾਰਕੇ ਸਤਵੇਂ ਨੂੰ ਵੀ ਮਾਰ ਦਿਤਾ ਅਤੇ ਅਠਵੇਂ ਨਾਲ ਪ੍ਰੇਮ ਕਰਨ ਲਗ ਲਈ॥੩॥

**ਕਰਮ ਕਾਲ ਸੋਊ ਨਹਿ ਭਾਯੋ॥ ਜਮਧਰ ਭਏ ਤਾਂਹਿ ਤਿਨ ਘਾਯੋ॥**
**ਧ੍ਰਿਗ ਧ੍ਰਿਗ ਜਾਨਿ ਜਗਤ ਤਿਹ ਕਰਿਯੋ॥ ਹਾਹਾਕਾਰ ਸਭਨ ਉਚਰਿਯੋ॥੪॥**

ਕਰਮ ਕਾਲ ਉਹ ਵੀ ਉਸ ਨੂੰ ਚੰਗਾ ਨ ਲਗਾ ਤੇ ਕਟਾਰ ਮਾਰਕੇ ਉਸ ਨੂੰ ਵੀ ਮਾਰ ਦਿਤਾ। ਸਾਰੇ ਸੰਸਾਰ ਨੇ ਉਸ ਨੂੰ ਦੁਰਕਾਰਿਆ ਅਤੇ ਹਾਹਾਕਾਰ ਮਚਾ ਦਿੱਤੀ॥੪॥

**ਜਬ ਇਹ ਭਾਂਤਿ ਸੁਨਤਿ ਤ੍ਰਿਯ ਭਈ॥ ਜਾਨੁਕ ਬਿਨੁ ਮਾਰੇ ਮਰ ਗਈ॥**
**ਅਬ ਹੌਂ ਜਰੋ ਨਾਥ ਤਨ ਜਾਈ॥ ਇਨ ਸਭਹੂੰਨ ਚਰਿੱਤ੍ਰ ਦਿਖਾਈ॥੫॥**

ਜਦ ਇਸਤਰੀ ਨੇ ਇਹ ਸਭ ਸੁਣਿਆਂ ਤਾਂ ਉਹ ਤਾਂ ਜਿਵੇਂ ਬਿਨਾਂ ਮਾਰਿਆਂ ਹੀ ਮਰ ਗਈ। ਉਸ ਸੋਚਿਆ ਕਿ ਹੁਣ ਮੈਂ ਆਪਣੇ ਸਵਾਮੀ ਨਾਲ ਹੀ ਸੜ ਕੇ ਮਰ ਜਾਵਾਂਗੀ ਅਤੇ ਲੋਕਾਂ ਨੂੰ ਇਹ ਚਲਿੱਤਰ ਵਖਾਵਾਂਗੀ॥੫॥

**ਅਰੁਨ ਬਸਤ੍ਰ ਧਰ ਪਾਨ ਚਬਾਏ॥ ਲੋਗ ਸਭਨ ਕੋ ਕੂਕ ਸੁਨਾਏ॥**
**ਯੌ ਕਹਿ ਹਾਥਿ ਸਿਧੌਰੇ ਗਹਜੋ॥ ਜਰਿਬੋ ਸਾਥ ਨਾਥ ਕੈ ਚਹਜੋ॥੬॥**

ਉਸ ਲਾਲ ਕੱਪੜੇ ਪਾਕੇ ਪਾਨ ਚਬਾਇਆ ਅਤੇ ਉੱਚੀ ਉੱਚੀ ਚੀਖ ਕੇ ਲੋਕਾਂ ਨੂੰ ਸੁਣਾਉਨ ਲਗੀ। ਚੀਕ ਕੇ ਉਸ ਹੱਥ ਵਿਚ ਬੀੜਾ ਲਿਆ ਅਤੇ ਪਤੀ ਦੇ ਨਾਲ ਸੜ ਮਰਨ ਦੀ ਇੱਛਾ ਪਰਗਟ ਕੀਤੀ॥੬॥

**ਦੋਹਰਾ॥ ਸਪਤ ਨਾਥ ਨਿਜ ਕਰਨ ਹਨਿ ਕਿਯੋ ਸਤੀ ਕੋ ਭੇਸ॥**
**ਊਚ ਨੀਚ ਦੇਖਤ ਤਰਨਿ ਪਾਵਕ ਕਿਯੋ ਪ੍ਰਵੇਸ॥ ੭॥**

ਸੱਤ ਪਤੀਆਂ ਨੂੰ ਹੱਥ ਨਾਲ ਮਾਰਕੇ ਹੁਣ ਉਸ ਸਤੀ ਦਾ ਵੇਸ ਧਾਰ ਲਿਆ ਅਤੇ ਹੇਠਾਂ ਉਪਰ ਵੇਖਦੇ ਹੋਏ ਉਹ ਚਿਖਾ ਵਿਚ ਵੜ ਗਈ॥੭॥

**ਸਪਤ ਨਾਥ ਨਿਜੁ ਹਾਥ ਹਨਿ ਅਸ਼ਟਮ ਕੌ ਗਰ ਲਾਇ॥**
**ਸਭ ਲੋਗਨ ਦੇਖਤ ਜਰੀ ਢੋਲ ਮ੍ਰਿਦੰਗ ਬਜਾਇ॥ ੮॥ ੧॥**

ਸੱਤ ਪਤੀਆਂ ਨੂੰ ਮਾਰਕੇ ਅਠਵੇਂ ਨੂੰ ਗਲ਼ ਨਾਲ ਲਾਕੇ ਸਾਰਿਆਂ ਦੇ ਵੇਖਦੇ ਵੇਖਦੇ ਢੋਲ ਮ੍ਰਦੰਗ ਵਜਾਉਂਦੀ ਹੋਈ ਸਤੀ ਹੋ ਗਈ॥੮॥੧॥

**ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੮੮॥੩੫੭੭॥ਅਫਜੂੰ॥**

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਇਕ ਸੌ ਅਠਾਸੀਵੀ ਕਥਾ ਸਮਾਪਤ॥੧੮੮॥੩੫੭੭॥ਚਲਦਾ॥

# ਚਲਿੱਤਰ ਇਕ ਸੌ ਉਣਾਨੇਵਾਂ

## ਕਥਾ ਭੂਪਕਲਾ

**ਦੋਹਰਾ॥ ਭੂਪਕਲਾ ਨਾਮਾ ਰਹੈ ਸੁਤਾ ਸ਼ਾਹ ਕੀ ਏਕ॥**
**ਅਧਿਕ ਦਰਬ ਤਾਕੇ ਰਹੈ ਦਾਸੀ ਰਹੈ ਅਨੇਕ॥ ੧॥**

ਇਕ ਸ਼ਾਹ ਦੀ ਭੂਪਕਲਾ ਨਾਮੀ ਇਕ ਪੁੱਤਰੀ ਸੀ। ਜਿਸਦੇ ਪਾਸ ਬਹੁਤ ਧਨ ਸੀ ਅਤੇ ਅਨੇਕਾਂ ਦਾਸੀਆਂ ਸਨ॥੧॥

**ਚੌਪਈ॥ ਮਿਸਰੀ ਕੋ ਹੀਰਾ ਤਿਨ ਲਿਯੋ॥ ਡਬਿਯਾ ਬਿਖੈ ਡਾਰਿ ਕਰਿ ਦਿਯੋ॥**
**ਸ਼ਾਹਜਹਾਂ ਜਹ ਸਭਾ ਬਨਾਈ॥ ਬਹਲ ਬੈਠਿ ਤਿਹ ਓਰ ਸਿਧਾਈ॥ ੨॥**

ਉਸ ਮਿਸ਼ਰੀ ਦੀ ਡਲੀ ਨੂੰ ਹੀਰਾ ਮੰਨ ਲਿਆ ਅਤੇ ਇਕ ਡੱਬੀ ਵਿਚ ਬੰਦ ਕਰ ਲਿਆ। ਜਿਥੇ ਸ਼ਾਹ ਜਹਾਨ ਸਭਾ ਲਾਕੇ ਬੈਠਾ ਸੀ, ਉਸ ਪਾਸੇ ਉਹ ਬੈਲ ਗੱਡੀ ਲੈ ਕੇ ਚਲ ਪਈ॥੨॥

**ਅਰਧ ਬਜਾਰ ਬਿਖੈ ਜਬ ਗਈ॥ ਸੁੰਦਰ ਨਰਿ ਕੇ ਬਿਲੋਕਤ ਭਈ॥**
**ਅਧਿਕ ਦਰਬੁ ਦੈ ਨਿਕਟਿ ਬੁਲਾਯੋ॥ ਨਿਜ ਗਾਡੀ ਕੇ ਸਾਥ ਲਗਾਯੋ॥ ੩॥**

ਜਦ ਉਹ ਬਾਜਾਰ ਦੇ ਵਿਚ ਗਈ ਤਾਂ ਇਕ ਸੁੰਦਰ ਆਦਮੀ ਨੂੰ ਉਸ ਵੇਖਿਆ। ਉਸ ਨੂੰ ਕਾਫੀ ਧਨ ਦੇ ਕੇ ਆਪਣੇ ਕੋਲ ਬੁਲਾਇਆ ਤੇ ਆਪਣੀ ਗੱਡੀ ਦੇ ਨਾਲ ਲੈ ਲਿਆ॥੩॥

**ਚਲਿਤ ਚਲਿਤ ਰਜਨੀ ਪਰਿ ਗਈ॥ ਸੂਰਜ ਛਪਜੋ ਚੰਦ੍ਰ ਦੁਤਿ ਭਈ॥**
**ਬਹਲ ਬਿਖੈ ਗਹਿ ਬਾਂਹ ਚੜ੍ਹਾਯੋ॥ ਕਾਮ ਕੇਲ ਤਿਹ ਸੰਗ ਉਪਜਾਯੋ॥ ੪॥**

ਚਲਦਿਆਂ ਚਲਦਿਆਂ ਰਾਤ ਪੈ ਗਈ। ਸੂਰਜ ਡੁਬ ਗਿਆ ਤੇ ਚੰਦਰਮਾਂ ਦੀ ਚਾਨਣੀ ਪੱਸਰ ਗਈ। ਉਸ ਆਦਮੀ ਨੂੰ ਉਸ ਬਾਂਹ ਤੋਂ ਫੜਕੇ ਗੱਡੀ ਵਿਚ ਚੜ੍ਹਾ ਲਿਆ ਅਤੇ ਕਾਮਕ੍ਰੀੜਾ ਕੀਤੀ॥ ੪॥

**ਜਜੋਂ ਜਜੋਂ ਬਹਲ ਹਿਲੋਰੇ ਖਾਵੈ॥ ਉਛਰੇ ਬਿਨਾ ਕਾਜ ਹ੍ਵੈ ਜਾਵੈ॥**
**ਲਖੈ ਲੋਗ ਗਾਡੀ ਕਰ ਮਾਰੈ॥ ਭੇਦ ਅਭੇਦ ਨ ਕੋਊ ਬਿਚਾਰੈ॥ ੫॥**

ਜਿਸ ਤਰਾਂ ਜਿਸ ਤਰਾਂ ਗੱਡੀ ਹਚਕੋਲੇ ਖਾਂਦੀ ਸੀ ਉਨ੍ਹਾਂ ਦਾ ਕੰਮ ਬਿਨਾ ਉਛਲਣ ਤੋਂ ਹੀ ਹੋ ਜਾਂਦਾ ਸੀ। ਜੋ ਵੀ ਉਸਨੂੰ ਵੇਖਦਾ ਸੀ ਉਸ ਨੂੰ ਗਡੀਵਾਨ ਹੀ ਸਮਝਦਾ ਸੀ ਅਤੇ ਅਸਲ ਗੱਲ

ਨੂੰ ਨਹੀ ਸਮਝਦਾ ਸੀ॥੫॥

**ਭਾਖਿ ਬੈਨ ਤੇ ਬਹਲ ਧਵਾਈ॥ ਕਾਮ ਰੀਤਿ ਕਰਿ ਪ੍ਰੀਤਿ ਉਪਜਾਈ॥**
**ਭਰਿ ਕਰਿ ਭੋਗ ਬਾਮ ਸੌ ਕੀਨੋ॥ ਬੀਚ ਬਜਾਰ ਨ ਕਿਨਹੂੰ ਚੀਨੋ॥ ੬॥**

ਬੋਲ ਬੋਲ ਕੇ ਉਹ ਗੱਡੀ ਚਲਾ ਰਹੀ ਸੀ ਅਤੇ ਕਾਮ ਰੀਤੀ ਅਨੁਸਾਰ ਉਹ ਪ੍ਰੇਮ ਕਰ ਰਹੀ ਸੀ। ਉਸ ਵੀ ਜੀਅ ਭਰਕੇ ਉਸ ਨਾਲ ਰਮਣ ਕੀਤਾ ਅਤੇ ਭਰੇ ਬਾਜਾਰ ਵਿਚ ਉਨ੍ਹਾਂ ਨੂੰ ਕੋਈ ਪਛਾਣ ਨ ਸਕਿਆ॥੬॥

**ਦੋਹਰਾ॥ ਕੇਲ ਕਰਤ ਇਹ ਚੰਚਲਾ ਤਹਾਂ ਪਹੂਚੀ ਆਇ॥**
**ਸ਼ਾਹਜਹਾਂ ਬੈਠੋ ਜਹਾਂ ਨੀਕੀ ਸਭਾ ਬਨਾਇ॥ ੭॥**

ਕਾਮ ਕ੍ਰੀੜਾ ਕਰਦੀ ਹੋਈ ਉਹ ਇਸਤਰੀ ਓਥੇ ਜਾ ਪੁਜੀ ਜਿਥੇ ਸ਼ਾਹਜਹਾਂ ਸੁੰਦਰ ਸਭਾ ਲਾਕੇ ਬੈਠਾ ਸੀ॥੭॥

**ਚੌਪਈ॥ ਮਿਸਰੀ ਕੇ ਹੀਰਾ ਕਰ ਲਿਯੋ॥ ਲੈ ਹਜਰਤਿ ਕੇ ਹਾਜਰ ਕਿਯੋ॥**
**ਸ਼ਾਹਜਹਾਂ ਤਿਹ ਕਛੂ ਨ ਚੀਨੋ॥ ਤੀਸ ਹਜਾਰ ਰੁਪੈਯਾ ਦੀਨੋ॥ ੮॥**

ਹੁਣ ਉਸ ਮਿਸ਼ਰੀ ਦੀ ਡਲੀ ਨੂੰ ਹੀਰੇ ਦੇ ਰੂਪ ਵਿਚ ਲਿਆ ਅਤੇ ਹੀਰਾ ਬਾਦਸ਼ਾਹ ਦੇ ਸਾਹਮਣੇ ਹਾਜ਼ਰ ਕਰ ਦਿੱਤਾ। ਸ਼ਾਹ ਜਹਾਨ ਨੇ ਵੀ ਕੁਝ ਨਹੀ ਪਛਾਣਿਆ ਅਤੇ ਤੀਹ ਹਜ਼ਾਰ ਰੁਪਈਆ ਉਸ ਨੂੰ ਦੇ ਦਿੱਤਾ॥੮॥

**ਇਹ ਛਲ ਸੌ ਸ਼ਾਹਹਿ ਛਲਿ ਗਈ॥ ਉਠੀ ਸਭਾ ਆਵਤ ਸੋਊ ਭਈ॥**
**ਪੰਦ੍ਰਹ ਸਹਸ੍ਰ ਆਪੁ ਤ੍ਰਿਯ ਲੀਨੋ॥ ਪੰਦ੍ਰਹ ਸਹਸ੍ਰ ਮੀਤ ਕੋ ਦੀਨੋ॥ ੯॥**

ਇਸ ਚਲਿੱਤਰ ਨਾਲ ਉਸ ਬਾਦਸ਼ਾਹ ਨੂੰ ਵੀ ਛਲ ਲਿਆ ਅਤੇ ਸਭਾ ਤੋਂ ਉਠ ਕੇ ਚਲੇ ਆਈ। ਪੰਦਰਾਂ ਹਜ਼ਾਰ ਉਸ ਇਸਤਰੀ ਨੇ ਰਖ ਲਿਆ ਅਤੇ ਪੰਦਰਾਂ ਹਜਾਰ ਆਪਣੇ ਮਿੱਤਰ ਨੂੰ ਦੇ ਦਿੱਤਾ॥੯॥

**ਦੋਹਰਾ॥ ਸ਼ਾਹਜਹਾਂ ਛਲਿ ਮੀਤ ਸੌ ਕਾਮ ਕਲੇਲ ਕਮਾਇ॥**
**ਧਾਮ ਆਨਿ ਪਹੁਚਤ ਭਈ ਸਕਜੋ ਨ ਕੋਊ ਪਾਇ॥ ੧੦॥ ੧॥**

ਸ਼ਾਹ ਜਹਾਨ ਨੂੰ ਛਲਕੇ, ਮਿੱਤਰ ਨਾਲ ਕਾਮਕ੍ਰੀੜਾ ਕਰਕੇ ਉਹ ਆਪਣੇ ਘਰ ਆ ਪਹੁੰਚੀ ਅਤੇ ਕੋਈ ਵੀ ਉਸਦੇ ਭੇਤ ਨੂੰ ਸਮਝ ਨ ਸਕਿਆ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਾਨਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੯੯॥੩੫੮੭॥ਅਫਜੂੰ॥

ਸ੍ਰੀ ਚਲਿੱਤਰ, ਪ੍ਰਸੰਗ ਤਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਉਣਾਨਵੀ ਕਥਾ ਸਮਾਪਤ।।੧੮੯।।੩੫੮੭।।ਚਲਦਾ।।

# ਚਲਿੱਤਰ ਇਕ ਸੌ ਨੱਬੇਵਾਂ

## ਕਥਾ ਨਿਸਰਾਜ ਪ੍ਰਭਾ

**ਚੌਪਈ।। ਇਕ ਦਿਨ ਬਾਗ ਚੰਚਲਾ ਗਈ।। ਹਸਿ ਹਸਿ ਬਚਨ ਬਖਾਨਤ ਭਈ।।**
**ਸ੍ਰੀ ਨਿਸਿਰਾਜ ਪ੍ਰਭਾ ਤ੍ਰਿਯ ਤਹਾਂ।। ਐਸੀ ਭਾਂਤਿ ਉਚਾਰਯੋ ਉਹਾਂ।। ੧।।**

ਇਕ ਦਿਨ ਬਾਗ ਵਿਚ ਇਸਤਰੀਆਂ ਗਈਆਂ ਅਤੇ ਹੱਸ ਹੱਸ ਕੇ ਆਪਸ ਵਿਚ ਗਲਾਂ ਬਾਤਾਂ ਕਰਨ ਲਗੀਆਂ। ਨਿਸਰਾਜ ਪ੍ਰਭਾ ਨਾਮੀ ਇਕ ਇਸਤਰੀ ਨੇ ਓਥੇ ਕਿਹਾ।।੧।।

**ਜੌ ਰਾਜਾ ਤੇ ਬਾਰਿ ਭਿਰਾਊਂ।। ਅਪਨੀ ਝਾਂਟੈ ਸਭੈ ਮੂੰਡਾਊਂ।।**
**ਤਬ ਤ੍ਰਿਯ ਹੋਡ ਸਕਲ ਤੁਮ ਹਾਰਹੁ।। ਨਿਜੁ ਨੈਨਨ ਇਹ ਚਰਿਤ ਨਿਹਾਰਹੁ।। ੨।।**

ਜੇ ਮੈਂ ਰਾਜੇ ਤੋਂ ਪਾਣੀ ਭਰਵਾ ਦਵਾਂ ਅਤੇ ਉਸ ਪਾਸੋਂ ਹੀ ਝਾਂਟ ਮੁੰਨਵਾ ਲਵਾਂ ਤਾਂ ਤੁਸੀ ਸਾਰੀਆਂ ਮੈਥੋਂ ਸ਼ਰਤ ਹਾਰ ਜਾਉਗੀਆਂ। ਹੇ ਇਸਤਰੀਓ! ਤੁਸੀ ਆਪਣੀਆਂ ਅੱਖਾਂ ਨਾਲ ਮੇਰਾ ਇਹ ਚਲਿੱਤਰ ਵੇਖੋ।।੨।।

**ਯੌ ਕਹਿਕੈ ਸੁਭ ਭੇਸ ਬਨਾਯੋ।। ਦੇਵ ਅਦੇਵਨ ਕੋ ਬਿਰਮਾਯੋ।।**
**ਚਰਿੱਤ੍ਰ ਸਿੰਘ ਰਾਜਾ ਜਬ ਆਯੋ।। ਸੁਨਿ ਇਹ ਬਚਨ ਚੰਚਲਾ ਪਾਯੋ।। ੩।।**

ਇਹ ਕਹਿਕੇ ਉਸ ਸੁੰਦਰ ਵੇਸ ਬਣਾਇਆ ਅਤੇ ਦੇਵ-ਦਾਨਵ ਦੋਹਾਂ ਨੂੰ ਭਰਮ ਵਿਚ ਪਾ ਦਿੱਤਾ। ਚਰਿਤਰ ਸਿੰਘ ਰਾਜਾ ਜਦ ਆਇਆ ਤਦ ਇਨ੍ਹਾਂ ਇਸਤਰੀਆਂ ਨੂੰ ਪਤਾ ਚੱਲ ਗਿਆ।। ੩।।

**ਬੈਠ ਝਰੋਖਾ ਦਈ ਦਿਖਾਈ।। ਰਾਜਾ ਰਹੇ ਰੂਪ ਉਰਝਾਈ।।**
**ਏਕ ਬਾਰ ਇਹਕੌ ਜੌ ਪਾਊਂ।। ਜਨਮ ਸਹਸ੍ਰ ਲਗੇ ਬਲਿ ਜਾਊਂ।। ੪।।**

ਉਹ ਉਹਲੇ ਹੋ ਕੇ ਝਰੋਖੇ ਵਿਚ ਬੈਠ ਗਈ ਅਤੇ ਰਾਜਾ ਉਸਦੇ ਸੁੰਦਰ ਰੂਪ ਨੂੰ ਵੇਖ ਕੇ ਮੋਹਿਤ ਹੋ ਗਿਆ। ਉਹ ਸੋਚਣ ਲਗਾ ਕਿ ਇਕ ਵਾਰ ਜੇ ਇਸ ਨੂੰ ਪਾ ਲਵਾਂ ਤਾਂ ਹਜਾਰਾਂ ਜਨਮ ਇਸ ਤੋਂ ਵਾਰ ਦੇਵਾਂ।।੪।।

**ਪਠੈ ਸਹਚਰੀ ਲਈ ਬੁਲਾਈ।। ਪ੍ਰੀਤਿ ਸਹਿਤ ਰਸ ਰੀਤੁਪਜਾਈ।।**
**ਅਬਲਾ ਤਬ ਮੁਰਛਿਤ ਹ੍ਵੈ ਗਈ।। ਪਾਨਿ ਪਾਨਿ ਉਚਰਤ ਮੁਖ ਭਈ।। ੫।।**

ਉਸ ਨੂੰ ਦਾਸੀ ਭੇਜ ਕੇ ਮੰਗਵਾ ਲਿਆ ਅਤੇ ਬੜੇ ਪ੍ਰੇਮ ਨਾਲ ਰਸ ਰੀਤੀ ਨੂੰ ਨਿਭਾਇਆ। ਫਿਰ ਇਸਤਰੀ ਬੇਹੋਸ਼ ਹੋ ਗਈ ਅਤੇ "ਪਾਣੀ ਪਾਣੀ" ਕਹਿਣ ਲਗੀ॥੫॥

**ਉਠ ਕਰਿ ਆਪੁ ਰਾਵ ਤਬ ਗਯੋ॥ ਤਾਕਹ ਪਾਨਿ ਪਯਾਵਤ ਭਯੋ॥**
**ਪਾਨਿ ਪਿਏ ਬਹੁਰੋ ਸੁਧਿ ਭਈ॥ ਰਾਜੈ ਫਿਰਿ ਚੁੰਬਨ ਤਿਹ ਲਈ॥ ੬॥**

ਰਾਜਾ ਫਿਰ ਆਪ ਉਠ ਕੇ ਗਿਆ ਅਤੇ ਉਸਨੂੰ ਪਾਣੀ ਪਿਆਉਣ ਲੰਗਾ। ਪਾਣੀ ਪੀ ਕੇ ਜਦ ਉਹ ਫਿਰ ਹੋਸ਼ ਵਿਚ ਆਈ ਤਾਂ ਰਾਜੇ ਨੇ ਫਿਰ ਉਸਦਾ ਚੁੰਮਣ ਲਿਆ॥੬॥

**ਜਬ ਸੁਧਿ ਮੈ ਅਬਲਾ ਕਛੁ ਆਈ॥ ਬਹੁਰਿ ਕਾਮ ਕੀ ਕੇਲ ਮਚਾਈ॥**
**ਦੋਊ ਤਰਨ ਨ ਕੋਊ ਹਾਰੈ॥ ਯੌ ਰਾਜਾ ਤਿਹ ਸਾਥ ਬਿਹਾਰੈ॥ ੭॥**

ਜਦ ਉਹ ਇਸਤਰੀ ਜ਼ਰਾ ਹੋਸ਼ ਵਿਚ ਆ ਗਈ ਤਾਂ ਫਿਰ ਕਾਮ ਕ੍ਰੀੜਾ ਸ਼ੁਰੂ ਹੋ ਗਈ। ਦੋਵੇਂ ਜਵਾਨ ਸਨ ਕੋਈ ਵੀ ਹਾਰ ਨਹੀ ਮੰਨ ਰਿਹਾ ਸੀ ਅਤੇ ਇਸਤਰਾਂ ਉਹ ਰਾਜਾ ਉਸ ਨਾਲ ਰਮਣ ਕਰ ਰਿਹਾ ਸੀ॥੭॥

**ਬਹੁਰਿ ਬਾਲ ਇਹ ਭਾਂਤਿ ਉਚਾਰੀ॥ ਸੁਨੋ ਰਾਵ ਤੁਮ ਬਾਤ ਹਮਾਰੀ॥**
**ਤ੍ਰਿਯ ਕੀ ਝਾਂਟਿ ਨ ਮੂੰਡੀ ਜਾਈ॥ ਬੇਦਪੁਰਾਨਨ ਮੈ ਸੁਨਿ ਪਾਈ॥ ੮॥**

ਫਿਰ ਉਹ ਇਸਤਰੀ ਬੋਲੀ ਕਿ ਹੇ ਰਾਜਨ, ਤੁਸੀ ਮੇਰੀ ਇਕ ਗੱਲ ਸੁਣੋ। ਮੈਂ ਵੇਦ-ਪਰਾਣਾਂ ਵਿਚ ਸੁਣਿਆ ਹੈ ਕਿ ਇਸਤਰੀ ਦੀਆਂ ਝਾਂਟਾਂ ਮੁੰਨੀਆਂ ਨਹੀ ਜਾ ਸਕਦੀਆਂ ਹਨ॥੮॥

**ਹਸਿਕਰਿ ਰਾਵ ਬਚਨ ਯੌ ਠਾਨਜੋ॥ ਮੈਂ ਅਪੁਨੇ ਜਿਯ ਸਾਚ ਨ ਜਾਨਜੋ॥**
**ਤੈਂ ਤ੍ਰਿਯ ਹਮ ਸੋ ਝੂਠ ਉਚਾਰੀ॥ ਹਮ ਮੂੰਡੈਂਗੇ ਝਾਂਟਿ ਤਿਹਾਰੀ॥ ੯॥**

ਰਾਜੇ ਹੱਸ ਕੇ ਕਿਹਾ ਮੈਂ ਇਸ ਨੂੰ ਸਚ ਨਹੀ ਮੰਨਦਾ। ਤੂੰ ਮੈਨੂੰ ਇਹ ਝੂਠ ਕਿਹਾ ਹੈ। ਦਸ ਤੇਰੀਆਂ ਝਾਂਟਾਂ ਮੈਂ ਮੁੰਨਾਂਗਾ॥੯॥

**ਤੇਜ ਅਸਤੁਰਾ ਏਕ ਮੰਗਾਯੋ। ਨਿਜ ਕਰ ਗਹਿਕੈ ਰਾਵ ਚਲਾਯੋ॥**
**ਤਾਂ ਕੀ ਮੂੰਡਿ ਝਾਂਟਿ ਸਭ ਡਾਰੀ॥ ਦੈਕੈ ਹਸੀ ਚੰਚਲਾ ਤਾਰੀ॥ ੧੦॥**

ਰਾਜੇ ਨੇ ਇਕ ਤੇਜ਼ ਉਸਤਰਾ ਮੰਗਵਾਇਆ ਅਤੇ ਆਪਣੇ ਹੱਥ ਨਾਲ ਫੜਕੇ ਚਲਾਉਣ ਲੱਗਾ। ਉਸਦੀਆਂ ਸਾਰੀਆਂ ਝਾਂਟਾਂ ਮੁੰਨ ਦਿੱਤੀਆਂ ਅਤੇ ਇਸਦੇ ਨਾਲ ਹੀ ਉਹ ਇਸਤਰੀ ਤਾਲੀ ਮਾਰ ਕੇ ਹੱਸ ਪਈ॥੧੦॥

**ਦੋਹਰਾ॥ ਪਾਨਿ ਭਰਾਯੋ ਰਾਵ ਤੇ ਨਿਜੁ ਕਰ ਝਾਂਟਿ ਮੁੰਡਾਇ॥**

ਹੋਡ ਜੀਤ ਲੇਤੀ ਭਈ ਤਿਨ ਅਬਲਾਨ ਦਿਖਾਇ॥ ੧੧॥ ੧॥

ਪਹਿਲਾਂ ਰਾਜੇ ਤੋਂ ਪਾਣੀ ਭਰਵਾਇਆ ਅਤੇ ਫਿਰ ਵਾਲ ਮੁੰਨਵਾਏ ਅਤੇ ਇਸਤਰਾਂ ਉਨ੍ਹਾਂ ਇਸਤਰੀਆਂ ਪਾਸੋਂ ਸ਼ਰਤ ਜਿੱਤ ਲਈ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਨਬਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੯੦॥੩੫੯੮॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਰਾਜਾ ਮੰਤਰੀ ਵਾਰਤਾਲਾਪ ਇਕ ਸੋ ਨੱਬੇਵੀ ਕਥਾ ਸਮਾਪਤ॥੧੯੦॥੩੫੯੮॥ਚਲਦਾ॥

## ਚਲਿੱਤਰ ਇਕ ਸੌ ਇਕਾਨੇਵਾਂ

## ਕਥਾ ਪ੍ਰਬੀਨ ਰਾਇ

ਚੌਪਈ॥ ਏਕ ਲਹੌਰ ਛਤ੍ਰਿਜਾ ਰਹੈ॥ ਰਾਇ ਪ੍ਰਬੀਨ ਤਾਂਹਿ ਜਗ ਕਹੈ॥
ਅੱਪ੍ਰਮਾਨ ਤਿਹ ਪ੍ਰਭਾ ਬਿਰਾਜੈ॥ ਦੇਵ ਜਨਨਿ ਕੋ ਲਖਿ ਮਨੁ ਲਾਜੈ॥ ੧॥

ਲਾਹੌਰ ਵਿਚ ਇਕ ਇਸਤਰੀ ਰਹਿੰਦੀ ਸੀ ਜਿਸਨੂੰ ਸੰਸਾਰ ਪ੍ਰਬੀਨ ਰਾਇ ਕਹਿੰਦਾ ਸੀ। ਉਹ ਬਹੁਤ ਸੁੰਦਰ ਸੀ ਜਿਸ ਨੂੰ ਵੇਖ ਕੇ ਦੇਵ ਇਸਤਰੀਆਂ ਵੀ ਸ਼ਰਮਸਾਰ ਹੁੰਦੀਆਂ ਸਨ॥੧॥

ਏਕ ਮੁਗਲ ਤਿਹ ਨ੍ਹਾਤ ਕੈ ਰੀਝਯੋ ਅੰਗ ਨਿਹਾਰਿ॥
ਗਿਰਯੋ ਮੂਰਛਨਾ ਹ੍ਵੈ ਧਰਨਿ ਬਿਰਹਾ ਤਨ ਗਯੋ ਮਾਰਿ॥ ੨॥

ਇਕ ਮੁਗਲ ਉਸ ਨਹਾਉਂਦੀ ਦੇ ਅੰਗ ਵੇਖ ਦੇ ਰੀਝ ਪਿਆ ਅਤੇ ਬਿਰਹਾ ਦਾ ਮਾਰਿਆ ਹੋਇਆ ਧਰਤੀ ਤੇ ਡਿੱਗ ਪਿਆ॥੨॥

ਚੌਪਈ॥ ਧਾਮ ਆਨ ਇਕ ਸਖੀ ਬੁਲਾਈ॥ ਬਾਤ ਸਭੈ ਤਿਹ ਤੀਰ ਜਤਾਈ॥
ਜੌ ਮੋਕੌ ਤੂੰ ਤਾਹਿ ਮਿਲਾਵੈਂ॥ ਅਪੁਨੇ ਮੁਖ ਮਾਂਗੈ ਸੋ ਪਾਵੈਂ॥ ੩॥

ਉਸ ਆਪਣੇ ਘਰ ਇਕ ਸਖੀ ਨੂੰ ਬੁਲਾਇਆ ਅਤੇ ਉਸਨੂੰ ਸਾਰੀ ਗਲ ਦਸੀ। ਜੇ ਤੂੰ ਮੈਨੂੰ ਉਸ ਨਾਲ ਮਿਲਾ ਦੇਵੇਂ ਤਾਂ ਮੂੰਹ ਮੰਗਿਆ ਇਨਾਮ ਪਾਵੇਂਗੀ॥੩॥

ਤਬ ਸੋ ਸਖੀ ਧਾਮ ਤਿਹ ਗਈ॥ ਐਸੋ ਬਚਨ ਬਖਾਨਤ ਭਈ॥
ਮਾਤ੍ਰਾ ਤੋਰਿ ਬੁਲਾਵਤ ਤੋਕੌਂ॥ ਤਾਤੇ ਪਠੈ ਦਯੋ ਹਜਾਂ ਮੋਕੋ॥ ੪॥

ਤਦ ਉਹ ਦਾਸੀ ਉਸਦੇ ਘਰ ਗਈ ਅਤੇ ਕਹਿਣ ਲਗੀ ਕਿ ਤੁਹਾਡੀ ਮਾਂ ਤੁਹਾਨੂੰ ਬੁਲਾਉਂਦੀ ਹੈ। ਇਸ ਲਈ ਉਸ ਮੈਨੂੰ ਭੇਜਿਆ ਹੈ॥੪॥

ਯੌ ਜਬ ਬਚਨ ਤਾਹਿ ਤਿਹ ਕਹਿਯੋ॥ ਮਿਲਬ ਸੁਤਾ ਮਾਤਾ ਸੌ ਚਹਿਯੋ॥
ਡੋਰੀ ਬਿਖੈ ਤਾਂਹਿ ਬੈਠਾਰਜੋ॥ ਦਰ ਪਰਦਨ ਦ੍ਰਿੜ ਐਂਚਿ ਸਵਾਰਜੋ॥ ੫॥

ਇਹ ਗੱਲ ਜਦ ਉਸ ਸੁਣੀ ਤਾਂ ਪੁੱਤਰੀ ਵੀ ਮਾਂ ਨੂੰ ਮਿਲਣਾ ਚਾਹੁੰਦੀ ਸੀ। ਉਸ ਉਸਨੂੰ ਡੋਲੇ ਵਿਚ ਬਿਠਾਇਆ ਤੇ ਪਰਦਿਆ ਨਾਲ ਸਾਰੇ ਦਰਵਾਜੇ ਬੰਦ ਕਰ ਦਿੱਤੇ॥੫॥

ਤਾਕੌ ਦ੍ਰਿਸ਼ਟਿ ਕਛੂ ਨਹਿ ਆਵੈ॥ ਕੁਟਨੀ ਚਹੈ ਜਹਾਂ ਲੈ ਜਾਵੈ॥
ਮਾਤ ਨਾਮ ਲੈ ਤਾਹਿ ਸਿਧਾਈ॥ ਲੈ ਕੈ ਧਾਮ ਮੁਗਲ ਕੇ ਆਈ॥ ੬॥

ਉਸ ਨੂੰ ਕੁਝ ਵੀ ਵਖਾਈ ਨਹੀਂ ਦੇ ਰਿਹਾ ਸੀ ਤਾਕਿ ਫਫੇਕੁਟਣੀ ਜਿਥੇ ਚਾਹੇ ਉਸਨੂੰ ਲੈ ਜਾਵੇ। ਮਾਂ ਦਾ ਨਾਂ ਲੈ ਕੇ ਚੱਲੀ ਅਤੇ ਉਸਨੂੰ ਮੁਗਲ ਦੇ ਘਰ ਲੈ ਗਈ॥੬॥

ਪਰਦਾ ਤਹੀਂ ਉਘਾਰਾ ਜਾਈ॥ ਤਾਸ ਬੇਗ ਜਹ ਸੇਜ ਸੁਹਾਈ॥
ਬਹਿਯਾ ਆਨਿ ਮੁਗਲ ਤਬਗਹੀ॥ ਚਿਤ ਮੈ ਚਕ੍ਰਿਤ ਚੰਚਲਾ ਰਹੀ॥ ੭॥

ਉਸ ਪਰਦਾ ਓਥੇ ਜਾ ਕੇ ਹੀ ਖੋਲਿਆ ਜਿਥੇ ਤਾਸਬੇਗ ਸੇਜ ਤੇ ਬੈਠਿਆ ਸੀ। ਤਦ ਮੁਗਲ ਨੇ ਆਕੇ ਬਾਂਹ ਫੜ ਲਈ ਅਤੇ ਉਹ ਇਸਤਰੀ ਦਿਲ ਵਿਚ ਹੈਰਾਨ ਰਹਿ ਗਈ॥੭॥

ਮੇਰੋ ਧਰਮ ਲੋਪ ਅਬ ਭਯੋ॥ ਤੁਰਕ ਅੰਗ ਸੌਂ ਅੰਗ ਭਿਟਯੋ॥
ਤਾਂ ਤੇ ਕਛੂ ਚਰਿਤ੍ਰ ਬਨਾਊਂ॥ ਜਾਤੇ ਛੂਟਿ ਮੁਗਲ ਤੇ ਜਾਊਂ॥ ੮॥

ਉਹ ਸੋਚਣ ਲਗੀ ਮੇਰਾ ਤਾਂ ਹੁਣ ਧਰਮ ਨਸ਼ਟ ਹੋ ਗਿਆ ਅਤੇ ਤੁਰਕ ਨੇ ਮੇਰੇ ਅੰਗ ਨੂੰ ਛੋਹ ਲਿਆ ਹੈ। ਇਸ ਲਈ ਹੁਣ ਕੋਈ ਚਲਿੱਤਰ ਖੇਡਣਾਂ ਚਾਹੀਦਾ ਹੈ ਜਿਸ ਨਾਲ ਮੈ ਇਸ ਮੁਗਲ ਤੋਂ ਛੁਟਕਾਰਾ ਪਾ ਸਕਾ॥੮॥

ਅਬ ਆਇਸੁ ਤੁਮਰੋ ਜੌ ਪਾਊਂ॥ ਸਭ ਸੁੰਦਰ ਸ਼ਿੰਗਾਰ ਬਨਾਊਂ॥
ਬਹੁਰਿ ਆਇ ਤੁਮ ਸਾਥ ਬਿਹਾਰੌਂ॥ ਤੁਮਰੇ ਚਿਤ ਕੋ ਸ਼ੋਕ ਨਿਵਾਰੌਂ॥ ੯॥

ਉਸ ਕਿਹਾ ਜੇ ਤੁਹਾਡੀ ਆਗਿਆ ਹੋਵੇ ਤਾਂ ਮੈਂ ਸੁੰਦਰ ਸ਼ਿੰਗਾਰ ਕਰ ਲਵਾਂ ਫਿਰ ਤੁਹਾਡੇ ਨਾਲ ਆਕੇ ਰਮਣ ਕਰਾਂ ਅਤੇ ਤੁਹਾਡੇ ਚਿੱਤ ਦਾ ਦੁਖ ਦੂਰ ਕਰਾਂ॥੯॥

ਦੋਹਰਾ॥ ਹਾਰ ਸ਼ਿੰਗਾਰ ਬਨਾਇਕੈ ਕੇਲ ਕਰੌ ਤਵ ਸੰਗ॥
ਬਹੁਰਿ ਤਿਹਾਰੇ ਗ੍ਰਿਹਿ ਬਸੌ ਹ੍ਵੈ ਤੁਮ ਤ੍ਰਿਯ ਅਰਧੰਗ॥ ੧੦॥

ਹਾਰ ਸ਼ਿੰਗਾਰ ਕਰਕੇ ਤੁਹਾਡੇ ਨਾਲ ਕਾਮਕ੍ਰੀੜਾ ਕਰਾਂਗੀ ਅਤੇ ਫਿਰ ਤੁਹਾਡੇ ਘਰ ਹੀ ਤੁਹਾਡੀ ਪਤਣੀ ਬਣਕੇ ਵਸ ਜਾਵਾਂਗੀ॥੧੦॥

ਚੌਪਈ।। ਯੌਂ ਕਹਿ ਬਚਨ ਤਹਾਂ ਤੇ ਗਈ।। ਗ੍ਰਿਹਿ ਕੌਂ ਆਗਿ ਲਗਾਵਤ ਭਈ।।
ਕੁਟਨੀ ਸਹਿਤ ਮੁਗਲ ਕੌਂ ਜਾਰਯੋ।। ਬਾਲ ਆਪਨੋ ਧਰਮ ਉਬਾਰਯੋ।। ੧੧।। ੧।।

ਇਹ ਕਹਿਕੇ ਉਹ ਉਥੋਂ ਚਲੀ ਗਈ ਅਤੇ ਸਾਰੇ ਘਰ ਨੂੰ ਅੱਗ ਲਾ ਦਿਤੀ। ਫਫੇਕੁਟਣੀ ਸਮੇਤ ਉਸ ਮੁਗਲ ਨੂੰ ਸਾੜਕੇ ਉਸ ਇਸਤਰੀ ਨੇ ਆਪਣੇ ਧਰਮ ਨੂੰ ਬਚਾ ਲਿਆ।।੧੧।।੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਯਾਨਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੯੧।।੩੬੦੯।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਇਕਾਨਵੀ ਕਥਾ ਸਮਾਪਤ।।੧੯੧।।੩੬੦੯।।ਚਲਦਾ।।

## ਚਲਿੱਤਰ ਇਕ ਸੌ ਬਾਨਵੇਂ

## ਕਥਾ ਗਾਨ ਕਲਾ

ਦੋਹਰਾ।। ਤੇਜ ਸਿੰਘ ਰਾਜਾ ਬਡੋ ਅੱਪ੍ਰਮਾਨ ਜਿਹ ਰੂਪ।।
ਗਾਨ ਕਲਾ ਤਾਕੀ ਸਖੀ ਰਤਿ ਕੇ ਰਹੈ ਸਰੂਪ।। ੧।।

ਤੇਜਾ ਸਿੰਘ ਇਕ ਬਹੁਤ ਸੁੰਦਰ ਰਾਜਾ ਸੀ। ਉਸਦੀ ਇਕ ਦਾਸੀ ਗਾਨਕਲਾ ਕਾਮਦੇਵ ਦੀ ਇਸਤਰੀ ਰੱਤੀ ਵਾਂਗ ਸੁੰਦਰ ਸੀ।।੧।।

ਰਾਜਾ ਕੋ ਤਾਸੌ ਹਿਤ ਭਾਰੋ।। ਦਾਸੀ ਤੇ ਰਾਨੀ ਕਰਿ ਡਾਰੋ।।
ਜੈਸੇ ਕਰੈ ਰਸਾਇਨ ਕੋਈ।। ਤਾਂਬੇ ਸੌ ਸੋਨਾ ਸੋ ਹੋਈ।। ੨।।

ਰਾਜੇ ਨੂੰ ਉਸ ਨਾਲ ਬਹੁਤ ਪ੍ਰੇਮ ਸੀ ਅਤੇ ਉਸਨੂੰ ਦਾਸੀ ਤੋਂ ਰਾਣੀ ਬਣਾ ਦਿੱਤਾ, ਜਿਵੇਂ ਕੋਈ ਰਸਾਇਣ ਨਾਲ ਤਾਂਬੇ ਤੋਂ ਸੋਨਾ ਬਣਾ ਦਿੰਦਾ ਹੈ।।੨।।

ਅੜਿੱਲ।। ਰੈਨਿ ਦਿਨਾ ਤਿਹ ਧਾਮ ਰਾਵਜੂ ਆਵਈ।।
ਕਾਮਕੇਲ ਨਿਸ ਦਿਨ ਤਿਸ ਸੰਗ ਕਮਾਵਈ।।
ਦਾਸ ਏਕ ਪਰ ਸੋ ਦਾਸੀ ਅਟਕਤਿ ਭਈ।।
ਹੋ ਪਤਿ ਕੀ ਪ੍ਰੀਤਿ ਬਿਸਾਰਿ ਤਬੈ ਚਿਤ ਤੇਂ ਦਈ।। ੩।।

ਰਾਤ ਦਿਨ ਰਾਜਾ ਉਸਦੇ ਘਰ ਆਉਂਦਾ ਅਤੇ ਉਹਦੇ ਨਾਲ ਕਾਮ ਕ੍ਰੀੜਾ ਕਰਦਾ। ਇਕ ਦਿਨ ਉਹ ਦਾਸੀ ਇਕ ਦਾਸ ਨਾਲ ਫਸ ਗਈ ਅਤੇ ਉਸ ਰਾਜੇ ਦੀ ਪ੍ਰੀਤ ਨੂੰ ਤੁਰੰਤ ਦਿਲ ਤੋਂ

ਭੁਲਾ ਦਿਤਾ ॥੩॥

**ਤਿਲ ਚੁਗਨਾ ਪਰ ਗਾਨਕਲਾ ਅਟਕਤ ਭਈ॥**
**ਨ੍ਰਿਪ ਕੀ ਪ੍ਰੀਤਿ ਬਿਸਾਰਿ ਤੁਰਤ ਚਿਤ ਤੇ ਦਈ॥**
**ਜੋ ਦਾਸੀ ਸੌ ਪ੍ਰੇਮ ਪੁਰਖੁ ਕੋਊ ਠਾਨਈ॥**
**ਹੋ ਧ੍ਰਿਗ ਧ੍ਰਿਗ ਤਾਕੌ ਸਭ ਹੀ ਲੋਕ ਬਖਾਨਈ॥ ੪॥**

ਤਿਲ ਚੁਗਨ ਨਾਮੀ ਦਾਸ ਤੇ ਗਾਨਕਲਾ ਰੀਝ ਪਈ ਅਤੇ ਉਸ ਉਹਦੀ ਖਾਤਰ ਰਾਜੇ ਦੀ ਪ੍ਰੀਤ ਤੁਰੰਤ ਭੁਲਾ ਦਿੱਤੀ; ਜਿਹੜਾ ਵੀ ਕੋਈ ਦਾਸੀ ਨਾਲ ਪ੍ਰੇਮ ਪਾ ਲੈਂਦਾ ਹੈ ਸਾਰੇ ਲੋਕ ਉਸ ਨੂੰ 'ਦੁਰਕਾਰਦੇ ਹਨ॥੪॥

**ਸੰਗ ਦਾਸੀ ਕੈ ਦਾਸ ਕਹਜੋ ਮੁਸਕਾਇਕੈ॥**
**ਸੰਗ ਹਮਾਰੇ ਚਲੋ ਪ੍ਰੀਤਿ ਉਪਜਾਇਕੈ॥**
**ਕਾਮ ਕੇਲ ਕਰਿ ਜੀਹੈਂ ਕਛੂ ਨ ਲੀਜਿਯੈ॥**
**ਹੋ ਗਾਨਕਲਾ ਜੂ ਬਚਨ ਹਮਾਰੋ ਕੀਜਿਯੈ॥ ੫॥**

ਉਸ ਦਾਸੀ ਨੂੰ ਉਸ ਦਾਸ ਨੇ ਹੱਸ ਕੇ ਕਿਹਾ ਕਿ ਮੇਰੇ ਨਾਲ ਚਲ ਪਵੇ, ਸਾਨੂੰ ਕੁਝ ਨਹੀਂ ਚਾਹੀਦਾ ਕੇਵਲ ਕਾਮ ਕ੍ਰੀੜਾ ਵਿਚ ਮਸਤ ਰਹਾਂਗੇ। ਇਸ ਲਈ ਗਾਨਕਲਾ ਮੇਰੀ ਇਹ ਗੱਲ ਮੰਨ ਲਵੋ॥੫॥

**ਉਠ ਦਾਸੀ ਸੰਗ ਚਲੀ ਪ੍ਰੀਤਿ ਉਪਜਾਇਕੈ॥**
**ਨ੍ਰਿਪ ਕੀ ਓਰ ਨਿਹਾਰਿ ਨ ਰਹੀਲ ਜਾਇਕੈ॥**
**ਜੋ ਦਾਸੀ ਸੌ ਪ੍ਰੇਮ ਪੁਰਖ ਉਪਜਾਵਈ॥**
**ਹੋ ਅੰਤ ਸ੍ਵਾਨ ਕੀ ਮ੍ਰਿਤੁ ਮਰੈ ਪਛੁਤਾਵਈ॥ ੬॥**

ਉਹ ਦਾਸੀ ਪ੍ਰੇਮ ਵੱਸ ਹੋ ਕੇ ਉਹਦੇ ਨਾਲ ਚਲ ਪਈ ਅਤੇ ਸ਼ਰਮ ਦੀ ਮਾਰੀ ਨੇ ਰਾਜੇ ਵਲ ਵੇਖਿਆ ਵੀ ਨਹੀ। ਜਿਹੜਾ ਵਿਅਕਤੀ ਦਾਸੀ ਨਾਲ ਪ੍ਰੇਮ ਕ੍ਰੀੜਾ ਕਰਦਾ ਹੈ ਉਹ ਅੰਤ ਨੂੰ ਕੁੱਤੇ ਦੀ ਮੌਤ ਮਰਦਾ ਹੈ॥੬॥

**ਚਾਰਿ ਪਹਰ ਮੈ ਚਾਰਿ ਕੋਸ ਮਾਰਗ ਚਲਜੋ॥**
**ਜੌ ਕੰਦ੍ਰਪ ਕੋ ਦ੍ਰਪ ਹੁਤੋ ਸਭਹੀ ਦਲਜੋ॥**

ਚਹੂੰ ਓਰ ਭ੍ਰਮਿ ਭ੍ਰਮਿ ਤੇ ਹੀ ਪੁਰ ਆਵਹੀ।।
ਹੋ ਗਾਨਕਲਾ ਤਿਲ ਚੁਗਨ ਨ ਪੈਡੋ ਪਾਵਹੀ।। ੭।।

ਚਾਰ ਪਹਿਰਾਂ ਵਿਚ ਚਾਰ ਕੋਹ ਪੈਂਡਾ ਤਹਿ ਕਰ ਲਿਆ ਅਤੇ ਉਸਦਾ ਕਾਮ ਘੁਮੰਡ ਸਭ ਚੂਰ ਚੂਰ ਹੋ ਗਿਆ। ਚਾਰੇ ਪਾਸੇ ਘੁੰਮ ਕੇ ਉਹ ਸ਼ਹਿਰ ਵਿਚ ਆਏ ਅਤੇ ਗਾਨਕਲਾ ਅਤੇ ਤਿਲ ਚੁਗਨਾ ਨੂੰ ਰਸਤਾ ਹੀ ਨਹੀ ਲੱਭ ਰਿਹਾ ਸੀ।।੭।।

ਅਧਿਕ ਸ੍ਰਮਿਤ ਤੇ ਭਏ ਹਾਰਿ ਗਿਰਿਕੈ ਪਰੈ।।
ਜਨੁਕ ਘਾਵਬਿਨੁ ਕੀਏ ਆਪ ਹੀ ਤੇ ਮਰੈ।।
ਅਧਿਕ ਛੁਧਾ ਜਬਲਗੀ ਦੁਹੁਨਿ ਕੌ ਆਇਕੈ।।
ਹੋ ਤਬ ਦਾਸੀ ਸੌ ਦਾਸ ਕਹਜੋ ਦੁਖ ਪਾਇਕੈ।। ੮।।

ਜਿਆਦਾ ਥਕ ਜਾਣ ਕਰਕੇ ਉਹ ਹਾਰ ਕੇ ਡਿਗ ਪਏ, ਮਾਨੋਂ ਜਿਵੇਂ ਕਿਸੇ ਦੇ ਮਾਰਨ ਤੋਂ ਬਗੈਰ ਉਹ ਆਪ ਹੀ ਮਰ ਗਏ ਹੋਣ। ਜਦ ਦੋਹਾਂ ਨੂੰ ਬਹੁਤ ਭੁੱਖ ਲੱਗੀ ਤਾਂ ਦਾਸ ਨੇ ਦਾਸੀ ਨੂੰ ਦੁਖੀ ਹੋ ਕੇ ਕਿਹਾ।।੮।।

ਗਾਨ ਕਲਾ ਤੁਮ ਪਰੋ ਸੁਬੁਰਿ ਅਪੁਨੀ ਕਰੋ।।
ਖਰਿ ਕੋ ਟੁਕਰਾ ਹਾਥ ਹਮਾਰੇ ਪੈ ਧਰੋ।।
ਦਾਸ ਜਬੇ ਖੈਬੈ ਕੌ ਕਛੂ ਨ ਪਾਇਯੋ।।
ਹੋ ਅਧਿਕ ਕੋਪ ਤਬ ਚਿਤ ਕੇ ਬਿਖੈ ਬਢਾਇਯੋ।। ੯।।

ਗਾਨਕਲਾ ਤੂੰ ਆਪਣੀ ਝੋਲੀ ਇਧਰ ਕਰ ਅਤੇ ਮੈਨੂੰ ਖਾਣ ਵਾਸਤੇ ਕੋਈ ਰੋਟੀ ਦਾ ਟੁਕੜਾ ਦੇ। ਪਰ ਜਦ ਦਾਸ ਨੂੰ ਖਾਣ ਨੂੰ ਕੁਝ ਨ ਮਿਲਿਆ ਤਾਂ ਉਹ ਬਹੁਤ ਗੁੱਸੇ ਵਿਚ ਆਇਆ।।੯।।

ਮਾਰ ਕੂਟਿ ਦਾਸੀ ਕੋ ਦਯੋ ਬਹਾਇਕੈ।।
ਆਪਲ ਗਜੋ ਫਲ ਚੁਗਨ ਮਹਾਂਬਨ ਜਾਇਕੈ।।
ਬੇਰ ਭਖਤ ਤਾਕੌ ਹਰਿ ਜੱਛ ਨਿਹਾਰਿਯੋ।।
ਹੋ ਤਿਲ ਚੁਗਨਾ ਕੋ ਪਕਰ ਭੱਛ ਕਰਿ ਡਾਰਿਯੋ।। ੧੦।।

ਉਸ ਕੁਟ ਮਾਰ ਕੇ ਦਾਸੀ ਨੂੰ ਦਰਿਆ ਵਿਚ ਰੋੜ ਦਿੱਤਾ ਅਤੇ ਆਪ ਜੰਗਲ ਵਿਚ ਫਲ ਆਦਿ ਖਾਣ ਲਈ ਚਲ ਪਿਆ। ਉਸ ਨੂੰ ਬੇਰ ਖ਼ਾਂਦੇ ਨੂੰ ਸ਼ੇਰ ਨੇ ਵੇਖਿਆ ਤਾਂ ਉਹ ਉਸ ਨੂੰ ਮਾਰ

ਕੇ ਖਾ ਗਿਆ॥੧੦॥

**ਬਹਤ ਬਹਤ ਦਾਸੀ ਸਰਿਤਾ ਮਹਿ ਤਹਿ ਗਈ॥**
**ਜਹਾਂ ਆਇ ਸ੍ਵਾਰੀ ਨ੍ਰਿਪਕੀ ਨਿਕਸਤ ਭਈ॥**
**ਨਿਰਖਿ ਪ੍ਰਿਯਾ ਰਾਜਾ ਤਿਹ ਲਿਯੋ ਨਿਕਾਰਿਕੈ॥**
**ਹੋ ਭੇਦ ਅਭੇਦ ਨ ਮੂਰਖ ਸਕ੍ਯੋ ਬਿਚਾਰਿਕੈ॥ ੧੧॥**

ਰੁੜਦੀ ਰੁੜਦੀ ਉਹ ਦਾਸੀ ਉਥੇ ਆ ਗਈ ਜਿਥੇ ਰਾਜੇ ਦੀ ਸਵਾਰੀ ਆ ਰਹੀ ਸੀ। ਰਾਜੇ ਨੇ ਆਪਣੀ ਪਿਆਰੀ ਨੂੰ ਵੇਖਕੇ ਬਾਹਰ ਕਢ ਲਿਆ ਅਤੇ ਉਹ ਮੂਰਖ ਵੀ ਅਸਲ ਭੇਤ ਨੂੰ ਨਾ ਪਛਾਣ ਸਕਿਆ॥੧੧॥

**ਚੌਪਈ॥ ਦਾਸੀ ਕਾਢ ਨਦੀ ਤੇ ਲਿਯੋ॥ ਬੈਠ ਤੀਰ ਐਸੇ ਬਚ ਕਿਯੋ॥**
**ਕਿਹ ਨਿਮਿਤ ਕੈ ਹ੍ਯਾਂ ਤੈ ਆਈ॥ ਸੋ ਕਹਿਯੈ ਮੁਹਿ ਪ੍ਰਗਟ ਜਤਾਈ॥ ੧੨॥**

ਦਾਸੀ ਨੂੰ ਉਸ ਨਦੀ ਵਿਚੋਂ ਕਢ ਲਿਆ ਅਤੇ ਕੰਢੇ ਤੇ ਬਹਿਕੇ ਗਲ ਬਾਤ ਕੀਤੀ। ਰਾਜੇ ਨੇ ਪੁਛਿਆ ਕਿ ਤੂੰ ਇਥੇ ਕਿਸਤਰਾਂ ਆਈ ਸੀ ਇਹ ਗਲ ਮੈਨੂੰ ਦਸ॥੧੨॥

**ਜਬ ਤੁਮ ਅਖੇਟਕਹਿ ਸਿਧਾਏ॥ ਬਹੁ ਚਿਰ ਭਜੇ ਗ੍ਰਿਹਿ ਕੌ ਨਹਿ ਆਏ॥**
**ਤੁਮ ਬਿਨੁ ਮੈ ਅਤਿਹਿ ਅਕੁਲਾਈ॥ ਤਾਤੇ ਬਨ ਗਹਿਰੇ ਮੋ ਆਈ॥ ੧੩॥**

ਉਹ ਕਹਿਣ ਲਗੀ,ਜਦ ਤੁਸੀ ਸ਼ਿਕਾਰ ਖੇਡਣ ਗਏ ਸੀ ਅਤੇ ਬਹੁਤ ਸਮੇਂ ਤਕ ਵਾਪਿਸ ਨਹੀ ਸੀ ਆਏ ਤਾਂ ਤੁਹਾਡੇ ਬਗੈਰ ਬਹੁਤ ਵਿਆਕਲ ਹੋ ਗਈ ਸੀ । ਇਸ ਲਈ ਸੰਘਣੇ ਜੰਗਲ ਵਿਚ ਚਲੀ ਆਈ॥੧੩॥

**ਜਬ ਮੈਂ ਅਧਿਕ ਤ੍ਰਿਖਾਤੁਰ ਭਈ॥ ਪਾਨਿ ਪਿਵਨ ਸਰਿਤਾ ਢਿਗ ਗਈ॥**
**ਫਿਸਲ੍ਯੋ ਪਾਵ ਨਦੀ ਮੈਂ ਪਰੀ॥ ਅਧਿਕ ਕ੍ਰਿਪਾ ਕਰ ਤੁਮਹਿ ਨਿਕਰੀ॥ ੧੪॥**

ਜਦ ਮੈਨੂੰ ਬਹੁਤ ਪਿਆਸ ਲਗੀ ਤਾਂ ਮੈਂ ਨਦੀ ਵਿਚ ਪਾਣੀ ਪੀਣ ਗਈ। ਮੇਰਾ ਪੈਰ ਤਿਲਕ ਗਿਆ ਜਿਸ ਨਾਲ ਮੈਂ ਨਦੀ ਵਿਚ ਡਿਗ ਪਈ। ਤੁਸੀ ਮੇਰੇ ਉਤੇ ਬਹੁਤ ਕਿਰਪਾ ਕੀਤੀ ਹੈ ਜੋ ਮੈਨੂੰ ਨਦੀ ਵਿਚੋਂ ਕੱਢ ਲਿਆ ਹੈ॥੧੪॥

**ਦੋਹਰਾ॥ ਨੀਚ ਸੰਗ ਕੀਜੈ ਨਹੀ ਸੁਨਹੋ ਮੀਤ ਕੁਮਾਰ॥**
**ਭੇਡ ਭੂਛਿ ਭਾਦੌਂ ਨਦੀ ਕੋ ਗਹਿ ਉਤਰ੍ਯੋ ਪਾਰ॥ ੧੫॥**

ਹੇ ਰਾਜਕੁਮਾਰ ਮਿੱਤਰ! ਸੁਣੋਂ, ਨੀਚ ਵਿਅਕਤੀ ਦਾ ਕਦੀ ਵੀ ਸੰਗ ਨਹੀ ਕਰਨਾ ਚਾਹੀਦਾ

*****************************************************************
ਕਿਉਂਕਿ ਭੇਡ ਦੀ ਪੂਛ ਨੂੰ ਫੜ ਕੇ ਵੀ ਕਦੀ ਕੋਈ ਭਾਦੋਂ ਦੀ ਆਫਰੀ ਨਦੀ ਨੂੰ ਪਾਰ ਕਰ ਸਕਦਾ ਹੈ"?॥੧੫॥

**ਪਾਨੀ ਉਦਰ ਤਾਂਕੌ ਭਰਜੋ ਦਾਸ ਨਦੀ ਗਜੋ ਡਾਰਿ॥**
**ਬਿਨੁ ਪ੍ਰਾਨਨ ਅਬਲਾ ਭਈ ਸਕਜੋ ਨ ਨ੍ਰਿਪ ਬੀਚਾਰਿ॥ ੧੬॥**

ਨਦੀ ਵਿਚ ਡਿੱਗਣ ਨਾਲ ਉਸਦੇ ਢਿਡ ਵਿਚ ਪਾਣੀ ਭਰ ਗਿਆ ਸੀ। ਹੁਣ ਉਹ ਇਸਤਰੀ ਮਰ ਚੁਕੀ ਸੀ। ਪਰ ਰਾਜਾ ਇਸ ਭੇਤ ਨੂੰ ਨਾ ਸਮਝ ਸਕਿਆ॥੧੬॥

**ਫਲ ਭੱਛਤ ਜੱਛਨ ਗਹਜੋ ਦਾਸ ਦਾਸ ਕੋ ਕੀਨ॥**
**ਦਾਸਨਿ ਕੈ ਸੰਗ ਦੋਸਤੀ ਮਤਿ ਕਰਿਯਹੁ ਮਤਿ ਹੀਨ॥ ੧੭॥ ੧॥**

ਫਲ ਖਾਂਦੇ ਉਸ ਦਾਸ ਨੂੰ ਸ਼ੇਰ ਨੇ ਫੜਕੇ ਮਾਰ ਦਿੱਤਾ। ਇਸ ਲਈ ਹੇ ਮੂਰਖੋ, ਦਾਸਾਂ ਦੇ ਨਾਲ ਕਦੀ ਦੋਸਤੀ ਨਹੀਂ ਕਰਨੀ ਚਾਹੀਦੀ॥੧੭॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਾਨਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੯੨॥੩੬੨੬॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ, ਇਕ ਸੌ ਬਾਨੰਵੀ ਕਥਾ ਸਮਾਪਤ॥੧੯੨॥੩੬੨੬॥ਚਲਦਾ॥

## *ਚਲਿੱਤਰ ਇਕ ਸੌ ਤਰਾਨੇਵਾਂ*

## *ਕਥਾ ਤਿਰਦਸ ਕਲਾ*

**ਚੌਪਈ॥ ਤਿਰਦਸਿ ਕਲਾ ਏਕ ਬਰ ਨਾਰੀ॥ ਚੋਰਨ ਕੀ ਅਤਿ ਹੀ ਹਿਤਕਾਰੀ।**
**ਜਹਾਂ ਕਿਸੂ ਕਾ ਦਰਬੁ ਤਕਾਵੈ॥ ਹੀਂਗ ਲਗਾਇ ਤਹਾਂ ਉਠਿ ਆਵੈ॥ ੧॥**

ਤਿਰਦਸ ਕਲਾ ਇਕ ਸੁੰਦਰ ਇਸਤਰੀ ਰਹਿੰਦੀ ਸੀ ਜਿਹੜੀ ਕਿ ਚੋਰਾਂ ਦੀ ਬਹੁਤ ਹਿਤੂ ਸੀ। ਜਿਥੇ ਵੀ ਉਹ ਕਿਸੇ ਦਾ ਧਨ ਵੇਖਦੀ ਸੀ, ਉਥੇ ਹੀ ਹਿੰਗ ਲਾ ਕੇ ਆ ਜਾਂਦੀ ਸੀ॥੧॥

**ਹੀਂਗ ਬਾਸ ਤਸਕਰ ਜਹ ਪਾਵੈਂ॥ ਤਿਸੀ ਠੌਰ ਕਹ ਸਾਂਧਿ ਲਗਾਵੈਂ॥**
**ਤਿਹ ਠਾਂ ਰਹੈ ਸ਼ਾਹੁ ਇਕ ਭਾਰੀ॥ ਤ੍ਰਿਦਸਿਕਲਾ ਤਾਹੂ ਸੋ ਬਿਹਾਰੀ॥ ੨॥**

ਚੋਰ ਹਿੰਗ ਦੀ ਵਾਸ਼ਨਾ ਸੁੰਘ ਕੇ ਉਸ ਘਰ ਨੂੰ ਸੰਨ੍ਹ ਲਾ ਲੈਂਦੇ ਸਨ। ਉਥੇ ਇਕ ਬਹੁਤ ਵੱਡਾ ਸ਼ਾਹ ਰਹਿੰਦਾ ਸੀ, ਤਿਰਦਸ ਕਲਾ ਦੇ ਉਸ ਸ਼ਾਹ ਨਾਲ ਨਾਜਾਇਜ ਸਬੰਧ ਸਨ॥੨॥

ਹੀਂਗ ਲਗਾਇ ਤ੍ਰਿਯ ਚੋਰ ਲਗਾਏ॥ ਕਰਤੇ ਕੇਲ ਸ਼ਾਹੁ ਚਿਤ ਆਏ॥
ਤਾਸੌ ਤੁਰਤ ਖਬਰਿ ਤ੍ਰਿਯ ਕਰੀ॥ ਮੀਤ ਤਿਹਾਰੀ ਮਾਤ੍ਰਾ ਹਰੀ॥ ੩॥

ਇਕ ਦਿਨ ਉਸ ਸ਼ਾਹ ਦੇ ਘਰ ਨੂੰ ਹਿੰਗ ਲਾ ਕੇ, ਚੋਰ ਪਵਾ ਦਿੱਤੇ ਅਤੇ ਉਹ ਬੜੀ ਖੁਸ਼ੀ ਖੁਸ਼ੀ ਸ਼ਾਹ ਦੇ ਘਰ ਆ ਕੇ ਪਹੁੰਚੇ। ਓਧਰ ਸ਼ਾਹ ਨੂੰ ਉਸ ਇਸਤਰੀ ਨੇ ਝਟ ਖਬਰ ਕਰ ਦਿੱਤੀ ਕਿ ਤੁਹਾਡੇ ਘਰ ਚੋਰੀ ਹੋ ਰਹੀ ਹੈ॥੩॥

ਚੋਰ ਚੋਰ ਤਬ ਸ਼ਾਹੁ ਪੁਕਾਰਯੋ॥ ਅਰਧ ਆਪਨੋ ਦਰਬੁ ਉਚਾਰਯੋ॥
ਦੁਹੂ ਅਨ ਤਾਹਿ ਹਿਤੂ ਕਰਿ ਮਾਨਯੋ॥ ਮੂਰਖ ਭੇਦ ਨ ਕਾਹੂ ਜਾਨਯੋ॥ ੪॥

ਸ਼ਾਹ ਝਟ "ਚੋਰ ਚੋਰ" ਪੁਕਾਰ ਉਠਿਆ ਅਤੇ ਆਪਣੇ ਅੱਧੇ ਧਨ ਬਾਰੇ ਵੀ ਦੱਸ ਦਿੱਤਾ। ਚੋਰਾਂ ਅਤੇ ਸ਼ਾਹ ਦੋਹਾਂ ਨੇ ਉਸ ਇਸਤਰੀ ਨੂੰ ਆਪਣਾ ਮਿੱਤਰ ਸਮਝਿਆ ਤੇ ਅਸਲ ਭੇਤ ਨੂੰ ਕੋਈ ਨ ਸਮਝ ਸਕਿਆ॥੪॥

ਅਰਧ ਬਾਂਟਿ ਚੋਰਨ ਤਿਹ ਦੀਨੋ॥ ਆਧੋ ਦਰਬੁ ਸ਼ਾਹੁ ਤੇ ਲੀਨੋ॥
ਦੁਹੂੰਅਨ ਤਾਹਿ ਲਖ੍ਯੋ ਹਿਤਕਾਰੀ॥ ਮੂਰਖ ਕਿਨੂੰ ਨ ਬਾਤ ਬਿਚਾਰੀ॥ ੫॥

ਸ਼ਾਹ ਤੋਂ ਲੁਟਿਆ ਅੱਧਾ ਮਾਲ ਚੋਰਾਂ ਨੇ ਉਸਨੂੰ ਦੇ ਦਿਤਾ ਅਤੇ ਅੱਧਾ ਹਿਸਾ ਸ਼ਾਹ ਨੇ ਉਸ ਨੂੰ ਦੇ ਦਿੱਤਾ। ਇਸ ਤਰਾਂ ਦੋਹਾਂ ਨੇ ਉਸ ਨੂੰ ਆਪਣਾ ਹਿਤੂ ਮੰਨਿਆ ਅਤੇ ਅਸਲ ਭੇਤ ਨੂੰ ਕੋਈ ਵੀ ਨਾ ਸਮਝ ਸਕਿਆ॥੫॥

ਚੋਰ ਲਾਇ ਪਾਹਰੂ ਜਗਾਏ॥ ਇਹ ਚਰਿੱਤ੍ਰ ਤੇ ਦੋਊ ਭੁਲਾਏ॥
ਤਸਕਰ ਕਹੈਂ ਹਮਾਰੀ ਨਾਰੀ॥ ਸ਼ਾਹੁ ਲਖ੍ਯੋ ਮੋਰੀ ਹਿਤਕਾਰੀ॥ ੬॥

ਚੋਰ ਨੂੰ ਲਾਉਣ ਅਤੇ ਲਹਿਣੇਦਾਰ ਨੂੰ ਜਗਾਉਣ ਦਾ ਚਲਿੱਤਰ ਖੇਡ ਕੇ ਉਸ ਇਸਤਰੀ ਨੇ ਦੋਹਾਂ ਨੂੰ ਭਰਮ ਵਿਚ ਪਾ ਦਿੱਤਾ। ਚੋਰ ਸਮਝਦੇ ਸੀ ਕਿ ਇਹ ਇਸਤਰੀ ਸਾਡੀ ਹੈ ਅਤੇ ਸ਼ਾਹ ਸਮਝਦਾ ਸੀ ਕਿ ਇਹ ਇਸਤਰੀ ਮੇਰੀ ਸਹਾਇਕ ਹੈ॥੬॥

ਦੋਹਰਾ॥ ਚੰਚਲਾਨ ਕੇ ਚਰਿਤ ਕੌ ਸਕਤ ਨ ਕੋਊ ਪਾਇ॥
ਵਹ ਚਰਿੱਤ੍ਰ ਤਾਕੌ ਲਖੈ ਜਾਕੇ ਸਜਾਮ ਸਹਾਇ॥ ੭॥ ੧॥

ਇਸਤਰੀਆਂ ਦੇ ਚਲਿੱਤਰਾਂ ਨੂੰ ਕੋਈ ਵੀ ਨਹੀਂ ਜਾਣ ਸਕਦਾ ਹੈ। ਇਨ੍ਹਾਂ ਨੂੰ ਉਹੀ ਜਾਣ ਸਕਦਾ ਹੈ ਜਿਸਦੀ ਭਗਵਾਨ ਸਹਾਇਤਾ ਕਰੇ॥੭॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤਿਰਾਨਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੧੯੩॥੩੬੩੩॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਤਿਰਾਨੇਵੀਂ ਕਥਾ ਸਮਾਪਤ॥੧੯੩॥੩੬੩੩॥ਚਲਦਾ॥

# ਚਲਿੱਤਰ ਇਕ ਸੌ ਚੌਰਾਨੇਵਾਂ

## ਕਥਾ ਪਰਦੇਸਣ

ਦੋਹਰਾ॥ ਦੇਵਰਾਨ ਹੰਡੂਰ ਕੋ ਰਾਜਾ ਏਕ ਰਹੈ॥
ਨਾਰਾ ਕੋ ਹੋਛਾ ਘਨੋ ਸਭ ਜਗ ਤਾਂਹਿ ਕਹੈ॥ ੧॥

ਦੇਵਰਾਨ ਨਾਮੀ ਹੰਡੂਰ ਦਾ ਰਾਜਾ ਸੀ। ਜਿਸ ਬਾਰੇ ਸਾਰੇ ਜਾਣਦੇ ਸਨ ਕਿ ਉਹ ਬਹੁਤ ਕਾਮੀ ਸੀ॥੧॥

ਏਕ ਦਿਸਾਗਿਨ ਸੌ ਰਹੈ ਤਾਕੀ ਪ੍ਰੀਤਿ ਅਪਾਰ॥
ਤਿਨ ਨ ਬੁਲਾਯੋ ਧਾਮ ਕੋ ਆਪੁ ਗਯੋ ਬਿਸੰਭਾਰ॥ ੨॥

ਉਸਦਾ ਇਕ ਪ੍ਰਦੇਸਣ ਨਾਲ ਬਹੁਤ ਪਿਆਰ ਹੋ ਗਿਆ। ਰਾਜੇ ਨੇ ਉਸਨੂੰ ਘਰ ਨਹੀਂ ਬੁਲਾਇਆ ਬਲਕਿ ਆਪ ਉਸਦੇ ਘਰ ਚਲਾ ਗਿਆ॥੨॥

ਅੜਿੱਲ॥ ਜਬ ਆਯੋ ਨ੍ਰਿਪ ਧਾਮ ਦਿਸਾਗਿਨਿ ਜਾਨਿਯੋ॥
ਨਿਜੁ ਪਤਿ ਸੌ ਸਭ ਹੀ ਤਿਨ ਭੇਦ ਬਖਾਨਿਯੋ॥
ਖਾਤ ਬਿਖੈ ਰਾਜਾ ਕੋ ਗਹਿ ਤਿਨ ਡਾਰਿਯੋ॥
ਹੋ ਪਕਰਿ ਪਾਨ੍ਹੀ ਹਾਥ ਬਹੁਤ ਬਿਧਿ ਮਾਰਿਯੋ॥ ੩॥

ਜਦ ਪ੍ਰਦੇਸਣ ਨੇ ਵੇਖਿਆ ਕਿ ਰਾਜਾ ਉਸਦੇ ਘਰ ਆਇਆ ਹੈ ਤਾਂ ਇਸ ਭੇਤ ਬਾਰੇ ਆਪਣੇ ਪਤੀ ਨੂੰ ਦਸ ਦਿਤਾ। ਉਸਦੇ ਪਤੀ ਨੇ ਰਾਜੇ ਨੂੰ ਫੜਕੇ ਇਕ ਖੱਡੇ ਵਿਚ ਸੁਟ ਦਿੱਤਾ ਅਤੇ ਉਸਨੂੰ ਬਹੁਤ ਜੁਤੀਆਂ ਮਾਰੀਆਂ॥੩॥

ਪ੍ਰਥਮ ਕੇਲ ਕਰਿ ਨ੍ਰਿਪ ਕੌਂ ਧਾਮ ਬੁਲਾਇਯੋ॥
ਬਨੀ ਨ ਤਾਸੌਂ ਪਤਿ ਸੋ ਭੇਦ ਜਤਾਇਯੋ॥
ਪਨ੍ਹਿਨ ਮਾਰਿ ਖਤ ਡਾਰ ਉਪਰ ਕਾਂਟਾ ਦਏ॥
ਹੋ ਚਿਤ ਮੌ ਤ੍ਰਾਸ ਬਿਚਾਰਿ ਪੁਰਖੁ ਤ੍ਰਿਯ ਭਜਿ ਗਏ॥ ੪॥

ਪਹਿਲਾਂ ਤਾਂ ਰਮਣ ਕਰਨ ਵਾਸਤੇ ਰਾਜੇ ਨੂੰ ਘਰ ਬੁਲਾਇਆ ਪਰ ਜਦੋਂ ਉਸ ਨਾਲ ਬਣੀ

ਨਾ ਤਾਂ ਸਾਰਾ ਭੇਤ ਪਤੀ ਨੂੰ ਦਸ ਦਿਤਾ। ਫਿਰ ਉਸਨੂੰ ਜੁਤੀਆਂ ਮਾਰਕੇ ਖੱਡੇ ਵਿਚ ਸੁੱਟ ਦਿੱਤਾ ਅਤੇ ਉਤੇ ਕੰਢਿਆਂ ਵਾਲੀਆਂ ਮੋੜੀਆਂ ਰਖ ਦਿੱਤੀਆਂ। ਫਿਰ ਡਰਦੇ ਮਾਰੇ ਉਹ ਭੱਜ ਗਏ।।੪।।

**ਚੌਪਈ।। ਪ੍ਰਾਤ ਸਭੈ ਖੋਜਨ ਨ੍ਰਿਪ ਲਾਗੇ।। ਰਾਨਿਨ ਸਹਿਤ ਸ਼ੋਕ ਅਨੁਰਾਗੇ।।**
**ਖਤਿਯਾ ਪਰੇ ਰਾਵਜੂ ਪਾਏ।। ਤਹ ਤੇ ਕਾਢਿ ਧਾਮ ਲੈ ਆਏ।। ੫।। ੧।।**

ਸਵੇਰ ਹੋਈ ਤਾਂ ਸਾਰੇ ਹੀ ਰਾਜੇ ਨੂੰ ਲਭਣ ਲਗੇ ਅਤੇ ਰਾਣੀਆਂ ਸਹਿਤ ਸਾਰੇ ਹੀ ਬਹੁਤ ਦੁਖੀ ਹੋਏ। ਉਨ੍ਹਾਂ ਨੇ ਖੱਡੇ ਵਿਚ ਪਏ ਰਾਜੇ ਨੂੰ ਵੇਖਿਆ ਅਤੇ ਉਸ ਨੂੰ ਕੱਢ ਕੇ ਘਰ ਲੈ ਆਏ।।੫।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੁਰਾਨਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੯੪।।੩੬੩੮।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਚੌਰਾਨੇਵੀਂ ਕਥਾ ਸਮਾਪਤ।।੧੯੪।।੩੬੩੮।।ਚਲਦਾ।।

## *ਚਲਿੱਤਰ ਇਕ ਸੌ ਪਚਾਨੇਵਾਂ*

## *ਕਥਾ ਰਾਣੀ ਮਾਨਮਤੀ ਅਤੇ ਬਿਪਨ ਪ੍ਰਭਾ*

**ਦੋਹਰਾ।। ਨੌਕੋਟੀ ਮਰਵਾਰ ਕੇ ਜਸਵੰਤ ਸਿੰਘ ਨਰੇਸ਼।।**
**ਜਾਕੀ ਮਾਨਤ ਆਨਿ ਸਭ ਰਘੁਬੰਸੀਸ੍ਵਰ ਦੇਸ਼।। ੧।।**

ਮਾਰਵਾਰ ਨੌਕੋਟੀ ਦਾ ਰਾਜਾ ਜਸਵੰਤ ਸਿੰਘ ਸੀ, ਜਿਸਦੀ ਸਾਰਾ ਦੇਸ਼ ਰਘੂਵੰਸ਼ੀ ਕੁਲ ਵਿਚੋਂ ਹੋਣ ਕਰਕੇ ਅਧੀਨਤਾ ਸਵੀਕਾਰ ਕਰਦਾ ਸੀ।।੧।।

**ਚੌਪਈ।। ਮਾਨਮਤੀ ਤਿਹ ਕੀ ਬਰ ਨਾਰੀ।। ਜਨੁਕ ਚੀਰ ਚੰਦ੍ਰਮਾ ਨਿਕਾਰੀ।।**
**ਬਿਤਨ ਪ੍ਰਭਾ ਦੂਜੀ ਤਿਹ ਰਾਨੀ।। ਜਾ ਸਮ ਲਖੀ ਨ ਕਿਨੂੰ ਬਖਾਨੀ।। ੨।।**

ਉਸਦੀ ਸੁੰਦਰ ਰਾਣੀ ਮਾਨਮਤੀ ਸੀ ਜਿਹੜੀ ਕਿ ਮਾਨੋ ਚੰਦਰਮਾਂ ਨੂੰ ਚੀਰ ਕੇ ਕੱਢੀ ਗਈ ਹੋਵੇ। ਬਿਪਨ ਪ੍ਰਭਾ ਉਸਦੀ ਦੂਸਰੀ ਰਾਣੀ ਸੀ ਜਿਸ ਵਰਗੀ ਹੋਰ ਕੋਈ ਇਸਤਰੀ ਵੇਖੀ ਸੁਣੀ ਨਹੀ ਗਈ ਸੀ।।੨।।

**ਕਾਬਲ ਦਰੋ ਬੰਦ ਜਬ ਭਯੋ।। ਲਿਖਿ ਐਸੇ ਖਾਂ ਮੀਰ ਪਠਯੋ।।**
**ਅਵਰੰਗ ਬੋਲਿ ਜਸਵੰਤਹਿ ਲੀਨੋ।। ਤਵਨੈ ਠੌਰ ਭੇਜਿ ਕੈ ਦੀਨੋ।। ੩।।**

ਕਾਬਲ ਦਾ ਦੱਰਾ ਜਦ ਬੰਦ ਹੋ ਗਿਆ ਤਾਂ ਮੀਰ ਖਾਨ ਨੇ ਲਿਖ ਕੇ ਭੇਜਿਆ। ਤਦ ਔਰੰਗਜ਼ੇਬ ਨੇ ਜਸਵੰਤ ਸਿੰਘ ਨੂੰ ਬੁਲਾਇਆ ਅਤੇ ਉਸ ਪਾਸੇ ਭੇਜਿਆ।।੩।।

***********************************************************************

ਅੜਿੱਲ।। ਛੋਰਿ ਜਹਾਨਾਬਾਦ ਤਹਾਂ ਜਸਵੰਤ ਗਯੋ।।
ਜੋ ਕੋਊ ਯਾਕੀ ਭਯੋ ਸੰਘਾਰਤ ਤਿਹ ਭਯੋ।।
ਆਇ ਮਿਲਯੋ ਤਾਕੌਂ ਸੋ ਲਿਯੋ ਉਬਾਰਿਕੈ।।
ਹੋ ਡੰਡਿਯਾ ਬੰਗਸਤਾਨ ਪਠਾਨ ਸੰਘਾਰਿਕੈ।। ੪।।

ਤਦ ਜਹਾਨਾਬਾਦ ਛੱਡ ਕੇ ਜਸਵੰਤ ਸਿੰਘ ਉਸ ਪਾਸੇ ਚਲ ਪਿਆ ਅਤੇ ਰਾਹ ਵਿਚ ਜਿਹੜਾ ਅੜਦਾ ਉਸਨੂੰ ਮਾਰਦਾ ਗਿਆ ਅਤੇ ਜਿਹੜਾ ਉਹਦੇ ਨਾਲ ਮਿਲ ਜਾਂਦਾ ਉਸ ਨੂੰ ਬਚਾ ਲੈਂਦਾ ਅਤੇ ਡੰਡੀਆਂ ਅਤੇ ਬੰਗਸਤਾਨ ਦੇ ਪਠਾਣਾਂ ਦਾ ਸਫਾਇਆ ਕਰ ਦਿੱਤਾ ।।੪।।

ਜੀਵ ਅਨਮਨੋ ਕਿਤਕ ਦਿਨਨ ਤਾਕੋ ਭਯੋ।।
ਤਾਤੇ ਜਸਵੰਤ ਸਿੰਘ ਨ੍ਰਿਪਤਿ ਸੁਰ ਪੁਰ ਗਯੋ।।
ਦ੍ਰੁਮਤਿ ਦਹੱਨ ਅਧਿਕਤਮਪ੍ਰਭਾ ਤਹ ਆਇਕੈ।।
ਹੋ ਤਰੁਨਿ ਇਤਜਾਦਿਕ ਤ੍ਰਿਯ ਸਭ ਜਰੀ ਬਨਾਇਕੈ।। ੫।।

ਕਈ ਦਿਨਾਂ ਬਾਅਦ ਜਸਵੰਤ ਸਿੰਘ ਦੀ ਸਿਹਤ ਖਰਾਬ ਹੋ ਗਈ ਅਤੇ ਉਹ ਸਵਰਗ ਪੁਰੀ ਪਹੁੰਚ ਗਿਆ। ਦੁਰਮਤੀ ਦਹਨ ਅਤੇ ਅਧਿਕਤਮ ਪ੍ਰਭਾ ਹੋਰ ਇਸਤਰੀਆਂ ਸਮੇਤ ਰਾਜੇ ਦੇ ਨਾਲ ਹੀ ਸਤੀ ਹੋ ਗਈਆਂ।।੫।।

ਡੀਕ ਅਗਨਿ ਕੀ ਉਠੀ ਰਾਨਿਯਨ ਯੌਂ ਕਿਯੋ।।
ਨਮਸ਼ਕਾਰ ਕਰਿ ਸਪਤ ਪ੍ਰਦੱਛਿਨ ਕੌਂ ਦਿਯੋ।।
ਕੂਦਿ ਕੂਦਿ ਕਰਿ ਪਰੀ ਨਰੇਰ ਨਚਾਇਕੈ।।
ਹੋ ਜਨੁਕ ਗੰਗ ਕੇ ਮਾਂਝ ਅਪੱਛਰਾ ਆਇਕੈ।। ੬।।

ਅੱਗ ਦੀਆਂ ਲਾਟਾਂ ਉਠੀਆਂ ਤੇ ਰਾਣੀਆਂ ਨੇ ਮਥਾ ਟੇਕ ਕੇ ਸੱਤ ਫੇਰੇ ਲਏ ਅਤੇ ਨਾਰੀਅਲ ਹਥਾਂ ਵਿਚ ਫੜ ਕੇ ਉਨ੍ਹਾਂ ਇਸਤਰਾਂ ਅੱਗ ਵਿਚ ਛਾਲਾਂ ਮਾਰ ਦਿਤੀਆਂ ਜਿਵੇ ਪਰੀਆਂ ਨੇ ਗੰਗਾ ਦਰਿਆ ਵਿਚ ਛਾਲਾਂ ਮਾਰ ਦਿਤੀਆਂ ਹੋਣ।।੬।।

ਦੋਹਰਾ।। ਬਿਪਨਕਲਾ ਦੁਤਿ ਮਾਨ ਮਤਿ ਚਲੀ ਜਰਨ ਕੇ ਕਾਜ।।
ਦੁਰਗ ਦਾਸ ਸੁਨਿ ਗਤਿ ਤਿਸੈ ਰਾਖਯੋ ਕੋਟਿ ਇਲਾਜ।। ੭।।

ਬਿਪਨਕਲਾ ਅਤੇ ਮਾਨਮਤੀ ਵੀ ਸਤੀ ਹੋਣ ਵਾਸਤੇ ਚਲੀਆਂ ਪਰ ਦੁਰਗਾਦਾਸ ਨੇ ਸੈਂਕੜੇ

****************************************************************
ਉਪਾਅ ਕਰਕੇ ਉਨ੍ਹਾਂ ਨੂੰ ਰੋਕ ਲਿਆ॥੭॥

**ਮੇੜਤੇਸ ਥਾਰੇ ਉਦਰ ਸੁਨਿ ਰਾਨੀ ਮਮ ਬੈਨ॥**
**ਮੈਨਿ ਮਿਲੌਂ ਹਜਰਤਿ ਤਨੈਂ ਜਾਸਾਂ ਅਪਨੇ ਐਨ॥ ੮॥**

ਉਸ ਨੇ ਕਿਹਾ ਕਿ ਤੁਹਾਡੇ ਪੇਟ ਵਿਚ ਮਾਰਵਾੜ ਦਾ ਹੋਣ ਵਾਲਾ ਰਾਜਾ ਹੈ, ਪਰ ਉਹ ਕਹਿਣ ਲਗੀਆਂ ਕਿ ਅਸੀ ਆਪਣੇ ਘਰ ਜਾਵਾਂਗੀਆਂ ਤੇ ਬਾਦਸ਼ਾਹ ਨੂੰ ਨਹੀ ਮਿਲਾਂ ਗਈਆਂ॥੮॥

**ਚੌਪਈ॥ ਤਬ ਹਾਡੀ ਪਤਿ ਸੌ ਨਹਿ ਜਰੀ॥ ਲਰਿਕਨ ਕੀ ਆਸਾ ਜਿਯ ਧਰੀ॥**
**ਛੋਰਿ ਪਿਸ਼ੌਰ ਦਿੱਲੀ ਕੌ ਆਏ॥ ਸ਼ਹਿਰ ਲਹੌਰ ਪੂਤ ਦੋ ਜਾਏ॥ ੯॥**

ਇਸ ਤਰਾਂ ਹਾਡੀ ਰਾਣੀ ਪਤੀ ਦੇ ਨਾਲ ਨਹੀਂ ਸੜੀ ਅਤੇ ਪੁੱਤਰਾਂ ਦੀ ਆਸ ਰੱਖ ਲਈ। ਪਸ਼ੌਰ ਨੂੰ ਛੱਡ ਕੇ ਦਿਲੀ ਵੱਲ ਚਲ ਪਈ। ਲਾਹੌਰ ਸ਼ਹਿਰ ਵਿਚ ਆ ਕੇ ਦੋ ਪੁੱਤਰਾਂ ਨੂੰ ਜਨਮ ਦਿੱਤਾ॥ ੯॥

**ਜਬ ਰਾਨੀ ਦਿੱਲੀ ਮੈ ਗਈ॥ ਹਜਰਤਿ ਕੌ ਐਸੀ ਸੁਧਿ ਭਈ॥**
**ਸੋਊਅਨ ਕਹਜੋ ਇਨੈ ਮੁਹਿ ਦੀਜੈ॥ ਤੁਮ ਮਨਸਬ ਜਸਵੰਤ ਕੋ ਲੀਜੈ॥ ੧੦॥**

ਜਦ ਰਾਣੀ ਦਿਲੀ ਪੁੱਜੀ ਤਾਂ ਬਾਦਸ਼ਾਹ ਨੂੰ ਪਤਾ ਲੱਗ ਗਿਆ। ਤਦ ਬਾਦਸ਼ਾਹ ਨੇ ਦੁਰਗਾਦਾਸ ਨੂੰ ਕਿਹਾ ਕਿ ਰਾਣੀਆਂ ਮੇਰੇ ਹਵਾਲੇ ਕਰਦੇ ਅਤੇ ਜਸਵੰਤ ਸਿੰਘ ਦੇ ਰਾਜ ਦੀ ਮੁਨਸਫੀ ਤੂੰ ਸੰਭਾਲ ਲੈ॥੧੦॥

**ਰਨਿਯਨ ਕੌ ਸਊਅਨ ਨਹਿ ਦਯੋ॥ ਹਜਰਤਿ ਸੈਨ ਪਠਾਵਤ ਭਯੋ॥**
**ਰਨ ਛੋਰੈ ਇਹ ਭਾਂਤਿ ਉਚਾਰੋ॥ ਨਰ ਕੋ ਭੇਸ ਸਭੈ ਤੁਮ ਧਾਰੋ॥ ੧੧॥**

ਪਰ ਦੁਰਗਾ ਦਾਸ ਨੇ ਜਦ ਰਾਣੀਆਂ ਸ਼ਾਹ ਨੂੰ ਨ ਦਿੱਤੀਆਂ ਤਦ ਬਾਦਸ਼ਾਹ ਨੇ ਸੈਨਾ ਪਿਛੇ ਲਾ ਦਿੱਤੀ। ਫਿਰ ਰਣਛੋੜ ਨੇ ਇਹ ਕਿਹਾ ਕਿ ਤੁਸੀ ਸਾਰੀਆਂ ਮਰਦਾਵਾਂ ਭੇਸ ਧਾਰਣ ਕਰ ਲਵੋ॥ ੧੧॥

**ਖਾਨ ਪੁਲਾਦ ਜਬੈ ਚੜਿ ਆਏ॥ ਤਬ ਰਨਿਯਨ ਯੌ ਬਚਨ ਸੁਨਾਏ॥**
**ਹਮੈ ਨਗਜ ਸੈਨਾ ਮੌ ਦੀਜੈ॥ ਹਿੰਦੂ ਧਰਮ ਰਾਖਿ ਕਰਿ ਲੀਜੈ॥ ੧੨॥**

ਖਾਨ ਸੂਰਮੇ ਜਦ ਚੜ੍ਹ ਕੇ ਆ ਗਏ ਤਾਂ ਰਾਣੀਆਂ ਨੇ ਕਿਹਾ ਕਿ ਸਾਨੂੰ ਥੋੜੀ ਵੱਖ ਸੈਨਾ ਦਿੱਤੀ ਜਾਵੇ ਅਤੇ ਹਿੰਦੂ ਧਰਮ ਦੀ ਰਖਿਆ ਕਰੋ॥੧੨॥

**ਨਾਵਨ ਕੌ ਸੁਭ ਵਾਰੋ ਦਿਯੋ॥ ਬਾਲਨ ਸਹਿਤ ਦੇਸ ਮਗੁ ਲਿਯੋ॥**
**ਰਜਪੂਤਨ ਰੂਮਾਲ ਫਿਰਾਏ॥ ਹਮ ਮਿਲਨੇ ਹਜਰਤਿ ਕੌ ਆਏ॥ ੧੩॥**

ਉਹ ਇਕ ਨੈਣ ਨੂੰ ਬਹੁਤ ਸਾਰਾ ਧਨ ਦੇ ਕੇ ਅਤੇ ਬਾਲਕਾਂ ਨੂੰ ਨਾਲ ਲੈ ਕੇ ਆਪਣੇ ਦੇਸ਼ ਦੇ ਰਸਤੇ

ਪੈ ਗਈਆਂ। ਤਦ ਰਾਜਪੂਤਾਂ ਨੇ ਰੁਮਾਲ ਹਿਲਾਏ ਕਿ ਅਸੀ ਬਾਦਸ਼ਾਹ ਨੂੰ ਮਿਲਣ ਆਏ ਹਾਂ॥ ੧੩॥

**ਤਿਨਕੌ ਕਿਨੀ ਨ ਚੋਟਿ ਚਲਾਈ॥ ਇਹ ਰਾਨੀ ਹਜਰਤਿ ਪਹ ਆਈ॥**
**ਤੁਪਕ ਤਲੇ ਤੈਂ ਜਬੈ ਉਬਰੇ॥ ਤਬ ਹੀ ਕਾਢਿ ਕ੍ਰਿਪਾਨੈ ਪਰੇ॥ ੧੪॥**

ਉਨ੍ਹਾਂ ਤੇ ਕਿਸੇ ਵਾਰ ਨਹੀਂ ਕੀਤਾ ਅਤੇ ਸਮਝਿਆ ਕਿ ਰਾਣੀਆਂ ਬਾਦਸ਼ਾਹ ਦੇ ਕੋਲ ਆ ਗਈਆਂ ਹਨ। ਜਦ ਸੂਰਮਾ ਬੰਦੂਕ ਤੋਂ ਬਚਦਾ ਹੈ ਤਦ ਹੀ ਹੱਥ ਵਿਚ ਤਲਵਾਰ ਫੜ ਸਕਦਾ ਹੈ॥੧੪॥

**ਜੌਨੈ ਸੂਰ ਸਰੋਹੀ ਬਹੈਂ॥ ਜੇਬੋ ਟਿਕੈ ਨ ਬਖਤਰ ਰਹੈਂ॥**
**ਏਕੈ ਤੀਰ ਏਕ ਅਸਵਾਰਾ॥ ਏਕੈ ਘਾਇ ਏਕ ਗਜ ਭਾਰਾ॥ ੧੫॥**

ਹੁਣ ਸੂਰਮਿਆਂ ਦੀਆਂ ਤਲਵਾਰਾਂ ਚਲਣ ਲਗੀਆਂ ਜਿੰਨ੍ਹਾਂ ਅਗੇ ਨ ਹੀ ਕੋਈ ਸੂਰਮਾ ਅਤੇ ਨ ਹੀ ਜ਼ਰਾ ਬਖਤਰ ਟਿਕਦੇ ਸਨ। ਇਕ ਤੀਰ ਇਕ ਸਵਾਰ ਲਈ ਅਤੇ ਇਕ ਕਿਰਪਾਨ ਇਕ ਹਾਥੀ ਲਈ ਕਾਫੀ ਸਨ॥੧੫॥

**ਜਾ ਪਰ ਪਰੈਂ ਖੜਗ ਕੀ ਧਾਰਾ॥ ਜਨੁਕ ਬਹੇ ਬਿਰਛ ਪਰ ਆਰਾ॥**
**ਕਟਿ ਕਟਿ ਸੁਭਟ ਧਰਨਿ ਪਰ ਪਰਹੀਂ॥ ਚਟ ਪਟ ਆਨਿ ਅਪੱਛਰਾ ਬਰਹੀਂ॥ ੧੬॥**

ਜਿਸ ਉੱਤੇ ਵੀ ਤਲਵਾਰ ਦਾ ਵਾਰ ਪੈਂਦਾ ਸੀ ਇਸਤਰ੍ਹਾਂ ਲਗਦਾ ਸੀ ਜਿਸਤਰਾਂ ਰੁਖ ਥਲੇ ਆਰਾ ਚਲਿਆ ਹੋਵੇ। ਸੂਰਮੇ ਕਟ ਕਟਕੇ ਧਰਤੀ ਤੇ ਡਿਗ ਰਹੇ ਸਨ ਅਤੇ ਛੇਤੀ ਹੀ ਹੂਰਾਂ ਆ ਕੇ ਉਨ੍ਹਾਂ ਨੂੰ ਵਰ ਲੈਂਦੀਆਂ ਸਨ॥੧੬॥

**ਦੋਹਰਾ॥ ਰਨ ਛੋਰੈਂ ਰਘੁਨਾਥ ਸਿੰਘ ਕੀਨੋ ਕੋਪ ਅਪਾਰ॥**
**ਸ਼ਾਹ ਝਰੋਖਾ ਕੇ ਤਰੇ ਬਾਹਤ ਭੇ ਹਥਿਯਾਰ॥ ੧੭॥**

ਰਣਛੋੜ ਅਤੇ ਰਘੁਨਾਥ ਸਿੰਘ ਅਪਾਰ ਕ੍ਰੋਧ ਨਾਲ ਭਰ ਗਏ। ਬਾਦਸ਼ਾਹ ਝਰੋਖੇ ਵਿਚ ਬੈਠਾ ਸੀ ਤੇ ਬਾਹਰ ਹਥਿਆਰ ਚਲ ਰਹੇ ਸਨ।

**ਭੁਜੰਗ ਛੰਦ॥ ਕਹੂੰ ਧੋਪ ਬਾਂਕੇ ਕਹੂੰ ਬਾਨ ਛੂਟੈਂ॥ ਕਹੂੰ ਬੀਰ ਬਾਨੀਨ ਕੇ ਬੱਕੜ੍ਰ ਟੂਟੈਂ॥**
**ਕਹੂੰ ਬਾਜ ਮਾਰੇ ਗਜਾਰਾਜ ਜੂਝੇ॥ ਕਟੇ ਕੋਟਿ ਜੋਧਾ ਨਹੀਂ ਜਾਤ ਬੂਝੇ॥ ੧੮॥**

ਕਿਤੇ ਬੰਦੂਕਾ, ਕਿਤੇ ਤੀਰ ਚਲ ਰਹੇ ਸਨ ਅਤੇ ਤੀਰ ਮਾਰਨ ਵਾਲਿਆਂ ਦੇ ਮੂੰਹ ਫੁਟ ਰਹੇ ਸਨ। ਕਿਤੇ ਘੋੜੇ ਮਾਰੇ ਗਏ ਕਿਤੇ ਹਾਥੀ ਜੂਝ ਗਏ, ਕਿੰਨੇ ਜੋਧੇ ਮਾਰੇ ਗਏ ਉਨ੍ਹਾਂ ਦੀ ਗਿਣਤੀ ਨਹੀ ਹੋ ਸਕਦੀ ਸੀ॥੧੮॥

ਅੜਿੱਲ।। ਖਾਇ ਟਾਂਕ ਆਫੂਐ ਰਾਜ ਸਭ ਰਿਸਿ ਭਰੇ।।
ਪੋਸਤ ਭਾਂਗ ਸ਼ਰਾਬ ਪਾਨ ਕਰਿ ਅਤਿ ਲਰੇ।।
ਸ਼ਾਹ ਝਰੋਖਾ ਤਰੈ ਚਰਿੱਤ੍ਰ ਦਿਖਾਇਕੈ।।
ਹੋ ਰਨ ਛੋਰਾ ਸੁਰ ਲੋਕ ਗਏ ਸੁਖ ਪਾਇਕੈ।। ੧੯।।

ਸਾਰੇ ਰਾਜਾ ਅਫੀਮ ਖਾ ਕੇ ਕ੍ਰੋਧ ਵਿਚ ਆ ਗਏ। ਉਹ ਪੋਸਤ, ਭੰਗ ਅਤੇ ਸ਼ਰਾਬ ਪੀਕੇ ਬੜੇ ਰੋਹ ਨਾਲ ਲੜੇ। ਬਾਦਸ਼ਾਹ ਨੂੰ ਆਪਣਾ ਕੌਤਕ ਵਖਾਉਂਦਾ ਹੋਇਆ ਰਣ ਛੋੜ ਸਵਰਗ ਲੋਕ ਨੂੰ ਚਲੇ ਗਿਆ।।੧੯।।

ਰਨ ਛੋਰਹਿ ਰਘੁਨਾਥ ਨਿਰਖਿ ਕਰਿ ਰਿਸਿ ਭਰਜੋ।।
ਤਾਤੇ ਤੁਰੈ ਧਵਾਇ ਜਾਇ ਦਲ ਮੈ ਪਰਜੋ।।
ਜਾਕੌ ਬਹੈ ਸਰੋਹੀ ਰਹੈ ਨ ਬਾਜ ਪਰ।।
ਹੋ ਗਿਰੈ ਮੂਰਛਨਾ ਖਾਇ ਤੁਰਤ ਸੋ ਭੂਮਿ ਪਰ।। ੨੦।।

ਰਣਛੋੜ ਨੂੰ ਮਰਿਆ ਵੇਖ ਕੇ, ਰਘੁਨਾਥ ਬੜੇ ਗੁਸੇ ਵਿਚ ਆਇਆ ਅਤੇ ਘੋੜਾ ਭਜਾ ਕੇ ਦਲ ਵਿਚ ਜਾ ਵਾੜਿਆ।।ਜਿਸਨੂੰ ਵੀ ਸਰੋਹੀ ਨਾਮੀਂ ਤਲਵਾਰ ਵਜਦੀ ਸੀ ਉਹ ਘੋੜੇ ਉਤੇ ਨਹੀ ਰਹਿੰਦਾ ਸੀ ਅਤੇ ਤੁਰੰਤ ਬੇਹੋਸ਼ ਹੋਕੇ ਥਲੇ ਡਿਗ ਪੈਂਦਾ ਸੀ।।੨੦।।

ਧਨਿ ਧਨਿ ਔਰੰਗ ਸ਼ਾਹ ਤਿਨੈ ਭਾਖਤ ਭਯੋ।।
ਘੇਰਹੁ ਇਨਕੌ ਜਾਇ ਦਲਹਿ ਆਇਸ ਦਯੋ।।
ਜੋ ਐਸੇ ਦੋ ਚਾਰ ਔਰ ਭਟ ਧਾਵਹੀ।।
ਹੋ ਬੰਕ ਲੰਕ ਗੜ੍ਹ ਜੀਤਿ ਛਿਨਿਕ ਮੋ ਲਜਾਵਹੀ।। ੨੧।।

ਔਰੰਗਜ਼ੇਬ ਵੀ ਉਨ੍ਹਾਂ ਨੂੰ ਵੇਖ ਕੇ ਧੰਨ ਧੰਨ ਕਹਿੰਦਾ ਸੀ ਅਤੇ ਆਪਣੀ ਫੌਜ ਨੂੰ ਹੁਕਮ ਦਿੰਦਾ ਸੀ ਕਿ ਇਨ੍ਹਾਂ ਨੂੰ ਤੁਰੰਤ ਘੇਰ ਲਵੋ। ਜੇ ਦੋ ਚਾਰ ਇਹੋ ਜਿਹੇ ਹੋਰ ਸੂਰਮੇ ਹੋਣ ਤਾਂ ਮਿੰਟਾ ਵਿਚ ਲੰਕਾ ਜਿਤ ਕੇ ਆ ਜਾਣ।।੨੧।।

ਹਾਂਕਿ ਹਾਂਕਿ ਕਰਿ ਮਹਾਂ ਬੀਰ ਸੂਰਾ ਧਏ।।
ਠਿਲਾ ਠਿਲੀ ਬਰਛਿਨ ਸੌ ਕਰਤ ਤਹਾਂ ਭਏ।।
ਕੜਾਕੜੀ ਮੈਦਾਨ ਮਚਾਯੋ ਆਇ ਕਰ।।

ਹੋ ਭਾਂਤਿ ਭਾਂਤਿ ਬਾਦਿੱਤ੍ਰ ਅਨੇਕ ਬਜਾਇ ਕਰ।। ੨੨।।

ਸੂਰਬੀਰ ਲਲਕਾਰ ਲਲਕਾਰ ਕੇ ਅਗੇ ਵਧ ਰਹੇ ਸਨ ਅਤੇ ਬਰਛੀਆਂ ਨਾਲ ਖੇਡ ਰਹੇ ਸਨ। ਓਥੇ ਅਨੇਕਾਂ ਪ੍ਰਕਾਰ ਦੇ ਵਾਜੇ ਵਜਾਕੇ ਉਨ੍ਹਾਂ ਨੇ ਬੜੇ ਜ਼ੋਰ ਦਾ ਯੁੱਧ ਆਰੰਭ ਕਰ ਦਿਤਾ।।੨੨।।

ਤੁਮਲ ਜੁੱਧ ਮੱਚਤ ਤਹ ਭਯੋ।। ਲੈ ਰਘੁਨਾਥ ਸੈਨ ਸਮੁਹਯੋ।।
ਭਾਂਤਿ ਭਾਂਤਿ ਸੋ ਬਜੇ ਨਗਾਰੇ।। ਖੇਤਿ ਮੰਡਿ ਸੂਰਮਾ ਹਕਾਰੇ।। ੨੩।।

ਉਥੇ ਆਹਮੋ ਸਾਹਮਣੇ ਯੁਧ ਹੋਇਆ ਅਤੇ ਰਘੂਨਾਥ ਆਪਣੀ ਸੈਨਾ ਲੈ ਕੇ ਸਾਹਮਣੇ ਆ ਡਟਿਆ। ਓਥੇ ਕਈ ਪ੍ਰਕਾਰ ਦੇ ਨਗਾਰੇ ਵਜੇ ਅਤੇ ਰਣਖੇਤਰ ਵਿਚ ਘੋਰਾ ਪਾਕੇ ਸੂਰਮੇ ਇਕ ਦੂਸਰੇ ਨੂੰ ਲਲਕਾਰਨ ਲਗੇ।।੨੩।।

ਗਹਿ ਗਹਿ ਸ਼ਸਤ੍ਰ ਸੂਰਮਾ ਧਾਏ।। ਦੇਵ ਅਦੇਵ ਬਿਲੋਕਨ ਆਏ।।
ਜਾ ਪਰ ਦੋਇ ਕਰੰਧਰ ਧਰੈ।। ਏਕ ਸੁਭਟ ਤੇ ਦੋ ਦੋ ਕਰੈ।। ੨੪।।

ਹਥਿਆਰ ਫੜ ਕੇ ਸੂਰਮੇ ਭੱਜੇ ਅਤੇ ਦੇਵ-ਦਾਨਵ ਸਾਰੇ ਉਨ੍ਹਾਂ ਨੂੰ ਵੇਖਣ ਲੱਗੇ। ਜਿਸ ਉਤੇ ਵੀ ਦੋ ਹੱਥ ਪੈਂਦੇ ਸਨ ਉਹ ਯੋਧਾ ਦੋ ਟੁਕੜਿਆਂ ਵਿਚ ਹੋ ਜਾਂਦਾ ਸੀ।।੨੪।।

ਜਾਕੈ ਅੰਗ ਸਰੋਹੀ ਬਹੀ।। ਤਾਕੀ ਗ੍ਰੀਵ ਸੰਗ ਨਹਿ ਰਹੀ।।
ਜਾਕੇ ਲਗਜੋ ਕੁਹੱਕਤੋ ਬਾਨਾ।। ਪਲਕ ਏਕ ਮੈ ਤਜੇ ਪਰਾਨਾ।। ੨੫।।

ਜਿਸਦੇ ਅੰਗ ਉਤੇ ਸਿਰੋਹੀ ਕਿਰਪਾਨ ਡਿਗ ਪੈਂਦੀ ਸੀ ਉਸਦੀ ਗਰਦਨ ਨਾਲ ਨਹੀ ਰਹਿੰਦੀ ਸੀ। ਜਿਸ ਨੂੰ ਸਾਂ ਸਾਂ ਕਰਦਾ ਇਕ ਤੀਰ ਵਜ ਜਾਂਦਾ ਸੀ ਉਹ ਇਕ ਹੀ ਪਲ ਵਿਚ ਪ੍ਰਾਣ ਛੱਡ ਜਾਂਦਾ ਸੀ।।੨੫।।

ਜਾਕੇ ਘਾਇ ਗੁਰਜ ਕੋ ਲਾਗਜੋ।। ਤਾਕੋ ਪ੍ਰਾਨ ਦੇਹ ਤਜਿ ਭਾਗਜੋ।।
ਹਾਹਾਕਾਰ ਪਖਰਿਯਾ ਕਰਹੀ।। ਰਾਠੌਰਨ ਕੇ ਪਾਲੇ ਪਰਹੀ।। ੨੬।।

ਜਿਸ ਨੂੰ ਗੁਰਜ ਦਾ ਵਾਰ ਲਗਦਾ ਸੀ ਉਸ ਦੇ ਪ੍ਰਾਣ ਵੀ ਦੇਹ ਛੱਡ ਕੇ ਭੱਜ ਜਾਂਦੇ ਸਨ। ਸਾਰੇ ਘੋੜਸਵਾਰ ਕੁਰਲਾ ਰਹੇ ਸਨ ਕਿਉਂਕਿ ਉਨ੍ਹਾਂ ਦਾ ਵਾਹ ਰਾਠੌਰ ਰਾਜਪੂਤਾਂ ਨਾਲ ਪੈ ਗਿਆ ਸੀ।।੨੬।।

ਸ੍ਵੈਯਾ।। ਆਨਿ ਪਰੇ ਗਿਸਿ ਠਾਨਿ ਰਠੌਰ ਚਹੂੰਦਿਸਿ ਤੇ ਕਰ ਆਯੁਧ ਲੀਨੇ।।
ਬੀਰ ਕਰੋਰਿਨ ਕੇ ਸਿਰ ਤੋਰਿ ਸੁ ਹਾਥਨ ਕੋ ਹਲਕਾਹਿਨ ਦੀਨੇ।।
ਰੁੰਡ ਪਰੇ ਕਹੂੰ ਤੁੰਡ ਨ੍ਰਿਪਾਨ ਕੇ ਝੁੰਡ ਹਯਾਨਕੇ ਜਾਤ ਨ ਚੀਨੇ।।

ਕੰਬਰ ਕੇ ਬਹੁ ਟੰਬਰ ਅੰਬਰ ਅੰਬਰ ਛੀਨਿ ਦਿਗੰਬਰ ਕੀਨੇ।। ੨੭।।

ਰਾਠੌਰ ਚੌਹਾਂ ਪਾਸਿਆਂ ਤੋਂ ਰੋਹ ਵਿਚ ਆਕੇ ਸ਼ਸਤਰ ਹੱਥ ਵਿਚ ਲੈਕੇ ਟੁੱਟ ਕੇ ਆ ਪਏ। ਉਨ੍ਹਾਂ ਨੇ ਅਨੇਕਾਂ ਵੀਰਾਂ ਦੇ ਸਿਰ ਪਾੜ ਦਿੱਤੇ ਅਤੇ ਅਨੇਕਾਂ ਨੂੰ ਹੱਥਾਂ ਨਾਲ ਵੱਢ ਦਿੱਤਾ। ਕਿਤੇ ਰਾਜਿਆਂ ਦੇ ਸਿਰ ਪਏ ਸਨ ਜਿਹੜੇ ਪਛਾਣੇ ਨਹੀਂ ਜਾ ਸਕਦੇ ਸਨ। ਕੰਬਲਾਂ ਵਰਗੇ ਮੋਟੇ ਕਪੜੇ ਲਾਹ ਲਾਹ ਕੇ ਫੌਜੀ ਕਪੜਿਆਂ ਤੋਂ ਬਗੈਰ ਕੀਤੇ ਜਾ ਰਹੇ ਸਨ।।੨੭।।

ਚੌਪਈ।। ਐਸੀ ਭਾਂਤਿ ਸੁਭਟ ਬਹੁ ਮਾਰੇ।। ਰਘੁਨਾਥੋ ਸੁਰ ਲੋਕ ਸਿਧਾਰੇ।।
ਸ੍ਵਾਮਿ ਕਾਜ ਕੇ ਪ੍ਰਨਹਿ ਨਿਬਾਹਿਯੋ।। ਹਡਿਯਹਿ ਪੁਰੇ ਜੋਧ ਪਹੁਚਾਯੋ।।੨੮।।

ਇਸ ਤਰਾਂ ਅਨੇਕ ਵੀਰਾਂ ਨੂੰ ਮਾਰਕੇ ਰਘੂਨਾਥ ਸਿੰਘ ਵੀ ਜਮ ਲੋਕ ਪਹੁੰਚ ਗਏ। ਸਵਾਮੀ ਦੇ ਕਾਰਜ ਲਈ ਉਸ ਪ੍ਰਣ ਨਿਭਾਇਆ ਅਤੇ ਹਾਡੀ ਰਾਣੀ ਨੂੰ ਜੋਧਪੁਰ ਭੇਜ ਦਿੱਤਾ।।੨੮।।

ਦੋਹਰਾ।। ਅਤਿ ਬਰਿ ਕੈ ਭਾਰੀ ਜੁਝਯੋ ਤਨਕ ਨ ਮੋਰਯੋ ਅੰਗ।।
ਸੁ ਕਬਿ ਕਾਲ ਪੂਰਨ ਭਯੋ ਤਬ ਹੀ ਕਥਾ ਪ੍ਰਸੰਗ।। ੨੯।। ੧।।

ਉਹ ਬਹੁਤ ਬਲ ਨਾਲ ਲੜਿਆ ਅਤੇ ਉਸ ਇਕ ਪਲ ਵੀ ਖੇਤਰ ਨਹੀਂ ਛੱਡਿਆ। ਇਸ ਪ੍ਰਕਾਰ ਕਵੀ ਦੇ ਕਹਿਣ ਅਨੁਸਾਰ ਇਹ ਕਥਾ ਪੂਰੀ ਹੋਈ।।੨੯।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਚਾਨਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੯੫।।੩੬੬੭।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਪਚਾਨੀਵੀ ਕਥਾ ਸਮਾਪਤ।।੧੯੫।।੩੬੬੭।।ਚਲਦਾ।।

## ਚਲਿੱਤਰ ਇਕ ਸੌ ਛਿਆਨੇਵਾਂ

## ਕਥਾ ਅਪ੍ਰੀਤਮ ਕਲਾ

ਚੌਪਈ।। ਚੰਦ੍ਰਪੁਰੀ ਨਗਰੀ ਇਕ ਸੁਨੀ।। ਅਪ੍ਰਤਿਮਕਲਾ ਰਾਨੀ ਬਹੁ ਗੁਨੀ।।
ਅੰਜਨ ਰਾਇ ਬਿਲੋਕ੍ਯੋ ਜਬਹੀ।। ਹਰਅਰਿ ਸਰ ਮਾਰ੍ਯੋ ਤਿਹ ਤਬਹੀ।। ੧।।

ਚੰਦਰਪੁਰ ਸ਼ਹਿਰ ਵਿਚ ਇਕ ਅਪ੍ਰੀਤਮ ਕਲਾ ਨਾਮੀ ਗੁਣਵਾਨ ਇਸਤਰੀ ਰਹਿੰਦ ਸੀ। ਜਦ ਉਸ ਇਕ ਪੁਰਖ ਅੰਜਣ ਰਾਏ ਨੂੰ ਵੇਖਿਆ ਤਾਂ ਤੁਰੰਤ ਕਾਮਵੱਸ ਹੋ ਗਈ।।੧।।

ਤਾਕੌਂ ਧਾਮ ਬੋਲਿ ਕਰਿ ਲਿਯੋ।। ਕਾਮਕੇਲ ਤਾਸੌ ਦ੍ਰਿੜ ਕਿਯੋ।।
ਬਹੁਰਿ ਜਾਰ ਇਹ ਭਾਂਤਿ ਉਚਾਰੋ।। ਜਿਨਿ ਮਤਿ ਲਖਿ ਪਤਿ ਹਨੈ ਤੁਮਾਰੋ।।੨।।

ਉਸਨੂੰ ਉਸ ਘਰ ਬੁਲਾਇਆ ਅਤੇ ਉਸ ਨਾਲ ਪ੍ਰੇਮ ਕ੍ਰੀੜਾ ਕੀਤੀ। ਫਿਰ ਉਸਦੇ ਯਾਰ ਨੇ ਕਿਹਾ ਕਿ ਕਿਤੇ ਤੁਹਾਡਾ ਪਤੀ ਮੈਨੂੰ ਵੇਖ ਕੇ ਮਾਰ ਨ ਦੇਵੇ॥੨॥

**ਤ੍ਰਿਯੋ ਵਾਚ॥ ਤੁਮ ਚਿੱਤ ਮੈ ਨਹਿ ਤ੍ਰਾਸ ਬਢਾਵੋ॥ ਹਮ ਸੌ ਦ੍ਰਿੜ ਕਰਿ ਕੇਲ ਕਮਾਵੋ॥**
**ਮੈਂ ਤੁਹਿ ਏਕ ਚਰਿੱਤ੍ਰ ਦਿਖੈਹੌ॥ ਤਾਤੇ ਤੁਮਰੋ ਸ਼ੋਕ ਮਿਟੈਹੌ॥ ੩॥**

ਰਾਣੀ ਨੇ ਕਿਹਾ ਤੈਨੂੰ ਮਨ ਵਿਚ ਕਿਸੇ ਪ੍ਰਕਾਰ ਦੇ ਡਰ ਦੀ ਲੋੜ ਨਹੀ ਹੈ, ਨਿੱਡਰ ਹੋਕੇ ਰਮਣ ਕਰੋ। ਮੈਂ ਤੈਨੂੰ ਇਕ ਚਲਿੱਤਰ ਸਮਝਾਵਾਂਗੀ ਅਤੇ ਤੇਰਾ ਡਰ ਦੂਰ ਕਰਾਂਗੀ॥੩॥

**ਦੋਹਰਾ॥ ਪਤਿ ਦੇਖਤ ਤੋਸੌ ਰਮੌ ਗ੍ਰਿਹਿ ਕੋ ਤਰਬੁ ਲੁਟਾਇ॥**
**ਨ੍ਰਿਪ ਕੋ ਸੀਸ ਝੁਕਾਇ ਹੌ ਪਗਨ ਤਿਹਾਰੇ ਲਾਇ॥ ੪॥**

ਮੈਂ ਪਤੀ ਦੇ ਵੇਖਦਿਆਂ ਵੇਖਦਿਆਂ ਧਨ ਲੁਟਾਕੇ ਤੇਰੇ ਨਾਲ ਰਮਣ ਕਰਾਂਗੀ ਅਤੇ ਰਾਜੇ ਦਾ ਸਿਰ ਝੁਕਾ ਕੇ ਤੇਰੇ ਚਰਨਾਂ ਤੇ ਡੇਗ ਦਵਾਂਗੀ॥੪॥

**ਚੌਪਈ॥ ਤੁਮ ਸਭ ਜੋਗ ਭੇਸ ਕੌ ਕਰੋ॥ ਮੋਰੀ ਕਹੀ ਕਾਨ ਮੈ ਧਰੋ॥**
**ਮੂਕ ਮੰਤ੍ਰ ਕਛੁ ਯਾਹਿ ਸਿਖਾਵਹੁ॥ ਜਾਤੇ ਯਾਕੋ ਗੁਰੂ ਕਹਾਵਹੁ॥ ੫॥**

ਤੂੰ ਮੇਰੀ ਗੱਲ ਸੁਣ ਅਤੇ ਯੋਗੀ ਦਾ ਬਾਣਾਂ ਪਾ ਲੈ। ਕੁਝ ਗੁਪਤ ਮੰਤਰ ਰਾਜੇ ਨੂੰ ਸਿਖਾ ਦੇਵੇ ਤੇ ਫਿਰ ਉਸਦੇ ਗੁਰੂ ਕਹਾਓ॥੫॥

**ਤਬ ਤਿਨ ਕਾਮ ਜਾਰ ਸੋਊ ਕਿਯੋ॥ ਮੂਕ ਮੰਤ੍ਰ ਰਾਜਾ ਕੋ ਦਿਯੋ॥**
**ਆਪਨ ਤਾਕੌ ਗੁਰੂ ਕਹਾਯੋ॥ ਭੇਦ ਅਭੇਦ ਰਾਵ ਨਹਿ ਪਾਯੋ॥ ੬॥**

ਫਿਰ ਉਸਦੇ ਯਾਰ ਨੇ ਇਹੋ ਕੰਮ ਕੀਤਾ ਅਤੇ ਰਾਜੇ ਨੂੰ ਇਕ ਗੁਪਤ ਮੰਤਰ ਦਿੱਤਾ। ਉਹ ਖੁਦ ਰਾਜੇ ਦਾ ਗੁਰੂ ਕਹਾਉਣ ਲੱਗਾ ਅਤੇ ਰਾਜਾ ਇਸ ਚਲਿੱਤਰ ਨੂੰ ਨਾ ਸਮਝ ਸਕਿਆ॥੬॥

**ਜਬ ਰਾਜਾ ਅੰਤਹ ਪੁਰ ਆਏ॥ ਤਬ ਰਾਨੀ ਯੌ ਬਚਨ ਸੁਨਾਏ॥**
**ਗੁਰ ਜੁ ਭ੍ਰਮਾਵੈ ਰਾਇ ਨ ਭ੍ਰਮਿਯੈ॥ ਭਲੀ ਬੁਰੀ ਗੁਰ ਕਰੈ ਸੁ ਛਮਿਯੈ॥ ੭॥**

ਜਦ ਰਾਜਾ ਅੰਤ ਪੁਰ ਆਇਆ ਤਾਂ ਰਾਣੀ ਨੇ ਕਿਹਾ ਕਿ ਜੇ ਤੁਹਾਡਾ ਗੁਰੂ ਕਿਸੇ ਭਰਮ ਵਿਚ ਵੀ ਪਾਵੇ ਤਾਂ ਭਰਮ ਨਹੀ ਕਰਨਾ ਅਤੇ ਜੇ ਉਹ ਕੋਈ ਬੁਰਾ ਭਲਾ ਕੰਮ ਵੀ ਕਰੇ ਤਾਂ ਉਸ ਕਾਰਜ ਨੂੰ ਨਜ਼ਰ ਅੰਦਾਜ ਕਰ ਦੇਣਾਂ॥੭॥

**ਜੋ ਗੁਰ ਗ੍ਰਿਹਿ ਕੋ ਦਰਬੁ ਚੁਰਾਵੈ॥ ਸੌਕ ਤ੍ਰਿਯਾ ਤਨ ਕੇਲ ਕਮਾਵੈ॥**
**ਜੌ ਕੁਪਿ ਕਰੈ ਖੜਗ ਕੋ ਵਾਰਾ॥ ਜੋ ਸਿਖ ਭ੍ਰਮਤ ਲਹੈ ਸੋ ਮਾਰਾ॥ ੮॥**

ਜੇ ਗਰੂ ਘਰ ਦਾ ਧਨ ਵੀ ਚੁਰਾ ਲਵੇ, ਇਸਤਰੀ ਦੇ ਨਾਲ ਭੋਗ ਵਿਲਾਸ ਵੀ ਕਰ ਲਵੇ ਅਤੇ ਤੁਲਵਾਰ ਨਾਲ ਵਾਰ ਵੀ ਕਰ ਦੇਵੇ ਅਤੇ ਚੇਲਾ ਭਰਮ ਵਿਚ ਪੈ ਜਾਵੇ ਤਾਂ ਸਮਝੋ ਉਹ ਮਾਰਿਆ ਗਿਆ॥੮॥

**ਜਿਨ ਨੈ ਮੰਤ੍ਰ ਕਛੁ ਜਿਹ ਦਯੋ॥ ਤਿਨ ਗੁਰ ਮੋਲ ਸਿੱਖ ਕੌ ਲਯੋ॥**
**ਭਗਨਿ ਮਾਤ ਜੌ ਰਮਤ ਨਿਹਰੀਯੈ॥ ਸੀਸ ਝੁਕਾਇ ਰੋਸ ਨਹਿ ਕਰੀਯੈ॥ ੯॥**

ਜਿਸ ਗੁਰੂ ਨੇ ਆਪਣਾ ਮੰਤਰ ਦੇ ਦਿਤਾ ਹੈ ਤਾਂ ਉਸ ਗੁਰੂ ਨੇ ਤਾਂ ਮੰਨ ਲਵੋ ਉਸ ਚੇਲੇ ਨੂੰ ਮੁਲ ਲੈ ਲਿਆ ਹੈ। ਉਸਨੂੰ ਜੇ ਮਾਂ ਭੈਣ ਨਾਲ ਵੀ ਭੋਗ ਕਰਦਿਆਂ ਵੇਖ ਲਿਆ ਜਾਵੇ ਤਾਂ ਸਿਰ ਝੁਕਾ ਲੈਣਾ ਚਾਹੀਦਾ ਹੈ ਅਤੇ ਰੋਸ ਨਹੀ ਕਰਨਾ ਚਾਹੀਦਾ॥੯॥

**ਦੋਹਰਾ॥ ਸਭਾ ਪਰਬ ਭੀਤਰ ਸੁਨੀ ਜਮ ਕੀ ਕਥਾ ਰਸਾਲ॥**
**ਬਜਾਸਾਸਿਨ ਸੁਕ ਬਕੱਤ੍ਰ ਤੇ ਸੋ ਤੁਹਿ ਕਹੌ ਉਤਾਲ॥ ੧੦॥**

ਸਭਾ ਪਰਬ ਵਿਚ ਜਮ ਦੀ ਇਕ ਵਚਿੱਤਰ ਕਥਾ ਹੈ ਜਿਸਨੂੰ ਵੇਦ ਵਿਆਸ ਦੀ ਗਦੀ ਤੇ ਬੈਠਣ ਵਾਲੇ ਕਥਾਵਾਚਕ ਨੇ ਸੁਣਿਆ ਹੈ। ਉਹ ਕਥਾ ਮੈਂ ਤੁਹਾਨੂੰ ਸੁਣਾਉਂਦੀ ਹਾਂ॥੧੦॥

**ਦੋਹਰਾ॥ ਜਮ ਰਾਜਾ ਰਿਖਿ ਏਕ ਕੋ ਘਰ ਮੈ ਕਿਯੋ ਪਯਾਨ॥**
**ਮਾਤ ਭਗਨਿ ਰਿਖਿ ਬਾਲ ਸੌ ਰਤਿ ਮਾਨੀ ਰੁਚਿ ਮਾਨ॥ ੧੧॥**

ਇਕ ਦਿਨ ਜਮ ਰਾਜ ਇਕ ਰਿਸ਼ੀ ਦੇ ਘਰ ਗਿਆ ਅਤੇ ਓਥੇ ਮਾਂ, ਭੈਣ ਅਤੇ ਇਸਤਰੀ ਨਾਲ ਆਪਣੀ ਮਰਜੀ ਨਾਲ ਭੋਗ ਵਿਲਾਸ ਕੀਤਾ॥੧੧॥

**ਚੌਪਈ॥ ਜਬ ਰਿਖਿ ਚਲਿ ਅਪੁਨੇ ਗ੍ਰਿਹਿ ਆਯੋ॥ ਤ੍ਰਿਯ ਸੌ ਰਮਤ ਪੁਰਖ ਲਖਿ ਪਾਯੋ॥**
**ਧਰਮ ਬਿਚਾਰ ਨ ਤਿਹ ਕਛੁ ਕਹਿਯੋ॥ ਤਿਹ ਪਗ ਮਾਥ ਛੁਆਵਨ ਚਹਿਯੋ॥ ੧੨॥**

ਜਦ ਰਿਸ਼ੀ ਘਰ ਆਇਆ ਤਾਂ ਉਸ ਪਤਨੀ ਨਾਲ ਭੋਗ ਕਰਦਿਆਂ ਇਕ ਆਦਮੀ ਨੂੰ ਵੇਖਿਆ। ਉਸ ਧਰਮ ਦਾ ਧਿਆਨ ਕਰਕੇ ਉਸਨੂੰ ਕੁਝ ਨਹੀ ਆਖਿਆ ਅਤੇ ਉਸਦੇ ਚਰਣ ਮਥੇ ਨੂੰ ਲਾਉਣੇ ਚਾਹੇ॥੧੨॥

**ਸਿਰ ਮੌ ਚਰਨ ਛੁਅਤ ਧਰ ਰਹਿਯੋ॥ ਧੰਨਜ ਧੰਨਜ ਤਾਕੌ ਜਮ ਕਹਿਯੋ॥**
**ਮੈਹੌਂ ਕਾਲ ਜਗਤ ਜਿਹ ਘਾਯੋ॥ ਤੇਰੋ ਧਰਮ ਬਿਲੋਕਨ ਆਯੋ॥ ੧੩॥**

ਚਰਣਾਂ ਨੂੰ ਸਿਰ ਨਾਲ ਲਾ ਕੇ ਉਹ ਬੈਠਾ ਰਿਹਾ। ਜਮ ਨੇ ਵੀ ਉਸਨੂੰ ਧੰਨ ਧੰਨ ਆਖਿਆ ਅਤੇ ਦਸਿਆ ਕਿ ਮੈਂ ਕਾਲ ਹਾਂ ਜਿਸ ਜਗਤ ਨੂੰ ਨਸ਼ਟ ਕਰ ਦਿੱਤਾ ਹੈ। ਮੈ ਕੇਵਲ ਤੇਰਾ ਧਰਮ ਵੇਖਣ ਆਇਆ ਸੀ॥੧੩॥

************************************************************

ਸੁਨਤ ਹੁਤੌ ਤੈਸੋ ਤੁਹਿ ਦੇਖ੍ਯੋ।। ਧਰਮ ਸਕਲ ਤੁਮਰੌ ਅਵਰੇਖ੍ਯੋ।।
ਤੋਰੇ ਬਿਖੈ ਕਪਟ ਕਛੁ ਨਾਹੀ।। ਯੌ ਮੈਂ ਲਹ੍ਯੋ ਸਾਚੁ ਮਨ ਮਾਹੀ।। ੧੪।।

ਮੈਂ ਜਿਸ ਤਰਾਂ ਦਾ ਤੇਰੇ ਬਾਰੇ ਸੁਣਿਆ ਸੀ, ਉਸ ਤਰਾਂ ਦਾ ਹੀ ਪਾਇਆ ਹੈ ਅਤੇ ਤੇਰੇ ਧਰਮ ਦਾ ਅਵਲੋਖਣ ਕੀਤਾ ਹੈ। ਤੇਰੇ ਮਨ ਵਿਚ ਕੋਈ ਕਪਟ ਨਹੀਂ ਹੈ ਇਹ ਮੈਂ ਸੱਤ ਰੂਪ ਵਿਚ ਮੰਨ ਲਿਆ ਹੈ।।੧੪।।

ਦੋਹਰਾ।। ਨਿਰਖ ਸੱਤਤਾ ਬਿੱਪ੍ਰ ਕੀ ਮਨ ਮੈ ਮੋਦ ਬਢਾਇ।।
ਜਿਯਨ ਮੁਕਤਿ ਤਾਕੌ ਦਿਯੋ ਕਾਲ ਦਾਨ ਬਰ ਦਾਇ।। ੧੫।।

ਬ੍ਰਾਹਮਣ ਨੂੰ ਸਚਾ ਵੇਖਕੇ ਅਤੇ ਮਨ ਵਿਚ ਅਤਿ ਪ੍ਰਸੰਨ ਹੋ ਕੇ ਕਾਲ ਨੇ ਉਸਨੂੰ ਜੀਵਨ ਮੁਕਤ ਦਾ ਵਰਦਾਨ ਦੇ ਦਿਤਾ।।੧੫।।

ਨ੍ਰਿਪ ਕੌ ਪ੍ਰਥਮ ਪ੍ਰਬੋਧ ਕਰਿ ਜਾਰਹਿ ਲਯੋ ਬੁਲਾਇ।।
ਪ੍ਰਗਟ ਖਾਟ ਡਸਵਾਇਕੈ ਭੋਗ ਕਿਯੋ ਸੁਖ ਪਾਇ।। ੧੬।।

ਇਸ ਤਰਾਂ ਰਾਜੇ ਨੂੰ ਸਮਝਾਕੇ ਉਸ ਪ੍ਰੇਮੀ ਮਿੱਤਰ ਨੂੰ ਬੁਲਾ ਲਿਆ ਅਤੇ ਸਾਰਿਆਂ ਦੇ ਸਾਹਮਣੇ ਪਲੰਘ ਵਿਛਾਕੇ ਖੁਸ਼ੀ ਖੁਸ਼ੀ ਉਹਦੇ ਨਾਲ ਭੋਗ ਕੀਤਾ।।੧੬।।

ਚੌਪਈ।। ਤਬ ਲੌ ਆਪ ਰਾਵਜੂ ਆਯੋ।। ਤ੍ਰਿਯ ਸੌ ਰਮਤ ਜਾਰ ਲਖਿ ਪਾਯੋ।।
ਕਥਾ ਸੰਭਾਰਿ ਵਹੈ ਚੁਪ ਰਹਿਯੋ।। ਤਿਨਕੌ ਕੋਪ ਬਚਨ ਨਹਿ ਕਹਿਯੋ।।੧੭।।

ਤਦ ਤਕ ਰਾਜਾ ਖੁਦ ਉਥੇ ਆ ਗਿਆ ਅਤੇ ਉਸ ਆਪਣੀ ਪਤਨੀ ਦੇ ਨਾਲ ਉਸਦੇ ਪ੍ਰੇਮੀ ਨੂੰ ਰਮਣ ਕਰਦਿਆਂ ਵੇਖਿਆ। ਉਸ ਕਥਾ ਨੂੰ ਯਾਦ ਕਰਕੇ ਉਹ ਚੁਪ ਰਿਹਾ ਅਤੇ ਗੁਸੇ ਵਾਲਾ ਵੀ ਕੋਈ ਸ਼ਬਦ ਨਹੀ ਕਿਹਾ।।੧੭।।

ਚਰਨ ਛੁਅਨ ਤਾਕੇ ਚਿਤ ਚਹਿਯੋ।। ਵੈਸਹਿ ਜਾਰ ਭਜਤ ਤ੍ਰਿਯ ਰਹਿਯੋ।।
ਤਬ ਯੌ ਜਾਰਿ ਕਾਢਿ ਕਰਿ ਦਿਯੋ।। ਮੂਰਖ ਸੀਸ ਨਜਾਇ ਕਰਿ ਗਯੋ।।੧੮।।

ਉਹ ਵੀ ਮਨ ਵਿਚ ਉਸਦੇ ਚਰਣ ਛੂਹਣ ਦੀ ਇੱਛਾ ਕਰਨ ਲਗਾ ਅਤੇ ਉਹ ਯਾਰ ਇਸ ਤਰ੍ਹਾਂ ਹੀ ਇਸਤਰੀ ਨਾਲ ਰਮਣ ਕਰਦਾ ਰਿਹਾ। ਤਦ ਉਸ ਪ੍ਰੇਮੀ ਨੇ ਰਾਜੇ ਨੂੰ ਬਾਹਰ ਕੱਢ ਦਿੱਤਾ ਅਤੇ ਰਾਜਾ ਸਿਰ ਝੁਕਾ ਕੇ ਬਾਹਰ ਚਲਾ ਗਿਆ।।੧੮।।

ਜੜ੍ਹ ਜਾਨ੍ਯੋ ਮੁਹਿ ਗੁਰੂ ਭ੍ਰਮਾਯੋ।। ਭੇਦ ਅਭੇਦ ਕਛੂ ਨਹਿ ਪਾਯੋ।।
ਇਹ ਚਰਿੱਤ੍ਰ ਅਬਲਾ ਛਲਿ ਗਈ।। ਰਤਿ ਕਰਿ ਮਾਥ ਟਿਕਾਵਤ ਭਈ।। ੧੯।।

ਉਸ ਮੂਰਖ ਨੇ ਸਮਝਿਆ ਕਿ ਗੁਰੂ ਨੇ ਮੈਨੂੰ ਭਰਮ ਵਿਚ ਪਾਇਆ ਹੈ। ਉਹ ਭੇਤ ਅਭੇਤ ਕੁਝ ਨਾ ਸਮਝ ਸਕਿਆ। ਇਸ ਚਲਿੱਤਰ ਨਾਲ ਇਸਤਰੀ ਰਾਜੇ ਨੂੰ ਛਲ ਗਈ।।੧੯।।

**ਦੋਹਰਾ।। ਪਤਿ ਦੇਖਤ ਰਤਿ ਮਾਨਕੈ ਨ੍ਰਿਪ ਕੋ ਮਾਥ ਟਿਕਾਇ।।**
**ਧਨ ਦੀਨੋ ਸਭ ਪ੍ਰੀਤਮਹਿ ਐਸੋ ਚਰਿਤ ਦਿਖਾਇ।। ੨੦।। ੧।।**

ਇਕ ਪਾਸੇ ਰਾਜੇ ਦਾ ਸਿਰ ਵੀ ਝੁਕਵਾ ਦਿੱਤਾ ਅਤੇ ਦੂਸਰੇ ਪਾਸੇ ਆਪਣੇ ਯਾਰ ਨੂੰ ਬਹੁਤ ਸਾਰਾ ਧਨ ਵੀ ਦਿੱਤਾ।। ੨੦।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਿਆਨਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੯੬।।੩੬੯੭।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਛਿਆਨੇਵੀਂ ਕਥਾ ਸਮਾਪਤ।।੧੯੬।।੩੬੯੭।।ਚਲਦਾ।।

## ਚਲਿੱਤਰ ਇਕ ਸੌ ਸਤਾਨੇਵਾਂ

## ਕਥਾ ਰਣਰੰਗ ਮਤੀ

**ਚੌਪਈ।।ਤ੍ਰਿਯ ਰਨ ਰੰਗ ਮਤੀ ਇਕ ਕਹਿਯੈ।।ਤਾ ਸਮ ਅਵਰ ਨ ਰਾਨੀ ਲਹਿਯੈ।।**
**ਅਪ੍ਰਮਾਨ ਤਿਹ ਪ੍ਰਭਾ ਬਿਰਾਜੈ।। ਜਾਕੋ ਨਿਰਖ ਚੰਦ੍ਰਮਾ ਲਾਜੈ।। ੧।।**

ਰਣਰੰਗਮਤੀ ਨਾਮੀ ਇਕ ਸੁੰਦਰ ਇਸਤਰੀ ਸੀ ਜਿਸਦੇ ਸਮਾਨ ਹੋਰ ਕੋਈ ਰਾਣੀ ਨਹੀਂ ਸੀ। ਉਸਦੇ ਅਪਾਰ ਰੂਪ ਅਤੇ ਸ਼ੋਭਾ ਨੂੰ ਵੇਖ ਚੰਦਰਮਾਂ ਵੀ ਸ਼ਰਮਾਉਂਦਾ ਸੀ।।੧।।

**ਏਕ ਦੁਰਗ ਤਿਨ ਬਡੋ ਤਕਾਯੋ।। ਯਹੈ ਰਾਨਿਯਹਿ ਮੰਤ੍ਰਪਜਾਯੋ।।**
**ਡੋਰਾ ਪਾਂਚ ਸਹੰਸ੍ਰ ਸਵਾਰੇ।। ਤਾ ਮੈ ਪੁਰਖ ਪਾਂਚ ਸੈ ਡਾਰੈ।। ੨।।**

ਉਸ ਇਕ ਬਹੁਤ ਵੱਡਾ ਕਿਲ੍ਹਾ ਵੇਖਿਆ ਅਤੇ ਉਸਨੂੰ ਪ੍ਰਾਪਤ ਕਰਨ ਦਾ ਮਨ ਵਿਚ ਵਿਚਾਰ ਬਣਾਇਆ। ਉਸ ਪੰਜ ਹਜਾਰ ਡੋਲੇ ਸਜਾਏ ਅਤੇ ਉਨ੍ਹਾਂ ਵਿਚ ਪੰਜ ਸੌ ਮਨੁਖ ਬੈਠਾ ਦਿੱਤੇ।।੨।।

**ਕਛੂ ਆਪ ਕੌ ਤ੍ਰਾਸ ਜਤਾਯੋ।। ਏਕ ਦੂਤ ਦ੍ਰਗਸ਼ਾਹਿ ਪਠਾਯੋ।।**
**ਠਉਰ ਕਬੀਲਨ ਕੌ ਹਜਾਂ ਪਾਊਂ।। ਮੈਂ ਤੁਰਕਨ ਸੌਂ ਖੜਗ ਬਜਾਊਂ।। ੩।।**

ਕੁਝ ਆਪਣੀ ਮੁਸੀਬਤ ਦੀ ਗੱਲ ਕਰਕੇ ਉਸ ਇਕ ਦੂਤ ਕਿਲ੍ਹੇ ਦੇ ਮਾਲਕ ਪਾਸ ਭੇਜਿਆ ਅਤੇ ਉਸ ਤੋਂ ਕਹਾਇਆ ਕਿ ਜੇ ਮੈਨੂੰ ਮੇਰੇ ਕਬੀਲੇ ਲਈ ਕੁਝ ਜਗ੍ਹਾ ਮਿਲ ਜਾਵੇ ਤਾਂ ਮੈਂ ਮੁਗਲਾਂ ਨਾਲ ਲੋਹਾ ਲੈਣ ਦੇ ਸਮਰਥ ਹਾਂ।।੩।।

ਤੇ ਸੁਨਿ ਬੈਨ ਭੂਲਿ ਏ ਗਏ।। ਗੜ੍ਹ ਮੈ ਪੈਠਨ ਡੋਰਾ ਦਏ।।
ਕੋਟ ਦ੍ਵਾਰ ਕੇ ਜਬੈ ਉਤਰੇ।। ਤਬਹੀ ਕਾਢਿ ਕ੍ਰਿਪਾਨੈ ਪਰੇ।। ੪।।

ਉਹ ਇਹ ਗੱਲਾਂ ਸੁਣ ਕੇ ਭਰਮ ਵਿਚ ਪੈ ਗਏ ਅਤੇ ਕਿਲ੍ਹੇ ਵਿਚ ਡੋਲੇ ਰਖਣ ਦੀ ਆਗਿਆ ਦੇ ਦਿੱਤੀ। ਜਦੋਂ ਉਹ ਮੁਖ ਦਵਾਰ ਤੋਂ ਅੰਦਰ ਉਤਰੇ ਤਦ ਇਨ੍ਹਾਂ ਸਾਰਿਆਂ ਨੇ ਕਿਰਪਾਨਾਂ ਕੱਢ ਲਈਆਂ।। ੪।।

ਸਮੁਹ ਭਯੋ ਤਿਨਸੈ ਸੋ ਮਾਰਜੋ।। ਭਾਜਿ ਚਲਜੋ ਸੋ ਖੇਦਿ ਨਿਕਾਰਜੋ।।
ਇਹ ਚਰਿੱਤ੍ਰ ਦੁਰਗਤਿ ਦ੍ਰਗ ਲਿਯੋ।। ਤ੍ਰਹ ਠਾਂ ਹੁਕਮ ਸੁ ਅਪਨੋ ਕਿਯੋ।। ੫।। ੧।।

ਜੋ ਵੀ ਸਾਮ੍ਹਣੇ ਆਇਆ ਉਸਨੂੰ ਮਾਰ ਦਿਤਾ ਅਤੇ ਜਿਹੜਾ ਭਜਿਆ ਉਸ ਨੂੰ ਬਾਹਰ ਭਜਾ ਦਿੱਤਾ। ਇਸ ਚਲਿੱਤਰ ਨਾਲ ਉਸ ਰਾਣੀ ਨੇ ਉਹ ਕਿਲ੍ਹਾ ਆਪਣੇ ਕਬਜ਼ੇ ਵਿਚ ਕਰ ਲਿਆ ਅਤੇ ਓਥੇ ਬੈਠ ਕੇ ਆਪਣਾ ਹੁਕਮ ਚਲਾਉਣ ਲਗੀ।।੫।।੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਾਨਵੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੯੭।।੩੬੯੨।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਸਤਾਨੇਵੀ ਕਥਾ ਸਮਾਪਤ।।੧੯੭।।੩੬੯੨।।ਚਲਦਾ।।

## ਚਲਿੱਤਰ ਇਕ ਸੌ ਅਠਾਨੇਵਾਂ

## ਕਥਾ ਸੰਖ ਕੁਮਾਰੀ

ਚੌਪਈ।। ਸੰਖ ਕੁਅਰ ਸੁੰਦਰਿਕ ਭਨਿੱਜੈ।। ਏਕ ਰਾਵ ਕੇ ਸਾਥ ਰਹਿੱਜੈ।।
ਏਕ ਬੋਲਿ ਤਬ ਸਖੀ ਪਠਾਈ।। ਸੋਤ ਨਾਥ ਸੋ ਜਾਤ ਜਗਾਈ।। ੧।।

ਸੰਖ ਕੁਮਾਰੀ ਨਾਮੀ ਇਕ ਸੁੰਦਰ ਇਸਤਰੀ ਸੀ ਜੋ ਇਕ ਰਾਜੇ ਦੇ ਨਾਲ ਰਹਿੰਦੀ ਸੀ। ਇਕ ਸਖੀ ਨੇ ਉਸ ਨੂੰ ਬੁਲਾਇਆ ਅਤੇ ਉਸਨੂੰ ਆਪਣੇ ਪਤੀ ਨਾਲ ਸੁਤੀ ਹੋਈ ਨੂੰ ਜਾ ਜਗਾਇਆ।। ੧।।

ਤਾਹਿ ਜਗਾਤ ਨਾਥ ਤਿਹ ਜਾਗਜੋ।। ਪੂਛਨ ਤਵਨ ਦੂਤਿਯਹਿ ਲਾਗਜੋ।।
ਯਾਹਿ ਜਾਤ ਲੈ ਕਹਾਂ ਜਗਾਈ।। ਤਬ ਤਿਨ ਯੌ ਤਿਹ ਸਾਥ ਜਤਾਈ।। ੨।।

ਉਸਨੂੰ ਜਗਾਉਂਦਿਆਂ ਹੀ ਉਸਦਾ ਪਤੀ ਵੀ ਜਾਗ ਪਿਆ ਅਤੇ ਉਹ ਦੂਤੀ ਨੂੰ ਪੁਛਣ ਲੱਗਾ ਕਿ ਇਸ ਨੂੰ ਜਗਾ ਕੇ ਕਿਥੇ ਲੈ ਜਾ ਰਹੀ ਹੈ? ਤਦ ਉਸ ਦੂਤੀ ਨੇ ਕਿਹਾ।।੨।।

ਮੋਰੇ ਨਾਥ ਜਨਾਨੇ ਗਏ।। ਚੌਕੀ ਹਿਤਹਿ ਬੁਲਾਵਤ ਭਏ।।

**ਤਾਤੇ ਮੈ ਲੈਨੇ ਇਹ ਆਈ।। ਸੋ ਤੁਮ ਸੌ ਮੈਂ ਭਾਖਿ ਸੁਨਾਈ।। ੩।।**

ਮੇਰੇ ਸਵਾਮੀ ਸਾਡੇ ਰਾਜਾ ਜੀ ਜਨਾਨ ਖਾਨੇ ਵਿਚ ਗਏ ਹਨ ਅਤੇ ਇਸ ਨੂੰ ਪਹਿਰੇ ਲਈ ਬੁਲਾਇਆ ਹੈ। ਇਸ ਲਈ ਮੈਂ ਇਸਨੂੰ ਲੈਣ ਆਈ ਹਾਂ ਅਤੇ ਤੁਹਾਨੂੰ ਮੈਂ ਸਭ ਕੁਝ ਦੱਸ ਦਿੱਤਾ ਹੈ।। ੩।।

**ਦੋਹਰਾ।। ਸੋਤ ਜਗਾਯੋ ਨਾਥ ਤਿਹ ਭੁਜ ਤਾਕੀ ਗਹਿ ਲੀਨ।।**
**ਆਨਿ ਮਿਲਾਯੋ ਨ੍ਰਿਪਤਿ ਸੌ ਸਕ੍ਯੋ ਨ ਜੜ੍ਹ ਕਛੁ ਚੀਨ।। ੪।। ੧।।**

ਉਸ ਨੂੰ ਬਾਂਹ ਤੋਂ ਫੜਕੇ ਉਹ ਲੈ ਗਈ ਅਤੇ ਸੁਤੇ ਹੋਏ. ਪਤੀ ਨੂੰ ਵੀ ਜਗਾ ਦਿੱਤਾ। ਉਸਨੂੰ ਲਿਆਕੇ ਰਾਜੇ ਨੂੰ ਮਿਲਾ ਦਿੱਤਾ ਅਤੇ ਮੂਰਖ ਪਤੀ ਕੁਝ ਵੀ ਸਮਝ ਨ ਸਕਿਆ।।੪।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਨਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੯੮।।੩੬੯੬।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਅਠਾਨੇਵੀ ਕਥਾ ਸਮਾਪਤ।।੧੯੮।।੩੬੯੬।।ਚਲਦਾ।।

## *ਚਲਿੱਤਰ ਇਕ ਸੌ ਨੜਿਨੇਵਾਂ*

## *ਕਥਾ ਰਾਣੀ ਪਦਮਨੀ*

**ਦੋਹਰਾ।। ਰਤਨ ਸੈਨ ਰਾਨਾ ਰਹੈ ਗੜਿ ਚਿਤੌਰ ਕੇ ਮਾਂਹਿ।।**
**ਰੂਪ ਸੀਲ ਸੁਚਿ ਬ੍ਰਤਨ ਮੈ ਜਾ ਸਮ ਕਹ ਜਗ ਨਾਹਿ।। ੧।।**

ਰਾਜਾ ਰਤਨ ਸੈਨ ਚਿਤੌੜ ਗੜ ਵਿਚ ਰਹਿੰਦਾ ਸੀ, ਉਸ ਵਰਗਾ ਸੁੰਦਰ, ਸਾਊ ਅਤੇ ਸੱਚੇ ਸੁੱਚੇ ਵਰਤਾਅ ਕਰਨ ਵਾਲਾ ਉਸ ਵਰਗਾ ਹੋਰ ਕੋਈ ਨਹੀਂ ਸੀ।।੧।।

**ਚੌਪਈ।।ਅਧਿਕ ਸੂਆ ਤਿਨ ਏਕ ਪੜਾਯੋ।।ਤਾਹਿ ਸਿੰਗਲਾ ਦੀਪ ਪਠਾਯੋ।।**
**ਤਹ ਤੇ ਏਕ ਪਦਮਿਨੀ ਆਨੀ।। ਜਾਕੀ ਪ੍ਰਭਾ ਨ ਜਾਤ ਬਖਾਨੀ।। ੨।।**

ਉਸ ਇਕ ਤੋਤੇ ਨੂੰ ਬਹੁਤ ਸਿਖਾਇਆ ਅਤੇ ਸਿੰਗਲਾਦੀਪ ਭੇਜਿਆ। ਉਥੋਂ ਇਕ ਪਦਮਨੀ ਇਸਤਰੀ ਲਿਆਇਆ ਜਿਸਦੀ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।।੨।।

**ਜਬ ਵਹ ਸੁੰਦਰਿ ਪਾਨ ਚਬਾਵੈ।। ਦੇਖੀ ਪੀਕ ਕੰਠ ਮੈ ਜਾਵੈ।।**
**ਊਪਰ ਭਵਰ ਭ੍ਰਮਹਿ ਮਤਵਾਰੇ।। ਨੈਨ ਜਾਨ ਦੋਊ ਬਨੇ ਕਟਾਰੇ।। ੩।।**

ਜਦ ਉਹ ਸੁੰਦਰੀ ਪਾਨ ਖਾਂਦੀ ਸੀ ਤਾਂ ਪੀਕ ਉਹਦੇ ਗਲ ਵਿਚੋਂ ਲੰਘਦੀ ਦਿਸਦੀ ਸੀ। ਉਸ ਉਤੇ ਭੌਰੇ ਮਤਵਾਲੇ ਹੋਕੇ ਭੌਂਦੇ ਰਹਿੰਦੇ ਸਨ ਅਤੇ ਉਸ ਦੀਆਂ ਅੱਖਾਂ ਕਟਾਰੀਆਂ ਵਰਗੀਆਂ

ਸਨ॥੩॥

ਤਾ ਪਰ ਰਾਵ ਅਸਕਤਿ ਅਤਿ ਭਯੋ॥ ਰਾਜ ਕਾਜ ਸਭਹੀ ਤਜਿ ਦਯੋ॥
ਤਾਕੀ ਨਿਰਖਿ ਪ੍ਰਭਾ ਕੌ ਜੀਵੈ॥ ਬਿਨੁ ਹੇਰੇ ਤਿਹ ਪਾਨ ਨ ਪੀਵੈ॥ ੪॥

ਰਾਜਾ ਉਸ ਉੱਤੇ ਬਹੁਤ ਮੋਹਿਤ ਹੋ ਗਿਆ ਅਤੇ ਉਸ ਰਾਜ ਕਾਜ ਸਭ ਵਿਸਾਰ ਦਿੱਤਾ। ਉਹ ਹਰ ਵੇਲੇ ਉਸਦੇ ਰੂਪ ਨੂੰ ਵੇਖ ਵੇਖ ਜੀਉਂਦਾ ਅਤੇ ਉਸਨੂੰ ਵੇਖਣ ਬਗੈਰ ਪਾਣੀ ਤਕ ਨਾ ਪੀਂਦਾ॥੪॥

ਦੋਹਰਾ॥ ਰਾਘੌ ਚੇਤਨਿ ਦੋ ਹੁਤੇ ਮੰਤ੍ਰੀ ਤਾਹਿ ਅਪਾਰ॥
ਨਿਰਖਿ ਰਾਵ ਤਿਹ ਬਸਿ ਭਯੋ ਐਸੋ ਕਿਯੋ ਬਿਚਾਰ॥ ੫॥

ਰਾਘੋ ਅਤੇ ਚੇਤਨ ਦੋ ਉਸਦੇ ਮੰਤਰੀ ਸੀ। ਉਨ੍ਹਾਂ ਰਾਜੇ ਦੀ ਇਹ ਹਾਲਤ ਵੇਖ ਕੇ ਕੁਝ ਵਿਚਾਰ ਕੀਤਾ॥੫॥

ਚੌਪਈ॥ ਤਾਕੀ ਪ੍ਰਤਿਮਾ ਪ੍ਰਥਮ ਬਨਾਈ॥ ਜਾ ਸਮ ਦੇਵ ਅਦੇਵ ਨ ਜਾਈ॥
ਜੰਘਹੁ ਤੇ ਤਿਲ ਤਿਹ ਲਿਖਿ ਡਰਯੋ॥ ਅਤਿਭੁਤ ਕਰਮ ਮੰਤ੍ਰਿਯਨ ਕਰਯੋ॥ ੬॥

ਪਹਿਲਾਂ ਉਸਦੀ ਮੂਰਤੀ ਬਣਾਈ ਜੋ ਦੇਵਤਿਆਂ ਅਤੇ ਦਾਨਵਾਂ ਵਿਚ ਸਭ ਤੋਂ ਸੁੰਦਰ ਸੀ। ਉਨ੍ਹਾਂ ਨੇ ਉਸਦੀਆਂ ਲੱਤਾਂ ਉੱਤੇ ਇਕ ਤਿਲ ਵੀ ਬਣਾ ਦਿੱਤਾ। ਮੰਤਰੀਆਂ ਨੇ ਇਹ ਅਦਿਭੁਤ ਕਾਰਜ ਕੀਤਾ॥੬॥

ਜਬ ਬਚਿੱਤ੍ਰ ਨ੍ਰਿਪ ਚਿੱਤ੍ਰ ਨਿਹਾਰੈ॥ ਬੈਠਿ ਸਭਾ ਕਛੁ ਕਾਜ ਸਵਾਰੈ॥
ਤਾਕੇ ਤਿਲਹਿ ਬਿਲੋਕਯੋ ਜਬਹੀ॥ ਭਰਮ ਬਢਯੋ ਰਾਜਾ ਕੈ ਤਬਹੀ॥ ੭॥

ਰਾਜੇ ਨੇ ਜਦ ਇਹ ਅਨੋਖਾ ਚਿਤਰ ਵੇਖਿਆ ਤਾਂ ਉਸ ਸਮੇਂ ਰਾਜਾ ਦਰਬਾਰ ਵਿਚ ਰਾਜ ਕਾਜ ਦਾ ਕਾਰਜ ਕਰ ਰਿਹਾ ਸੀ। ਉਸ ਜਦ ਲਤਾਂ ਉੱਤੇ ਤਿਲ ਵੇਖਿਆ ਤਾਂ ਉਸਦਾ ਸ਼ਕ ਵੱਧ ਗਿਆ॥੭॥

ਤਬ ਨ੍ਰਿਪ ਤਿਨ ਮੰਤ੍ਰਿਨ ਗਹਿ ਮਾਰਯੋ॥ ਇਨ ਰਾਨੀ ਸੌ ਕਾਜ ਬਿਗਾਰਯੋ॥
ਦਿਬਯ ਦ੍ਰਿਸ਼ਟਿ ਇਨ ਕੇ ਕਤ ਹੋਈ॥ ਕੇਲ ਕਰੇ ਬਿਨੁ ਲਖੈ ਨ ਕੋਈ॥ ੮॥

ਤਦ ਰਾਜੇ ਨੇ ਉਨ੍ਹਾਂ ਮੰਤਰੀਆਂ ਨੂੰ ਇਸ ਸ਼ਕ ਦੀ ਬਿਨਾ ਤੇ ਮਰਵਾ ਦਿੱਤਾ ਕਿ ਉਨ੍ਹਾਂ ਦੇ ਰਾਣੀ ਨਾਲ ਕੋਈ ਗਲਤ ਸਬੰਧ ਸਨ। ਉਨ੍ਹਾਂ ਨੂੰ ਦ੍ਰਿਬ ਦ੍ਰਿਸ਼ਟੀ ਕਿਥੋਂ ਪ੍ਰਾਪਤ ਹੋ ਸਕਦੀ ਸੀ। ਭੋਗ ਵਿਲਾਸ ਕੀਤੇ ਬਿਨਾਂ ਭਲਾ ਇਸ ਤਿਲ ਨੂੰ ਕੌਣ ਵੇਖ ਸਕਦਾ ਹੈ?॥੮॥

ਜਬ ਮੰਤ੍ਰੀ ਦੋਊ ਨ੍ਰਿਪ ਮਾਰਯੋ॥ ਸ਼ਾਹ ਤਨੈ ਤਿਨ ਪੂਤ ਪੁਕਾਰਯੋ॥
ਏਕ ਚਿੱਤ ਉਰ ਪਦੁਮਿਨਿ ਨਾਰੀ॥ ਜਾ ਸਮ ਕਾਨ ਸੁਨੀ ਨ ਨਿਹਾਰੀ॥ ੯॥

ਜਦ ਰਾਜੇ ਨੇ ਦੋਹਾਂ ਮੰਤਰੀਆਂ ਨੂੰ ਮਾਰ ਦਿਤਾ ਤਾਂ ਉਨ੍ਹਾਂ ਦੇ ਪੁੱਤਰ ਬਾਦਸ਼ਾਹ ਦੇ ਪਾਸ ਪੁਕਾਰ ਲਾਉਣ ਲਗੇ। ਉਨ੍ਹਾਂ ਕਿਹਾ ਕਿ ਪਦਮਨੀ ਚਤੌੜ ਗੜ ਵਿਚ ਰਹਿਣ ਵਾਲੀ ਬਹੁਤ ਸੁੰਦਰ ਔਰਤ ਹੈ ਜਿਸ ਵਰਗਾ ਨ ਤਾਂ ਕਿਤੇ ਕੰਨ ਨਾਲ ਸੁਣਿਆ ਗਿਆ ਅਤੇ ਨਾ ਅੱਖ ਨਾਲ ਵੇਖਿਆ ਗਿਆ ਹੈ॥੯॥

ਅੜਿੱਲ॥ ਤਨਿਕ ਭਨਕ ਪਦੁਮਿਨਿ ਜਬ ਸ਼ਹ ਕਾਨਨ ਪਰੀ॥
ਅਮਿਤ ਸੈਨ ਲੈ ਸੰਗ ਚੜ੍ਹਤ ਤਿਤ ਕੌ ਕਰੀ॥
ਗੜਹਿ ਗਿਰਦ ਕਰਿ ਜੁੱਧ ਬਹੁਤ ਭਾਤਿਨ ਕਰਯੋ॥
ਹੋ ਜੈਨ ਲਾਵਦੀ ਤਬੈ ਚਿੱਤ ਮੈ ਰਿਸਿ ਭਰਯੋ॥ ੧੦॥

ਜਦ ਪਦਮਨੀ ਬਾਰੇ ਮਾੜੀ ਜੇਹੀ ਵੀ ਭਿੰਣਕ ਬਾਦਸ਼ਾਹ ਦੇ ਕੰਨਾਂ ਵਿਚ ਪਈ ਤਾਂ ਉਸ ਬਹੁਤ ਸੈਨਾ ਲੈ ਕੇ ਉਸ ਪਾਸੇ ਵਲ ਚੜਾਈ ਕਰ ਦਿੱਤੀ। ਕਿਲ੍ਹੇ ਦੇ ਆਸੇ ਪਾਸੇ ਉਸ ਆਹਮੋ ਸਾਹਮਣੇ ਯੁੱਧ ਕੀਤਾ ਅਤੇ ਮਨ ਵਿਚ ਬੜੇ ਰੋਹ ਨਾਲ ਭਰ ਗਿਆ॥੧੦॥

ਚੌਪਈ॥ ਨਿਜੁ ਕਰਿ ਲਾਇ ਆਂਬ ਤਿਨ ਖਾਏ॥ ਗੜ੍ਹ ਚਿਤੌਰ ਹਾਥ ਨਹਿ ਆਏ॥
ਤਬ ਤਿਨ ਸ਼ਾਹ ਦਗਾ ਯੌ ਕਿਯੋ॥ ਲਿਖਿਕੈ ਲਿਖੋ ਪਠੈ ਇਕ ਦਿਯੋ॥ ੧੧॥

ਆਪਣੇ ਹੱਥਾਂ ਨਾਲ ਹੀ ਤੋੜ ਕੇ ਉਸ ਅੰਬ ਖਾਣੇ ਆਰੰਭ ਕਰ ਦਿੱਤੇ ਪਰ ਚਤੌੜ ਦਾ ਕਿਲ੍ਹਾਂ ਉਸਦੇ ਹੱਥ ਨਾ ਲਗਾ। ਆਖੀਰ ਬਾਦਸ਼ਾਹ ਨੇ ਇਕ ਛਲ ਕੀਤਾ ਅਤੇ ਇਕ ਚਿੱਠੀ ਲਿਖ ਕੇ ਭੇਜੀ॥ ੧੧॥

ਸੁਨੁ ਰਾਨਾ ਜੀ ਮੈਂ ਅਤਿ ਹਾਰੋ॥ ਅਬ ਛੋਡਤ ਹੌ ਦੁਰਗ ਤਿਹਾਰੋ॥
ਏਕ ਸ੍ਵਾਰ ਸੌ ਮੈਂ ਹਜਾਂ ਆਊਂ॥ ਗੜ੍ਹਹਿ ਨਿਹਾਰਿ ਘਰਹਿ ਉਠਿ ਜਾਊਂ॥ ੧੨॥

ਚਿੱਠੀ ਵਿਚ ਉਸ ਲਿਖਿਆ," ਹੇ ਰਾਜਾ! ਮੈਂ ਹੁਣ ਹਾਰ ਗਿਆ ਹਾਂ ਤੁਹਾਡਾ ਕਿਲ੍ਹਾ ਛੱਡ ਕੇ ਜਾ ਰਿਹਾ ਹਾਂ, ਮੈ ਹੁਣ ਕੇਵਲ ਇਕ ਸਵਾਰ ਨਾਲ ਆਵਾਂਗਾ ਅਤੇ ਕਿਲ੍ਹਾ ਵੇਖ ਕੇ ਚਲਾ ਜਾਵਾਂਗਾ"॥ ੧੨॥

ਰਾਨਾ ਬਾਤ ਤਬੈ ਯਹ ਮਾਨੀ॥ ਭੇਦ ਅਭੇਦ ਕੀ ਰੀਤਿ ਨ ਜਾਨੀ॥
ਏਕ ਸ੍ਵਾਰ ਸੰਗ ਲੈ ਤਹ ਗਯੋ॥ ਤਾਕੌ ਸੰਗ ਅਪਨੇ ਕਰਿ ਲਯੋ॥ ੧੩॥

ਰਾਜੇ ਨੇ ਇਹ ਗੱਲ ਮੰਨ ਲਈ ਪਰ ਵਲ੍ਹ ਛਲ ਦੀ ਗੱਲ ਨ ਸਮਝ ਸਕਿਆ, ਉਹ ਇਕ ਸਵਾਰ ਨੂੰ ਲੈ ਕੇ ਓਥੇ ਗਿਆ ਅਤੇ ਉਸ ਨੂੰ ਆਪਣੇ ਨਾਲ ਰਖਿਆ॥੧੩॥

***************************************************************

ਜੋ ਜੋ ਦ੍ਵਾਰ ਉਤਰਤ ਗੜ੍ਹ ਆਵੈ।। ਤਹੀ ਤਹੀ ਸਿਰਪਾਉ ਬਧਾਵੈ।।
ਸਪਤ ਦ੍ਵਾਰ ਉਤਰਤ ਜਬ ਭਯੋ।। ਤਬ ਹੀ ਪਕਰਿ ਨਰਾਧਿਪ ਲਯੋ।। ੧੪।।

ਹੁਣ ਉਹ ਕਿਲ੍ਹੇ ਤੋਂ ਥਲੇ ਉਤਰਦਾ ਜਿਸ ਜਿਸ ਦਰਵਾਜੇ ਰਾਹੀਂ ਲੰਘਦਾ ਉਸਦਾ ਭਰਪੂਰ ਸਵਾਗਤ ਹੁੰਦਾ। ਜਦੋਂ ਉਹ ਰਾਜੇ ਸਮੇਤ ਸਤਵੇਂ ਦਰਵਾਜੇ ਤੋਂ ਉਤਰਨ ਲਗਾ ਤਾਂ ਉਸ ਰਾਜੇ ਨੂੰ ਫੜ ਲਿਆ।।੧੪।।

ਐਸੀ ਭਾਂਤਿ ਸ਼ਾਹਿ ਛਲ ਕੀਨੋ।। ਮੂਰਖ ਭੇਦ ਅਭੇਦ ਨ ਚੀਨੋ।।
ਜਬ ਲੰਘਿ ਸਭ ਦ੍ਰੂਗ ਦ੍ਵਾਰਨ ਆਯੋ।। ਤਬ ਹੀ ਬਾਧਿ ਤਵਨ ਕੌ ਲਜਾਯੋ।। ੧੫।।

ਇਸ ਤਰਾਂ ਬਾਦਸ਼ਾਹ ਨੇ ਛਲ ਕੀਤਾ ਪਰ ਮੂਰਖ ਰਾਜਾ ਇਸ ਭੇਤ ਨੂੰ ਸਮਝ ਨਾ ਸਕਿਆ। ਜਦ ਉਹ ਕਿਲ੍ਹੇ ਦੇ ਸਾਰੇ ਦਰਵਾਜੇ ਪਾਰ ਕਰ ਗਿਆ ਤਾਂ ਰਾਜੇ ਨੂੰ ਕੈਦੀ ਬਣਾ ਕੇ ਲੈ ਗਿਆ।। ੧੫।।

ਦੋਹਰਾ।। ਜਬ ਰਾਨਾ ਛਲ ਸੌ ਗਹਜੋ ਕਹਜੋ ਹਨਤ ਹੈ ਤੋਹਿ।।
ਨਾਤਰ ਅਪਨੀ ਪਦੁਮਿਨੀ ਆਨਿ ਦੀਜਿਯੈ ਮੋਹਿ।। ੧੬।।

ਜਦੋਂ ਰਾਜੇ ਨੂੰ ਧੋਖੇ ਨਾਲ ਫੜ ਲਿਆ ਤਾਂ ਉਸਨੂੰ ਕਿਹਾ ਕਿ ਜਾਂ ਤਾਂ ਮੈਂ ਤੈਨੂੰ ਮਾਰ ਦੇਵਾਂਗਾ ਜਾਂ ਆਪਣੀ ਪਦਮਨੀ ਮੈਨੂੰ ਦੇ ਦੇ।।੧੬।।

ਚੌਪਈ।। ਤਬ ਪਦੁਮਿਨਿ ਇਹ ਚਰਿਤ ਬਨਾਯੋ।। ਗੌਰਾ ਬਾਦਿਲ ਨਿਕਟ ਬੁਲਾਯੋ।।
ਤਿਨ ਪ੍ਰਤਿ ਕਹਜੋ ਕਹਜੋ ਮੁਰਿ ਕੀਜੈ।। ਹਜਰਤਿ ਸਾਥ ਜ੍ਵਾਬ ਯੌ ਦੀਜੈ।। ੧੭।।

ਤਦ ਪਦਮਨੀ ਵੀ ਚਲਿੱਤਰ ਖੇਡਿਆ ਅਤੇ ਗੌਰਾ ਬਾਦਲ ਨਾਮੀਂ ਸੂਰਮੇ ਨੂੰ ਆਪਣੇ ਕੋਲ ਸਦਿਆ। ਉਸ ਨੂੰ ਕਿਹਾ ਕਿ ਮੇਰਾ ਕਿਹਾ ਮੰਨੋ ਅਤੇ ਬਾਦਸ਼ਾਹ ਨੂੰ ਇਹ ਉੱਤਰ ਦੇਵੋ।।੧੭।।

ਅਸ਼ਟ ਸਹਸ ਪਾਲਕੀ ਸਵਾਰੋ।। ਅਸ਼ਟ ਅਸ਼ਟ ਤਾ ਮੈ ਭਟ ਡਾਰੋ।।
ਗੜ੍ਹ ਲਗਿ ਲਿਆਇ ਸਭਨ ਤਿਨ ਧਰੋ।। ਤੁਮ ਹਜਰਤਿ ਸੌ ਐਸ ਉਚਰੋ।। ੧੮।।

ਉਸ ਕਿਹਾ ਕਿ ਅੱਠ ਹਜ਼ਾਰ ਪਾਲਕੀਆਂ ਤਿਆਰ ਕਰੋ ਅਤੇ ਹਰ ਪਾਲਕੀ ਵਿਚ ਅਠ ਅਠ ਜਵਾਨ ਬਿਠਾਓ ਕਿਲ੍ਹੇ ਦੇ ਕੋਲ ਲਿਜਾਕੇ ਸਾਰਿਆਂ ਨੂੰ ਰਖ ਦੇਵੋ ਅਤੇ ਬਾਦਸ਼ਾਹ ਨੂੰ ਇਸਤਰਾਂ ਕਹੋ।। ੧੮।।

ਏਕ ਬਸਤ੍ਰ ਹਮਰੋ ਤੁਮ ਲੀਜੈ।। ਪ੍ਰਥਮ ਪਾਲਕੀ ਮੈ ਧਰਿ ਦੀਜੈ।।
ਤਾਂ ਪਰ ਭਵਰ ਗੁੰਜਾਰਤ ਜੈਹੈਂ।। ਭੇਦ ਅਭੇਦ ਲੋਕ ਨਹਿ ਪੈਹੈਂ।। ੧੯।।

ਤੁਸੀ ਮੇਰਾ ਕਪੜਾ ਲੈ ਲੈਣਾ ਅਤੇ ਪਹਿਲੀ ਪਾਲਕੀ ਵਿਚ ਰਖ ਦੇਣਾ, ਮੇਰੇ ਉਸ ਕਪੜੇ ਤੇ ਭੌਰੇ ਆਲੇ ਦੁਆਲੇ ਘੁੰਮਣਗੇ ਅਤੇ ਲੋਕ ਅਸਲ ਭੇਤ ਨੂੰ ਨਹੀ ਸਮਝ ਸਕਣਗੇ।।੧੯।।

ਤਬ ਗੋਰੈ ਬਾਦਿਲ ਸੋਈ ਕਿਯੋ।। ਜਿਹ ਬਿਧਿ ਮੰਤ੍ਰ ਪਦੁਮਿਨੀ ਦਿਯੋ।।
ਗੜ੍ਹ ਕੇ ਲਹਤ ਡੋਰਿਕਾ ਧਰੀ।। ਪਦੁਮਿਨਿ ਅੱਗ੍ਰ ਪਾਲਕੀ ਕਰੀ।। ੨੦।।

ਤਦ ਗੋਰਾ ਬਾਦਲ ਨੇ ਉਹੋ ਕੀਤਾ ਜੋ ਪਦਮਨੀ ਨੇ ਕਿਹਾ ਸੀ। ਕਿਲ੍ਹੇ ਦੇ ਨਾਲ ਹੀ ਪਾਲਕੀਆਂ ਰੱਖ ਦਿੱਤੀਆਂ ਅਤੇ ਪਦਮਨੀ ਦੀ ਅਖੋਤੀ ਪਾਲਕੀ ਸਭ ਦੇ ਅਗੇ ਰੱਖ ਦਿੱਤੀ।।੨੦।।

ਦੋਹਰਾ।। ਪਦਮਿਨਿ ਕੇ ਪਟ ਪਰ ਘਨੇ ਭਵਰ ਕਰੈਂ ਗੁੰਜਾਰ।।
ਲੋਕ ਸਭੈ ਪਦੁਮਿਨਿ ਲਖੈ ਬਸਤ੍ਰ ਨ ਸਕੈ ਬਿਚਾਰਿ।। ੨੧।।

ਪਦਮਨੀ ਦੇ ਕਪੜਿਆ ਤੇ ਭੌਰੇ ਘੂੰ ਘੂੰ ਕਰ ਰਹੇ ਸੀ। ਲੋਕ ਸਾਰੇ ਉਸੇ ਨੂੰ ਹੀ ਪਦਮਨੀ ਸਮਝ ਰਹੇ ਸੀ ਅਤੇ ਕਪੜਿਆ ਬਾਰੇ ਕੁਝ ਵੀ ਸਮਝ ਨਹੀ ਸੀ ਰਹੇ।।੨੧।।

ਚੌਪਈ।। ਤਾ ਮੈ ਡਾਰਿ ਲੁਹਾਰਿਕ ਲਯੋ।। ਤਾਕੋ ਬਸਤ੍ਰ ਤਵਨ ਪਰ ਦਯੋ।।
ਛੈਨੀ ਔਰ ਹਥੌਰਾ ਲਏ।। ਵਾ ਬਢਈ ਕੇ ਕਰ ਮੋ ਦਏ।। ੨੨।।

ਅਸਲ ਵਿਚ ਉਸ ਪਹਿਲੀ ਪਾਲਕੀ ਵਿਚ ਇਕ ਲੁਹਾਰ ਨੂੰ ਬਿਠਾਇਆ ਗਿਆ ਸੀ ਅਤੇ ਉਸ ਨੂੰ ਪਦਮਨੀ ਦੇ ਕਪੜੇ ਪਵਾਏ ਗਏ ਸਨ। ਉਸ ਲੁਹਾਰ ਦੇ ਹੱਥ ਵਿਚ ਛੈਣੀ ਅਤੇ ਹਥੌੜਾ ਦਿੱਤਾ ਗਿਆ ਸੀ।।੨੨।।

ਦੂਤ ਦਿਲੀਸਹਿ ਬਚਨ ਉਚਾਰੇ।। ਗ੍ਰਿਹਿ ਆਵਤ ਪਦੁਮਿਨਿ ਤਿਹਾਰੇ।।
ਰਾਨਾ ਸਾਥ ਪ੍ਰਥਮ ਮਿਲਿ ਆਊ।। ਬਹੁਰਿ ਤਿਹਾਰੀ ਸੇਜ ਸੁਹਾਊ।। ੨੩।।

ਦੂਤ ਨੇ ਬਾਦਸ਼ਾਹ ਅਲਾਉਦੀਨ ਖਿਲਜੀ ਨੂੰ ਕਿਹਾ ਕਿ ਪਦਮਨੀ ਤੁਹਾਡੇ ਘਰ ਆ ਰਹੀ ਹੈ। ਉਸ ਕਿਹਾ ਹੈ ਕਿੰ ਪਹਿਲਾਂ ਮੈਂ ਰਾਣਾਂ ਨੂੰ ਮਿਲ ਲਵਾਂ ਫਿਰ ਤੁਹਾਡੀ ਸੇਜ ਦੀ ਸ਼ੋਭਾ ਵਧਾਉਂਦੀ ਹਾਂ।।੨੩।।

ਯੌ ਕਹਿ ਬਢੀ ਤਹਾ ਚਲਿ ਗਯੋ।। ਤਾਕੀ ਕਟਤ ਬੇਰਿਯੈ ਭਯੋ।।
ਤਿਹ ਪਾਲਕੀ ਪ੍ਰਥਮ ਬੈਠਾਯੋ।। ਇਹ ਤੇ ਓਹਿ ਡੋਰੀ ਪਹੁਚਾਯੋ।।੨੪।।

ਇਹ ਕਹਿਕੇ ਉਹ ਲੁਹਾਰ ਰਾਜੇ ਕੋਲ ਚਲਾ ਗਿਆ ਅਤੇ ਉਸ ਦੀਆਂ ਬੇੜੀਆਂ ਕਟਣ ਲੱਗਾ। ਫਿਰ ਉਸ ਨੂੰ ਪਹਿਲੀ ਪਾਲਕੀ ਵਿਚ ਬਿਠਾਇਆ ਅਤੇ ਭੇਜ ਦਿੱਤਾ।।੨੪।।

ਇਕ ਤੇ ਨਿਕਰਿ ਅਵਰ ਮੋ ਗਯੋ।। ਅਨਤ ਤਹਾਂ ਤੇ ਨਿਕਸਤ ਭਯੋ।।
ਇਹ ਛਲ ਤਹਾਂ ਪਹੂੰਚਜੋ ਜਾਈ।। ਤਬੈ ਦੁਰਗ ਮੈ ਬਜੀ ਬਧਾਈ।। ੨੫।।

ਰਾਣਾ ਫਿਰ ਇਕ ਤੋਂ ਦੂਸਰੀ ਪਾਲਕੀ ਵਿਚੋਂ ਦੀ ਹੁੰਦਾ ਹੋਇਆ ਨਿਕਲ ਆਇਆ ਅਤੇ ਛਲ ਨਾਲ

***************************************************************
ਕਿਲ੍ਹੇ ਵਿਚ ਪਹੁੰਚ ਗਿਆ। ਓਸੇ ਵੇਲੇ ਕਿਲ੍ਹੇ ਵਿਚ ਵਧਾਈ ਦੇ ਵਾਜੇ ਵੱਜਣ ਲਗੇ।। ੨੫।।

**ਗੜ੍ਹ ਪਰ ਜਬੈ ਬਧਾਈ ਭਈ।। ਸਊਅਨ ਕਾਢਿ ਕ੍ਰਿਪਾਨੈ ਲਈ।।**
**ਜਾ ਪਰ ਪਹੁਚਿ ਖੜਗ ਕਹ ਝਾਰਯੋ।। ਏਕੈ ਘਾਇ ਮਾਰ ਹੀ ਡਾਰਯੋ।। ੨੬।।**

ਕਿਲ੍ਹੇ ਉਤੇ ਜਦ ਵਾਜੇ ਵੱਜਣ ਲਗੇ ਤਾਂ ਸੈਨਕਾਂ ਨੇ ਤੁਰੰਤ ਕਿਰਪਾਨਾਂ ਕਢ ਲਈਆਂ ਅਤੇ ਜਿਸ ਉਤੇ ਵੀ ਵਾਰ ਕੀਤਾ ਇਕ ਵਾਰ ਵਿਚ ਹੀ ਪਾਰ ਬੁਲਾਇਆ।।੨੬।।

**ਧੁਕਿ ਧੁਕਿ ਪਰੇ ਧਰਨਿ ਭਟ ਭਾਰੇ।। ਜਨੁਕ ਕਰਵੱਤਨ ਬਿਰਛ ਬਿਦਾਰੇ।।**
**ਜੁਝਿ ਜੁਝਿ ਮਰੇ ਅਧਿਕ ਰਿਸਿ ਭਰੇ।। ਬਹੁਰਿ ਨ ਦਿਖਯਤ ਤਾਜਿਯਨ ਚਰੇ।। ੨੭।।**

ਧਰਤੀ ਉਤੇ ਵਡੇ ਵਡੇ ਸੂਰਮੇ ਡਿਗਣ ਲਗੇ ਜਿਵੇਂ ਕਿ ਆਰੇ ਨਾਲ ਵੱਢਕੇ ਰੁਖ ਡਿੱਗਦੇ ਹਨ। ਉਹ ਬਹੁਤ ਰੋਹ ਵਿਚ ਆਕੇ ਇਕ ਦੂਸਰੇ ਨਾਲ ਭਿੜਨ ਲਗੇ ਅਤੇ ਲੜ ਲੜ ਕੇ ਮਾਰੇ ਗਏ ਅਤੇ ਫਿਰ ਘੋੜਿਆ ਉਤੇ ਚੜ੍ਹੇ ਵਿਖਾਈ ਨਹੀ ਦਿੱਤੇ।।੨੭।।

**ਦੋਹਰਾ।। ਜੈਨੁਲਾਵਦੀ ਸ਼ਾਹ ਕੌ ਤਬ ਹੀ ਦਯੋ ਭਜਾਇ।।**
**ਰਤਨ ਸੈਨ ਰਾਨਾ ਗਏ ਗੜ੍ਹ ਇਹ ਚਰਿਤ ਦਿਖਾਇ।। ੨੮।।**

ਜੈਨਲਾਬਾਦੀ ਬਾਦਸ਼ਾਹ ਨੂੰ ਉਨ੍ਹਾਂ ਭਜਾ ਦਿੱਤਾ ਅਤੇ ਇਸ ਚਲਿੱਤਰ ਨਾਲ ਰਾਣਾ ਰਤਨ ਸੈਨ ਆਪਣੇ ਕਿਲ੍ਹੇ ਵਿਚ ਵਾਪਸ ਚਲੇ ਗਏ।।੨੮।।

**ਗੋਰਾ ਬਾਦਿਲ ਕੌ ਦਿਯੋ ਅਤਿ ਧਨ ਛੋਰਿ ਭੰਡਾਰ।।**
**ਤਾ ਦਿਨ ਤੈ ਪਦੁਮਿਨਿ ਭਏ ਬਾਢੀ ਪ੍ਰੀਤਿ ਅਪਾਰ।। ੨੯।। ੧।।**

ਉਨ੍ਹਾਂ ਗੋਰਾਬਾਦਲ ਨੂੰ ਬਹੁਤ ਧਨ ਦੌਲਤ ਦਿੱਤੀ ਅਤੇ ਉਸ ਦਿਨ ਤੋਂ ਰਾਜਾ ਅਤੇ ਪਦਮਨੀ ਦੀ ਪ੍ਰੀਤ ਹੋਰ ਵੱਧ ਗਈ।।੨੯।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਨਿੰਨਾਨਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੧੯੯।।੩੭੨੫।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕ ਸੌ ਨੜਿਨਵੀ ਕਥਾ ਸਮਾਪਤ।।੧੯੯।।੩੭੨੫।।ਚਲਦਾ।।

# ਚਲਿੱਤਰ ਦੋ ਸੌਵਾਂ

## ਕਥਾ ਰਾਣੀ ਓਡਗਿੰਦਰ ਪ੍ਰਭਾ

**ਦੋਹਰਾ।। ਤ੍ਰਿਗਤਿ ਦੇਸ ਏਸੂਰ ਬਡੋ ਦ੍ਰਗਤਿ ਸਿੰਘ ਇਕ ਭੂਪ।।**
**ਦੇਗ ਤੇਗ ਪੂਰੋ ਪੁਰਖ ਸੁੰਦਰ ਕਾਮ ਸਰੂਪ।। ੧।।**

ਤ੍ਰਿਗੱਤ ਨਾਮੀ ਇਕ ਵੱਡੇ ਦੇਸ਼ ਵਿਚ ਦੁਰਗੱਤ ਸਿੰਘ ਨਾਮੀ ਇਕ ਰਾਜਾ ਸੀ ਜਿਹੜਾ ਦੇਗ ਤੇਗ ਵਿਚ ਨਿਪੁੰਨ ਅਤੇ ਕਾਮਦੇਵ ਵਾਂਗ ਸੁੰਦਰ ਸੀ।।੧।।

**ਤੋਟਕ ਛੰਦ।। ਉਡਗਿੰਦ੍ਰ ਪ੍ਰਭਾ ਇਕ ਤਾਕੀ ਤ੍ਰਿਯਾ।। ਦਿਨ ਰੈਨਿ ਭਜੈ ਮੁਖ ਜਾਸੁ ਪਿਯਾ।।**
**ਬਿਸੁਨਾਥ ਪ੍ਰਭਾ ਤ੍ਰਿਯ ਔਰ ਰਹੈ।। ਅਤਿ ਸੁੰਦਰ ਤਾਕਹ ਜਗਤ ਕਹੈ।। ੨।।**

ਓਡਗਿੰਦ੍ਰਪ੍ਰਭਾ ਉਸਦੀ ਪਤਨੀ ਸੀ ਜਿਹੜੀ ਪ੍ਰੀਤਮ ਦੇ ਨਾਂ ਦਾ ਦਿਨ ਰਾਤ ਸਿਮਰਣ ਕਰਦੀ ਸੀ। ਉਸਦੀ ਇਕ ਹੋਰ ਇਸਤਰੀ ਵਿਸ਼ਵਨਾਥ ਪ੍ਰਭਾ ਸੀ ਜਿਸਨੂੰ ਸੰਸਾਰ ਬਹੁਤ ਸੁੰਦਰ ਸਮਝਦਾ ਸੀ।। ੨।।

**ਬਿਸੁਨਾਥ ਪ੍ਰਭਾ ਤਨ ਪ੍ਰੀਤਿ ਰਹੈ।। ਉਡਗਿੰਦ੍ਰ ਪ੍ਰਭਾ ਇਕ ਬੈਨ ਚਹੈ।।**
**ਦਿਨ ਰੈਨਿ ਬਿਤੀਤ ਕਰੈ ਇਹਕੇ।। ਕਬਹੂੰ ਗ੍ਰਿਹਿ ਜਾਤ ਨਹੀ ਤਿਹਕੇ।। ੩।।**

ਰਾਜੇ ਦੀ ਵਿਸ਼ਵਨਾਥ ਪ੍ਰਭਾ ਨਾਲ ਬਹੁਤ ਪ੍ਰੀਤ ਸੀ ਅਤੇ ਓਡਗਿੰਦਰ ਪ੍ਰਭਾ ਤਾਂ ਕੇਵਲ ਇਕ ਬੋਲ ਦੀ ਹੀ ਭੁਖੀ ਸੀ। ਰਾਜਾ ਦਿਨ ਰਾਤ ਵਿਸ਼ਵਨਾਥ ਪ੍ਰਭਾ ਨਾਲ ਬਤੀਤ ਕਰਦਾ ਸੀ ਅਤੇ ਦੂਸਰੀ ਦੇ ਘਰ ਵੀ ਨਹੀ ਜਾਂਦਾ ਸੀ।।੩।।

**ਚੌਪਈ।। ਤਾ ਪਰ ਸ਼ੱਤ੍ਰ ਤਵਨ ਕੋ ਧਾਯੋ।। ਦ੍ਰਗਤਿ ਸਿੰਘ ਦਲੁ ਲੈ ਸਮੁਹਾਯੋ।।**
**ਮਚਯੋ ਜੁੱਧ ਅਤਿ ਬਜੇ ਨਗਾਰੇ।। ਦੇਵ ਅਦੇਵ ਬਿਲੋਕਤ ਸਾਰੇ।। ੪।।**

ਰਾਜੇ ਦੇ ਦੁਸ਼ਮਣ ਨੇ ਉਸ ਉਤੇ ਹਮਲਾ ਕਰ ਦਿਤਾ ਅਤੇ ਦੁਰਗੱਤ ਸਿੰਘ ਵੀ ਸੈਨਾ ਲੈਕੇ ਸਾਹਮਣੇ ਆ ਗਿਆ। ਯੁੱਧ ਛਿੜ ਪਿਆ ਅਤੇ ਦੇਵ-ਦਾਨਵ ਸਾਰੇ ਵੇਖਣ ਵਾਸਤੇ ਆ ਗਿਏ।।੪।।

**ਉਮਡੇ ਸੂਰ ਸਿੰਘ ਜਿਮਿ ਗਾਜਹਿ।। ਦੋਊ ਦਿਸਨ ਜੁਝਊਆ ਬਾਜਹਿ।।**
**ਗੋਮੁਖ ਸੰਖ ਨਿਸ਼ਾਨ ਅਪਾਰਾ।। ਢੋਲ ਮ੍ਰਿਦੰਗ ਮੁਚੰਗ ਨਗਾਰਾ।। ੫।।**

ਸੂਰਮੇ ਸ਼ੇਰਾਂ ਵਾਂਗ ਗਜਣ ਲਗੇ ਅਤੇ ਦੋਹੀਂ ਪਾਸੀਂ ਜੰਗੀ ਵਾਜੇ ਵੱਜਣ ਲਗੇ। ਓਥੇ ਗੋਮੁਖ, ਨਾਦ, ਢੋਲ, ਮ੍ਰਿਦੰਗ, ਮੁਚੰਗ, ਨਗਾਰੇ, ਆਦਿ ਵੱਜ ਰਹੇ ਸਨ।।੫।।

**ਤੁਰਹੀ ਨਾਦ ਨਫੀਰੀ ਬਾਜਹਿ।। ਮੰਦਲ ਤੂਰ ਉਤੰਗ ਬਿਰਾਜਹਿ।।**

**************************************************************

**ਮੁਰਲੀ ਝਾਂਝ ਭੇਰ ਰਨ ਭਾਰੀ॥ ਸੁਨਤ ਨਾਦ ਧੁਨਿ ਹਠੇ ਹਕਾਰੀ॥ ੬॥**

ਤੁਰਹੀ, ਨਾਦ, ਨਫੀਰੀ, ਮੰਦਲ, ਤੂਰ, ਉਤੰਗ, ਮੁਰਲੀ, ਝਾਂਝ, ਭੇਰੀ ਆਦਿ ਧੁਨਾਂ ਸੁਣਕੇ ਹਠੀ ਸੂਰਮੇ ਹੋਰ ਗੁੱਸੇ ਵਿਚ ਆ ਗਏ॥੬॥

**ਜੁਗਨਿ ਦੈਤ ਅਧਿਕ ਹਰਖਾਨੇ॥ ਗੀਧ ਸਿਵਾ ਫਿਕਰਹਿ ਅਭਿਮਾਨੇ॥**
**ਭੂਤ ਪ੍ਰੇਤ ਨਾਚਹਿ ਅਰੁ ਗਾਵਹਿ॥ ਕਹੂੰ ਰੁਦ੍ਰ ਡਮਰੂ ਡਮਕਾਵਹਿ॥ ੭॥**

ਜੋਗਨੀਆਂ ਅਤੇ ਦੈਂਤ ਖੁਸ਼ ਹੋ ਗਏ ਅਤੇ ਗਿਰਝਾਂ ਬੜੇ ਮਾਣ ਨਾਲ ਲਾਸ਼ਾਂ ਵਿਚ ਫਿਰਨ ਲਗੀਆਂ। ਭੂਤ ਪ੍ਰੇਤ ਨੱਚਣ ਲੱਗੇ ਅਤੇ ਕਿਤੇ ਸ਼ਿਵਜੀ ਡੌਰੂ ਵਜਾਉਣ ਲੱਗਾ॥੭॥

**ਅਚਿ ਅਚਿ ਰੁਧਰ ਡਾਕਨੀ ਡਹਕਹਿ॥ ਭਖਿ ਭਖਿ ਆਮਿਖ ਕਾਕ ਕਹੂੰ ਕਹਕਹਿ॥**
**ਜੰਬੁਕ ਗੀਧ ਮਾਸੁ ਲੈ ਜਾਹੀਂ ॥ ਕਛੁ ਕਛੁ ਸ਼ਬਦ ਬਿਤਾਲ ਸੁਨਾਹੀਂ॥ ੮॥**

ਚੂਲੀਆਂ ਭਰ ਭਰ ਕੇ ਡਾਕਣੀਆਂ ਲਹੂ ਪੀਣ ਲੱਗੀਆਂ ਅਤੇ ਕਾਂ ਮਾਸ ਖਾ ਖਾ ਕੇ ਕਾਂ ਕਾਂ ਕਰਨ ਲੱਗੇ। ਗਿਦੜ ਅਤੇ ਗਿਰਝਾਂ ਮਾਸ ਲੈ ਜਾ ਰਹੀਆਂ ਸਨ ਅਤੇ ਭੂਤਾਂ ਦੀਆਂ ਆਵਾਜਾਂ ਵੀ ਸੁਣੀਆਂ ਜਾ ਰਹੀਆਂ ਸਨ॥੮॥

**ਝਮਕੈਂ ਕਹੂੰ ਅਸਿਨ ਕੀ ਧਾਰਾ॥ ਭਭਕਹਿ ਰੁੰਡ ਮੁੰਡ ਬਿਕਰਾਰਾ॥**
**ਧੁਕਿ ਧੁਕਿ ਪਰੇ ਧਰਨਿ ਭਟ ਭਾਰੇ॥ ਝੁਕਿ ਝੁਕਿ ਬਡੇ ਪਖਰਿਯਾ ਮਾਰੇ॥ ੯॥**

ਕਿਤੇ ਤਲਵਾਰਾਂ ਦੀਆਂ ਧਾਰਾਂ ਚਮਕ ਰਹੀਆਂ ਸਨ ਅਤੇ ਕਿਤੇ ਸੂਰਮੇਂ ਰੁੰਡ ਮੁੰਡ ਹੋ ਕੇ ਵਿਕਰਾਲ ਰੂਪ ਵਿਚ ਭੱਬਕਾਂ ਮਾਰ ਰਹੇ ਸਨ। ਧਰਤੀ ਉਤੇ ਵੱਡੇ ਵੱਡੇ ਸੂਰਮੇ ਧੱਕੇ ਜਾ ਰਹੇ ਸਨ ਅਤੇ ਵੱਡੇ ਵੱਡੇ ਘੋੜ ਸਵਾਰਾਂ ਨੂੰ ਮਾਰਿਆ ਜਾ ਰਿਹਾ ਸੀ॥੯॥

**ਠਿਲਾ ਠਿਲੀ ਬਰਛਨਿ ਸੌ ਮਾਚੀ॥ ਕਢਾ ਕਢਾ ਕਰਵਾਰਿਨ ਰਾਚੀ॥**
**ਕਟਾ ਕਟੀ ਕਹੂੰ ਭਈ ਕਟਾਰੀ॥ ਧਰਨੀ ਅਰੁਨ ਭੇਸ ਭਈ ਸਾਰੀ॥ ੧੦॥**

ਬਰਛੀਆਂ ਦੀ ਠੋਕਾ ਠਕ ਹੋ ਰਹੀ ਸੀ ਅਤੇ ਤਲਵਾਰਾਂ ਕੱਢ ਵੱਢ ਚਲ ਰਹੀਆਂ ਸਨ । ਕਟਾਰਾਂ ਨਾਲ ਕਟਾ ਕਟੀ ਏਨੀ ਹੋਈ ਕਿ ਸਾਰੀ ਧਰਤੀ ਲਾਲ ਹੋ ਗਈ॥੧੦॥

**ਕਾਢੇ ਦੈਤ ਦਾਂਤ ਕਹੂੰ ਫਿਰੈਂ॥ ਬਰਿ ਬਰਿ ਕਹੂੰ ਬਰੰਗਨ ਬਰੈਂ॥**
**ਭੀਖਨ ਭਏ ਨਾਦ ਕਹੂੰ ਭਾਰੇ॥ ਭੈਰਵਾਦਿ ਛਬਿ ਲਖਨ ਸਿਧਾਰੇ॥ ੧੧॥**

ਕਿਤੇ ਦੈਂਤ ਦੰਦ ਕੱਢ ਕੇ ਘੁੰਮ ਰਹੇ ਸਨ ਅਤੇ ਕਿਤੇ ਪਰੀਆਂ ਯੋਧਿਆਂ ਨੂੰ ਵਰ ਰਹੀਆਂ ਸਨ। ਕਿਤੇ ਘਣ ਘੋਰ ਵਾਜੇ ਵੱਜ ਰਹੇ ਸਨ ਅਤੇ ਕਿਤੇ ਭੈਰਵ ਸੁੰਦਰਤਾ ਵੇਖਣ ਲਈ ਆ ਪਹੁੰਚੇ॥ ੧੧॥

ਦੋਹਰਾ।। ਭਕਭਕਾਹਿ ਘਾਯਲ ਕਹੂੰ ਕਹਕੈਂ ਅਮਿਤ ਮਸਾਨ।।
ਬਿਕਟਿ ਸੁਭਟ ਚਟਪਟ ਕਟੇ ਤਨ ਬ੍ਰਿਨ ਬਹੇ ਕ੍ਰਿਪਾਨ।। ੧੨।।

ਅਨੇਕਾਂ ਦੈਂਤ ਭੰਬਕ ਰਹੇ ਸਨ ਅਤੇ ਹਾਸੇ ਦੀਆਂ ਕਿਲਕਾਰੀਆਂ ਮਾਰ ਰਹੇ ਸਨ। ਅਨੇਕਾਂ ਹੀ ਸੂਰਮੇ ਝੱਟ ਕੱਟ ਮਰੇ ਅਤੇ ਅਨੇਕਾਂ ਦੇ ਸ਼ਰੀਰਾਂ ਤੇ ਤਲਵਾਰਾਂ ਦੇ ਵਾਰ ਚਲ ਰਹੇ ਸਨ।।੧੨।।

ਚੌਪਈ।। ਭੈਰਵ ਕਹੂੰ ਅਧਿਕ ਭਵਕਾਰੈਂ।। ਕਹੂੰ ਮਸਾਨ ਕਿਲਕਟੀ ਮਾਰੈਂ।।
ਭਾਂ ਭਾਂ ਬਜੇ ਭੇਰ ਕਹੂੰ ਭੀਖਨ।। ਤਨਿ ਧਨੁ ਤਜਹਿ ਸੁਭਟ ਸਰ ਤੀਖਨ।। ੧੩।।

ਕਿਤੇ ਭੈਰਵ ਬੜੇ ਜ਼ੋਰ ਨਾਲ ਗੱਜ ਰਹੇ ਸਨ ਅਤੇ ਪ੍ਰੇਤ ਕਿਲਕਾਰੀਆਂ ਮਾਰ ਰਹੇ ਸਨ। ਭਾਂ ਭਾਂ ਦੀ ਸੁਰ ਵਿਚ ਕਿਤੇ ਭੇਰੀ ਵੱਜ ਰਹੀ ਸੀ ਅਤੇ ਤਿਖੇ ਤੀਰਾਂ ਦੇ ਵਾਰਾਂ ਨਾਲ ਸੂਰਮੇ ਪ੍ਰਾਣ ਤਿਆਗ ਰਹੇ ਸਨ।।੧੩।।

ਅੜਿੱਲ।। ਚਾਬਿ ਚਾਬਿ ਕਰਿ ਓਸਠ ਦੁਬਹਿਯਾ ਧਾਵਹੀਂ।।
ਬੱਜ੍ਰ ਬਾਨ ਬਿਛੂਅਨ ਕੇ ਬ੍ਰਿਨਨ ਲਗਾਵਹੀਂ।।
ਟੂਕ ਟੂਕ ਹ੍ਵੈ ਗਿਰੈ ਨ ਮੋਰੈ ਨੈਕ ਮਨ।।
ਹੋ ਤਨਿਕ ਤਨਿਕ ਲਗਿ ਗਏ ਅਸਿਨ ਕੀ ਧਾਰ ਤਨ।। ੧੪।।

ਬਹੁਤ ਰੋਹ ਵਿਚ ਆਕੇ ਯੋਧੇ ਟੁੱਟ ਟੁੱਟ ਕੇ ਪੈ ਰਹੇ ਸਨ ਅਤੇ ਬੱਜਰ ਬਾਣ ਸੂਰਮਿਆਂ ਨੂੰ ਜਖਮੀਂ ਕਰ ਰਹੇ ਸਨ। ਉਹ ਟੋਟੇ ਟੋਟੇ ਹੋ ਕੇ ਡਿਗ ਰਹੇ ਸਨ, ਪਰ ਆਪਣੇ ਮਨ ਨੂੰ ਯੁੱਧ ਵਲੋਂ ਹਟਾ ਨਹੀ ਰਹੇ ਸਨ ਅਤੇ ਸੂਰਮਿਆਂ ਦੇ ਸਰੀਰ ਬੋਟੀਆਂ ਬੋਟੀਆਂ ਹੋ ਕੇ ਕਿਰਪਾਨਾਂ ਨਾਲ ਜੁੜ ਗਏ।। ੧੪।।

ਮੋਰਿ ਬਾਗ ਬਾਜਨ ਕੀ ਨੈਕ ਨ ਭਾਜਹੀ।।
ਖਰੇ ਖੇਤ ਕੇ ਮਾਂਝ ਸਿੰਘ ਜਜੋਂ ਗਾਜਹੀ।।
ਖੰਡ ਖੰਡ ਹ੍ਵੈ ਗਿਰੇ ਖੰਡਿਸਨ ਖੰਡ ਕਰਿ।।
ਹੋ ਖੰਡੇ ਖੜਗ ਕੀ ਧਾਰ ਗਏ ਭਵਸਿੰਧ ਤਰਿ।। ੧੫।।

ਘੋੜਿਆਂ ਦੀਆਂ ਲਗਾਮਾਂ ਮੋੜਕੇ ਉਹ ਰਤਾ ਵੀ ਪਿਛੇ ਨਹੀ ਹੱਟ ਰਹੇ ਸਨ ਅਤੇ ਯੁੱਧ ਵਿਚ ਖੜੇ ਹੋ ਕੇ ਸ਼ੇਰ ਵਾਂਗ ਗੱਜ ਰਹੇ ਸਨ। ਤਲਵਾਰ ਦੀ ਮਾਰ ਨਾਲ ਟੁਕੜੇ ਟੁਕੜੇ ਹੋ ਕੇ ਅਤੇ ਤਲਵਾਰ ਦੀ ਧਾਰ ਉਤੇ ਭਵ ਸਾਗਰ ਪਾਰ ਕਰ ਗਏ।।੧੫।।

ਦੋਹਰਾ।। ਭਕਭਕਾਹਿ ਘਾਯਲ ਕਹੂੰ ਰੁੰਡ ਮੁੰਡ ਬਿਕਰਾਰ।।

ਤਰਫਰਾਹਿ ਲਾਗੇ ਕਹੂੰ ਛੱਤ੍ਰੀ ਛੱਤ੍ਰਨ ਧਾਰਿ।। ੧੬।।

ਕਿਤੇ ਸਰੀਰ ਜਖਮੀਂ ਅਤੇ ਰੁੰਡ ਮੁੰਡ ਹੋ ਕੇ ਭਬਕ ਰਹੇ ਸਨ ਅਤੇ ਕਿਤੇ ਖੱਤਰੀ ਅਤੇ ਛੱਤਰਧਾਰੀ ਤੜਫ ਰਹੇ ਸਨ।।੧੬।।

ਚੌਪਈ।। ਹਾਂਕਿ ਹਾਂਕਿ ਭਟ ਤੁਰੈ ਧਵਾਵਹਿ।।
ਗਹਿ ਗਹਿ ਅਸਨਿ ਅਰਿਨ ਬ੍ਰਿਣ ਲਾਵਹਿ।।
ਚਟ ਪਟ ਸੁਭਟ ਬਿਕਟ ਕਟਿ ਮਰੇ।।
ਚੁਨਿ ਚੁਨਿ ਐਨ ਅਪੱਛਰਾ ਬਰੇ।। ੧੭।।

ਸੂਰਮੇ ਹਿਕ ਹਿਕ ਕੇ ਘੋੜੇ ਭਜਾ ਰਹੇ ਸਨ ਅਤੇ ਤਲਵਾਰਾਂ ਹੱਥਾਂ ਵਿਚ ਫੜਕੇ ਦੁਸ਼ਮਨਾਂ ਨੂੰ ਜਖਮੀਂ ਕਰ ਰਹੇ ਸਨ। ਸੂਰਮੇ ਝੱਟ ਪੱਟ ਹੀ ਮਰ ਰਹੇ ਸਨ ਅਤੇ ਪਰੀਆਂ ਉਨ੍ਹਾਂ ਨੂੰ ਵਰ ਰਹੀਆਂ ਸਨ।। ੧੭।।

ਅੜਿੱਲ।। ਦ੍ਰੂਗਤਿ ਸਿੰਘ ਕੇ ਸੂਰ ਸਕਲ ਭਾਜਤ ਭਏ।।
ਨ੍ਰਿਪ ਜੂਝੇ ਰਨ ਮਾਹਿ ਸੰਦੇਸਾ ਅਸ ਦਏ।।
ਸੁਨਿ ਬਿਸੁਨਾਥ ਪ੍ਰਭਾ ਚਿਤ ਭੀਤਰਿ ਚਕਿ ਗਈ।।
ਹੋ ਸ੍ਰੀ ਉਡਗਿੰਦ੍ਰ ਪ੍ਰਭਾ ਜਰਬੇ ਕਹ ਉਦਿਤ ਭਈ।। ੧੮।।

ਦੁਰਗੱਤ ਸਿੰਘ ਦੇ ਵੱਡੇ ਵੱਡੇ ਸੂਰਬੀਰ ਭਜਣ ਲਗੇ ਅਤੇ ਉਨ੍ਹਾਂ ਨੇ ਆਕੇ ਸੁਨੇਹਾ ਦਿੱਤਾ ਕਿ ਰਾਜਾ ਯੁੱਧ ਵਿਚ ਮਾਰਿਆ ਗਿਆ ਹੈ। ਵਿਸ਼ਵਨਾਥ ਪ੍ਰਭਾ ਇਹ ਸੁਣਕੇ ਹੈਰਾਨ ਰਹਿ ਗਈ ਅਤੇ ਉਡਗਿੰਦਰ ਪ੍ਰਭਾ ਤਾਂ ਸਤੀ ਹੋਣ ਵਾਸਤੇ ਤਿਆਰ ਹੋ ਗਈ।।੧੮।।

ਜੋ ਧਨੁ ਤਾਕੋ ਹੁਤੋ ਸੁ ਦਿਯੋ ਲੁਟਾਇਕੈ।।
ਚਲੀ ਚਰਨ ਕੇ ਹੇਤ ਮ੍ਰਿਦੰਗ ਬਜਾਇਕੈ।।
ਪ੍ਰਾਨ ਨਾਥ ਜਿਤ ਗਏ ਤਹੀ ਮੈ ਜਾਇਹੌਂ।।
ਹੋ ਜਿਯਤ ਨ ਆਵਤ ਧਾਮ ਮਰੇ ਤੇ ਪਾਇਹੌਂ।। ੧੯।।

ਜਿਹੜਾ ਧਨ ਉਸਦੇ ਕੋਲ ਸੀ ਉਹ ਉਸ ਲੋਕਾਂ ਵਿਚ ਵੰਡ ਦਿੱਤਾ ਅਤੇ ਮ੍ਰਿਦੰਗ ਵਜਾ ਕੇ ਸਤੀ ਹੋਣ ਵਾਸਤੇ ਚਲ ਪਈ। ਜਿਥੇ ਮੇਰੇ ਸਵਾਮੀ ਗਏ ਹਨ ਮੈਂ ਵੀ ਓਥੇ ਹੀ ਜਾਵਾਂਗੀ। ਮੇਰੇ ਜਿਊਂਦਿਆਂ ਤਾਂ ਉਹ ਮੇਰੇ ਘਰ ਨਹੀ ਆਏ ਸੀ ਹੁਣ ਮੈਂ ਮਰਕੇ ਉਨ੍ਹਾਂ ਨੂੰ ਪ੍ਰਾਪਤ ਕਰ ਲਵਾਂਗੀ।।੧੯।।

ਸ੍ਰੀ ਬਿਸੁਨਾਥ ਪ੍ਰਭਾ ਜਰਬੇ ਤੇ ਡਰਿ ਗਈ।।

ਮਰਜੋ ਨ੍ਰਿਪਤਿ ਸੁਨਿ ਕਾਨ ਅਧਿਕ ਪੀਟਤ ਭਈ।।
ਤਬ ਲੌ ਅਰਿਨ ਬਿਦਾਰਿ ਗਯੋ ਨ੍ਰਿਪ ਆਇਕੈ।।
ਹੋ ਹੇਰਿ ਸਤੀ ਕੀ ਮੀਚਿ ਰਹਜੋ ਬਿਸਮਾਇਕੈ।। ੨੦।।

ਵਿਸ਼ਵਨਾਥ ਪ੍ਰਭਾ ਸੜਨ ਤੋਂ ਡਰ ਗਈ। ਉਸ ਜਦ ਰਾਜੇ ਦੇ ਮਰਨ ਦੀ ਖਬਰ ਸੁਣੀ ਤਾਂ ਸਿਰ ਪਿਟਣ ਲੱਗੀ। ਤਦ ਤਕ ਰਾਜਾ ਵੈਰੀ ਨੂੰ ਮਾਰ ਕੇ ਆ ਗਿਆ ਅਤੇ ਸਤੀ ਦੇ ਮਰਨ ਬਾਰੇ ਸੁਣ ਕੇ ਦੰਗ ਰਹਿ ਗਿਆ।।੨੦।।

ਜਬ ਉਡਗਿੰਦ੍ਰ ਪ੍ਰਭਾ ਕੀ ਸੁਧਿ ਕਾਨਨ ਪਰੀ।।
ਬਿਰਹ ਤਿਹਾਰੇ ਬਾਲ ਅਗਨਿ ਮੋ ਜਰਿ ਮਰੀ।।
ਤਬ ਪਿਯ ਤਬਹੀਂ ਤਹਾ ਪਹੂਚਜੋ ਆਇਕੈ।।
ਹੋ ਤਰਲ ਤੁਰੰਗਨ ਮਾਂਝ ਤੁਰੰਗ ਧਵਾਇਕੈ।। ੨੧।।

ਜਦ ਉਸ ਉੱਡ ਗਿੰਦਰ ਪ੍ਰਭਾ ਦੀ ਗੱਲ ਕੰਨ ਨਾਲ ਸੁਣੀ ਕਿ ਉਹ ਮੇਰੇ ਵਿਛੋੜੇ ਵਿਚ ਸੜ ਰਹੀ ਹੈ ਤਾਂ ਰਾਜਾ ਤੇਜ ਘੋੜਿਆ ਨੂੰ ਭਜਾ ਕੇ ਤੁਰੰਤ ਉਥੇ ਪਹੁੰਚ ਗਿਆ ਜਿਥੇ ਰਾਣੀ ਦੀ ਚਿਤਾ ਬਲ ਰਹੀ ਸੀ।।੨੧।।

ਦੋਹਰਾ।। ਨ੍ਰਿਪ ਆਵਤ ਲੌ ਮੂਰਖਨ ਦੀਨੀ ਚਿਨਾ ਜਰਾਇ।।
ਜਿਯਤ ਮਰੇ ਪਤਿ ਕੀ ਕਛੂ ਸੁਧਿ ਨਹਿ ਲਈ ਬਨਾਇ।। ੨੨।।

ਰਾਜੇ ਦੇ ਆਉਣ ਤਕ ਮੂਰਖਾਂ ਨੇ ਉਸਦੀ ਚਿਤਾ ਨੂੰ ਅੱਗ ਲਾ ਦਿੱਤੀ ਸੀ ਅਤੇ ਉਨ੍ਹਾਂ ਨੇ ਪਤੀ ਦੇ ਜੀਉਂਦੇ ਹੋਣ ਜਾਂ ਮਰਨ ਦੀ ਕੋਈ ਖਬਰ ਵੀ ਨਹੀਂ ਲਈ ਸੀ।।੨੨।।

ਅੜਿੱਲ।। ਤ੍ਰਿਯ ਕੋ ਲੈ ਲੈ ਨਾਮੁ ਨ੍ਰਿਪਤਿ ਪੀਟਤ ਭਯੋ।।
ਮੁਹਿ ਕਾਰਨ ਇਹ ਬਾਲ ਅਗਨਿ ਮਹਿ ਜਿਯ ਦਯੋ।।
ਬਰਤ ਬਾਲ ਕੌ ਅਬ ਹੀ ਐਚਿ ਨਿਕਾਰਹਿੰ।।
ਹੋ ਨਾਤਰ ਜਰਿ ਯਾਹੀ ਸੰਗ ਸੁਰਗ ਸਿਧਾਰਿਹੌ।। ੨੩।।

ਉਸ ਇਸਤਰੀ ਦਾ ਨਾਂ ਲੈ ਕੇ ਰਾਜਾ ਸਿਰ ਪਿਟਣ ਲੱਗਾ ਕਿ ਮੇਰੇ ਕਾਰਣ ਹੀ ਇਸ ਔਰਤ ਨੇ ਅੱਗ ਵਿਚ ਪੈਕੇ ਪ੍ਰਾਣ ਦੇ ਦਿੱਤੇ । ਮੈਂ ਹੁਣ ਸੜਦੀ ਇਸਤਰੀ ਨੂੰ ਕਢਾਂਗਾ ਜਾਂ ਇਹਦੇ ਨਾਲ ਹੀ ਸੜ ਕੇ ਅਸੀ ਦੋਵੇਂ ਇਕੱਠੇ ਸਵਰਗ ਲੋਕ ਨੂੰ ਚਲੇ ਜਾਵਾਂਗੇ।।੨੩।।

*****************************************************************
ਚੌਪਈ।। ਅਬ ਹੀ ਤੁਰੰਗ ਅਗਨਿ ਮੈ ਡਾਰੌ।। ਜਰਤ ਪ੍ਰਿਯਾ ਕਹੁ ਐਂਚਿ ਨਿਕਾਰੌ।।
ਕੈ ਹਮਹੂੰ ਯਾਹੀ ਚਿਤ ਜਰਿ ਹੈਂ।। ਸੁਰ ਪੁਰ ਦੋਊ ਪਯਾਨੋ ਕਰਿ ਹੈਂ।। ੨੪।।

ਮੈਂ ਹੁਣੇ ਹੀ ਘੋੜਾ ਅੱਗ ਵਿਚ ਵਾੜਦਾ ਹਾਂ ਅਤੇ ਸੜਦੀ ਹੋਈ ਅਪਣੀ ਪਿਆਰੀ ਨੂੰ ਖਿੱਚ ਕੇ ਕੱਢ ਲਿਆਉਂਦਾ ਹਾਂ। ਨਹੀਂ ਤਾਂ ਮੈਂ ਵੀ ਇਸ ਚਿਤਾ ਵਿਚ ਸੜਕੇ ਅਸੀਂ ਦੋਵੇਂ ਸਵਰਗ ਲੋਕ ਵਿਚ ਪਹੁੰਚ ਜਾਵਾਂਗੇ।।੨੪।।

ਦੋਹਰਾ।। ਖੜਗ ਕਾਢ ਕਰ ਮੈ ਲਯੋ ਮੋਹਿ ਨ ਪਕਰਜੋ ਕੋਇ।।
ਕੈ ਕਾਢੋ ਇਹ ਕੈ ਜਰੈ ਕਰਤਾ ਕਰੈ ਸੋ ਹੋਇ।। ੨੫।।

ਤਲਵਾਰ ਹੱਥ ਵਿਚ ਫੜਕੇ ਉਸ ਕਿਹਾ ਕਿ ਮੈਨੂੰ ਕੋਈ ਨ ਫੜੇ ਅਤੇ ਸੜਦੀ ਹੋਈ ਇਸਤਰੀ ਨੂੰ ਬਾਹਰ ਕਢਾਂਗਾ ਜੋ ਪ੍ਰਭੂ ਨੂੰ ਮੰਜ਼ੂਰ ਹੋਵੂ ਉਹੋ ਹੋਵੇਗਾ।।੨੫।।

ਅੜਿੱਲ।। ਖੜਗ ਕਾਢਿ ਕਰ ਮਾਝ ਧਵਾਵਤ ਹੈ ਭਯੋ।।
ਜਰਤ ਜਹਾਂ ਤ੍ਰਿਯ ਹੁਤੀ ਚਿਤਾ ਮੈ ਪਤਿ ਗਯੋ।।
ਪਕਰ ਭੁਜਾ ਤੇ ਐਂਚਿ ਤਰੁਨ ਤਰੁਨੀ ਲਿਯੋ।।
ਹੋ ਰਾਜਸਿੰਘਾਸਨ ਪਾਵ ਬਹੁਰਿ ਅਪਨੋ ਦਿਯੋ।। ੨੬।।

ਤਲਵਾਰ ਹੱਥ ਵਿਚ ਲੈ ਕੇ ਰਾਜਾ ਅੱਗ ਵਿਚ ਵੜ ਗਿਆ, ਜਿਥੇ ਇਸਤਰੀ ਸੜ ਰਹੀ ਸੀ ਉਥੇ ਪਤੀ ਵੀ ਪਹੁੰਚ ਗਿਆ। ਬਾਂਹ ਤੋਂ ਫੜਕੇ ਨੌਜਵਾਨ ਰਾਜੇ ਨੇ ਇਸਤਰੀ ਨੂੰ ਬਾਹਰ ਕੱਢ ਲਿਆ ਅਤੇ ਫਿਰ ਰਾਜ ਗਦੀ ਤੇ ਜਾ ਬਿਰਾਜਮਾਨ ਹੋਇਆ।।੨੬।।

ਦੋਹਰਾ।। ਨਿਰਖ ਰਾਵ ਤਨ ਕਹਿ ਉਠੇ ਧੰਨਜ ਧੰਨਜ ਸਭ ਸੂਰ।।
ਮਰੈ ਸ੍ਰਗ ਬਾਸਾ ਤਿਨੈਂ ਜੀਵਤ ਬਾਚਾ ਪੂਰ।। ੨੭।।

ਰਾਜੇ ਨੂੰ ਵੇਖਕੇ ਸਾਰੇ ਸੂਰਮੇ ਧੰਨ ਧੰਨ ਕਹਿਣ ਲਗੇ। ਇਸਤਰ੍ਹਾਂ ਦੇ ਸੂਰਮੇ ਮਰਨ ਉਪਰੰਤ ਸਵਰਗ ਪਾਉਂਦੇ ਹਨ ਜੀਉਂਦੇ ਬਚ ਜਾਣ ਤੇ ਇਕ ਪਰਮ ਮਨੁਖ ਦਾ ਆਦਰਸ਼ ਬਣਦੇ ਹਨ।।੨੭।।

ਚੌਪਈ।। ਸਭ ਰਾਨਿਨ ਐਸੇ ਸੁਨਿ ਪਾਯੋ।। ਤਾਂਹਿ ਜਰਤ ਨ੍ਰਿਪ ਆਪੁ ਬਚਾਯੋ।।
ਮਰਤ ਹੁਤੀ ਜੀਵਤ ਸੋ ਭਈ।। ਜੀਵਤ ਹੁਤੀ ਮ੍ਰਿਤਕ ਹ੍ਵੈਗਈ।।੨੮।।

ਰਾਣੀ ਨੇ ਸੁਣਿਆ ਕਿ ਉਸ ਨੂੰ ਸੜਦੀ ਹੋਈ ਨੂੰ ਰਾਜੇ ਖੁਦ ਬਚਾਇਆ ਹੈ। ਹੁਣ ਜਿਹੜੀ ਮਰ ਰਹੀ ਸੀ ਉਹ ਜੀਅ ਪਈ ਅਤੇ ਜਿਹੜੀ ਜਿਉਂਦੀ ਸੀ ਉਹ ਮਰ ਗਈ।।੨੮।।

ਅਬਹਮ ਕੌ ਨ੍ਰਿਪ ਚਿਤ ਨ ਲਜੈਹੈ।। ਵਾਹੀ ਕੇ ਹ੍ਵੈਕੈ ਬਸਿ ਜੈਹੈ।।
ਅਬ ਕਛੁ ਐਸ ਉਪਾਇ ਬਨਾਊਂ।। ਯਾ ਸੌ ਪਤਿ ਕੀ ਪ੍ਰੀਤ ਮਿਟਾਊਂ।। ੨੯।।

ਦੂਸਰੀ ਰਾਣੀ ਸੋਚਣ ਲੱਗੀ ਕਿ ਹੁਣ ਰਾਜਾ ਮੇਰੇ ਵਲ ਧਿਆਨ ਨਹੀਂ ਦੇਵੇਗਾ ਅਤੇ ਓਸੇ ਦਾ ਹੀ ਬਣ ਜਾਊਗਾ। ਹੁਣ ਕੋਈ ਇਸ ਤਰਾਂ ਦਾ ਉਪਾਅ ਕਰਨਾ ਚਾਹੀਦਾ ਹੈ ਕਿ ਪਤੀ ਇਸ ਨੂੰ ਪਿਆਰ ਕਰਨੋ ਹਟ ਜਾਵੇ।।੨੯।।

ਦੇਖਹੁ ਇਹ ਰਾਵਹਿ ਕਜਾ ਕਹਿਯੈ।। ਮਨ ਮੈ ਸਮੁਝਿ ਮੌਨਿ ਹ੍ਵੈ ਰਹਿਯੈ।।
ਜੋ ਲੈ ਮੂਰਤਿ ਜਾਰ ਕੀ ਜਰੀ।। ਤਾਕੇ ਹੇਤ ਇਤੀ ਇਨ ਕਰੀ।। ੩੦।।

ਉਹ ਕਹਿਣ ਲੱਗੀ ਰਾਜੇ ਨੂੰ ਕੀ ਕਿਹਾ ਜਾਵੇ, ਮਨ ਵਿਚ ਸਮਝਕੇ ਚੁਪ ਹੀ ਰਹਿਣਾਂ ਠੀਕ ਹੈ। ਜੋ ਯਾਰ ਦੀ ਮੌਤ ਦੇ ਨਾਲ ਸਤ ਮਰੀ ਉਸ ਲਈ ਰਾਜੇ ਨੇ ਏਨਾ ਕੀਤਾ, ਜਿਹੜਾ ਕਿ ਉਚਿਤ ਨਹੀਂ।। ੩੦।।

ਯਹ ਲੈ ਮੂਰਤਿ ਜਾਰ ਕੀ ਜਰੀ।। ਹ੍ਵੈ ਹੈ ਅਰਧ ਜਰੀ ਹੂੰ ਪਰੀ।।
ਜੌ ਤਾਕੌ ਇਹ ਰਾਵ ਨਿਹਾਰੈ।। ਅਬਹੀ ਯਾਕੌ ਜਿਯਤੇ ਮਾਰੈ।। ੩੧।।

ਇਹ ਜਿਸ ਯਾਰ ਨਾਲ ਸੜ ਮਰਨ ਲੱਗੀ ਸੀ, ਉਸਦੀ ਲਾਸ਼ ਵੀ ਹਾਲੇ ਅੱਧੀ ਸੜੀ ਹੋਈ ਏ। ਜੇ ਰਾਜਾ ਉਸਨੂੰ ਵੇਖ ਲਵੇ ਤਾਂ ਹੁਣੇ ਇਸ ਨੂੰ ਮਾਰ ਦੇਵੇ।।੩੧।।

ਯੌ ਜਬ ਬੈਨ ਰਾਵ ਸੁਨਿ ਪਾਯੋ। ਹੇਰਨ ਤਵਨ ਚਿਤਾ ਕਹ ਆਯੋ।।
ਅਰਧਜਰੀ ਪ੍ਰਤਿਨਾ ਲਹਿ ਲੀਨੀ।। ਪ੍ਰੀਤਿ ਜੁ ਬਢੀ ਹੁਤੀ ਤਜਿ ਦੀਨੀ।। ੩੨।।

ਤਦ ਰਾਜੇ ਨੂੰ ਇਹ ਪਤਾ ਚਲਿਆ ਤਾਂ ਉਹ ਲਭਣ ਵਾਸਤੇ ਚਿਤਾ ਤੇ ਗਿਆ। ਉਸ ਇਕ ਅੱਧ ਸੜੀ ਲਾਸ਼ ਓਥੋਂ ਲਭ ਲਈ ਅਤੇ ਜਿੰਨਾਂ ਪਿਆਰ ਉਸ ਵਾਸਤੇ ਵਧਿਆ ਸੀ ਸਭ ਖਤਮ ਹੋ ਗਿਆ।।੩੨।।

ਤਬ ਬਾਨੀ ਨਭ ਤੈਂ ਇਹ ਹੋਈ।। ਉਡਗ ਪ੍ਰਭਾ ਮਹਿ ਦੋਸੁ ਨ ਕੋਈ।।
ਬਿਸੁਸਿ ਪ੍ਰਭਾ ਯਹਾ ਚਰਿਤ ਬਨਾਯੋ।। ਤਾਤੇ ਚਿਤ ਤੁਮਰੋ ਡਹਕਾਯੋ।। ੩੩।।

ਤਦ ਅੰਕਾਸ਼ ਬਾਣੀ ਹੋਈ ਕਿ ਉਡਗਿੰਢ ਪ੍ਰਭਾ ਵਿਚ ਕੋਈ ਦੋਸ਼ ਨਹੀ ਹੈ। ਇਹ ਸਾਰਾ ਚਲਿੱਤਰ ਵਿਸ਼ਵ ਨਾਥ ਪ੍ਰਭਾ ਨੇ ਕੀਤਾ ਹੈ ਅਤੇ ਤੁਹਾਡੇ ਮਨ ਨੂੰ ਭਰਮ ਵਿਚ ਪਾਇਆ ਹੈ।।੩੩।।

ਜਿਹ ਤ੍ਰਿਯ ਤੁਮ ਤਨ ਜਰਜੋ ਨ ਗਯੋ।। ਤਵਨਿ ਬਾਲ ਅਸਿ ਚਰਿਤ ਬਨਯੋ।।
ਜਿਨਿ ਨ੍ਰਿਪ ਕੀ ਯਾਸੌ ਰੁਚਿ ਬਾਢੈ।। ਜੀਯਤ ਹਮੈ ਛੋਰਿ ਕਰਿ ਛਾਡੈ।। ੩੪।।

ਜਿਸ ਇਸਤਰੀ ਨੇ ਤੁਹਾਡਾ ਇਹ ਵਰਤਾਰਾ ਸਹਿਣ ਨਹੀ ਕੀਤਾ ਉਸ ਹੀ ਇਹ ਸਾਰਾ ਚਲਿੱਤਰ ਖੇਡਿਆ

****************************************************************
ਹੈ ਤਾਕਿ ਰਾਜੇ ਦੀ ਉਸ ਨਾਲ ਪ੍ਰੀਤ ਨ ਵਧ ਸਕੇ ਤੇ ਮੈਨੂੰ ਜੀਉਂਦੇ ਜੀਅ ਨ ਭੁਲ ਜਾਵੇ॥ ੩੪॥

**ਤਬ ਰਾਜੈ ਐਸੇ ਸੁਨਿ ਪਾਈ॥ ਸਾਚੀ ਹੀ ਸਾਚੀ ਠਹਰਾਈ॥**
**ਉਡਗਪ੍ਰਭਾ ਤਨ ਅਤਿ ਹਿਤ ਕੀਨੋ॥ ਵਾਸੌ ਤਜਾਗਿ ਨੇਹ ਸਭ ਦੀਨੋ॥ ੩੫॥**

ਤਦ ਰਾਜੇ ਨੇ ਇਹ ਸੁਣਕੇ ਸੱਚੀ ਰਾਣੀ ਨੂੰ ਹੀ ਸੱਚੀ ਮੰਨਿਆ। ਤਦ ਉਸ ਉਡ ਗਿੰਦਰ ਪ੍ਰਭਾ ਨਾਲ ਬਹੁਤ ਪਿਆਰ ਕੀਤਾ ਅਤੇ ਦੂਸਰੀ ਨੂੰ ਇਕ ਦਮ ਤਿਆਗ ਦਿੱਤਾ॥੩੫॥

**ਦੋਹਰਾ॥ ਸ੍ਰੀ ਉਡਗਿੰਦ੍ਰ ਪ੍ਰਭਾ ਭਏ ਰਾਜ ਕਰਜੋ ਸੁਖ ਮਾਨ॥**
**ਬਿਸੁਸਿ ਪ੍ਰਭਾ ਸੰਗ ਦੋਸਤੀ ਦੀਨੀ ਤਜਾਗ ਨਿਦਾਨ॥ ੩੬॥ ੧॥**

ਉਡ ਗਿੰਦਰ ਪ੍ਰਭਾ ਦੇ ਨਾਲ ਉਸ ਰਾਜੇ ਨੇ ਸੁਖ ਪੂਰਬਕ ਰਾਜ ਕੀਤਾ ਅਤੇ ਵਿਸ਼ਵ ਨਾਥ ਪ੍ਰਭਾ ਨੂੰ ਤਿਆਗ ਦਿੱਤਾ॥੩੬॥੧॥

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੦੦॥੩੭੬੧॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌਵੀਂ ਕਥਾ ਸਮਾਪਤ॥੨੦੦॥੩੭੬੧॥ਚਲਦਾ॥

## *ਚਲਿੱਤਰ ਦੋ ਸੌ ਇਕੱਵਾਂ*

## *ਕਥਾ ਯੂਸਫ ਜ਼ੁਲੈਖ਼ਾਂ*

**ਦੋਹਰਾ॥ ਰੂਮ ਸ਼ਹਿਰ ਕੇ ਸ਼ਾਹ ਕੀ ਸੁਤਾ ਜ਼ਲੀਖਾਂ ਨਾਮ॥**
**ਕਿਧੌ ਕਾਮ ਕੀ ਕਾਮਨੀ ਕਿਧੌ ਆਪ ਹੀ ਕਾਮ॥ ੧॥**

ਰੂਮ ਸ਼ਹਿਰ ਦੇ ਬਾਦਸ਼ਾਹ ਦੀ ਪੁੱਤਰੀ ਦਾ ਨਾਂ ਜ਼ੁਲੈਖਾਂ ਸੀ। ਉਹ ਮਾਨੋ ਆਪ ਹੀ ਕਾਮ ਦੇਵ ਦੀ ਸੁੰਦਰ ਇਸਤਰੀ ਰੱਤੀ ਸੀ ਜਾਂ ਆਪ ਹੀ ਕਾਮਦੇਵ ਸੀ॥੧॥

**ਅਤਿ ਜੋਬਨ ਤਾਂਕੈ ਦਿਪੈ ਸਭ ਅੰਗਨ ਕੇ ਸਾਥ॥**
**ਦਿਨ ਆਸ਼ਿਕ ਦਿਨਪਤਿ ਰਹੈ ਨਿਸੁ ਆਸ਼ਿਕ ਨਿਸਨਾਥ॥ ੨॥**

ਉਸਦੇਂ ਸਾਰੇ ਅੰਗਾ ਵਿਚ ਜੋਬਨ ਝਲਕਦਾ ਸੀ ਅਤੇ ਦਿਨ ਸਮੇਂ ਸੂਰਜ ਉਸਦਾ ਆਸ਼ਿਕ ਹੁੰਦਾ ਅਤੇ ਰਾਤ ਨੂੰ ਚੰਦ ਉਸਦਾ ਪ੍ਰੇਮੀ ਹੁੰਦਾ ਸੀ॥੨॥

**ਸਹਸਾਨਨ ਸੋਭਾ ਭਨੈਂ ਲਿਖਤ ਸਹਸ ਭੁਜ ਜਾਹਿ॥**

ਤਦਿਪ ਜਲੀਖਾਂ ਕੀ ਪ੍ਰਭਾ ਬਰਨਿ ਨ ਆਵਤ ਤਾਹਿ।। ੩।।

ਜੇ ਸੈਂਕੜੇ ਮੂੰਹਾਂ ਨਾਲ ਕਿਹਾ ਜਾਏ ਅਤੇ ਸੈਂਕੜੇ ਹੱਥਾਂ ਨਾਲ ਲਿਖਿਆ ਜਾਵੇ ਤਾਂ ਵੀ ਜ਼ੁਲੈਖਾਂ ਦੀ ਸੁੰਦਰਤਾ ਦਾ ਵਰਣਨ ਨਹੀ ਕੀਤਾ ਜਾ ਸਕਦਾ।।੩।।

ਚੌਪਈ।। ਮਿਸਰ ਸ਼ਾਹ ਕੋ ਪੂਤ ਭਣਿੱਜੈ।। ਯੂਸਫ ਖਾਂ ਤਿਹ ਨਾਮ ਕਹਿੱਜੈ।।
ਜੋ ਅਬਲਾ ਤਿਹ ਨੈਕੁ ਨਿਹਾਰੈ।। ਚਟ ਦੈ ਲਾਜ ਬਸਤ੍ਰ ਕੌ ਫਾਰੈ।।੪।।

ਮਿਸਰ ਦੇਸ਼ ਦੇ ਰਾਜੇ ਦਾ ਇਕ ਪੁੱਤਰ ਸੀ ਜਿਸ ਨੂੰ ਯੂਸਫ ਖਾਂ ਕਿਹਾ ਜਾਂਦਾ ਸੀ, ਜਿਹੜੀ ਇਸਤਰੀ ਉਸਨੂੰ ਇਕ ਵਾਰ ਵੇਖਦੀ ਸੀ ਝਟ ਕਪੜੇ ਪਾੜਨ ਲੱਗ ਜਾਂਦੀ ਸੀ।।੪।।

ਦੋਹਰਾ।। ਤਾਂਕੇ ਤਨ ਮੈ ਅਤਿ ਪ੍ਰਭਾ ਆਪਿ ਕਰੀ ਕਰਤਾਰ।।
ਪੈਗੰਬਰ ਅੰਬਰ ਤਿਸੈ ਕਹਤ ਸੁ ਬੁੱਧਿ ਬਿਚਾਰਿ।। ੫।।

ਪ੍ਰਭੂ ਨੇ ਉਸ ਦੇ ਸਰੀਰ ਦੀ ਸ਼ੋਭਾ ਆਪ ਬਣਾਈ ਸੀ ਜਿਸਦਾ ਵਰਣਨ ਆਪ ਪੈਗੰਬਰ ਕਰਦੇ ਆਏ ਹਨ।।੫।।

ਚੌਪਈ।। ਤਾਂਕੇ ਭ੍ਰਾਤ ਸਕਲ ਰਿਸਿ ਧਾਰੈ।। ਹਮ ਕਜੋਂਹੂੰ ਯੂਸਫ ਕੌ ਮਾਰੈ।।
ਹਮਰੋ ਰੂਪ ਕਰਜੋ ਘਟ ਕਰਤਾ।। ਯਾਕੋ ਰੂਪ ਦੁਖਨ ਕੋ ਹਰਤਾ।। ੬।।

ਉਸਦੇ ਭਰਾ ਉਸ ਨਾਲ ਈਰਖਾ ਕਰਦੇ ਸਨ ਕਿ ਕਿਸੇ ਤਰ੍ਹਾਂ ਵੀ ਯੂਸਫ ਨੂੰ ਮਾਰ ਦਿੱਤਾ ਜਾਵੇ। ਉਹ ਸੋਚਦੇ ਸਨ ਕਿ ਸਾਡਾ ਰੂਪ ਪ੍ਰਭੂ ਨੇ ਘਟੀਆ ਬਣਾਇਆ ਹੈ ਅਤੇ ਇਸ ਦਾ ਸੁੰਦਰ ਰੂਪ ਦੁਖਾਂ ਦਾ ਨਾਸ ਕਰਨ ਵਾਲਾ ਹੈ।।੬।।

ਤਾਂਕੋ ਲੈ ਅਖੇਟ ਕਰਿ ਗਏ।। ਬਹੁ ਬਿਧਿ ਮ੍ਰਿਗਨ ਸੰਘਾਰਤ ਭਏ।।
ਅਧਿਕ ਪਜਾਸ ਜਬ ਤਾਹਿ ਸਤਾਯੋ।। ਏਕ ਕੂਪ ਭ੍ਰਾਤਾਨ ਤਕਾਯੋ।। ੭।।

ਉਸਨੂੰ ਲੈ ਕੇ ਉਹ ਸ਼ਿਕਾਰ ਖੇਡਣ ਗਏ ਅਤੇ ਓਥੇ ਉਨ੍ਹਾਂ ਅਨੇਕਾਂ ਹਿਰਨਾਂ ਨੂੰ ਮਾਰਿਆ, ਜਦ ਉਸ ਨੂੰ ਬਹੁਤ ਪਿਆਸ ਲੱਗੀ ਤਾਂ ਭਰਾਵਾਂ ਨੇ ਉਸਨੂੰ ਇਕ ਖੂਹ ਵਖਾਇਆ।।੭।।

ਤਹ ਹਮ ਜਾਇ ਪਾਨਿ ਸਭ ਪੀਯੈ।। ਸ਼ੋਕ ਨਿਵਾਰਿ ਸੁਖੀ ਹ੍ਵੈ ਜੀਯੈ।।
ਯੂਸਫ ਬਾਤ ਨ ਪਾਵਤ ਭਯੋ।। ਜਹ ਵਹ ਕੂਪ ਹੁਤੋ ਤਹ ਗਯੋ।। ੮।।

ਉਹ ਕਹਿਣ ਲੱਗੇ ਕਿ ਖੂਹ ਤੇ ਚਲ ਕੇ ਅਸੀਂ ਸਾਰੇ ਪਾਣੀ ਪੀਂਦੇ ਹਾਂ ਅਤੇ ਆਪਣੀ ਪਿਆਸ ਮਿਟਾਉਂਦੇ ਹਾਂ। ਯੂਸਫ ਗੱਲ ਨੂੰ ਸਮਝਿਆ ਨਹੀਂ ਅਤੇ ਜਿਥੇ ਖੂਹ ਸੀ, ਓਥੇ ਪਹੁੰਚ ਗਿਆ।।੮।।

ਚਲਿ ਬਨ ਮੈ ਜਬ ਕੂਪ ਨਿਹਾਰਜੋ।। ਗਹਿ ਭਇੱਯਨ ਤਾ ਮੈ ਤਿਹ ਡਾਰਜੋ।।

**********************************************************

ਘਰ ਧੌ ਆਨਿ ਸੰਦੇਸੋ ਦਯੋ।। ਯੂਸਫ ਆਜੁ ਸਿੰਘ ਭਖਿ ਲਯੋ।। ੯।।

ਜਦੋ ਜੰਗਲ ਵਿਚ ਖੂਹ ਵੇਖਿਆ ਤਾਂ ਭਰਾਵਾਂ ਨੇ ਉਸਨੂੰ ਚੁੱਕ ਕੇ ਖੂਹ ਵਿਚ ਸੁੱਟ ਦਿੱਤਾ ਅਤੇ ਘਰ ਵਿਚ ਆਕੇ ਦੱਸ ਦਿੱਤਾ ਕਿ ਯੂਸਫ ਨੂੰ ਸ਼ੇਰ ਖਾ ਗਿਆ ਹੈ।।੯।।

ਖੋਜਿ ਸਕਲ ਯੂਸਫ ਕੋ ਹਾਰੇ।। ਅਸੁਖ ਭਏ ਸੁਖ ਸਭੈ ਬਿਸਾਰੇ।।
ਤਹਾ ਏਕ ਸੌਦਾਗਰ ਆਯੋ।। ਕੂਪ ਬਿਖੈ ਤੇ ਤਾਕਹ ਪਾਯੋ।। ੧੦।।

ਸਾਰੇ ਯੂਸਫ ਨੂੰ ਲੱਭ ਕੇ ਥੱਕ ਗਏ, ਸੁੱਖ ਰਹਿਤ ਹੋਕੇ ਦੁਖੀ ਹੋ ਗਏ। ਇਕ ਦਿਨ ਉਥੇ ਇਕ ਸੌਦਾਗਰ ਆਇਆ ਅਤੇ ਉਸ ਖੂਹ ਵਿਚ ਯੂਸਫ ਨੂੰ ਵੇਖਿਆ।।੧੦।।

ਤਾਕਹ ਸੰਗ ਅਪੁਨੇ ਕਰਿ ਲਯੋ।। ਬੇਚਨ ਸ਼ਾਹ ਰੂਮ ਕੇ ਗਯੋ।।
ਅਧਿਕ ਮੋਲ ਕਉ ਨਹਿ ਲੇਵੈ।। ਗ੍ਰਿਹ ਕੋ ਕਾਢਿ ਸਕਲ ਧਨੁ ਦੇਵੈ।। ੧੧।।

ਖੂਹ ਵਿਚੋਂ ਕੱਢ ਕੇ ਉਸ ਯੂਸਫ ਨੂੰ ਆਪਣੇ ਨਾਲ ਲੈ ਲਿਆ ਅਤੇ ਰੂਮ ਦੇ ਬਾਦਸ਼ਾਹ ਪਾਸ ਵੇਚਣ ਲਈ ਲੈ ਗਿਆ। ਉਸਦੀ ਪੂਰੀ ਕੀਮਤ ਤਾਂ ਕੋਈ ਨਹੀਂ ਦੇ ਸਕਦਾ ਸੀ ਪਰ ਘਰ ਦਾ ਸਾਰਾ ਧਨ ਕੱਢ ਕੇ ਦੇਣ ਨੂੰ ਤਿਆਰ ਸਨ।।੧੧।।

ਦੋਹਰਾ।। ਜਬੈ ਜ਼ਲੀਖਾਂ ਯੂਸਫਹਿ ਰੂਪ ਬਿਲੋਕਜੋ ਜਾਇ।।
ਬਸੁ ਅਸੁ ਦੈ ਤਾਕੋ ਤੁਰਤ ਲਿਯੋ ਸੁ ਮੋਲ ਬਨਾਇ।। ੧੨।।

ਜਦ ਜ਼ੁਲੈਖਾਂ ਨੇ ਯੂਸਫ ਦਾ ਰੂਪ ਵੇਖਿਆਂ ਤਾਂ ਫਿਰ ਕਿਸੇ ਨ ਕਿਸੇ ਢੰਗ ਨਾਲ ਉਹਦਾ ਮੁਲ ਟੁੱਕ ਲਿਆ।।੧੨।।

ਚੌਪਈ।। ਮੁਖ ਮਾਂਗਜ਼ੋ ਤਾਕੋ ਭਨੁ ਦਿਯੋ।। ਯੂਸਫ ਮੋਲ ਅਮੋਲਕ ਲਿਯੋ।।
ਭਾਂਤਿ ਭਾਂਤਿ ਸੇਤੀ ਤਿਹ ਪਾਰਜੋ।। ਬਡੋ ਭਯੋ ਇਹ ਭਾਂਤਿ ਉਚਾਰਜੋ।। ੧੩।।

ਉਸ ਮੂੰਹ ਮੰਗਿਆ ਉਸਨੂੰ ਧਨ ਦਿੱਤਾ ਅਤੇ ਯੂਸਫ ਨੂੰ ਅਮੁਲ ਮੰਨ ਕੇ ਖਰੀਦ ਲਿਆ। ਕਈ ਪ੍ਰਕਾਰ ਦੇ ਕਪੜੇ ਗਹਿਣੇ ਪੰਵਾ ਕੇ ਉਸਨੂੰ ਇਕ ਵੱਡਾ ਆਦਮੀ ਬਣਾ ਦਿੱਤਾ।।੧੩।।

ਚਿੱਤ੍ਰਸਾਲ ਤਾਕੌਂ ਲੈ ਗਈ।। ਨਾਨਾ ਚਿੱਤ੍ਰ ਦਿਖਾਵਤ ਭਈ।।
ਅਧਿਕ ਯੂਸਫਹਿ ਜਬੈ ਰਿਝਾਯੋ।। ਤਬ ਤਾਸੋ ਯੌ ਬਚਨ ਸੁਨਾਯੋ।। ੧੪।।

ਉਸਨੂੰ ਆਪਣੀ ਚਿਤਰਸ਼ਾਲਾ ਵਿਚ ਲੈ ਗਈ ਅਤੇ ਉਸਨੂੰ ਅਨੇਕਾਂ ਹੀ ਸੁੰਦਰ ਚਿਤਰ ਵਿਖਾਏ ਜਦ ਉਸ ਯੂਸਫ ਨੂੰ ਬਹੁਤ ਖੁਸ਼ ਕਰ ਲਿਆ ਤਾਂ ਉਹ ਕਹਿਣ ਲੱਗੀ।।੧੪।।

ਹਮ ਤੁਮ ਆਜੁ ਕਰੈ ਰਤਿ ਦੋਊ।। ਹੈਂ ਨ ਇਹਾਂ ਠਾਢੋ ਜਨ ਕੋਊ।।

**ਕਵਨ ਲਖੈ ਕਾਸੋ ਕੋਊ ਕਹਿ ਹੈ।। ਹਜਾਂ ਕੋ ਆਨਿ ਰਮਤ ਹਮ ਗਹਿਹੈ।। ੧੫।।**

'ਆ ਅਸੀ ਇਕ ਦੂਸਰੇ ਨੂੰ ਪ੍ਰੇਮ ਪਿਆਰ ਕਰੀਏ ਇਥੇ ਕੋਈ ਵੀ ਨਹੀਂ ਹੈ। ਇਥੇ ਸਾਨੂੰ ਕੌਣ ਵੇਖੇਗਾ? ਕਿਸਨੂੰ ਕੋਈ ਕਹੇਗਾ ਅਤੇ ਸਾਨੂੰ ਰਮਣ ਕਰਦਿਆਂ ਨੂੰ ਕੌਣ ਫੜ ਸਕੇਗਾ?" ।। ੧੫।।

**ਦੋਹਰਾ।। ਮੈ ਤਰੁਨੀ ਤੁਮ ਹੂੰ ਤਰੁਨ ਦੁਹੂੰਅਨ ਰੂਪ ਅਪਾਰ।।**
**ਸ਼ੰਕ ਤਜਾਗਿ ਰਤਿ ਕੀਜਿਯੈ ਕਤ ਜਕਿ ਰਹੇ ਕੁਮਾਰ।। ੧੬।।**

ਮੈਂ ਵੀ ਜਵਾਨ ਹਾਂ ਅਤੇ ਤੂੰ ਵੀ ਜਵਾਨ ਹੈ ਅਤੇ ਦੋਵੇਂ ਅਪਾਰ ਸੁੰਦਰਤਾ ਦੇ ਮਾਲਕ ਹਾਂ। ਇਸ ਲਈ ਹਰ ਪ੍ਰਕਾਰ ਦੀ ਸ਼ੰਕਾ ਛੱਡ ਕੇ ਕਾਮ ਕ੍ਰੀੜਾ ਕਰੋ।।੧੬।।

**ਤੈ ਜੁ ਕਹਤ ਨਹਿ ਕੋਊ ਨਿਹਾਰੈ।। ਆਂਧਰ ਜਜੋਂ ਤੈਂ ਬਚਨ ਉਚਾਰੈ।।**
**ਸਾਖੀ ਸਾਤ ਸੰਗ ਕੇ ਲਹਿ ਹੈਂ।। ਅਬ ਹੀ ਜਾਇ ਧਰਮ ਤਨ ਕਹਿ ਹੈਂ।। ੧੭।।**

ਯੂਸਫ ਨੇ ਕਿਹਾ,"ਜੋ ਤੂੰ ਕਹਿ ਰਹੀ ਏ ਕਿ ਸਾਨੂੰ ਕੋਈ ਨਹੀਂ ਵੇਖਦਾ ਇਹ ਤੂੰ ਇਕ ਅੰਨ੍ਹੀ ਔਰਤ ਵਾਂਗ ਗੱਲ ਕਰ ਰਹੀ ਏਂ। ਜਿਹੜਾ ਸੱਚ ਹਰ ਵੇਲੇ ਸਾਡੇ ਨਾਲ ਸਾਥੀ ਹੈ ਉਸਨੂੰ ਕੌਣ ਹਟਾ ਦੇਵੇਗਾ ਅਤੇ ਹੁਣੇ ਹੀ ਧਰਮਰਾਜ ਨੂੰ ਜਾ ਦੱਸੇਗਾ।।੧੭।।

**ਅੜਿੱਲ।। ਧਰਮਰਾਇ ਕੀ ਸਭਾ ਜਬੈ ਦੋਊ ਜਾਇ ਹੈਂ।।**
**ਕਹਾ ਬਦਨ ਲੈ ਤਾਸੈ ਉਤ੍ਰ ਦਿਯਾਇ ਹੈਂ।।**
**ਇਨ ਬਾਤਨ ਕੌ ਤੈਂ ਤ੍ਰਿਯ ਕਹਾ ਬਿਚਾਰਈ।।**
**ਹੋ ਮਹਾਂ ਨਰਕਕੇ ਬੀਚ ਨ ਮੋਕੌਂ ਡਾਰਈ।। ੧੮।।**

ਜਦ ਅਸੀ ਦੋਵੇਂ ਧਰਮਰਾਜ ਦੀ ਸਭਾ ਵਿਚ ਜਾਵਾਂਗੇ ਤਾਂ ਕਿਹੜਾ ਮੂੰਹ ਲੈਕੇ ਜਾਵਾਂਗੇ ਅਤੇ ਕਿਹੜੇ ਮੂੰਹ ਨਾਲ ਉੱਤਰ ਦੇਵਾਂਗੇ। ਹੇ ਇਸਤਰੀ! ਇਨ੍ਹਾਂ ਗਲਾਂ ਬਾਰੇ ਤੂੰ ਕੀ ਸੋਚ ਰਹੀ ਏਂ ਅਤੇ ਮੈਨੂੰ ਕਿਹੜੇ ਮਹਾਂ ਨਰਕ ਵਿਚ ਸੁੱਟ ਰਹੀ ਏਂ।।੧੮।।

**ਸਾਲਗ੍ਰਾਮ ਪਰਮੇਸੁ ਇਹੀ ਗਤਿ ਤੇ ਭਏ।।**
**ਦਸ ਰਾਵਨ ਕੇ ਸੀਸ ਇਹੀ ਬਾਤਨ ਗਏ।।**
**ਸਹੱਸ ਭਗਨ ਬਾਸਵ ਯਾਹੀ ਤੇ ਪਾਇਯੋ।।**
**ਹੋ ਇਨ ਬਾਤਨ ਤੇ ਮਦਨ ਅਨੰਗ ਕਹਾਇਯੋ।।੧੯।।**

ਪਰਮੇਸ਼ਵਰ ਏਸੇ ਕਾਰਣ ਪੱਥਰ ਦੇ ਸ਼ਾਲਗਰਾਮ ਬਣ ਗਏ, ਰਾਵਨ ਦੇ ਦੱਸ ਸਿਰ ਏਸੇ ਕਾਰਣ

**************************************************************
ਜਾਂਦੇ ਰਹੇ, ਇੰਦਰ ਨੇ ਸਾਰੇ ਸਰੀਰ ਤੇ ਭਗ ਦੇ ਨਿਸ਼ਾਨ ਏਸੇ ਕਾਰਣ ਕੀਤੇ ਅਤੇ ਕਾਮਦੇਵ ਨੂੰ ਏਸੇ ਕਾਰਣ ਸੜਨਾ ਪਿਆ॥੧੯॥

ਇਨ ਬਾਤਨ ਤੇ ਚੰਦ੍ਰ ਕਲੰਕਿਤ ਤਨ ਭਏ॥
ਸੁੰਭ ਅਸੁੰਭ ਅਸੁਰਿੰਦ੍ਰ ਸਦਨ ਜਮ ਕੇ ਗਏ॥
ਇਹੀ ਕਾਜ ਕ੍ਰੀਚਕ ਕ੍ਰੀਚਕਨ ਖਪਾਇਯੋ॥
ਹੋ ਧਰਮਰਾਟ ਦਾਸੀ ਸੁਤ ਬਿਦੁਰ ਕਹਾਇਯੋ॥੨੦॥

ਚੰਦ ਵੀ ਇਨ੍ਹਾਂ ਗੱਲਾਂ ਕਰਕੇ ਕਲੰਕਤ ਹੋਇਆ। ਸੁੰਭ, ਅਸੁੰਭ ਅਤੇ ਮਹਿਖਾਸਰ ਏਸ ਕਾਰਣ ਜਮ ਲੋਕ ਪਹੁੰਚ ਗਏ। ਏਸੇ ਕਾਰਣ ਕੀਚਕ ਹੋਰ ਆਪਣੇ ਸਾਥੀ ਕੀਚਕਾਂ ਸਮੇਤ ਨਸ਼ਟ ਹੋਇਆ ਅਤੇ ਰਾਜੇ ਨੂੰ ਦਾਸੀ ਪੁੱਤਰ ਵਿਦੁਰ ਕਹਾਉਣਾ ਪਿਆ॥੨੦॥

ਸੁਨਿ ਸੁੰਦਰਿ ਤਵ ਸੰਗ ਭੋਗ ਮੋ ਤੇ ਨਹਿ ਹੋਈ॥
ਸ਼ਿਵ ਸਨਕਾਦਿਕ ਕੋਟਿ ਕਹੈਂ ਮਿਲਿਕੈ ਸਭ ਕੋਈ॥
ਯੌਂ ਕਹਿਕੇ ਭਜਿ ਚਲਯੋ ਬਾਲ ਠਾਢੀ ਲਹਯੋ॥
ਹੋ ਗਹਿਕੈ ਕਰਿ ਸੋ ਐਂਚਿ ਤਾਹਿ ਦਾਮਨ ਗਹਯੋ॥ ੨੧॥

ਹੇ ਇਸਤਰੀ! ਬੇਸ਼ਕ ਸ਼ਿਵਜੀ ਆਦਿ ਅਨੇਕਾਂ ਹੀ ਮੈਨੂੰ ਆ ਕੇ ਕਹਿਣ, ਪਰ ਮੈਥੋਂ ਤੇਰੇ ਨਾਲ ਪ੍ਰੇਮ ਪਿਆਰ ਨਹੀਂ ਕੀਤਾ ਜਾ ਸਕੇਗਾ।" ਇਹ ਕਹਿ ਕੇ ਉਹ ਇਸਤਰੀ ਨੂੰ ਖਲੋਤੀ ਵੇਖ ਕੇ ਭੱਜ ਚਲਿਆ ਤਾਂ ਉਸ ਨੇ ਖਿਚ ਕੇ ਉਸ ਦਾ ਦਾਮਨ ਫੜ ਲਿਆ॥੨੧॥

ਦੋਹਰਾ॥ ਕਰ ਦਾਮਨ ਪਕਰਯੋ ਰਹਯੋ ਗਯੋ ਸੁ ਯੂਸਫ ਭਾਜਿ॥
ਕਾਮਕੇਲ ਤਾਸੌ ਨ ਭਯੋ ਰਹੀ ਚੰਚਲਾ ਲਾਜਿ॥ ੨੨॥

ਹੱਥ ਵਿਚ ਦਾਮਣ ਫੜਿਆ ਰਹਿ ਗਿਆ ਅਤੇ ਯੂਸਫ ਭੱਜ ਗਿਆ। ਇਸਤਰੀ ਉਸ ਨਾਲ ਰਮਣ ਨ ਕਰ ਸਕੀ ਅਤੇ ਸ਼ਰਮਿੰਦੀ ਹੋ ਕੇ ਰਹਿ ਗਈ॥੨੨॥

ਅੜਿੱਲ॥ ਅਵਰ ਕਥਾ ਜੋ ਭਈ ਕਹਾ ਲੌ ਭਾਖਿਯੈ॥
ਬਾਤ ਬਦਨ ਕੀ ਕਰਿ ਚਿਤ ਹੀ ਮੈ ਰਾਖਿਯੈ॥
ਤਰੁਨ ਭਯੋ ਯੂਸਫ ਅਬਲਾ ਬ੍ਰਿਧਿਤ ਭਈ॥
ਹੋ ਤਾਕੋ ਚਿਤ ਤੇ ਰੀਤਿ ਪ੍ਰੀਤਿ ਕੀ ਨਹਿ ਗਈ॥ ੨੩॥

ਹੁਣ ਹੋਰ ਕੀ ਹੋਇਆ, ਕੀ ਦਸੀਏ। ਗੱਲ ਦੱਸਣ ਨਾਲੋਂ ਹੁਣ ਮਨ ਵਿਚ ਹੀ ਰੱਖੀ ਜਾਵੇ। ਯੂਸਫ ਜਵਾਨ ਹੋ ਗਿਆ ਅਤੇ ਉਹ ਇਸਤਰੀ ਬੁਢੀ ਹੋ ਗਈ ਪਰ ਫਿਰ ਵੀ ਉਸਦੀ ਪ੍ਰੀਤ ਉਸਦੇ ਮਨ ਵਿਚੋਂ ਨਹੀਂ ਗਈ।।੨੩।।

**ਮਾਰਿ ਮ੍ਰਿਗਨ ਯੂਸਫ ਤਹ ਇਕ ਦਿਨ ਆਇਯੋ।।**
**ਪੂਛਨ ਕੇ ਮਿਸੁ ਤਾਕੋ ਹਾਥ ਲਗਾਇਯੋ।।**
**ਬਾਜ ਤਾਜ ਸੁਤ ਬਸਤ੍ਰ ਬਿਰਹ ਬਾਲਾ ਜਰਿਯੋ।।**
**ਹੋ ਸੋ ਅੰਤਰ ਬਸਿ ਰਹਿਯੋ ਜੁ ਯਾਤੇ ਉਬਰਿਯੋ।। ੨੪।।**

ਇਕ ਦਿਨ ਹਿਰਣ ਮਾਰਕੇ ਆਇਆ ਅਤੇ ਪੁਛਣ ਦੇ ਬਹਾਨੇ ਉਸਨੂੰ ਹੱਥ ਲਾ ਦਿੱਤਾ। ਉਸਦਾ ਘੋੜਾ, ਤਾਜ, ਕਪੜੇ ਉਸਦੀ ਬਿਰਹਾ ਵਿਚ ਸੜਨ ਲਗੇ। ਇਸ਼ਕ ਤਾਂ ਜਿਸ ਵਿਚ ਜਾਗ ਪਿਆ ਉਹ ਉਸਦੇ ਹੀ ਵੱਸ ਵਿਚ ਹੋ ਗਿਆ।।੨੪।।

**ਹੇਰਿ ਬਾਲ ਕੋ ਰੂਪ ਚਕ੍ਰਿਤ ਯੂਸਫ ਭਯੋ।।**
**ਜੋ ਤਿਹ ਮਨੋਰਥ ਹੁਤੋ ਵਹੇ ਤਾਕੋ ਦਯੋ।।**
**ਬਸਤ੍ਰ ਬਾਜ ਕੋ ਜਾਰਿ ਜ਼ੁਲੀਖਾਂ ਤਿਹ ਛਰਜੋ।।**
**ਹੋ ਮਿਤ੍ਰ ਪੁਤ੍ਰ ਜਜੋਂ ਪਾਇ ਤਬੈ ਤਾਕੋ ਬਰਜੋ।। ੨੫।।**

ਉਸ ਇਸਤਰੀ ਦਾ ਰੂਪ ਵੇਖ ਕੇ ਯੂਸਫ ਹੈਰਾਨ ਰਹਿ ਗਿਆ। ਹੁਣ ਉਸ ਉਹੋ ਕੀਤਾ ਜੋ ਉਸਦਾ ਮਨੋਰਥ ਸੀ। ਜ਼ੁਲੈਖਾਂ ਨੇ ਉਸਨੂੰ ਛਲ ਲਿਆ ਅਤੇ ਪੁੱਤਰ ਦੇ ਬਰਾਬਰ ਮਿੱਤਰ ਨੂੰ ਪਾਕੇ ਉਸ ਨਾਲ ਵਿਆਹ ਕੀਤਾ।।੨੫।।

**ਦੋਹਰਾ।। ਜਿਹ ਪਾਛੇ ਬਾਲਾ ਪਰੈ ਬਚਨ ਨ ਤਾਕੋ ਕੋਇ।।**
**ਸਭ ਛਲ ਸੋਂ ਤਾਕੋ ਛਲੈ ਸ਼ਿਵ ਸੁਰਪਤਿ ਕੋਊ ਹੋਇ।। ੨੬।। ੧।।**

ਜਿਸਦੇ ਪਿਛੇ ਔਰਤ ਪੈ ਜਾਵੇ ਫਿਰ ਉਸਦਾ ਬਚਾਅ ਨਹੀ ਹੋ ਸਕਦਾ। ਭਾਵੇਂ ਕੋਈ ਸ਼ਿਵਜੀ ਹੋਵੇ, ਇੰਦਰ ਹੋਵੇ ਇਹ ਸਭ ਨੂੰ ਛਲ ਨਾਲ ਛਲ ਲੈਂਦੀ ਹੈ।।੨੬।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਇਕ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੦੧।।੩੭੮੭।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਪਹਿਲੀ ਕਥਾ ਸਮਾਪਤ।।੨੦੧।।੩੭੮੭।।ਚਲਦਾ।।

# ਚਲਿੱਤਰ ਦੋ ਸੌ ਦੂਸਰਾ

## ਕਥਾ ਚਪਲ ਕਲਾ

ਦੋਹਰਾ।। ਉਗ੍ਰ ਸਿੰਘ ਰਾਜਾ ਬਡੋ ਕਾਸਿਕਾਰ ਕੋ ਨਾਥ।।
ਅਮਿਤ ਦਰਬੁ ਤਾਕੋ ਸਦਨ ਅਧਿਕ ਚੜ੍ਹਤ ਦਲ ਸਾਥ।। ੧।।

ਉਗਰਸੈਨ ਕਾਸਕਾਰ ਦਾ ਰਾਜਾ ਸੀ, ਉਸ ਪਾਸ ਬਹੁਤ ਧਨ ਅਤੇ ਸੈਨਾ ਸੀ।।੧।।

ਚਪਲਕਲਾ ਤਾਕੀ ਸੁਤਾ ਸਭ ਸੁੰਦਰ ਤਿਹ ਅੰਗ।।
ਕੈ ਅਨੰਗ ਕੀ ਆਤਮਜਾ ਕੈ ਆਪੈ ਆਨੰਗ।। ੨।।

ਉਸਦੀ ਸੁੰਦਰ ਅੰਗਾਂ ਵਾਲੀ ਪੁੱਤਰੀ ਦਾ ਨਾਂ ਚਪਲ ਕਲਾ ਸੀ। ਉਹ ਏਨੀ ਸੁੰਦਰ ਸੀ ਕਿ ਮਾਨੋਂ ਕਾਮਦੇਵ ਦੀ ਪੁੱਤਰੀ ਹੋਵੇ ਜਾਂ ਆਪ ਹੀ ਕਾਮਦੇਵ ਹੋਵੇ।।੨।।

ਸੁੰਦਰ ਐਂਠੀ ਸਿੰਘ ਲਖਿ ਤਬਹੀ ਲਯੋ ਬੁਲਾਇ।।
ਕਾਮਕੇਲ ਚਿਰ ਲੌ ਕਿਯੋ ਹ੍ਰਿਦੈ ਹਰਖ ਉਪਜਾਇ।। ੩।।

ਇਕ ਦਿਨ ਉਸ ਸੁੰਦਰ ਐਂਠੀ ਸਿੰਘ ਨੂੰ ਵੇਖਕੇ ਆਪਣੇ ਮਹੱਲ ਵਿਚ ਬੁਲਾ ਲਿਆ ਅਤੇ ਮਨ ਪ੍ਰਸੰਨ ਹੋ ਕੇ ਉਸ ਨਾਲ ਰਮਣ ਕੀਤਾ।।੩।।

ਚੌਪਈ।। ਨਿਤਪ੍ਰਤਿ ਤਾਸੋ ਕੇਲ ਕਮਾਵੈ।। ਛੈਲਿਹਿ ਛੈਲ ਨ ਛੋਰਯੋ ਭਾਵੈ।।
ਏਕੈ ਸਦਨ ਮਾਂਝ ਤਿਹ ਰਾਖ੍ਯੋ।। ਕਾਹੂ ਸਾਥ ਭੇਦ ਨਹਿ ਭਾਖ੍ਯੋ।। ੪।।

ਉਹ ਸਦਾ ਉਸ ਨਾਲ ਰਮਣ ਕਰਦੀ ਸੀ। ਇਸ ਲਈ ਬਾਂਕੀ ਇਸਤਰੀ ਪਾਸੋਂ ਉਹ ਬਾਂਕਾ ਛਡਿਆ ਨਹੀਂ ਸੀ ਜਾਂਦਾ। ਉਸਨੂੰ ਇਕ ਮਕਾਨ ਵਿਚ ਰਖਿਆ ਅਤੇ ਕਿਸੇ ਨੂੰ ਵੀ ਭੇਤ ਨਹੀ ਦਿੱਤਾ।। ੪।।

ਕੇਤਿਕ ਦਿਨਨ ਬਜਾਹਿ ਤਿਹ ਭਯੋ।। ਤਾਕੋ ਨਾਥ ਲੈਨ ਤਿਹ ਆਯੋ।।
ਕਾਮਕੇਲ ਤਾਸੋ ਉਪਜਾਯੋ।। ਸੋਇ ਰਹ੍ਯੋ ਅਤਿਹੀ ਸੁਖ ਪਾਯੋ।। ੫।।

ਉਸਦੇ ਵਿਆਹ ਹੋਏ ਨੂੰ ਕਾਫੀ ਸਮਾਂ ਹੋ ਗਿਆ ਸੀ ਤੇ ਇਕ ਦਿਨ ਉਸਦਾ ਪਤੀ ਉਸ ਨੂੰ ਲੈਣ ਵਾਸਤੇ ਆ ਗਿਆ। ਰਾਤ ਨੂੰ ਉਸ ਆਪਣੀ ਇਸਤਰੀ ਨਾਲ ਕਾਮ ਕ੍ਰੀੜਾ ਕੀਤੀ ਅਤੇ ਆਰਾਮ ਨਾਲ ਸੌਂ ਗਿਆ।।੫।।

ਤ੍ਰਿਯ ਕੌ ਤ੍ਰਿਪਤਿ ਨ ਤਾਂਤੇ ਭਈ।। ਛੋਰਿ ਸੰਦੂਕ ਜਾਰ ਪੈਂ ਗਈ।।

ਅਧਿਕ ਮਿੱਤ੍ਰ ਤਬ ਤਾਹਿ ਰਿਝਾਯੋ।। ਕਾਮ ਕੇਲ ਚਿਰ ਲਗੇ ਕਮਾਯੋ।। ੬।।

ਇਸਤਰੀ ਆਪਣੇ ਪਤੀ ਤੋਂ ਤ੍ਰਿਪਤ ਨਹੀਂ ਹੋਈ ਅਤੇ ਉਹ ਉਠਕੇ ਆਪਣੇ ਯਾਰ ਪਾਸ ਚਲੀ ਗਈ। ਮਿੱਤਰ ਨੇ ਉਸ ਨਾਲ ਬੜੀ ਰੀਝ ਨਾਲ ਪਿਆਰ ਕੀਤਾ ਅਤੇ ਕਾਫੀ ਸਮੇਂ ਤਕ ਪ੍ਰੇਮ ਕ੍ਰੀੜਾ ਕਰਦਾ ਰਿਹਾ।।੬।।

ਦੋਹਰਾ।। ਕਹਾ ਭਜੋ ਬਲਵੰਤ ਭਯੋ ਭੋਗ ਨ ਚਿਰ ਲੌ ਕੀਨ।।
ਆਪ ਨ ਕਛੁ ਸੁਖ ਪਾਇਯੋ ਕਛੁ ਨ ਤਰੁਨ ਸੁਖ ਦੀਨ।। ੭।।

ਬਲਵਾਨ ਹੋਣ ਦਾ ਵੀ ਕੀ ਫਾਇਦਾ ਜੇ ਮਨੁਖ ਦੇਰ ਤਕ ਰਮਣ ਨਹੀਂ ਕਰ ਸਕਦਾ। ਇਸਤਰ੍ਹਾਂ ਨਾ ਉਹ ਖੁਦ ਸੁਖ ਪਾਉਂਦਾ ਹੈ ਅਤੇ ਨਾ ਹੀ ਇਸਤਰੀ ਨੂੰ ਹੀ ਸੁਖ ਦਿੰਦਾ ਹੈ।।੭।।

ਚੌਪਈ।। ਸੋ ਤਰੁਨੀ ਕੋ ਪੁਰਖ ਰਿਝਾਵੈ।। ਬਹੁਤ ਚਿਰ ਲਗੇ ਭੋਗ ਕਮਾਵੈ।।
ਤਾਕੋ ਐਂਚਿ ਆਪੁ ਸੁਖ ਲੇਵੈ।। ਅਪਨੋ ਸੁਖ ਅਬਲਾ ਕੋ ਦੇਵੈ।। ੮।।

ਜਵਾਨ ਇਸਤਰੀ ਨੂੰ ਉਹੀ ਮਨੁਖ ਪਸੰਦ ਆਉਂਦਾ ਹੈ ਜੋ ਉਸ ਨਾਲ ਕਾਫੀ ਸਮੇਂ ਤਕ ਭੋਗ ਕਰ ਸਕੇ। ਉਸ ਇਸ਼ਤਰੀ ਪਾਸੋਂ ਆਪ ਸੁੱਖ ਲਵੇ ਅਤੇ ਆਪਣਾ ਸੁੱਖ ਉਸਨੂੰ ਦੇਵੇ।।੮।।

ਐਸੋ ਬਲੀ ਕੈਸ ਕੋਊ ਹੋਈ।। ਤਾ ਪਰ ਤ੍ਰਿਯਾ ਨ ਰੀਝਤ ਕੋਈ।।
ਜੋ ਚਿਰ ਚਿਮਟਿ ਕਲੋਲ ਕਮਾਵੈ।।ਵਹੈ ਤਰੁਨਿ ਕੋ ਚਿਤ ਚੁਰਾਵੈ।। ੯।।

ਭਾਵੇਂ ਕੋਈ ਕਿੰਨਾਂ ਵੀ ਤਾਕਤਵਰ ਹੋਵੇ, ਉਸ ਉਤੇ ਇਸਤਰੀ ਕਦੇ ਵੀ ਰੀਝਦੀ ਨਹੀ, ਪਰ ਜਿਹੜਾ ਵਿਅਕਤੀ ਕਾਫੀ ਦੇਰ ਤਕ ਇਸਤਰੀ ਨਾਲ ਗਲਵੱਕੜੀ ਪਾ ਕੇ ਪ੍ਰੇਮ ਪਿਆਰ ਕਰਦਾ ਰਹੇ ਉਹੀ ਇਸਤਰੀ ਦੇ ਦਿਲ ਦਾ ਸਵਾਮੀ ਬਣਦਾ ਹੈ।।੯।।

ਦੋਹਰਾ।। ਚਿਮਟਿ ਚਿਮਟਿ ਤਿਹ ਮੀਤ ਸੌ ਗਰੇ ਗਈ ਲਪਟਾਇ।।
ਸ੍ਰਵਨ ਚਟਾਕੋ ਨਾਥ ਸੁਨਿ ਜਾਗਜੋ ਨੀਂਦ ਗਵਾਇ।। ੧੦।।

ਉਸ ਗਲਵੱਕੜੀ ਪਾ ਕੇ ਮਿੱਤਰ ਨੂੰ ਗਲ ਨਾਲ ਲਾ ਲਿਆ ਅਤੇ ਓਧਰ ਪਤੀ ਵੀ ਚਟਖਾਰਿਆ ਦੀ ਆਵਾਜ਼ ਸੁਣ ਕੇ ਜਾਗ ਪਿਆ।।੧੦।।

ਲਪਟਿ ਲਪਟਿ ਅਤਿ ਰਤਿ ਕਰੀ ਜੈਸੀ ਕਰੈ ਨ ਕੋਇ।।
ਸ੍ਰਮਿਤ ਭਏ ਤਰੁਨੀ ਤਰੁਨ ਰਹੇ ਤਹਾ ਹੀ ਸੋਇ।। ੧੧।।

ਉਨ੍ਹਾਂ ਨੇ ਇਕ ਦੂਸਰੇ ਨਾਲ ਚੰਬੜ ਕੇ ਇਸਤਰਾਂ ਪ੍ਰੇਮ ਕ੍ਰੀੜਾ ਕੀਤੀ ਕਿ ਜਿਸਤਰ੍ਹਾਂ ਕੋਈ ਵੀ ਨਹੀਂ ਕਰ ਸਕਦਾ ਅਤੇ ਦੋਵੇਂ ਜਵਾਨ ਇਸਤਰੀ ਮਰਦ ਮੁੜਕੋ ਮੁੜਕੀ ਹੋ ਗਏ।।੧੧।।

ਚੌਪਈ॥ ਜਬ ਤ੍ਰਿਯ ਜਾਰ ਸਹਿਤ ਸ੍ਵੈ ਗਈ॥ ਪਰੇ ਪਰੇ ਤਿਹ ਨਾਥ ਤਕਈ॥
ਪਕਰੇ ਕੇਸ ਛੁਟੇ ਲਹਲਹੇ॥ ਜਾਨੁਕ ਸਰਪ ਗਾਰੜੂ ਗਹੇ॥ ੧੨॥

ਜਦ ਇਸਤਰੀ ਸੰਤੁਸ਼ਟ ਹੋ ਕੇ ਆਪਣੇ ਮਿੱਤਰ ਨਾਲ ਸੌਂ ਗਈ ਤਾਂ ਉਥੇ ਪਈ ਨੂੰ ਉਸਦੇ ਪਤੀ ਨੇ ਵੇਖਿਆ। ਉਸ ਉਸਦੇ ਵਾਲਾਂ ਨੂੰ ਹੌਲੀ ਜੇਹੀ ਫੜਿਆ। ਉਹ ਵਾਲ ਇਸਤਰਾਂ ਲਗ ਰਹੇ ਸਨ ਜਿਵੇਂ ਕੁੰਡਲੋ ਸੱਪ ਹੋਣ॥੧੨॥

ਦੋਹਰਾ॥ ਅੰਗਰੇਜੀ ਗਹਿਕੈ ਛੁਰੀ ਤਾਕੀ ਗ੍ਰੀਵ ਤਕਾਇ॥
ਤਨਿਕ ਦਬਾਈ ਇਹ ਦਿਸਾ ਉਹਿ ਦਿਸਿ ਨਿਕਸੀ ਜਾਇ॥ ੧੩॥

ਪਤੀ ਨੇ ਤੇਜ ਛੁਰੀ ਲੈ ਕੇ ਮਿੱਤਰ ਦੀ ਗਰਦਨ ਤੇ ਰਖਕੇ ਜ਼ੋਰ ਨਾਲ ਦਬਾ ਦਿੱਤਾ ਤੇ ਛੁਰੀ ਗਰਦਨ ਚੀਰ ਕੇ ਦੂਸਰੇ ਪਾਸੇ ਜਾ ਨਿਕਲੀ॥੧੩॥

ਚੌਪਈ॥ ਛੁਰਕੀ ਭਏ ਜਾਰ ਕੌ ਘਾਯੋ॥ ਨਿਜੁ ਨਾਰੀ ਤਨ ਕਛੁ ਨ ਜਤਾਯੋ॥
ਤਾਕੋ ਤਪਤ ਰੁਧਿਰ ਜਬ ਲਾਗਯੋ॥ ਤਬ ਹੀ ਕੋਪਿ ਨਾਰਿ ਕੋ ਜਾਗਯੋ॥ ੧੪॥

ਛੁਰੀ ਨਾਲ ਆਪਣੀ ਇਸਤਰੀ ਦੇ ਯਾਰ ਨੂੰ ਮਾਰ ਦਿੱਤਾ ਅਤੇ ਇਸਤਰੀ ਨੂੰ ਕੁਝ ਵੀ ਪਤਾ ਨਾ ਲਗਣ ਦਿੱਤਾ। ਜਦ ਯਾਰ ਦਾ ਗਰਮ ਖੂਨ ਜਨਾਨੀ ਨੂੰ ਲਗਿਆ ਤਾਂ ਸਭ ਕੁਝ ਵੇਖ ਕੇ ਉਹ ਬਹੁਤ ਗੁੱਸੇ ਵਿਚ ਆ ਗਈ॥੧੪॥

ਛੁਰਕੀ ਵਹੈ ਹਾਥ ਮੈ ਲਈ॥ ਪਤਿ ਕੇ ਪਕਰਿ ਕੰਠ ਮੋ ਦਈ॥
ਅਜ ਜਯੋਂ ਤਾਹਿ ਜਿਬੇ ਕਰਿ ਡਾਰਯੋ॥ ਬਾਰ ਦੁਹਨ ਇਹ ਭਾਂਤਿ ਪੁਕਾਰਯੋ॥ ੧੫॥

ਉਸ ਇਸਤਰੀ ਨੇ ਉਹੀ ਛੁਰੀ ਫੜਕੇ ਆਪਣੇ ਪਤੀ ਦੇ ਗਲ ਤੇ ਚਲਾ ਦਿੱਤੀ ਅਤੇ ਬਕਰੇ ਵਾਂਗ ਝਟਕਾ ਦਿੱਤਾ ਅਤੇ ਕੁਝ ਸਮੇਂ ਬਾਅਦ ਉਹ ਚੀਕਣ ਲਗੀ॥੧੫॥

ਦੋਹਰਾ॥ ਮੋਰੇ ਨਾਥ ਬਿਰਕਤ ਹ੍ਵੈ ਬਨ ਕੋ ਕਿਯੋ ਪਯਾਨ॥
ਬਾਰਿ ਸਕਲ ਘਰ ਉਠਿ ਗਏ ਸ਼ੰਕਾ ਛਾਡਿ ਨਿਦਾਨ॥ ੧੬॥

"ਮੇਰੇ ਪਤੀ ਦੇਵ ਸੰਨਿਆਸ ਲੈਕੇ ਜੰਗਲਾਂ ਨੂੰ ਚਲੇ ਗਏ ਹਨ। ਅਜਿਹੀਆਂ ਚੀਕਾਂ ਸੁਣਕੇ ਸਾਰੇ ਲੋਕ ਜਾਗ ਪਏ॥੧੬॥

ਚੌਪਈ॥ ਤਾਂ ਤੇ ਕਛੂ ਉਪਾਇ ਬਨੈਯੈ॥ ਖੋਜਿ ਨਾਥ ਬਨ ਤੇ ਗ੍ਰਿਹਿ ਲਯੈਯੈ॥
ਤਾ ਕੋ ਹੇਰਿ ਪਾਨਿ ਮੈਂ ਪੀਵੌਂ॥ ਬਿਨੁ ਦੇਖੇ ਨੈਨਾ ਦੋਊ ਸੀਵੌਂ॥ ੧੭॥

ਉਹ ਕਹਿਣ ਲਗੀ ਕੋਈ ਯਤਨ ਕਰਨਾ ਚਾਹੀਦਾ ਹੈ ਅਤੇ ਮੇਰੇ ਸਵਾਮੀ ਨੂੰ ਜੰਗਲਾਂ ਵਿਚੋਂ

ਢੂੰਡ ਕੇ ਲਿਆਉਣਾਂ ਚਾਹੀਦਾ ਹੈ। ਮੈ ਉਨ੍ਹਾਂ ਨੂੰ ਲਭ ਕੇ ਹੀ ਪਾਣੀ ਪੀਵਾਂਗੀ ਅਤੇ ਜਦ ਤਕ ਉਹ ਵਿਖਾਈ ਨਹੀਂ ਦਿੰਦੇ ਤਦ ਤਕ ਮੈਂ ਆਪਣੀਆਂ ਅਖਾਂ ਬੰਦ ਕਰ ਦਿਆਂਗੀ॥੧੭॥

**ਅੜਿੱਲ॥ ਖੋਜਿ ਖੋਜਿ ਬਨ ਲੋਗ ਸਭੈ ਆਵਤ ਭਏ॥**
**ਕਹੈ ਤ੍ਰਿਯਾ ਤਵ ਨਾਥ ਨ ਹਾਥ ਕਹੂੰ ਅਏ॥**
**ਆਇ ਨਿਕਟਿ ਤਾਕੌ ਸਭ ਹੀ ਸਮੁਝਾਵਹੀ॥**
**ਹੋ ਭੂਲੇ ਲੋਕ ਅਜਾਨ ਮਰਮ ਨਹਿ ਪਾਵਹੀ॥ ੧੮॥ ੧॥**

ਸਾਰੇ ਲੋਕ ਜੰਗਲ ਜੰਗਲ ਲਭਦੇ ਰਹੇ ਅਤੇ ਕਹਿਣ ਲਗੇ ਤੁਹਾਡਾ ਸਵਾਮੀ ਕਿਤੇ ਨਹੀ ਮਿਲਿਆ ਅਤੇ ਸਾਰੇ ਉਸਨੂੰ ਸਮਝਾਉਣ ਲਗੇ ਕਿ ਧੀਰਜ ਕਰ, ਪਰ ਮੂਰਖ ਇਹ ਨਹੀਂ ਸੀਂ ਜਾਣਦੇ ਕਿ ਅਸਲ ਭੇਤ ਅਤੇ ਰਹਿਸ ਕੀ ਹੈ? ॥੧੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਦੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੦੨॥੩੮੦੫॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਦੂਸਰਾ ਚਲਿੱਤਰ ਸਮਾਪਤ॥੨੦੨॥੩੮੦੫॥ਚਲਦਾ॥

## ਚਲਿੱਤਰ ਦੋ ਸੌ ਤੀਸਰਾ

## ਕਥਾ ਰਾਜਾ ਨਰਕਾਸਰ

**ਦੋਹਰਾ॥ ਨਰਕਾਸੁਰ ਰਾਜਾ ਬਡੋ ਗੁਆਹਟੀ ਕੋ ਰਾਇ॥**
**ਜੀਤਿ ਜੀਤਿ ਰਾਜਾਨ ਕੀ ਦੁਹਿਤਾ ਲੇਤ ਛਿਨਾਇ॥ ੧॥**

ਨਰਕਾਸਰ ਨਾਮੀਂ ਗੋਹਾਟੀ ਦਾ ਇਕ ਰਾਜਾ ਸੀ ਜੋ ਰਾਜਿਆਂ ਨੂੰ ਜਿੱਤ ਜਿੱਤ ਕੇ ਉਨ੍ਹਾਂ ਦੀਆਂ ਧੀਆਂ ਆਪਣੇ ਵੱਸ ਵਿਚ ਕਰ ਲੈਂਦਾ ਸੀ॥੧॥

**ਚੌਪਈ॥ ਤਿਨ ਇਕ ਬਿਵਤ ਜਗਜ ਕੀ ਕੀਨੋ॥ ਏਕ ਲੱਛ ਰਾਜਾ ਗਹਿ ਲੀਨੋ॥**
**ਜੌ ਇਕ ਔਰ ਬੰਦ ਨ੍ਰਿਪ ਪਰੈ॥ ਤਿਨ ਨ੍ਰਿਪ ਮੇਧ ਜੱਗਜ ਕਰਿ ਬਰੈ॥ ੨॥**

ਉਸ ਇਕ ਯੱਗ ਦਾ ਪ੍ਰਬੰਧ ਕੀਤਾ ਅਤੇ ਇਕ ਲੱਖ ਰਾਜਿਆਂ ਨੂੰ ਫੜ ਲਿਆ। ਬਾਅਦ ਵਿਚ ਉਸ ਹੋਰ ਰਾਜਿਆਂ ਨੂੰ ਵੀ ਫੜਿਆ ਕਿਉਂਕਿ ਉਸ ਨ੍ਰਿਪ ਮੇਘ ਯੱਗ ਕਰਨਾ ਸੀ॥੨॥

**ਪ੍ਰਥਮ ਕੋਟ ਲੋਹਾ ਕੋ ਰਾਜੈ॥ ਦੁਤਿਯ ਤਾਂਬ੍ਰ ਕੇ ਦੁਰਗ ਬਿਰਾਜੈ॥**

ਤੀਜੋ ਅਸ਼ਟ ਧਾਮ ਗੜ੍ਹ ਸੋਹੈ।। ਚੌਥ ਸਿਕਾ ਕੋ ਕਿਲੋ ਕਰੋਹੈ।। ੩।।

ਉਸਦਾ ਪਹਿਲਾਂ ਕਿਲ੍ਹਾ ਲੋਹੇ ਦਾ ਸੀ, ਦੂਸਰਾ ਤਾਂਬੇ ਦਾ, ਤੀਸਰਾ ਅੱਠਾਂ ਧਾਤਾਂ ਦਾ ਅਤੇ ਚੌਥਾ ਸਿਕੇ ਦਾ ਬਣਿਆ ਹੋਇਆ ਸੀ।।੩।।

ਬਹਰਿ ਫਟਕ ਕੋ ਕੋਟ ਬਨਾਯੋ।। ਜਿਹ ਲਖਿ ਰੁੱਦ੍ਰਾਚਲ ਸਿਰ ਨਜਾਯੋ।।
ਖਸ਼ਟਮ ਦੁਰਗ ਰੁਕਮ ਕੇ ਸੋਹੈ।। ਜਾਕੇ ਤੀਰ ਬ੍ਰਹਮਪੁਰ ਕੋਹੈ।। ੪।।

ਫਿਰ ਉਸ ਇਕ ਸਫਟਕ ਦਾ ਕਿਲ੍ਹਾ ਬਣਾਇਆ ਜਿਸ ਨੂੰ ਵੇਖ ਕੇ ਰੁਦਰਾਚਲ ਪਹਾੜ ਵੀ ਸਿਰ ਝੁਕਾਉਂਦਾ ਸੀ। ਛੇਵਾਂ ਕਿਲ੍ਹਾ ਉਸ ਚਾਂਦੀ ਦਾ ਬਣਾਇਆ ਜਿਸਦੇ ਸਾਹਮਣੇ ਬ੍ਰਹਮਪੁਰੀ ਵੀ ਕੁਝ ਨਹੀਂ ਸੀ।।੪।।

ਸਪਤਮ ਗੜ ਸੋਨਾਂ ਕੋ ਰਾਜੈ।। ਜਾ ਕੌ ਲੰਕ ਬੰਕ ਲਖਿ ਲਾਜੈ।।
ਤਾ ਕੇ ਮਧਜ ਆਪੁ ਨ੍ਰਿਪ ਰਹੈ।। ਆਨਿ ਨ ਮਾਨੈ ਜੋ ਤਿਹ ਗਹੈ।। ੫।।

ਸੱਤਵਾਂ ਕਿਲ੍ਹਾ ਉਸ ਸੋਨੇ ਦਾ ਬਣਾਇਆ ਜਿਸ ਨੂੰ ਵੇਖ ਲੰਕਾ ਵੀ ਲੱਜਤ ਹੁੰਦੀ ਸੀ। ਉਸ ਕਿਲ੍ਹੇ ਵਿਚ ਰਾਜਾ ਖੁਦ ਰਹਿੰਦਾ ਸੀ। ਜਿਹੜਾ ਵੀ ਉਸ ਦੇ ਹੁਕਮ ਨੂੰ ਨਹੀਂ ਮੰਨਦਾ ਸੀ ਉਸ ਨੂੰ ਉਹ ਫੜ ਲੈਂਦਾ ਸੀ।।੫।।

ਜੌ ਨ੍ਰਿਪ ਔਰ ਹਾਥ ਤਿਹ ਆਵੈ।। ਤਬ ਵਹੁ ਸਭ ਰਾਜਾ ਕਹ ਘਾਵੈ।।
ਸੋਰਹ ਸਹਸ ਰਾਨਿਯਨ ਬਰੈ।। ਨਰਾਮੇਧ ਨ੍ਰਿਪ ਪੂਰਨ ਕਰੈ।। ੬।।

ਹੁਣ ਜਿਹੜਾ ਵੀ ਰਾਜਾ ਉਹਦੇ ਹੱਥ ਆਉਂਦਾ ਉਸ ਨੂੰ ਉਹ ਮਾਰ ਦਿੰਦਾ। ਤਦ ਉਸ ਸੋਲਾ ਹਜ਼ਾਰ ਰਾਣੀਆਂ ਨਾਲ ਵਿਆਹ ਕੀਤਾ ਅਤੇ ਨਰਮੇਘ ਯੱਗ ਪੂਰਾ ਕੀਤਾ।।੬।।

ਇਕ ਰਾਨੀ ਯੌ ਬਚਨ ਉਚਾਰਾ।। ਦ੍ਵਾਰਾਵਤਿ ਉਗ੍ਰੇਸੁਜਿਆਰਾ।।
ਜੌ ਤੂੰ ਤਾਹਿ ਜੀਤਿ ਕੈ ਲਜਾਵੈਂ।। ਤਬ ਯਹ ਹੋਮ ਜੱਗਜ ਨ੍ਰਿਪ ਪਾਵੈਂ।। ੭।।

ਇਕ ਰਾਣੀ ਨੇ ਕਿਹਾ ਕਿ ਦਵਾਰਕਾ ਨਗਰੀ ਵਿਚ ਇਕ ਉਗਰਸੈਨ ਰਾਜਾ ਹੈ। ਜੇ ਤੁਸੀਂ ਉਸ ਨੂੰ ਜਿਤ ਕੇ ਲਿਆਵੋ ਤਦ ਹੀ ਇਹ ਯੱਗ ਪੂਰਾ ਹੋਵੇਗਾ।।੭।।

ਦੋਹਰਾ।। ਯੌ ਕਹਿਕੈ ਰਾਜਾ ਭਏ ਪਤਿਯਾ ਲਿਖੀ ਬਨਾਇ।।
ਜਹਾਂ ਕ੍ਰਿਸ਼ਨ ਬੈਠੇ ਹੁਤੇ ਦੀਨੀ ਤਹਾ ਪਠਾਇ।। ੮।।

ਇਹ ਕਹਿਕੇ ਰਾਣੀ ਨੇ ਇਕ ਚਿੱਠੀ ਲਿਖੀ ਅਤੇ ਉਥੇ ਭੇਜ ਦਿੱਤੀ ਜਿਥੇ ਕ੍ਰਿਸ਼ਨ ਜੀ ਬੈਠੇ ਸਨ।।੮।।

**ਚੌਪਈ।। ਬੈਠੇ ਕਹਾ ਕ੍ਰਿਸ਼ਨ ਬਡਭਾਗੀ।। ਤੁਮ ਸੌ ਡੀਠਿ ਹਮਾਰੀ ਲਾਗੀ।।**
**ਇਹ ਨ੍ਰਿਪ ਘਾਇ ਨ੍ਰਿਪਾਨ ਛੁਰੈਯੈ।। ਹਮ ਸਭਹਿਨਿ ਬਰਿ ਘਰ ਲੈਜੈਯੈ।। ੯।।**

ਚਿੱਠੀ ਵਿਚ ਉਸ ਲਿਖਿਆ,"ਹੇ ਭਾਗਸ਼ਾਲੀ ਕ੍ਰਿਸ਼ਨ! ਤੁਸੀ ਕਿਥੇ ਬੈਠੇ ਹੋ। ਸਾਡੀ ਸਾਰਿਆ ਦੀ ਨਜ਼ਰ ਤੁਹਾਡੇ ਉਤੇ ਹੀ ਟਿਕੀ ਹੋਈ ਹੈ। ਤੁਸੀ ਇਕ ਰਾਜੇ ਨੂੰ ਮਾਰਕੇ ਬਾਕੀ ਸਾਰੇ ਰਾਜਿਆਂ ਨੂੰ ਛਡਾਵੋ ਅਤੇ ਸਾਨੂੰ ਵਰ ਕੇ ਆਪਣੇ ਘਰ ਲੈ ਜਾਵੋ।।੯।।

**ਜੌ ਜਬ ਬੈਨ ਕ੍ਰਿਸ਼ਨ ਸੁਨਿ ਪਾਯੋ।। ਗਰੁੜ ਚੜੇ ਗਰੁੜਾਧ੍ਵਜ ਆਯੋ।।**
**ਪ੍ਰਥਮ ਕੋਟ ਲੋਹਾ ਕੋ ਤੋਰਯੋ।। ਸਮੁਹਿ ਭਏ ਤਾਕੋ ਸਿਰ ਫੋਰਜੋ।। ੧੦।।**

ਜਦ ਇਹ ਗੱਲ ਕ੍ਰਿਸ਼ਨ ਨੇ ਸੁਣੀ ਤਾਂ ਗਰੜ ਦੀ ਸਵਾਰੀ ਕਰਕੇ ਗਰੁੜ ਧਵਜ ਆ ਗਿਆ। ਪਹਿਲਾਂ ਉਸ ਲੋਹੇ ਦਾ ਕਿਲ੍ਹਾ ਤੋੜਿਆ ਅਤੇ ਜਿਹੜਾ ਵੀ ਸਾਹਮਣੇ ਆਇਆ ਉਸਦਾ ਸਿਰ ਪਾੜ ਦਿੱਤਾ।। ੧੦।।

**ਬਹੁਰੌ ਦੁਰਗ ਤਾਂਬ੍ਰ ਕੋ ਲੀਨੋ।। ਅਸ਼ਟ ਧਾਤਿ ਪੁਨਿ ਗੜ੍ਹ ਬਸਿ ਕੀਨੋ।।**
**ਬਹੁਰਿ ਸ਼ਿਵਾ ਕੋ ਕੋਟ ਛਿਨਾਯੋ।। ਬਹੁਰਿ ਫਟਕ ਕੋ ਕਿਲੋ ਗਿਰਾਯੋ।। ੧੧।।**

ਫਿਰ ਤਾਂਬੇ ਦਾ ਕਿਲ੍ਹਾ ਜਿੱਤਿਆ ਅਤੇ ਅਠਾਂ ਧਾਤਾਂ ਦੇ ਬਣੇ ਕਿਲ੍ਹੇ ਨੂੰ ਆਪਣੇ ਕਬਜ਼ੇ ਵਿਚ ਕੀਤਾ। ਫਿਰ ਸ਼ਿਵਜੀ ਦੇ ਕਿਲ੍ਹੇ ਨੂੰ ਜਿੱਤਿਆ ਅਤੇ ਬਾਅਦ ਵਿਚ ਸਫਟਿਕ ਦੇ ਕਿਲ੍ਹੇ ਨੂੰ ਢਾਹ ਦਿੱਤਾ।। ੧੧।।

**ਜਬ ਹੀ ਰੁਕਮ ਕੋਟ ਕੌ ਲਾਗਯੌ।। ਤਬ ਨ੍ਰਿਪ ਸਕਲ ਸ਼ਸਤ੍ਰ ਗਹਿ ਜਾਗਯੋ।।**
**ਸਕਲ ਸੈਨ ਲੀਨੇ ਸੰਗ ਆਯੋ।। ਮਹਾ ਕੋਪ ਕਰਿ ਨਾਦਿ ਬਜਾਯੋ।। ੧੨।।**

ਜਦ ਚਾਂਦੀ ਦੇ ਕਿਲ੍ਹੇ ਨੂੰ ਸੱਟਾਂ ਵਜੀਆਂ ਤਾਂ ਰਾਜੇ ਨੇ ਜਾਗ ਕੇ ਹਥਿਆਰ ਫੜ ਲਏ। ਉਹ ਬਹੁਤ ਰੋਹ ਵਿਚ ਆਕੇ ਫੌਜ ਨੂੰ ਨਾਲ ਲੈ ਕੇ ਵਾਜੇ ਵਜਾਉਣ ਲਗਾ।।੧੨।।

**ਅੜਿੱਲ।। ਕਾਢਿ ਕਾਢਿ ਕਰਿ ਖੜਗ ਪਖਰਿਯਾ ਧਾਵਹੀ।।**
**ਮਹਾਂ ਖੇਤ ਮੈ ਖੜ੍ਰੀ ਖਿੰਗ ਨਚਾਵਈ।।**
**ਖੰਡ ਖੰਡ ਹ੍ਵੈ ਗਿਰੇ ਖਗਿਸ ਕੇ ਸਰ ਲਗੇ।।**
**ਹੋ ਚਲੇ ਖੇਤ ਕੋ ਛਾਡਿ ਕ੍ਰੋਧ ਅਤਿ ਹੀ ਜਗੇ।। ੧੩।।**

ਤਲਵਾਰਾਂ ਕੱਢ ਕੇ ਘੋੜ ਸਵਾਰ ਭੱਜਣ ਲਗੇ ਅਤੇ ਮਹਾਂਯੁਧ ਵਿਚ ਖਤਰੀ ਕਿਰਪਾਨਾਂ ਨਚਾਉਣ ਲਗੇ। ਕ੍ਰਿਸ਼ਨ ਦੇ ਤੀਰ ਵੱਜਣ ਨਾਲ ਸੂਰਮੇਂ ਟੋਟੇ ਟੋਟੇ ਹੋ ਕੇ ਡਿਗ ਪਏ ਅਤੇ ਬੜੇ ਰੋਹ ਵਿਚ ਆਕੇ ਰਣ ਭੂਮੀਂ ਨੂੰ ਛੱਡਣ ਲਗੇ।।੧੩।।

ਭੁਜੰਗ ਛੰਦ।। ਮੰਡੇ ਆਨਿ ਮਾਨੀ ਮਹਾਂ ਕੋਪ ਹ੍ਵੈ ਕੈ।।
ਕਿਤੇ ਬਾਢ ਵਾਰੀਨ ਕੌ ਬਾਂਧਿ ਕੈਕੈ।।
ਕਿਤੈ ਪਾਨਿ ਮਾਂਗੈ ਕਿਤੇ ਮਾਰਿ ਕੂਕੈ।।
ਕਿਤੇ ਚਾਰਿ ਓਰਾਨ ਤੇ ਆਨ ਢੂਕੈ।। ੧੪।।

ਘੁਮੰਡੀ ਰਾਜੇ ਨੇ ਬੜੇ ਕ੍ਰੋਧ ਵਿਚ ਆਕੇ ਯੁੱਧ ਨੂੰ ਹੋਰ ਤੇਜ ਕਰ ਦਿੱਤਾ ਅਤੇ ਤਲਵਾਰਾਂ ਦਾ ਜਿੰਵੇ ਉਸ ਪੁਲ ਬਣਾ ਦਿਤਾ ਹੋਵੇ। ਕਈ ਪਾਣੀ ਮੰਗ ਰਹੇ ਸਨ ਅਤੇ ਕਈ 'ਮਾਰ ਮਾਰ' ਪੁਕਾਰ ਰਹੇ ਸਨ। ਕਿੰਨੇ ਹੀ ਚਾਰਾਂ ਪਾਸਿਅ ਤੋਂ ਆ ਇਕੱਠੇ ਹੋਏ।।੧੪।।

ਕਿਤੇ ਸ਼ਸਤ੍ਰ ਅਸਤ੍ਰਾਨ ਲੈ ਕੈ ਪਧਾਰੈਂ।। ਕਿਤੇ ਬਾਢ ਵਾਰੀ ਕਿਤੇ ਬਾਨ ਮਾਰੈ।।
ਕਿਤੇ ਹਾਕ ਕੂਕੈਂ ਕਿਤੇ ਰੂਹ ਛੋਰੈਂ।। ਕਿਤੇ ਛਿੱਪ੍ਰ ਛੱਤ੍ਰੀਨ ਕੇ ਛੱਤ੍ਰ ਤੋਰੈਂ।। ੧੫।।

ਕਿੰਨੇ ਹੀ ਲੋਕ ਅਸਤਰ ਸ਼ਸਤਰ ਲੈ ਕੇ ਪਹੁੰਚ ਗਏ ਅਤੇ ਕਿੰਨੇ ਹੀ ਤਲਵਾਰਾਂ ਅਤੇ ਤੀਰ ਚਲਾ ਰਹੇ ਸਨ ਅਤੇ ਕਿੰਨੇ ਹੀ ਜਮ ਲੋਕ ਨੂੰ ਜਾ ਰਹੇ ਸਨ।।੧੫।।

ਭਏ ਨਾਦ ਭਾਰੇ ਮਹਾਂ ਕੋਪ ਕੈ ਕੈ।। ਕਿਤੇ ਬਾਢਵਾਰੀਨ ਕੋ ਬਾਢ ਦੈ ਕੈ।।
ਹਨਜੋ ਕ੍ਰਿਸ਼ਨ ਕ੍ਰੋਧੀ ਭਟੰ ਬ੍ਰਿਣਤ ਘਾਯੋ।। ਭਜੈ ਸੂਰਮਾ ਰੁਕਮ ਕੋਟੈ ਗਿਰਾਯੋ।। ੧੬।।

ਕਿਤੇ ਭਿਆਨਕ ਭਾਰੀ ਵਾਜੇ ਵਜ ਰਹੇ ਸਨ ਅਤੇ ਕਿਤੇ ਕਿਰਪਾਣਾਂ ਨਾਲ ਕਟਾਈ ਹੋ ਰਹੀ ਸੀ। ਕ੍ਰੋਧ ਵਿਚ ਆਕੇ ਕ੍ਰਿਸ਼ਨ ਨੇ ਸੂਰਮਿਆਂ ਨੂੰ ਜਖਮੀ ਕਰਕੇ ਮਾਰ ਦਿਤਾ ਅਤੇ ਚਾਂਦੀ ਦਾ ਕਿਲ੍ਹਾ ਡਿਗਦਿਆਂ ਹੀ ਸੂਰਮੇ ਭੱਜ ਉਠੇ।।੧੬।।

ਦੋਹਰਾ।। ਰੁਕਮ ਕੋਟ ਕੌ ਜੀਤਿ ਕੈ ਤਹਾਂ ਪਹੂਚਜੋ ਜਾਇ।।
ਜਹਾਂ ਦੁਰਗ ਕਲਧੋਤ ਕੌ ਰਾਖਜੋ ਦ੍ਰਗਤ ਬਨਾਇ।। ੧੭।।

ਚਾਂਦੀ ਦੇ ਕਿਲ੍ਹੇ ਨੂੰ ਜਿੱਤ ਕੇ ਕ੍ਰਿਸ਼ਨ ਉਥੇ ਜਾ ਪਹੁੰਚਿਆ ਜਿਥੇ ਸੋਨੇ ਦਾ ਮਜ਼ਬੂਤ ਕਿਲ੍ਹਾ ਖੜਾ ਸੀ।।੧੭।।

ਭੁਜੰਗ ਛੰਦ।। ਤਹੀ ਜਾਇ ਲਾਗੋ ਮਚਜੋ ਲੋਹ ਗਾਢੋ।।
ਮਹਾਂ ਛੱਤ੍ਰ ਧਾਰੀਨ ਕੌ ਛੋਭ ਬਾਢੋ।।
ਕਿਤੇ ਫਾਂਸੇ ਫਾਂਸੇ ਕਿਤੇ ਮਾਰਿ ਛੋਰੇ।।
ਫਿਰੈ ਮੱਤ ਦੰਤੀ ਕਹੂੰ ਛੂਛ ਗੋਰੇ।। ੧੮।।

ਜਦ ਉਹ ਉਥੇ ਗਿਆ ਤਾਂ ਭਾਰੀ ਯੁੱਧ ਆਰੰਭ ਹੋ ਗਿਆ। ਮਹਾਂ ਛਤੱਰਧਾਰੀਆਂ ਦਾ ਗੁੱਸਾ ਬਹੁਤ ਵੱਧ ਗਿਆ। ਕਿਤੇ ਫਟੜ ਕਰ ਦਿੱਤੇ, ਕਿਤੇ ਮਾਰ ਦਿੱਤੇ ਅਤੇ ਕਿਤੇ ਮਦਮਸਤ ਹਾਥੀ ਝੂਮ ਰਹੇ ਸਨ।। ੧੮।।

ਚੌਪਈ।। ਜੁਝਿ ਜੁਝਿ ਸੁਭਟ ਸਾਮੁਹੇ ਮਰੈਂ।।
ਚੁਨਿ ਚੁਨਿ ਕਿਤੇ ਬਰੰਗਨਿਨ ਬਰੈਂ।।
ਬਰਤ ਬਰੰਗਨਿਨ ਜੁ ਨਰ ਨਿਹਾਰੈਂ।।
ਲਰਿ ਲਰਿ ਮਰੈਂ ਨ ਸਦਨ ਸਿਧਾਰੈਂ।। ੧੯।।

ਸੂਰਮੇਂ ਸਾਹਮਣੇ ਹੋ ਲੜ ਲੜ ਕੇ ਮਰ ਰਹੇ ਸਨ ਅਤੇ ਕਿੰਨਿਆ ਨੂੰ ਚੁਣ ਚੁਣ ਕੇ ਪਰੀਆ ਵਰ ਰਹੀਆਂ ਸਨ। ਪਰੀਆਂ ਵਲੋਂ ਵਰੇ ਜਾਂਦੇ ਸੂਰਮਿਆ ਨੂੰ ਜਿਹੜਾ ਵੀ ਕੋਈ ਵੇਖਦਾ ਸੀ ਉਹ ਫਿਰ ਘਰ ਨਹੀਂ ਸੀ ਜਾਂਦਾ ਉਥੇ ਹੀ ਲੜ ਕੇ ਮਰ ਜਾਂਦਾ ਸੀ।।੧੯।।

ਦੋਹਰਾ।। ਕ੍ਰਿਸ਼ਨ ਜੀਤਿ ਸਭ ਸੂਰਮਾ ਰਾਜਾ ਦਏ ਛੁਰਾਇ।।
ਨਰਕਾਸੁਰ ਕੌ ਘਾਇਯੋ ਅਬਲਾ ਲਈ ਛਿਨਾਇ।। ੨੦।।

ਕ੍ਰਿਸ਼ਨ ਨੇ ਲੜਾਈ ਜਿੱਤ ਕੇ ਸੂਰਬੀਰ ਰਾਜਿਆਂ ਨੂੰ ਛਡਵਾ ਲਿਆ ਅਤੇ ਨਰਕਾਸਰ ਨੂੰ ਮਾਰਕੇ ਇਸਤਰੀਆਂ ਨੂੰ ਵੀ ਲੈ ਆਇਆ।।੨੦।।

ਇਹ ਚਰਿਤ੍ਰ ਤਨ ਚੰਚਲਾ ਰਾਜਾ ਦਏ ਛੁਰਾਇ।।
ਕ੍ਰਿਸ਼ਨ ਨਾਥ ਸਭ ਹੂੰ ਕਰੇ ਨਰਕਾਸੁਰਹਿ ਹਨਾਇ।। ੨੧।।

ਇਸਤਰੀ ਨੇ ਇਹ ਚਲਿੱਤਰ ਬਣਾ ਕੇ ਰਾਜਿਆਂ ਨੂੰ ਛਡਵਾ ਦਿੱਤਾ ਅਤੇ ਨਰਕਾਸਰ ਨੂੰ ਮਾਰ ਕੇ ਸਾਰੀਆਂ ਨੇ ਕ੍ਰਿਸ਼ਨ ਨਾਲ ਵਿਆਹ ਕਰ ਲਿਆ।।੨੧।।

ਚੌਪਈ।। ਸੋਰਹ ਸਪਤ ਕ੍ਰਿਸ਼ਨ ਤ੍ਰਿਯ ਬਰੀ।। ਭਾਂਤਿ ਭਾਂਤਿ ਕੇ ਭੋਗਨ ਭਰੀ।।
ਕੰਚਨ ਕੋ ਸਭ ਕੋਟ ਗਿਰਾਯੋ।। ਆਨਿ ਦ੍ਵਾਰਿਕਾ ਦੁਰਗ ਬਨਾਯੋ।। ੨੨।।

ਕ੍ਰਿਸ਼ਨ ਨੇ ਸੋਲਾਂ ਸੌ ਇਸਤਰੀਆਂ ਨਾਲ ਵਿਆਹ ਕੀਤਾ ਅਤੇ ਉਨ੍ਹਾਂ ਨਾਲ ਰਮਣ ਕੀਤਾ। ਸੋਨੇ ਦੇ ਕਿਲ੍ਹੇ ਨੂੰ ਢਾਹ ਕੇ ਦਵਾਰਕਾ ਵਿਚ ਇਕ ਨਵਾਂ ਕਿਲ੍ਹਾ ਬਣਵਾਇਆ।।੨੨।।

ਸਵੈਯਾ।। ਗ੍ਰਿਹਿ ਕਾਹੂ ਕੇ ਚੌਪਰਿ ਮੰਡਤ ਹੈ ਤ੍ਰਿਯ ਕਾਹੂ ਸੌਂ ਫਾਗ ਮਚਾਵਤ ਹੈਂ।।
ਕਹੂੰ ਗਾਵਤ ਗੀਤ ਬਜਾਵਤ ਤਾਲ ਸੁ ਬਾਲ ਕਹੂੰ ਦੁਲਰਾਵਤ ਹੈਂ।।
ਗਨਿਕਾਨ ਕੇ ਖਜਾਲ ਸੁਨੈ ਕਤਹੂੰ ਕਹੂੰ ਬਸਤ੍ਰ ਅਨੂਪ ਬਨਾਵਤ ਹੈਂ।।

ਸੁਭ ਚਿੱਤ੍ਰਨ ਚਿੱਤ ਸੁਚਿੱਤ ਹਰੇ ਕੋਊ ਤਾਕੌ ਚਰਿਤ੍ਰ ਨ ਪਾਵਤ ਹੈਂ।।੨੩।।੧।।

ਕਿਸੇ ਦੇ ਘਰ ਵਿਚ ਚੌਪੜ ਦੀ ਖੇਡ ਚਲ ਰਹੀ ਸੀ, ਕਿਤੇ ਇਸਤਰੀਆਂ ਹੋਲੀ ਖੇਡ ਰਹੀਆਂ ਸਨ, ਕਿਤੇ ਗੀਤ ਗਾ ਕੇ ਤਾਲੀਆ ਵਜਾ ਰਹੀਆਂ ਸਨ ਅਤੇ ਕਿਤੇ ਵੇਸਵਾਵਾਂ ਦੇ ਗੀਤ ਸੁਣ ਰਹੀਆਂ ਸਨ ਅਤੇ ਕਿਤੇ ਸੁੰਦਰ ਕਪੜੇ ਬਣਾਏ ਜਾ ਰਹੇ ਸਨ। ਸ਼ੁਭ ਚਿਤਰ ਮਨ ਨੂੰ ਮੋਹ ਰਹੇ ਸਨ ਅਤੇ ਕੋਈ ਉਨ੍ਹਾਂ ਦੇ ਚਲਿੱਤਰਾਂ ਨੂੰ ਸਮਝ ਨਹੀਂ ਸਕਦਾ ਸੀ।।੨੩।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੈ ਤਿੰਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੦੩।।੩੮੨੮।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਤੀਸਰੀ ਕਥਾ ਸਮਾਪਤ।।੨੦੩।।੩੮੨੮।।ਚਲਦਾ।।

## ਚਲਿੱਤਰ ਦੋ ਸੌ ਚੌਥਾ

## ਕਥਾ ਰਾਣੀ ਕੈਲਾਸ਼ ਮਤੀ

ਦੋਹਰਾ।। ਇਕ ਕੈਲਾਸ਼ ਮਤੀ ਰਹੈ ਰਾਨੀ ਰੂਪ ਅਪਾਰ।।
ਜਾਤੇ ਜਗਤ ਨਰੇਸ਼ ਬਿਧਿ ਸੀਖੀ ਜੁੱਧ ਮਝਾਰ।। ੧।।

ਕੈਲਾਸ਼ ਮਤੀ ਇਕ ਅਪਾਰ ਸੁੰਦਰ ਰਾਣੀ ਸੀ। ਉਸ ਨੇ ਰਾਜਾ ਜਗਤ ਨਰੇਸ਼ ਤੋਂ ਯੁੱਧਕਲਾ ਦੀ ਸਿੱਖਿਆ ਲਈ ਸੀ।।੧।।

ਚੌਪਈ।। ਸਿੰਘ ਸੁ ਬੀਰ ਨਾਥ ਇਕ ਤਾਕੋ।। ਰੂਪ ਬੇਸ ਭਾਖਤ ਜਗ ਵਾਕੋ।।
ਅਪ੍ਰਮਾਨ ਤਿਹ ਪ੍ਰਭਾ ਬਿਰਾਜੈ।। ਨਿਸਿਸਿ ਦਿਨਿਸਿ ਨਿਰਖਤ ਮਨੁ ਲਾਜੈ।।੨।।

ਉਸਦੇ ਪਤੀ ਦਾ ਨਾਂ ਵੀਰ ਸਿੰਘ ਸੀ ਜਿਸਦੇ ਰੂਪ ਅਤੇ ਲਿਬਾਸ ਦੀ ਸਾਰਾ ਜਗ ਚਰਚਾ ਕਰਦਾ ਸੀ,ਉਸਦੀ ਸੁੰਦਰਤਾ ਅਪਰ ਅਪਾਰ ਸੀ ਜਿਸਨੂੰ ਵੇਖ ਕੇ ਚੰਦ ਸੂਰਜ ਵੀ ਲੱਜਤ ਹੁੰਦੇ ਸਨ।। ੨।।

ਚੌਪਈ।। ਰੈਨਿ ਦਿਵਸ ਬੈਰਿਯਨ ਬਿਦਾਰੈਂ।। ਸ਼ਾਹ ਕੇ ਰੋਜ ਪਰਗਨੇ ਮਾਰੈਂ।।
ਏਕ ਜਹਾਨ ਜਾਨ ਨਹਿ ਦੇਵੈ।। ਲੂਟਿ ਲੂਟਿ ਸਭਹਿਨ ਕੋ ਲੇਵੈ।। ੩।।

ਉਹ ਰਾਤ ਦਿਨ ਦੁਸ਼ਮਣਾਂ ਨੂੰ ਮਾਰਦਾ ਰਹਿੰਦਾ ਸੀ ਅਤੇ ਬਾਦਸ਼ਾਹ ਦੇ ਪਰਗਣਿਆਂ ਨੂੰ ਖੋਹ ਲੈਂਦਾ ਸੀ। ਉਹ ਇਕ ਵੀ ਜਹਾਜ ਜਾਣ ਨਹੀਂ ਸੀ ਦਿੰਦਾ ਤੇ ਸਭ ਨੂੰ ਲੁਟ ਲੈਂਦਾ ਸੀ।। ੩।।

ਅੜਿੱਲ।। ਲੂਟਿ ਫਿਰੰਗੀ ਲਏ ਸਕਲ ਇਕਠੇ ਭਏ।।
ਸ਼ਾਹਜਹਾਂ ਜੂ ਜਹਾਂ ਤਹੀ ਸਭ ਹੀ ਗਏ।।

ਸਭੈ ਲਗੇ ਦੀਵਾਨਿ ਪੁਕਾਰੇ ਆਇਕੈ॥
ਹੋ ਹਮਰੋ ਨਜਾਇ ਕਰੋ ਇਹ ਹਨੌ ਰਿਸਾਇਕੈ॥ ੪॥

ਜਿਹੜੇ ਫਰੰਗੀ ਲੁਟੇ ਗਏ ਸਨ ਉਹ ਸਾਰੇ ਇਕੱਠੇ ਹੋ ਕੇ ਸ਼ਾਹਜਹਾਨ ਬਾਦਸ਼ਾਹ ਪਾਸ ਗਏ। ਸਾਰੇ ਦਰਬਾਰ ਵਿਚ ਆ ਕੇ ਕਹਿਣ ਲੱਗੇ ਕਿ ਸਾਡੇ ਨਾਲ ਨਿਆਂ ਕਰੋ ਅਤੇ ਇਸ ਨੂੰ ਮਾਰ ਦੇਵੋ॥੪॥

ਸ਼ਾਹ ਬਾਚ॥ ਕਹੋ ਲੂਟਿ ਕਿਨ ਲਏ ਤਿਸੀ ਕੋ ਮਾਰਿਯੈ॥
ਤਾਹੀ ਕੌ ਇਹ ਠੌਰ ਸੁ ਨਾਇ ਉਚਾਰਿਯੈ॥
ਤਾ ਪੈਂ ਅਬ ਹੀ ਅਪਨੀ ਫੌਜ ਪਠਾਇ ਹੈਂ॥
ਹੋ ਤਾਤੇ ਤੁਮਰੋ ਸਭ ਹੀ ਮਾਲ ਦਿਲਾਇ ਹੈਂ॥ ੫॥

ਬਾਦਸ਼ਾਹ ਪੁੱਛਣ ਲੱਗਾ ਕਿ ਦੱਸੋ ਤੁਹਾਨੂੰ ਕਿਸ ਨੇ ਲੁੱਟਿਆ ਹੈ? ਮੈਂ ਉਸ ਨੂੰ ਮਾਰ ਦੇਵਾਂਗਾ। ਮੈਨੂੰ ਹੁਣੇ ਹੀ ਇਸ ਜਗਾ ਉਸਦਾ ਨਾਂ ਦੱਸੋ। ਮੈਂ ਤੁਰੰਤ ਆਪਣੀ ਫੌਜ ਉਸ ਉਤੇ ਚਾੜ੍ਹ ਦੇਵਾਂਗਾ ਅਤੇ ਤੁਹਾਡਾ ਲੁੱਟਿਆ ਹੋਇਆ ਮਾਲ ਵਾਪਸ ਕਰਵਾ ਦੇਵਾਗਾਂ॥੫॥

ਫਿਰੰਗੀ ਵਾਚ॥

ਦੋਹਰਾ॥ ਜਹਾਂ ਕਮਛਯਾ ਕੋ ਭਵਨ ਤਿਸੀ ਠੌਰ ਕੇ ਰਾਇ॥
ਅਧਿਕ ਫਿਰੰਗੀ ਮਾਰਿਕੈ ਲੀਨੋ ਮਾਲ ਛਿਨਾਇ॥ ੬॥

ਫਰੰਗੀਆਂ ਕਿਹਾ ਕਿ ਜਿਥੇ ਕਾਮਛਿਆ ਦਾ ਮੰਦਰ ਹੈ, ਉਥੇ ਦਾ ਹੀ ਉਹ ਰਾਜਾ ਹੈ। ਉਸ ਅਨੇਕਾਂ ਫਰੰਗੀਆਂ ਨੂੰ ਮਾਰ ਕੇ ਸਾਰਾ ਮਾਲ ਲੁੱਟ ਲਿਆ ਹੈ॥੬॥

ਚੌਪਈ॥ ਐਸੇ ਜਬ ਹਜਰਤਿ ਸੁਨਿ ਪਾਈ॥ ਫੌਜੈਂ ਅਤਿ ਹੀ ਤਹਾਂ ਪਠਾਈ॥
ਉਮਡਿ ਅਨੀ ਚਲਿ ਆਵੈ ਤਹਾਂ॥ ਰਾਜਤ ਭਵਨ ਕਮਖਜਾਂ ਜਹਾਂ॥ ੭॥

ਜਦ ਬਾਦਸ਼ਾਹ ਨੇ ਇਹ ਸੁਣਿਆਂ ਤਾਂ ਉਥੇ ਬਹੁਤ ਫੌਜ ਭੇਜੀ। ਫੌਜ ਉਸ ਪਾਸੇ ਵਲ ਸਾਰੇ ਜੋਰ ਨਾਲ ਭੱਜੀ ਆ ਰਹੀ ਸੀ ਜਿਥੇ ਕਿ ਕਾਮਛਿਆ ਦਾ ਮੰਦਰ ਸੀ॥੭॥

ਅੜਿੱਲ॥ ਤਬ ਲੌ ਸਿੰਘ ਸੁ ਬੀਰ ਲੋਕ ਦਿਵ ਕੇ ਗਯੋ॥
ਰਾਨੀ ਦਯੋ ਜਰਾਇ ਨ ਲੋਗਨ ਭਾਖਿਯੋ॥
ਕਹਜੋ ਅਨਮਨੋ ਰਾਵ ਕਛੁਕ ਦਿਨ ਦ੍ਵੈ ਰਹਜੋ॥

**********************************************************

**ਹੋ ਰਾਜ ਸਾਜ ਲੈ ਹਾਥ ਆਪੁ ਅਸਿ ਕੌ ਗਹਜੋ॥ ੮॥**

ਉਧਰ ਵੀਰ ਸਿੰਘ ਦਿਬਲੋਕ ਨੂੰ ਗਿਆ ਹੋਇਆ ਸੀ, ਪਰ ਰਾਣੀ ਨੇ ਇਸ ਗੱਲ ਨੂੰ ਮਨ ਵਿਚ ਲੁਕਾ ਕੇ ਰੱਖਿਆ ਅਤੇ ਕਿਸੇ ਨੂੰ ਵੀ ਕੁਝ ਨਾ ਕਿਹਾ। ਸਾਰਿਆਂ ਨੂੰ ਇਹ ਦੱਸ ਦਿੱਤਾ ਕਿ ਰਾਜੇ ਦੀ ਤਬੀਅਤ ਕੁਝ ਦਿਨਾਂ ਤੋ ਖਰਾਬ ਹੈ। ਇਹ ਕਹਿਕੇ ਉਸ ਕਿਰਪਾਨ ਆਪਣੇ ਹੱਥ ਵਿਚ ਫੜ ਲਈ ਅਤੇ ਸਾਰਾ ਰਾਜ ਕਾਜ ਦਾ ਕੰਮ ਕਰਨ ਲਗੀ॥੮॥

**ਜਬ ਲਗਿ ਰਾਜਾ ਨਾਇ ਤਬ ਲਗੇ ਜਾਇ ਹੌਂ॥**
**ਇਨ ਬੈਰਿਨ ਕੇ ਸਿਰ ਪਰ ਖੜਗ ਮਚਾਇ ਹੌਂ॥**
**ਸਕਲ ਬੈਰਿਯਨ ਘਾਇ ਪਲਟਿ ਘਰ ਆਇਕੈ॥**
**ਹੋ ਕਰਿ ਹੌਂ ਜਾਇ ਪ੍ਰਨਾਮ ਪਤਿਹਿ ਮੁਸਕਾਇਕੈ॥ ੯॥**

ਜਦ ਤਕ ਰਾਜਾ ਨਹੀਂ ਆਉਂਦਾ, ਮੈਂ ਜਾਵਾਂਗੀ ਅਤੇ ਦੁਸ਼ਮਨਾਂ ਦੇ ਸਿਰ ਤੇ ਤਲਵਾਰ ਚਲਾਵਾਂਗੀ ਅਤੇ ਸਾਰੇ ਵੈਰੀਆਂ ਨੂੰ ਮਾਰਕੇ ਅਤੇ ਵਾਪਿਸ ਆਕੇ ਹੱਸਦੀ ਹੋਈ ਰਾਜੇ ਨੂੰ ਨਮਸ਼ਕਾਰ ਕਰਾਂਗੀ॥ ੯॥

**ਸੁਨਿ ਐਸੋ ਬਚ ਸੂਰ ਸਭੈ ਹਰਖਤ ਭਏ॥**
**ਭਾਂਤਿ ਭਾਂਤਿ ਕੇ ਸ਼ਸਤ੍ਰ ਸਭਨ ਹਾਥਨ ਲਏ॥**
**ਕਛੁ ਭਟ ਦਲਹਿ ਦਿਖਾਇ ਲਜਾਏ ਲਾਇਕੈ॥**
**ਹੋ ਬਡੀ ਫੌਜ ਮਹਿ ਆਨਿ ਦਏ ਸਭ ਘਾਇਕੈ॥ ੧੦॥**

ਉਸਦੇ ਬਚਨ ਸੁਣ ਕੇ ਸਾਰੇ ਸੂਰਬੀਰ ਖੁਸ਼ ਹੋ ਗਏ ਅਤੇ ਵੱਖ ਵਖ ਤਰ੍ਹਾਂ ਦੇ ਸ਼ਸਤਰ ਉਨ੍ਹਾਂ ਨੇ ਹੱਥਾਂ ਵਿਚ ਲੈ ਲਏ। ਕੁਝ ਸੂਰਮੇਂ ਉਸਨੂੰ ਫੌਜ ਵਿਖਾ ਕੇ ਲਿਆਏ। ਉਹ ਫੌਜ ਨੂੰ ਮਾਰਦੀ ਫੌਜ ਦੇ ਵਿਚ ਵੜ ਗਈ॥੧੦॥

**ਦਸ ਸਹੱਸ੍ਰ ਨਿਸਿ ਕੋ ਲਿਯ ਬੈਲ ਮੰਗਾਇਕੈ॥**
**ਦ੍ਵੈ ਦ੍ਵੈ ਸੀਂਗਨ ਬਧੀ ਮਸਾਲ ਜਰਾਇਕੈ॥**
**ਇਹ ਦਿਸਿ ਦਲਹਿ ਦਿਖਾਇ ਆਇ ਓਹਿ ਦਿਸਿ ਪਰੀ॥**
**ਹੋ ਬਡੇ ਬਡੇ ਨ੍ਰਿਪ ਘਾਇ ਮਾਰ ਕ੍ਰੀਚਕ ਕਰੀ॥ ੧੧॥**

ਉਸ ਰਾਤ ਨੂੰ ਦਸ ਹਜ਼ਾਰ ਬੈਲਦ ਮੰਗਵਾਏ ਅਤੇ ਬੈਲਦਾਂ ਦੇ ਸਿੰਗਾਂ ਨਾਲ ਦੋ ਦੋ ਮਸਾਲਾਂ ਬੰਨ੍ਹ ਦਿੱਤੀਆਂ। ਉਨ੍ਹਾਂ ਬੈਲਦਾਂ ਨੂੰ ਇਕ ਪਾਸੇ ਨੂੰ ਤੋਰ ਦਿੱਤਾ ਅਤੇ ਆਪ ਦੂਸਰੇ ਪਾਸੇ ਟੁੱਟ ਕੇ ਪੈ ਗਈ ਅਤੇ ਵੱਡੇ ਵੱਡੇ ਰਾਜਿਆਂ ਨੂੰ ਮਾਰਕੇ ਮਿੱਟੀ ਵਿਚ ਮਿਲਾ ਦਿੱਤਾ॥੧੧॥

ਜਬ ਹੀ ਦੂਜੋ ਦਿਵਸ ਪਹੂਚਜੋ ਆਇਕੈ।।
ਭਰਿ ਗੋਨੈ ਪਨ੍ਹਿਯਨ ਕੀ ਦਈ ਚਲਾਇਕੈ।।
ਲੋਗ ਖਜਾਨੋਂ ਜਾਨਿ ਟੂਟਿ ਤਾਪੈ ਪਰੇ।।
ਹੋ ਉਹਿਦਿਸਿ ਤੇਂ ਉਨ ਬਾਲ ਨ੍ਰਿਪਤਿ ਧਨ ਜੁਤ ਹਰੇ।।੧੨।।

ਜਦ ਦੂਸਰਾ ਦਿਨ ਹੋਇਆ ਤਾਂ ਓਨੀਆਂ ਹੀ ਬੋਰਿਆਂ ਵਿਚ ਜੁੱਤੀਆਂ ਭਰਕੇ ਤੋਰ ਦਿੱਤੇ। ਲੋਕ ਖਜਾਨਾਂ ਸਮਝਕੇ ਲੁਟਣ ਲਈ ਟੁੱਟ ਕੇ ਪੈ ਗਏ। ਉਸ ਦਿਨ ਉਸ ਇਸਤਰੀ ਨੇ ਰਾਜਿਆਂ ਦਾ ਧਨ ਲੁੱਟ ਲਿਆ।।੧੨।।

ਦਿਨ ਦੂਜੋ ਗਜੋ ਦਿਵਸ ਤੀਸਰੋ ਆਇਯੋ।।
ਤਬ ਰਾਨੀ ਦੁੰਦਭਿ ਇਕ ਠੌਰ ਬਜਾਇਯੋ।।
ਲੋਗ ਦਿਰਬੁ ਲੈ ਭਜੈ ਜੁ ਤਿਹ ਮਗੁ ਆਇਯੋ।।
ਹੋ ਲੂਟਿਧਨੀ ਸਭ ਲੀਏ ਨ ਜਾਨਿਕ ਪਾਇਯੋ।। ੧੩।।

ਜਦ ਦੂਸਰਾ ਦਿਨ ਬੀਤ ਗਿਆ ਤਾਂ ਤੀਸਰਾ ਦਿਨ ਆਇਆ। ਤਦ ਰਾਣੀ ਨੇ ਇਕ ਥਾਂ ਤੇ ਦੁਦੰਭੀ ਵਜਾਈ ਤਾਂ ਲੋਕ ਆਪਣਾਂ ਧਨ ਦੌਲਤ ਲੈਕੇ ਭੱਜੇ ਪਰ ਇਹ ਔਰਤ ਉਸ ਰਸਤੇ ਵਿਚ ਹੀ ਜਾ ਖਲੋਤੀ। ਉਸ ਸਾਰੇ ਧਨੀਆਂ ਨੂੰ ਲੁੱਟ ਲਿਆ।।੧੩।।

ਦਿਵਸ ਚੱਤ੍ਰਥੇ ਦੀਨੀ ਆਗਿ ਲਗਾਇਕੈ।।
ਆਪੁ ਏਕਠਾਂ ਥਿਰਭਈ ਦਲਹਿ ਦੁਰਾਇਕੈ।।
ਸਭ ਰਾਜਨ ਕੇ ਲੋਗ ਬੁਝਾਵਨ ਲਾਗਏ।।
ਹੋ ਜੋ ਪਾਏ ਨ੍ਰਿਪ ਰਹੇ ਮਾਰਿ ਅਬਲਾ ਦਏ।।੧੪।।

ਚੌਥੇ ਦਿਨ ਉਸ ਅੱਗ ਲਾ ਦਿੱਤੀ ਤੇ ਫੌਜ ਨੂੰ ਲੈ ਕੇ ਇਕ ਜਗਾ ਲੁਕ ਗਈ। ਰਾਜ ਦੇ ਸਾਰੇ ਲੋਕ ਅੱਗ ਬੁਝਾਉਣ ਲੱਗੇ ਅਤੇ ਉਧਰ ਰਾਣੀ ਨੇ ਜਿਹੜਾ ਵੀ ਰਾਜਾ ਕਾਬੂ ਆਇਆ ਮਾਰ ਦਿੱਤਾ।।੧੪।।

ਦਿਵਸ ਪਾਂਚਵੇਂ ਅਪਨੀ ਅਨੀ ਸੁਧਾਰਿਕੈ।।
ਮੱਧਿ ਸੈਨ ਕੇ ਪਰੀ ਮਸਾਲੇ ਜਾਰਿਕੈ।।
ਮਾਰਿ ਕੂਟਿ ਨ੍ਰਿਪ ਸੈਨ ਨਿਕਸਿ ਆਪੁਨ ਗਈ।।

********************************************************************

ਹੋ ਪਿਤਾ ਪੂਤ ਸਿਰ ਤੇਗ ਪੂਤ ਪਿਤੁ ਕੇ ਦਈ।। ੧੫।।

ਪੰਜਵੇਂ ਦਿਨ ਆਪਣੀ ਸੈਨਾ ਨੂੰ ਸੁਧਾਰ ਕੇ ਅਤੇ ਮਸਾਲਾ ਬਾਲਕੇ ਦੁਸ਼ਮਣ ਦੀ ਫੌਜ ਵਿਚ ਜਾ ਵੜੀ। ਰਾਜੇ ਦੀ ਸੈਨਾ ਨੂੰ ਮਾਰਦੀ ਕੁਟਦੀ ਖੁਦ ਵਿਚੋਂ ਨਿਕਲ ਗਈ। ਹਫੜਾ ਦਫੜੀ ਵਿਚ ਪਿਤਾ ਨੇ ਪੁੱਤਰ ਨੂੰ ਅਤੇ ਪੁਤਰ ਨੇ ਪਿਤਾ ਨੂੰ ਮਾਰ ਦਿਤਾ।।੧੫।।

ਦੋਹਰਾ।। ਰੈਨ ਸਮੈਂ ਤਿਨ ਹੀ ਬਿਖੈ ਮਾਚਜੋ ਲੋਹ ਅਪਾਰ।।
ਭਟ ਜੂਝੇ ਪਿਤੁ ਪੂਤ ਹਨਿ ਪੂਤ ਪਿਤਾ ਕੋ ਮਾਰ।। ੧੬।।

ਰਾਤ ਸਮੇਂ ਘਮਸਾਣ ਦਾ ਜੰਗ ਹੋਇਆ, ਪਿਤਾ ਪੁੱਤਰ ਨੂੰ ਮਾਰਕੇ ਅਤੇ ਪੁੱਤਰ ਪਿਤਾ ਮਾਰਕੇ ਸਾਰੇ ਸੂਰਮੇ ਲੜ ਮਰੇ।।੧੬।।

ਰੈਨ ਸਮੈ ਤਵਨੈ ਕਟਕ ਲੋਹ ਪਰਜੋ ਬਿਕਰਾਰ।।
ਊਚ ਨੀਚ ਰਾਜਾ ਪ੍ਰਜਾ ਘਾਯਲ ਭਏ ਸੁਮਾਰ।। ੧੭।।

ਰਾਤ ਨੂੰ ਬੜਾ ਭਿਆਨਕ ਯੁੱਧ ਹਇਆ ਅਤੇ ਅਨੇਕਾਂ ਹੀ ਨਿਕੇ ਵੱਡੇ, ਰਾਜਾ ਪਰਜਾ ਜਖਮੀਂ ਹੋ ਗਏ।।੧੭।।

ਚੌਪਈ।। ਪਿਤੁ ਲੈ ਖੜਗੁ ਪੂਤ ਕੋ ਮਾਰਯੋ।। ਪੂਤ ਪਿਤਾ ਕੇ ਸਿਰ ਪਰ ਝਾਰਜੋ।।
ਐਸੋ ਲੋਹ ਪਰਜੋ ਬਿਕਰਾਰਾ।। ਸਭ ਘਾਯਲ ਭੇ ਭੂਪ ਸਮਾਰਾ।। ੧੮।।

ਪਿਤਾ ਨੇ ਤਲਵਾਰ ਲੈ ਕੇ ਪੁੱਤਰ ਨੂੰ ਮਾਰ ਦਿੱਤਾ ਅਤੇ ਪੁੱਤਰ ਨੇ ਤਲਵਾਰ ਲੈ ਕੇ ਪਿਤਾ ਦੇ ਸਿਰ ਤੇ ਵਾਰ ਕਰ ਦਿਤੇ। ਇਸਤਰਾਂ ਦਾ ਭਿਆਨਕ ਯੁੱਧ ਹੋਇਆ ਕਿ ਸਾਰੇ ਰਾਜੇ ਜ਼ਖਮੀ ਹੋ ਗਏ।। ੧੮।।

ਅੜਿੱਲ।। ਦਿਵਸ ਖਸ਼ਟਮੌ ਜਬੈ ਪਹੂਚਜੋ ਆਇਕੈ।।
ਦੋ ਦੋ ਮਰਦ ਲੌਂ ਖਾਈ ਗਈ ਖੁਦਾਇਕੈ।।
ਗਡਿ ਸੂਰੀ ਜਲ ਊਪਰ ਦਏ ਬਹਾਇਕੈ।।
ਹੋ ਬਦਜੋ ਖਲਨ ਸੋ ਜੁੱਧ ਖਿੰਗ ਖੁਨਸਾਇਕੈ।। ੧੯।।

ਜਦ ਛੇਵਾਂ ਦਿਨ ਆਇਆ ਤਾਂ ਦੋ ਦੋ ਆਦਮੀ ਜਿੰਨੀ ਡੂੰਗੀ ਖਾਈ ਪੁਟਵਾਈ। ਉਸਦੇ ਥਲੇ ਸੂਲਾਂ ਗੱਡ ਕੇ ਉਪਰੋਂ ਪਾਣੀ ਨਾਲ ਭਰ ਦਿਤਾ ਅਤੇ ਵੈਰੀ ਨੂੰ ਗੁਸੇ ਵਿਚ ਲਿਆਕੇ ਲੜਾਈ ਵਾਸਤੇ ਲੱਲਕਾਰਿਆ।।੧੯।।

ਪਰਾਬੰਧਿ ਕਰਿ ਫੌਜ ਦੋਊ ਠਾਢੀ ਭਈ।।
ਤੀਰ ਤੁਪਕ ਤਰਵਾਰਿ ਮਾਰਿ ਚਿਰ ਲੌਂ ਦਈ।।

ਭਾਜਿ ਚਲੀ ਤ੍ਰਿਯ ਪਾਛੇ ਕਟਕ ਲਗਾਇਕੈ॥
ਹੋ ਪਛੇ ਪਖਰਿਯਾ ਪਰੈ ਤੁਰੰਗ ਨਚਾਇਕੈ॥ ੨੦॥

ਇਕ ਦੂਸਰੇ ਨੂੰ ਬੰਨ੍ਹ ਕੇ ਫੌਜਾਂ ਖੜੀਆਂ ਹੋ ਗਈਆਂ ਅਤੇ ਕਾਫੀ ਸਮੇਂ ਤਕ ਤੀਰ ਬੰਦੂਕ ਅਤੇ ਤਲਵਾਰਾਂ ਦੀ ਮਾਰੋ ਮਾਰ ਚਲਦੀ ਰਹੀ। ਇਸਤਰੀ ਵੀ ਸੈਨਾ ਨੂੰ ਪਿਛੇ ਕਰਕੇ ਟੁਟ ਪਈ ਅਤੇ ਘੋੜਿਆਂ ਨੂੰ ਨਚਾਉਂਦਿਆਂ ਉਸ ਸਵਾਰਾਂ ਨੂੰ ਜ਼ਖਮੀ ਕਰ ਦਿੱਤਾ॥੨੦॥

ਦੋਹਰਾ॥ ਏਕ ਬਾਰ ਸੋਰਹ ਸਹਸ ਸ੍ਵਾਰ ਜੁਝੇ ਬਰਬੀਰ॥
ਬਹੁਰਿ ਆਨਿ ਅਬਲਾਪੁਰੀ ਹਨੇ ਤੁਪਕ ਕੈ ਤੀਰ॥ ੨੧॥

ਇਕ ਹੀ ਵਾਰ ਸੋਲਾਂ ਹਜ਼ਾਰ ਯੋਧੇ ਭਿੜ ਪਏ। ਬਾਅਦ ਵਿਚ ਉਸ ਇਸਤਰੀ ਨੇ ਬੰਦੂਕਾਂ ਅਤੇ ਤੀਰਾਂ ਨਾਲ ਸੈਨਾ ਨੂੰ ਮਾਰ ਮੁਕਾਇਆ॥੨੧॥

ਅੜਿੱਲ॥ ਜਬੈ ਸਪਤਵੈਂ ਦਿਵਸ ਪਹੂਚਯੋ ਆਇਕਰਿ॥
ਸਭ ਪਕਵਾਨਨ ਮੌ ਦਈ ਜਹਰ ਡਰਾਇ ਕਰਿ॥
ਖਲਨ ਖੰਡ ਕਛੁ ਚਿਰ ਲੌ ਲੋਹ ਬਜਾਇਕੈ॥
ਹੋ ਔਰ ਠੌਰ ਚਲਿ ਗਈ ਨਿਸ਼ਾਨੁ ਦਿਵਾਇਕੈ॥ ੨੨॥

ਜਦ ਸਤਵਾਂ ਦਿਨ ਆ ਗਿਆ ਤਾਂ ਉਸ ਸਾਰੇ ਪਕਵਾਨਾਂ ਵਿਚ ਜ਼ਹਿਰ ਮਿਲਾ ਦਿੱਤਾ। ਉਸ ਵੈਰੀਆਂ ਦਾ ਨਾਸ ਕਰਨ ਵਾਲੀ ਨੇ ਕੁਝ ਚਿਰ ਲੜਾਈ ਕਰਕੇ ਅਤੇ ਝੰਡਾ ਗੱਡ ਕਿਸੇ ਹੋਰ ਸਥਾਨ ਵਲ ਚਲ ਪਈ॥੨੨॥

ਮਾਰਿ ਪਰਨਿ ਤੇ ਰਹੀ ਸਿਪਾਹਿਨ ਯੌਂ ਕਿਯੋ॥
ਸਰਕਿ ਸਰਕਿ ਕਰ ਸ਼ਕਤਿ ਨਿਕਰ ਤਿਹ ਕੋ ਲਿਯੋ॥
ਝੂਮਿ ਪਰੇ ਚਹੂੰ ਓਰ ਦੁਰਗ ਕੇ ਦੁਆਰ ਪਰ॥
ਹੋ ਲਈ ਮਿਠਾਈ ਛੀਨਿ ਗਠਰਿਯੈ ਬਾਂਧਿ ਕਰਿ॥ ੨੩॥

ਸਿਪਾਹੀ ਮਾਰ ਤੋਂ ਬੱਚਦੇ ਹੋਏ ਸਰਕ ਸਰਕ ਕੇ ਅਗੇ ਵਧੇ ਅਤੇ ਬੜੇ ਖੁਸ਼ ਹੋ ਕੇ ਕਿਲ੍ਹੇ ਦੇ ਦਰਵਾਜੇ ਤੇ ਟੁਟ ਕੇ ਪੈ ਗਏ। ਉਥੋ ਉਨਾਂ ਮਿਠਾਈਆਂ ਦੀਆਂ ਟੋਕਰੀਆਂ ਚੁਕ ਲਈਆਂ॥੨੩॥

ਬੈਠਿ ਬੈਠਿ ਸੋ ਸੋ ਪੁਰਖ ਜੋ ਜੁ ਮਿਠਾਈ ਖਾਂਹਿ॥
ਮਦ ਬਿਖੁ ਕੇ ਤਿਨ ਤਨ ਚਰੈ ਤੁਰਤੁ ਤਰਫਿ ਮਰਿ ਜਾਂਹਿ॥ ੨੪॥

ਉਥੇ ਬਹਿਕੇ ਜਿਹੜਾ ਵੀ ਮਿਠਾਈ ਖਾਂਦਾ ਸੀ ਉਸਨੂੰ ਜ਼ਹਿਰ ਚੜ੍ਹ ਜਾਂਦਾ ਸੀ ਤੇ ਉਹ ਤੜਫ਼ ਤੜਫ ਕੇ ਮਰ ਜਾਂਦਾ ਸੀ॥੨੪॥

**ਚਾਰਿ ਪਾਂਚ ਘਟਿਕਾ ਬਿਤੇ ਬਾਲ ਪਰੀ ਅਸਿ ਧਾਰ॥**
**ਜੋ ਬਿਖੁ ਤੇ ਘੂਮਤ ਹੁਤੇ ਸਭ ਹੀ ਦਏ ਸੰਘਾਰਿ॥ ੨੫॥**

ਚਾਰ ਪੰਜ ਘੜੀਆਂ ਲੰਘ ਜਾਣ ਤੇ ਉਹ ਇਸਤਰੀ ਤਲਵਾਰ ਲੈ ਕੇ ਟੁੱਟ ਪਈ ਅਤੇ ਜ਼ਹਿਰ ਦੇ ਪ੍ਰਭਾਵ ਨਾਲ ਜਿਹੜੇ ਬੇਹੋਸ਼ ਪਏ ਸਨ ਉਨ੍ਹਾਂ ਸਾਰਿਆਂ ਨੂੰ ਮਾਰ ਦਿੱਤਾ॥੨੫॥

**ਅੜਿੱਲ॥ ਬਹੁਰਿ ਮਿਲਨ ਤ੍ਰਿਯ ਬਦਜੋ ਸੁ ਦੂਤ ਪਠਾਇਕੈ॥**
**ਚਲੀ ਆਪਨੀ ਆਛੀ ਅਨੀ ਬਨਾਇਕੈ॥**
**ਤੁਪਕ ਚੋਟ ਕੋ ਜਬੈ ਸੈਨ ਲਾਂਘਤ ਭਈ॥**
**ਹੋ ਪਰੀ ਤੁਰੰਗ ਧਵਾਇ ਕ੍ਰਿਪਾਨੈ ਕਢਿ ਲਈ॥ ੨੬॥**

ਰਾਣੀ ਨੇ ਦੂਤ ਭੇਜਿਆ ਅਤੇ ਫਿਰ ਭਿੜਨ ਦੀ ਤਜਵੀਜ਼ ਬਣਾਈ ਅਤੇ ਆਪਣੀ ਵਧੀਆ ਫੌਜ ਲੈਕੇ ਚੱਲ ਪਈ। ਤੋਪਾਂ ਦੀ ਮਾਰ ਨੂੰ ਜਦ ਸੈਨਾ ਪਾਰ ਕਰ ਗਈ ਤਾਂ ਇਹ ਵੀ ਘੋੜੇ ਭਜਾ ਕੇ ਕਿਰਪਾਣਾਂ ਕੱਢ ਕੇ ਟੁੱਟ ਪਈ॥੨੬॥

**ਦੋਹਰਾ॥ ਸਭ ਰਾਜਨ ਕੌਂ ਮਾਰਿਕੈ ਸੈਨਾ ਦਈ ਖਪਾਇ॥**
**ਜੀਤਿ ਜੁੱਧ ਗ੍ਰਿਹਿ ਕੋ ਗਈ ਜੈ ਦੁੰਦਭੀ ਬਜਾਇ॥ ੨੭॥**

ਸਭ ਰਾਜਿਆਂ ਨੂੰ ਮਾਰ ਕੇ ਸੈਨਾ ਨੂੰ ਨਸ਼ਟ ਕਰ ਦਿੱਤਾ ਅਤੇ ਦੁਦੰਭੀ ਵਜਾਉਂਦੀ ਹੋਈ ਜੰਗ ਜਿੱਤ ਕੇ ਆਪਣੇ ਘਰ ਚਲੀ ਗਈ॥੨੭॥

**ਤਾਹੀ ਤੇ ਜਗਤੇਸ਼ ਨ੍ਰਿਪ ਸੀਖੇ ਚਰਿਤ ਅਨੇਕ॥**
**ਸ਼ਾਹਿਜਹਾਂ ਕੇ ਬੀਰ ਸਭ ਚੁਨਿ ਚੁਨਿ ਮਾਰੇ ਏਕ॥੨੮॥੧॥**

ਉਸ ਪਾਸੋਂ ਹੀ ਜਗਤੇਸ਼ ਰਾਜਾ ਨੇ ਅਨੇਕਾਂ ਚਲਿੱਤਰ ਸਿੱਖੇ। ਸ਼ਾਹ ਜਹਾਨ ਦੇ ਸਾਰੇ ਸੂਰਮੇ ਚੁਣ ਚੁਣ ਕੇ ਮਾਰ ਦਿੱਤੇ॥੨੮॥੧॥

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚਾਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੦੪॥੩੮੫੬॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਚੌਥੀ ਕਥਾ ਸਮਾਪਤ॥੨੦੪॥੩੮੫੬॥ਚਲਦਾ॥

## ਚਲਿੱਤਰ ਦੋ ਸੌ ਪੰਜਵਾਂ

## ਕਥਾ ਬਿਜੈ ਕੁਮਾਰੀ

**ਚੌਪਈ॥ ਭੂਪ ਬਡੀ ਗੁਜਰਾਤ ਬਖਨਿਯਤ॥ ਬਿਜੈ ਕੁਅਰਿ ਤਾਕੀ ਤ੍ਰਿਯ ਜਨਿਯਤ॥**
**ਛਤ੍ਰੀ ਏਕ ਤਹਾਂ ਬਡਭਾਗੀ॥ ਤਾਂ ਤਨ ਦ੍ਰਿਸ਼ਟਿ ਕੁਅਰਿ ਕੀ ਲਾਗੀ ॥੧॥**

ਗੁਜਰਾਤ ਵਿਚ ਇਕ ਬਹੁਤ ਵਡਾ ਰਾਜਾ ਸੀ ਜਿਸ ਦੀ ਇਸਤਰੀ ਬਿਜੈ ਕੁਮਾਰੀ ਦੇ ਨਾਂ ਨਾਲ ਜਾਣੀ ਜਾਂਦੀ ਸੀ। ਉਥੇ ਇਕ ਚੰਗੇ ਭਾਗਾਂ ਵਾਲਾ ਖੱਤਰੀ ਸੀ ਜਿਸ ਨਾਲ ਕੁਮਾਰੀ ਦੀਆਂ ਅਖਾਂ ਲੜ ਗਈਆਂ॥੧॥

**ਅੜਿੱਲ॥ ਰੈਨਿ ਪਰੀ ਤਾਕੋ ਤ੍ਰਿਯ ਲਯੋ ਬੁਲਾਇਕੈ॥**
**ਰਤਿ ਮਾਨੀ ਚਿਰ ਲੌਂ ਅਤਿ ਰੁਚ ਉਪਜਾਇਕੈ॥**
**ਲਪਟਿ ਲਪਟਿ ਉਰ ਜਾਇ ਨ ਛੋਰਯੋ ਭਾਵਈ॥**
**ਹੋ ਭਾਂਤਿ ਭਾਂਤਿ ਕੇ ਆਸਨ ਕਰਤ ਸੁਹਾਵਈ॥ ੨॥**

ਰਾਤ ਨੂੰ ਇਸਤਰੀ ਨੇ ਉਸਨੂੰ ਬੁਲਾ ਲਿਆ ਅਤੇ ਇੱਛਾ ਅਨੁਸਾਰ ਉਹਦੇ ਨਾਲ ਰਮਣ ਕੀਤਾ। ਲਿਪਟ ਲਿਪਟ ਕੇ ਉਸਨੂੰ ਛਾਤੀ ਨਾਲ ਲਾਇਆ ਅਤੇ ਕਈ ਪ੍ਰਕਾਰ ਦੇ ਸੁਖਦਾਇਕ ਆਸਣਾਂ ਦਾ ਪ੍ਰਯੋਗ ਕੀਤਾ॥੨॥

**ਦੋਹਰਾ॥ ਰਾਨੀ ਮੀਤਹਿ ਸੰਗ ਲੈ ਬਾਗਹਿ ਗਈ ਲਵਾਇ॥**
**ਕਾਮ ਭੋਗ ਤਾ ਸੌ ਕਰਯੋ ਹ੍ਰਿਦੈ ਹਰਖ ਉਪਜਾਇ॥ ੩॥**

ਰਾਣੀ ਮਿਤਰ ਨੂੰ ਨਾਲ ਲੈ ਕੇ ਬਾਗ ਵਿਚ ਆਈ ਅਤੇ ਉਥੇ ਖੁਸ਼ ਹੋ ਕੇ ਉਸ ਨਾਲ ਰਮਣ ਕੀਤਾ॥੩॥

**ਜਹਾਂ ਬਾਗ ਮੋਂ ਜਾਰ ਸੌਂ ਰਾਨੀ ਰਮਤ ਬਨਾਇ॥**
**ਤਾਕੋ ਨ੍ਰਿਪ ਕੌਤਕ ਨਮਿਤਿ ਤਹ ਹੀ ਨਿਕਸਯੋ ਆਇ॥ ੪॥**

ਜਿਥੇ ਬਾਗ ਵਿਚ ਰਾਣੀ ਆਪਣੇ ਮਿੱਤਰ ਨਾਲ ਰਮਣ ਕਰ ਰਹੀ ਸੀ, ਉਥੇ ਅਚਣਚੇਤ ਰਾਜਾ ਆ ਗਿਆ॥੪॥

**ਚੌਪਈ॥ ਲਖਿ ਰਾਜਾ ਰਾਨੀ ਡਰਪਾਨੀ॥ ਮਿੱਤ੍ਰ ਪਦੇ ਇਹ ਭਾਂਤਿ ਬਖਾਨੀ॥**
**ਮੇਰੀ ਕਹੀ ਚਿੱਤ ਮੈ ਧਰਿਯਹੁ॥ ਮੂੜ੍ਹ ਰਾਵ ਤੇ ਨੈਕੁ ਨ ਡਰਿਯਹੁ॥ ੫॥**

ਰਾਜੇ ਨੂੰ ਵੇਖ ਕੇ ਰਾਣੀ ਡਰ ਗਈ ਅਤੇ ਮਿੰਤਰ ਨੂੰ ਕਹਿਣ ਲਗੀ ਕਿ ਮੇਰਾ ਕਿਹਾ ਮੰਨਣਾ ਅਤੇ ਰਾਜੇ ਪਾਸੋਂ ਜਰਾ ਵੀ ਨਹੀਂ ਡਰਨਾਂ॥੫॥

ਅੜਿੱਲ॥ ਇਕ ਗਡਹਾ ਮੇ ਦਯੋ ਜਾਰ ਕੋ ਡਾਰਿਕੈ॥
ਤਖਤਾ ਪਰ ਬਾਘੰਬਰ ਡਾਰਿ ਸੁਧਾਰਿਕੈ॥
ਆਪੁ ਜੋਗ ਕੋ ਭੇਸ ਬਹਿਠੀ ਤਹਾਂ ਧਰ॥
ਹੋ ਰਾਵ ਚਲਜੋ ਦਿਯ ਜਾਨ ਨ ਆਨਜੋ ਦ੍ਰਿਸ਼ਟਿ ਤਰ॥੬॥

ਰਾਣੀ ਨੇ ਆਪਣੇ ਮਿੱਤਰ ਨੂੰ ਇਕ ਖੱਡੇ ਵਿਚ ਸੁਟ ਦਿੱਤਾ ਅਤੇ ਉਪਰ ਭੱਗਵੇ ਕਪੜੇ ਨਾਲ ਲਪੇਟ ਕੇ ਇਕ ਤਖਤਾ ਰੱਖ ਦਿੱਤਾ। ਆਪ ਯੋਗੀ ਦਾ ਭੇਸ ਧਾਰਣ ਕਰਕੇ ਉਥੇ ਬਹਿ ਗਈ ਅਤੇ ਇਸਤਰਾਂ ਕੀਤਾ ਕਿ ਮਾਨੋਂ ਰਾਜੇ ਨੂੰ ਉਸ ਵੇਖਿਆ ਹੀ ਨ ਹੋਵੇ॥੬॥

ਰਾਇ ਨਿਰਖਿ ਤਿਹ ਰੂਪ ਚਕ੍ਰਿਤ ਚਿਤ ਮੈ ਭਯੋ॥
ਕਵਨ ਦੇਸ ਕੋ ਏਸ ਭਯੋ ਜੋਗੀ ਕਹਯੋ॥
ਯਾਕੋ ਦੋਨੋ ਪਾਇਨ ਪਰਿਯੈ ਜਾਇਕੈ॥
ਹੋ ਆਇਸੁ ਕੌ ਲਈਯੈ ਚਿਤ ਬਿਰਮਾਇਕੈ॥ ੭॥

ਰਾਜਾ ਉਸਦਾ ਰੂਪ ਵੇਖ ਕੇ ਹੈਰਾਨ ਰਹਿ ਗਿਆ ਅਤੇ ਸੋਚਣ ਲਗਾ ਕਿ ਕਿਸ ਦੇਸ਼ ਦਾ ਰਾਜਾ ਜੋਗੀ ਬਣ ਗਿਆ ਹੈ। ਇਸਦੇ ਤਾਂ ਚਰਣਾਂ ਵਿਚ ਢਹਿ ਪੈਣਾਂ ਚਾਹੀਦਾ ਹੈ ਅਤੇ ਇਸਦਾ ਮਨ ਖੁਸ਼ ਕਰਕੇ ਆਸ਼ੀਰਵਾਦ ਲੈਣਾਂ ਚਾਹੀਦਾ ਹੈ॥੭॥

ਚੌਪਈ॥ ਜਬ ਰਾਜਾ ਤਾਂਕੇ ਢਿਗ ਆਯੋ॥
ਜੋਗੀ ਉਠਜੋ ਨ ਬੈਨ ਸੁਨਾਇਯੋ॥
ਇਹ ਦਿਸਿ ਤੇ ਉਹਿ ਦਿਸਿ ਪ੍ਰਭ ਗਯੋ॥
ਤਬ ਰਾਜੈ ਸੁ ਜੋਰ ਕਰ ਲਯੋ॥ ੮॥

ਜਦ ਰਾਜਾ ਉਸਦੇ ਕੋਲ ਆਇਆ ਤਾਂ ਯੋਗੀ ਨਹੀ ਉਠਿਆ ਅਤੇ ਨਾ ਹੀ ਕੁਝ ਬੋਲਿਆ। ਰਾਜਾ ਇਕ ਪਾਸੇ ਤੋਂ ਦੂਸਰੇ ਪਾਸੇ ਗਿਆ ਅਤੇ ਫਿਰ ਉਸ ਹੱਥ ਜੋੜ ਦਿਤੇ॥੮॥

ਨਮਸ਼ਕਾਰ ਜਬ ਤਿਹ ਨ੍ਰਿਪ ਕਿਯੋ॥ ਤਬ ਜੋਗੀ ਮੁਖ ਫੇਰਿ ਸੁ ਲਿਯੋ॥
ਜਿਹ ਜਿਹ ਦਿਸਿ ਰਾਜਾ ਚਲਿ ਆਵੈ॥ ਤਹ ਤਹ ਤੇ ਤ੍ਰਿਯ ਆਂਖਿ ਚੁਰਾਵੈ॥ ੯॥

ਜਦ ਰਾਜਾ ਨੇ ਨਮਸਕਾਰ ਕੀਤੀ ਤਾਂ ਯੋਗੀ ਨੇ ਮੂੰਹ ਫੇਰ ਲਿਆ, ਜਿਸ ਪਾਸੇ ਵੀ ਰਾਜਾ ਜਾਂਦਾ ਸੀ, ਰਾਣੀ ਉਧਰੋਂ ਅੱਖ ਬਚਾ ਲੈਂਦੀ ਸੀ।।੯।।

**ਯਹ ਗਤਿ ਦੇਖਿ ਨ੍ਰਿਪਤਿ ਚਕਿ ਰਹ੍ਯੋ।। ਧੰਨਿ ਧੰਨਿ ਮਨ ਮੈ ਤਿਹ ਕਹ੍ਯੋ।।**
**ਯਹ ਮੋਰੀ ਪਰਵਾਹਿ ਨ ਰਾਖੈ।। ਤਾਤੇ ਮੋਹਿ ਨ ਮੁਖ ਤੇ ਭਾਖੈ।। ੧੦।।**

ਇਹ ਵੇਖਕੇ ਰਾਜਾ ਹੈਰਾਨ ਰਹਿ ਗਿਆ ਅਤੇ ਮਨ ਵਿਚ ਧੰਨ ਧੰਨ ਕਹਿਣ ਲਗਾ। ਉਹ ਸੋਚਣ ਲਗਾ ਕਿ ਇਸਨੂੰ ਮੇਰੀ ਪਰਵਾਹ ਨਹੀਂ ਹੈ, ਇਸ ਲਈ ਮੂੰਹ ਤੋਂ ਕੁਝ ਵੀ ਬੋਲ ਨਹੀਂ ਰਿਹਾ।। ੧੦।।

**ਅਨਿਕ ਜਤਨ ਰਾਜਾ ਕਰਿ ਹਾਰ੍ਯੋ।। ਕ੍ਯੋਹੂੰ ਨਹਿ ਰਾਨੀਯਹਿ ਨਿਹਾਰ੍ਯੋ।।**
**ਕਰਤ ਕਰਤ ਇਕ ਬਚਨ ਬਖਾਨੋ।। ਮੂਰਖ ਰਾਵ ਨ ਬੋਲਿ ਪਛਾਨੋ।। ੧੧।।**

ਰਾਜਾ ਅਨੇਕ ਜਤਨ ਕਰਕੇ ਹਾਰ ਗਿਆ ਪਰ ਉਹ ਰਾਣੀ ਨੂੰ ਪਛਾਣ ਨਾ ਸਕਿਆ। ਇਸ ਤਰ੍ਹਾਂ ਕਰਦਿਆਂ ਕਰਦਿਆਂ ਰਾਣੀ ਨੇ ਮੂੰਹ ਵਿਚੋਂ ਕੋਈ ਬਚਨ ਕਿਹਾ, ਪਰ ਮੂਰਖ ਰਾਜਾ ਉਸਦੀ ਆਵਾਜ ਨਾ ਪਛਾਣ ਸਕਿਆ।।੧੧।।

**ਬਾਤੈਂ ਸੌ ਨ੍ਰਿਪ ਸੋਂ ਕੋਊ ਕਰੈ।। ਜੋ ਇੱਛਾ ਧੰਨ ਕੀ ਮਨ ਧਰੈ।।**
**ਰਾਵ ਰੰਕ ਹਮ ਕਛੂ ਨ ਜਾਨੈ।। ਏਕੈ ਹਰਿ ਕੋ ਨਾਮ ਪਛਾਨੈ।। ੧੨।।**

ਉਸ ਕਿਹਾ ਕਿ ਰਾਜੇ ਨਾਲ ਤਾਂ ਉਹ ਗਲਾਂ ਕਰੇ ਜਿਸਨੂੰ ਕੋਈ ਧਨ ਦਾ ਲੋਭ ਹੋਵੇ। ਅਸੀਂ ਤਾਂ ਰਾਜੇ ਰੰਕ ਕਿਸੇ ਨੂੰ ਨਹੀਂ ਜਾਣਦੇ ਕੇਵਲ ਇਕ ਪਰਮਾਤਮਾ ਦੇ ਨਾਂ ਨੂੰ ਹੀ ਪਛਾਣਦੇ ਹਾਂ।। ੧੨।।

**ਬਾਤੈਂ ਕਰਤ ਨਿਸਾ ਪਰਿ ਗਈ।। ਨ੍ਰਿਪ ਸਭ ਸੈਨ ਬਿਦਾ ਕਰ ਦਈ।।**
**ਹ੍ਵੈ ਏਕਲ ਰਹ੍ਯੋ ਤਹ ਸੋਈ।। ਚਿੰਤਾ ਕਰਤ ਅਰਧ ਨਿਸਿ ਖੋਈ।। ੧੩।।**

ਗਲਾਂ ਕਰਦਿਆਂ ਕਰਦਿਆਂ ਰਾਤ ਹੋ ਗਈ ਤੇ ਰਾਜੇ ਨੇ ਆਪਣੇ ਨਾਲ ਆਈ ਸੈਨਾ ਨੂੰ ਭੇਜ ਦਿੱਤਾ। ਉਹ ਉਥੇ ਇੱਕਲਾ ਰਹਿ ਗਿਆ ਅਤੇ ਚਿੰਤਾ ਕਰਦਿਆਂ ਅੱਧੀ ਰਾਤ ਬੀਤ ਗਈ।। ੧੩।।

**ਅੜਿੱਲ।। ਸੋਇ ਨ੍ਰਿਪਤਿ ਲਹਿ ਗਯੋ ਤ੍ਰਿਯ ਮੀਤਹਿ ਉਚਰਿਯੋ।।**
**ਕਰ ਭੇ ਟੂੰਭਿ ਜਗਾਇ ਭੋਗ ਬਹੁ ਬਿਧਿ ਕਰਿਯੋ।।**
**ਜਾਤ ਤਹਾਂ ਤੇ ਭਏ ਯਹੈ ਲਿਖਿ ਖਾਤ ਪਰ।।**
**ਹੋ ਸ੍ਵਰਗ ਦੇਖਿ ਭੂਅ ਦੇਖਿ ਸੁ ਗਏ ਪਤਾਰ ਤਰ।। ੧੪।।**

ਰਾਜਾ ਸੌਂ ਗਿਆ ਤਾਂ ਇਸਤਰੀ ਨੇ ਆਪਣੇ ਮਿੱਤਰ ਨੂੰ ਆਵਾਜ਼ ਮਾਰੀ ਅਤੇ ਚੂੰਡੀ ਵੱਢ ਕੇ ਉਸ ਨੂੰ ਜਗਾ ਕੇ ਉਸ ਨਾਲ ਰਮਣ ਕੀਤਾ। ਫਿਰ ਉਹ ਫੱਟੇ ਤੇ ਇਹ ਲਿਖ ਕੇ ਚਲੇ ਗਏ

ਕਿ ਸਵਰਗ ਅਤੇ ਧਰਤੀ ਵੇਖਣ ਤੋਂ ਬਾਅਦ ਹੁਣ ਪਤਾਲ ਲੋਕ ਵੇਖਣ ਜਾ ਰਹੇ ਹਾਂ॥੧੪॥

**ਚੌਪਈ॥ ਭਈ ਪ੍ਰਾਤ ਰਾਜਾ ਸੁਧਿ ਲਯੋ॥ ਤਿਨੈ ਨ ਤਹਾਂ ਬਿਲੋਕਤ ਭਯੋ॥**
**ਗਡਹਾ ਪਰ ਕੋ ਲਿਖ੍ਯੋ ਨਿਹਾਰ੍ਯੋ॥ ਮੰਤ੍ਰਿਨ ਜੁਤਿ ਇਹ ਭਾਂਤਿ ਬਿਚਾਰ੍ਯੋ॥੧੫॥**

ਸਵੇਰੇ ਜਦੋਂ ਰਾਜਾ ਜਾਗਿਆ ਤਾਂ ਯੋਗੀ ਨੂੰ ਉਥੇ ਨਹੀਂ ਪਾਇਆ। ਫੱਟੇ ਤੇ ਲਿਖੇ ਨੂੰ ਪੜ੍ਹ ਕੇ ਉਸ ਆਪਣੇ ਮੰਤਰੀਆਂ ਨਾਲ ਵਿਚਾਰ ਕੀਤਾ॥੧੫॥

**ਦੋਹਰਾ॥ ਯਾ ਜੋਗੀਸ੍ਰ ਲੋਕ ਲਖਿ ਬਹੁਰਿ ਲਖ੍ਯੋ ਯਹ ਲੋਕ॥**
**ਅਬ ਪਤਾਰ ਦੇਖਨ ਗਯੋ ਹ੍ਵੈ ਕੈ ਹ੍ਰਿਦੈ ਨਿਸ਼ੋਕ॥ ੧੬॥**

ਇਹ ਯੋਗੀ ਹੁਣ ਇਸ ਲੋਕ ਅਤੇ ਉਸ ਲੋਕ ਨੂੰ ਵੇਖਕੇ ਹੁਣ ਪਤਾਲ ਲੋਕ ਨੂੰ ਵੇਖਣ ਵਾਸਤੇ ਗਿਆ ਹੈ॥੧੬॥

**ਚੌਪਈ॥ ਸਿੱਧ ਸਿੱਧ ਸਭ ਤਾਹਿ ਉਚਾਰੈਂ॥ ਭੇਦ ਅਭੇਦ ਨ ਮੂੜ ਬਿਚਾਰੈਂ॥**
**ਇਹ ਚਰਿਤ੍ਰ ਤ੍ਰਿਯ ਜਾਰ ਬਚਾਯੋ॥ ਰਾਜਾ ਤੇਂ ਗਡਹਾ ਪੂਜਾਯੋ॥੧੭॥**

ਉਸਨੂੰ ਸਾਰੇ ਸਿੱਧ ਸਿੱਧ ਕਹਿਣ ਲਗੇ ਅਤੇ ਕੋਈ ਵੀ ਮੂਰਖ ਭੇਤ-ਅਭੇਤ ਨੂੰ ਨਾ ਸਮਝ ਸਕਿਆ, ਇਸ ਚਲਿੱਤਰ ਨਾਲ ਇਸਤਰੀ ਨੇ ਆਪਣੇ ਮਿੱਤਰ ਨੂੰ ਬਚਾ ਲਿਆ ਅਤੇ ਰਾਜੇ ਤੋਂ ਖੱਡੇ ਦੀ ਪੂਜਾ ਕਰਵਾ ਦਿੱਤੀ॥੧੭॥

**ਗਡਹਾ ਕੀ ਪੂਜਾ ਨ੍ਰਿਪ ਕਰੈ॥ ਤਾਕੀ ਬਾਤ ਨ ਚਿੱਤ ਮੈ ਧਰੈ॥**
**ਸ੍ਰਗ ਛੋਰਿ ਜੋ ਪਯਾਰ ਸਿਧਾਰੋ॥ ਨਮਸ਼ਕਾਰ ਹੈ ਤਾਹਿ ਹਮਾਰੋ॥ ੧੮॥ ੧॥**

ਰਾਜਾ ਖੱਡੇ ਦੀ ਪੂਜਾ ਕਰਨ ਲਗਾ ਅਤੇ ਉਸਦੀਆਂ ਗੱਲਾਂ ਨੂੰ ਵਿਚਾਰ ਨਹੀਂ ਸੀ ਰਿਹਾ। ਉਹ ਕਹਿੰਦਾ ਸੀ ਜੋ ਸਵਰਗ ਛੱਡ ਕੇ ਪਾਤਾਲ ਲੋਕ ਨੂੰ ਗਿਆ ਹੈ ਉਸਨੂੰ ਮੇਰਾ ਨਮਸ਼ਕਾਰ ਹੈ॥ ੧੮॥ ੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪਾਂਚ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੦੫॥੩੮੭੪॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਪੰਜਵੀਂ ਕਥਾ ਸਮਾਪਤ॥੨੦੫॥੩੮੭੪॥ਚਲਦਾ॥

# ਚਲਿੱਤਰ ਦੋ ਸੌ ਛੇਵਾਂ

## ਕਥਾ ਰਾਣੀ ਇਸ਼ਕਮਤੀ

**ਚੌਪਈ।। ਸੁਘਰਾਵਤੀ ਨਗਰ ਇਕ ਸੁਨਾ।। ਸਿੰਘ ਬਿਸ਼ੇਸੁਰ ਰਾਵ ਬਹੁ ਗੁਨਾ।।**
**ਇਸ਼ਕਮਤੀ ਤਾਕੀ ਬਰ ਨਾਰੀ।। ਖੋਜਿ ਲੋਕ ਚੌਦਹੂੰ ਨਿਕਾਰੀ।। ੧।।**

ਸੁਘਰਾਵਤੀ ਸ਼ਹਿਰ ਦਾ ਬਿਸ਼ੇਸ਼ਵਰ ਸਿੰਘ ਇਕ ਗੁਣਵਾਨ ਰਾਜਾ ਸੀ। ਉਸਦੀ ਸੁੰਦਰ ਇਸਤਰੀ ਦਾ ਨਾਂ ਇਸ਼ਕਮਤੀ ਸੀ ਜਿਸ ਨੂੰ ਮਾਨੋ ਚੌਦਾਂ ਲੋਕਾਂ ਵਿਚੋਂ ਲਭ ਕੇ ਲਿਆਂਦਾ ਹੋਵੇ।।੧।।

**ਦੋਹਰਾ।। ਅਪ੍ਰਮਾਨ ਤਾਕੀ ਪ੍ਰਭਾ ਜਲ ਥਲ ਰਹੀ ਸਮਾਇ।।**
**ਸੁਰੀ ਆਸੁਰੀ ਕਿੰਨ੍ਰਨੀ ਹੇਰਿ ਰਹਤ ਸਿਰ ਨਿਆਇ।। ੨।।**

ਜਲ ਥਲ ਵਿਚ ਉਸਦੀ ਸੁੰਦਰਤਾ ਦਾ ਕੋਈ ਮੁਕਾਬਲਾ ਨਹੀ ਸੀ ਅਤੇ ਦੇਵ-ਦਾਨਵਾਂ ਦੀਆਂ ਇਸਤਰੀਆਂ ਅਤੇ ਕਿੰਨ੍ਰਨੀ ਇਸਤਰੀਆਂ ਉਸਨੂੰ ਵੇਖ ਕੇ ਸਿਰ ਝੁਕਾ ਦਿੰਦੀਆਂ ਸਨ।।੨।।

**ਅੜਿੱਲ।। ਨੌ ਜੋਬਨ ਰਾਇਕ ਸੁਤ ਸ਼ਾਹੁ ਨਿਹਾਰਿਯੋ।।**
**ਰਮੌ ਤਵਨ ਕੇ ਸੰਗਿ ਇਹ ਭਾਂਤਿ ਬਿਚਾਰਿਯੋ।।**
**ਪਠੈ ਅਲੀ ਇਕ ਲੀਨੋ ਭਵਨ ਬੁਲਾਇਕੈ।।**
**ਹੋ ਰੀਤਿ ਪ੍ਰੀਤਿ ਕੀ ਕਰੀ ਹਰਖ ਉਪਜਾਇਕੈ।। ੩।।**

ਉਸ ਸ਼ਾਹ ਦੇ ਪੁੱਤਰ ਨੌਜੋਬਨ ਰਾਏ ਨੂੰ ਵੇਖਿਆ ਅਤੇ ਇਹ ਵਿਚਾਰ ਬਣਾਇਆ ਕਿ ਉਸ ਨਾਲ ਰਮਣ ਕੀਤਾ ਜਾਵੇ। ਇਕ ਸਖੀ ਨੂੰ ਭੇਜ ਕੇ ਉਸ ਮਹਿਲ ਵਿਚ ਬੁਲਾ ਲਿਆ ਅਤੇ ਬੜੀ ਖੁਸ਼ੀ ਨਾਲ ਰਮਣ ਕੀਤਾ।।੩।।

**ਭਾਂਤਿ ਭਾਂਤਿ ਮਿਤਵਾ ਕੋ ਗਰੇ ਲਗਾਇਯੋ।।**
**ਲਪਟਿ ਲਪਟਿ ਕਰਿ ਕਾਮ ਕੇਲ ਉਪਜਾਇਯੋ।।**
**ਆਸਨ ਚੁੰਬਨ ਬਹੁ ਬਿਧਿ ਕਰੇ ਬਨਾਇਕੈ।।**
**ਹੋ ਨਿਜੁ ਪ੍ਰੀਤਮ ਕੇ ਚਿਤ ਕੋ ਲਯੋ ਲੁਭਾਇਕੈ।। ੪।।**

ਕਈ ਢੰਗਾਂ ਨਾਲ ਮਿੱਤਰ ਨੂੰ ਆਪਣੇ ਗਲ੍ਹ ਨਾਲ ਲਾਇਆ ਅਤੇ ਲਿਪਟ ਲਿਪਟ ਕਾਮ ਕ੍ਰੀੜਾ ਕੀਤੀ। ਭਿੰਨ ਭਿੰਨ ਪ੍ਰਕਾਰ ਦੇ ਆਸਣ ਚੁੰਮਣ ਦਿਤੇ ਅਤੇ ਇਸਤਰਾਂ ਆਪਣੇ ਮਿਤਰ ਨੂੰ ਬਹੁਤ ਖੁਸ਼ ਕੀਤਾ।।੪।।

ਹਾਵ ਭਾਵ ਬਹੁ ਭਾਂਤਿ ਦਿਖਾਏ ਮੀਤ ਕੋ॥
ਛਿਨ ਭੀਤਰਿ ਬਸਿ ਕਿਯੋ ਤਵਨ ਕੇ ਚੀਤ ਕੋ॥
ਲਪਟਿ ਲਪਟਿ ਲਲਤਾ ਉਰ ਗਈ ਬਨਾਇਕੈ॥
ਹੋ ਸ੍ਰੀ ਨਵ ਜੋਬਨ ਰਾਇ ਲਯੋ ਲਲਚਾਇਕੈ॥ ੫॥

ਮਿਤਰ ਨੂੰ ਅਨੇਕਾਂ ਹਾਵ ਭਾਵ ਵਿਖਾਏ ਅਤੇ ਪਲਾਂ ਵਿਚ ਹੀ ਉਸਦਾ ਮਨ ਮੋਹ ਲਿਆ। ਉਹ ਲਿਪਟ ਲਿਪਟ ਕੇ ਉਹਦੇ ਗਲ੍ਹ ਨਾਲ ਲਗ ਗਈ ਅਤੇ ਇਸ ਤਰਾਂ ਨੌਜੋਬਨ ਰਾਏ ਨੂੰ ਪ੍ਰਸੰਨ ਕੀਤਾ॥ ੫॥

ਦੋਹਰਾ॥ ਰਾਵਤ ਜੋਬਨਿ ਰੈਨਿ ਦਿਨ ਇਸ਼ਕ ਮਤੀ ਕੇ ਸੰਗ॥
ਰਤਿ ਮਾਨਤ ਰੁਚਿ ਮਾਨਿਕੈ ਹ੍ਵੈ ਪ੍ਰਮੁਦਿਤ ਸਰਬੰਗ॥ ੬॥

ਨੌਜੋਬਨ ਰਾਏ ਰਾਤ ਦਿਨ ਇਸ਼ਕਮਤੀ ਦੇ ਨਾਲ ਰਹਿਣ ਲਗਾ ਅਤੇ ਅਤਿ ਪ੍ਰਸੰਤਾ ਪੂਰਵਕ ਉਸ ਨਾਲ ਰਮਣ ਕਰਨ ਲਗਾ॥੬॥

ਸ੍ਵੈਯਾ॥ ਪੌਢਿ ਤ੍ਰਿਯਾ ਕੋ ਪ੍ਰਜੰਕ ਲਲਾ ਕੋ ਲੈ ਸੁੰਦਰਿ ਗੀਤ ਸੁਹਾਵਤ ਗਾਵੈਂ॥
ਚੁੰਬਨ ਔਰ ਅਲਿੰਗਨ ਆਸਨ ਭਾਂਤਿ ਅਨੇਕ ਰਮੈ ਲਪਟਾਵੈਂ॥
ਜੋ ਤ੍ਰਿਯ ਜੋਬਨਵੰਤ ਜੁਬਾ ਦੋਊ ਕਾਮ ਕੀ ਰੀਤਿ ਸੋ ਪ੍ਰੀਤੁਪਜਾਵੈਂ॥
ਛਾਡਿਕੈ ਸ਼ੋਕ ਤ੍ਰਿਲੋਕੀ ਕੇ ਲੋਕ ਬਿਲੋਕਿ ਪ੍ਰਭਾ ਸਭਹੀ ਬਲਿ ਜਾਵੈਂ॥ ੭॥

ਇਸਤਰੀ ਮਿੱਤਰ ਨੂੰ ਪਲੰਘ ਉਤੇ ਲੈ ਕੇ ਸੁੰਦਰ ਸੁਹਾਵਣੇ ਗੀਤ ਗਾਉਂਦੀ ਸੀ। ਆਸਣ, ਆਲਿੰਗਨ ਅਤੇ ਚੁੰਮਣ ਦੇ ਮਾਧਿਅਮ ਰਾਹੀਂ ਲਿਪਟ ਕੇ ਉਹਦੇ ਨਾਲ ਰਮਣ ਕਰਦੀ ਸੀ। ਇਸਤਰੀ ਵੀ ਜਵਾਨ ਸੀ ਅਤੇ ਉਹ ਵੀ ਜਵਾਨ ਸੀ,ਦੋਵੇਂ ਹੀ ਕਾਮ ਦੀ ਰੀਤ ਨਾਲ ਸੁੱਖ ਪ੍ਰਾਪਤ ਕਰਦੇ ਸਨ। ਉਨ੍ਹਾਂ ਦੀ ਸੁੰਦਰਤਾ ਨੂੰ ਤਿੰਨਾਂ ਲੋਕਾਂ ਦੇ ਲੋਕ ਦੁਖ ਰਹਿਤ ਹੋ ਕੇ ਵੇਖਦੇ ਸਨ ਅਤੇ ਉਨ੍ਹਾਂ ਤੋਂ ਵਾਰਨੇ ਜਾਂਦੇ ਸਨ॥੭॥

ਕੋਕ ਕੀ ਰੀਤਿ ਸੋ ਪ੍ਰੀਤਿ ਕਰੈ ਸੁਭ ਕਾਮ ਕਲੋਲ ਅਮੋਲ ਕਮਾਵੈਂ॥
ਬਾਰਹਿ ਬਾਰ ਰਮੈਂ ਰੁਚਿ ਸੋ ਦੋਊ ਹੇਰਿਪ੍ਰਭਾ ਤਨ ਕੀ ਬਲਿ ਜਾਵੈਂ॥
ਬੀਰੀ ਚਬਾਇ ਸ਼ਿੰਗਾਰ ਬਨਾਇ ਸੁ ਨੈਨ ਨਚਾਇ ਮਿਲੈਂ ਮੁਸਕਾਵੈਂ॥
ਮਾਨਹੁਬੀਰ ਜੁਟੇ ਰਨ ਮੈ ਸਿਤ ਤਾਨਿ ਕਮਾਨਨ ਬਾਨ ਚਲਾਵੈਂ॥ ੮॥

ਉਹ ਕੋਕ ਸ਼ਾਸਤਰ ਵਿਧੀ ਅਨੁਸਾਰ ਪ੍ਰੀਤ ਕਰਦੇ ਸਨ ਅਤੇ ਕਾਮ ਦੀ ਵਿਧੀ ਅਨੁਸਾਰ

ਕਾਮ ਕ੍ਰੀੜਾ ਕਰਕੇ ਦੋਵੇਂ ਵਾਰ ਵਾਰ ਰਮਣ ਕਰਦੇ ਸਨ ਅਤੇ ਉਨ੍ਹਾਂ ਦੇ ਸਰੀਰਾਂ ਦੀ ਸੁੰਦਰਤਾ ਤੋਂ ਲੋਕ ਬਲਿਹਾਰ ਜਾਂਦੇ ਸਨ। ਉਹ ਪਾਨ ਖਾਂਦੇ ਅਤੇ ਸ਼ਿੰਗਾਰ ਕਰਕੇ ਨੈਣ ਨਚਾਉਂਦੇ ਹੋਏ ਮੁਸਕਰਾਉਂਦੇ ਸਨ। ਉਹ ਇਸ ਤਰਾਂ ਲਗਦੇ ਸਨ ਜਿਵੇਂ ਦੋ ਸੂਰਮੇ ਰਣ ਖੇਤਰ ਵਿਚ ਇਕ ਦੂਸਰੇ ਨਾਲ ਭਿੜੇ ਹੋਣ ਅਤੇ ਤਾਣ ਤਾਣ ਕੇ ਤੀਰ ਚਲਾ ਰਹੇ ਹੋਣ।।੮।।

**ਚੌਪਈ।। ਐਸੀ ਪ੍ਰੀਤਿ ਦੁਹੁਨ ਮੈ ਭਈ।। ਬਿਸਰਿ ਲੋਕ ਕੀ ਲੱਜਾ ਗਈ।।**
**ਨੋਖੋ ਨੇਹ ਨਿਗੋਡੋ ਲਾਗੋ।। ਜਾਤੇ ਨੀਂਦ ਭੂਖਿ ਦੋਊ ਭਾਗੋ।। ੯।।**

ਉਨ੍ਹਾਂ ਦੋਹਾਂ ਵਿਚ ਏਨਾ ਪਿਆਰ ਹੋਇਆ ਕਿ ਉਨ੍ਹਾਂ ਲੋਕ ਲਾਜ ਵੀ ਵਿਸਾਰ ਦਿੱਤੀ। ਇਸਤਰ੍ਹਾਂ ਦੀ ਅਨੋਖੀ ਪ੍ਰੀਤ ਲੱਗੀ ਕਿ ਨੀਂਦ ਭੁਖ ਦੋਵੇਂ ਉੱਡ ਗਈਆਂ।।੯।।

**ਏਕ ਦਿਵਸ ਤ੍ਰਿਯ ਮੀਤ ਬੁਲਾਯੋ।। ਸੋਤ ਸੰਗਿ ਸਵਤਨਿਨ ਤਕਾਯੋ।।**
**ਭੇਵ ਰੱਛ ਪਾਲਕ ਕੋ ਦੀਨੋ।। ਤਿਨਕੋ ਕੋਪ ਆਤਮਾ ਕੀਨੋ।। ੧੦।।**

ਇਕ ਦਿਨ ਇਸਤਰੀ ਨੇ ਮਿੱਤਰ ਨੂੰ ਬੁਲਾਇਆ ਜਿਸ ਨੂੰ ਸੁਤੇ ਹੋਏ ਨੂੰ ਸੌਕਣਾਂ ਨੇ ਵੇਖ ਲਿਆ। ਉਨ੍ਹਾਂ ਨੇ ਪਹਿਰੇਦਾਰ ਨੂੰ ਦਸ ਦਿੱਤਾ ਜਿਸ ਨਾਲ ਉਹ ਬਹੁਤ ਗੁਸੇ ਵਿਚ ਆ ਗਿਆ।। ੧੦।।

**ਰੱਛਪਾਲ ਕ੍ਰੁੱਧਿਤ ਅਤਿ ਭਏ।। ਰਾਨੀ ਹੁਤੀ ਤਹੀ ਤੇ ਗਏ।।**
**ਜਾਰ ਸਹਿਤ ਤਾਕੋ ਲਹਿ ਲੀਨੋ।। ਬਿਵਤ ਹਨਨ ਦੁਹੂੰਅਨ ਕੌ ਕੀਨੋ।।੧੧।।**

ਪਹਿਰੇ ਦਾਰ ਬਹੁਤ ਗੁੱਸੇ ਵਿਚ ਆ ਗਏ ਅਤੇ ਜਿਥੇ ਰਾਣੀ ਸੀ ਉਥੇ ਪਹੁੰਚ ਗਏ। ਉਸ ਨੂੰ ਮਿੱਤਰ ਸਮੇਤ ਫੜ ਲਿਆ ਅਤੇ ਦੋਹਾਂ ਨੂੰ ਮਾਰਨ ਦੀ ਯੋਜਨਾਂ ਬਣਾਈ।।੧੧।।

**ਤਬ ਰਾਨੀ ਇਹ ਭਾਂਤਿ ਉਚਾਰੀ।। ਸੁਨੋ ਰੱਛਕੋ ਬਾਤ ਹਮਾਰੀ।।**
**ਮੀਤ ਮਰੇ ਨ੍ਰਿਪ ਤ੍ਰਿਯ ਮਰਿ ਜੈਹੈ।। ਤ੍ਰਿਯਾ ਮਰੈ ਰਾਜਾ ਕੋ ਛੈਹੈ।।੧੨।।**

ਤਦ ਰਾਣੀ ਨੇ ਕਿਹਾ," ਹੇ ਰਖਵਾਲਿਓ! ਮੇਰੀ ਇਕ ਗੱਲ ਸੁਣੋ। ਮਿੱਤਰ ਦੇ ਮਰਨ ਨਾਲ ਰਾਜੇ ਦੀ ਰਾਣੀ ਵੀ ਮਰ ਜਾਵੇਗੀ ਅਤੇ ਰਾਣੀ ਦੇ ਮਰਨ ਨਾਲ ਰਾਜਾ ਵੀ ਮਰ ਜਾਵੇਗਾ"।।੧੨।।

**ਦੋ ਕੁੱਕਟ ਕੁੱਕਟੀ ਮੰਗਵਾਈ।। ਸਖਿਯਹਿ ਬੋਲ ਤਿਨੈ ਬਿਖੁ ਖ੍ਵਾਈ।।**
**ਨਿਕਟ ਆਪਨੈ ਦੁਹੁਅਨ ਆਨੋ।। ਮੂੜ੍ਹ ਰੱਛਕਨ ਚਰਿਤ ਨ ਜਾਨੋ।। ੧੩।।**

ਉਸ ਦੋ ਕੁੱਕੜ ਕੁੱਕੜੀਆਂ ਮੰਗਵਾਈਆਂ ਅਤੇ ਸਖੀਆਂ ਨੂੰ ਕਹਿਕੇ ਉਨ੍ਹਾਂ ਨੂੰ ਜ਼ਹਿਰ ਖਵਾ ਦਿੱਤਾ। ਫਿਰ ਉਨ੍ਹਾਂ ਦੋਹਾਂ ਨੂੰ ਕੋਲ ਰੱਖਿਆ ਅਤੇ ਮੂਰਖ ਪਹਿਰੇਦਾਰ ਇਸ ਚਲਿੱਤਰ ਨੂੰ ਨਾ ਸਮਝ ਸਕੇ।।੧੩।।

ਪ੍ਰਥਮ ਮਾਰਿ ਕੁੱਕਟ ਕੋ ਦਯੋ।। ਕੁਕਟੀ ਕੋ ਬਿਨੁ ਬਧ ਬਧ ਭਯੋ।।
ਬਹੁਰਿ ਨਾਸ ਕੁਕਟੀ ਕੋ ਭਯੋ।। ਤਲਕ ਬਿਖੈ ਕੁਕਟੋ ਮਰਿ ਗਯੋ।। ੧੪।।

ਪਹਿਲਾਂ ਉਸ ਕੁੱਕੜ ਨੂੰ ਮਾਰਿਆ ਤਾਂ ਕੁਕੜੀ ਬਿਨ ਮਾਰਿਆਂ ਹੀ ਮਰ ਗਈ। ਕੁੱਕੜੀ ਮਰ ਗਈ ਤਾਂ ਪਲ ਭਰ ਵਿਚ ਕੁੱਕੜ ਵੀ ਮਰ ਗਿਆ।।੧੪।।

ਰਾਨੀ ਬਾਚ।।

ਸੁਨਹੁ ਲੋਗ ਮੈ ਤੁਮੈਂ ਸੁਨਾਊਂ।। ਮਿੱਤ੍ਰ ਮਰੇ ਮੈ ਪ੍ਰਾਨ ਗਵਾਊਂ।।
ਮੋਹਿ ਮਰੇ ਰਾਜਾ ਮਰਿ ਜੇਹੈ।। ਤੁਮਰੇ ਕਹੋ ਹਾਥ ਕਾ ਐਹੈ।। ੧੫।।

ਰਾਣੀ ਨੇ ਕਿਹਾ ਹੇ ਲੋਕੋ ਸੁਣੋ! ਮਿੱਤਰ ਦੇ ਮਰਨ ਨਾਲ ਮੈਂ ਵੀ ਪ੍ਰਾਣ ਛਡ ਜਾਵਾਂਗੀ ਅਤੇ ਮੇਰੇ ਮਰਨ ਨਾਲ ਰਾਜਾ ਵੀ ਮਰ ਜਾਊਗਾ। ਦਸੋ ਤੁਹਾਡੇ ਹੱਥ ਕੀ ਆਊਗਾ।।੧੫।।

ਹੋ ਰਾਜਾ ਜੌ ਜਿਯਤ ਬਰਿ ਹੈਂ।। ਤੁਮਰੀ ਸਦਾ ਪਾਲਨਾ ਕਰਿ ਹੈਂ।।
ਜੌ ਨ੍ਰਿਪ ਤ੍ਰਿਯ ਸੁਤ ਸ੍ਵਰਗ ਸਿਧੈ ਹੈਂ।। ਤੁਮ ਧਨ ਤੇ ਵੈ ਜਿਯ ਤੇ ਜੈਹੈਂ।। ੧੬।।

ਰਾਜਾ ਜੇ ਜਿਊਂਦਾ ਰਹੂਗਾ ਤਾਂ ਤੁਹਾਡੇ ਲੋਕਾਂ ਦੀ ਪਾਲਣਾਂ ਕਰੂਗਾ। ਜਦ ਰਾਜਾ ਇਸਤਰੀ ਸਮੇਤ ਮਰ ਜਾਊਗਾ ਤਾਂ ਤੁਸੀ ਲੋਕ ਵੀ ਧਨ ਤੋਂ ਬਗੈਰ ਰਹਿ ਜਾਉਗੇ।।੧੬।।

ਤਾਂਤੇ ਕਜੋਂ ਨ ਦਰਬੁ ਅਤਿ ਲੀਜੈ।। ਤਿਹੂੰ ਜਿਯਨ ਕੀ ਰੱਛਾ ਕੀਜੈ।।
ਜੜਨ ਕੁਕਟ ਕੋ ਚਰਿਤ ਨਿਹਾਰਜੋ।। ਜਾਰ ਸਹਿਤ ਰਾਨੀਯਹ ਨ ਮਾਰਜੋ।।੧੭।।

ਇਸ ਨਾਲੋਂ ਚੰਗੀ ਗੱਲ ਨਹੀਂ ਕਿ ਤੁਸੀਂ ਧਨ ਲਵੋ ਅਤੇ ਤਿੰਨਾਂ ਜੀਵਾਂ ਦੀ ਰਖਿਆ ਕਰੋ। ਮੂਰਖ ਪਹਿਰੇਦਾਰਾਂ ਨੇ ਕੁਕੜਾਂ ਵਾਲਾ ਚਲਿੱਤਰ ਵੇਖਿਆ ਅਤੇ ਮਿੱਤਰ ਸਮੇਤ ਰਾਣੀ ਨੂੰ ਨਾ ਮਾਰਿਆ।। ੧੭।।

ਦੋਹਰਾ।। ਇਸ਼ਕ ਮਤੀ ਇਹੱ ਛਲ ਭਏਂ ਕੁਕਟ ਕੁਕਟਿਯਹਿ ਘਾਇ।।
ਪ੍ਰਾਨ ਉਬਾਰਜੋ ਪ੍ਰਿਯ ਸਹਿਤ ਨ੍ਰਿਪ ਡਰ ਜੜ੍ਹਨ ਦਿਖਾਇ।। ੧੮।।

ਇਸਤਰ੍ਹਾਂ ਕੁੱਕੜ ਕੁੱਕੜੀ ਨੂੰ ਮਾਰਕੇ ਇਸ਼ਕਮਤੀ ਨੇ ਚਲਿੱਤਰ ਵਿਖਾਇਆ ਅਤੇ ਰਾਜੇ ਦਾ ਡਰ ਦਸ ਕੇ ਮਿਤਰ ਸਹਿਤ ਆਪਣੇ ਪ੍ਰਾਣ ਬਚਾਏ।।੧੮।।

ਚੌਪਈ।। ਤਿਨ ਇਹੱ ਭਾਂਤਿ ਬਿਚਾਰ ਬਿਚਾਰੇ।। ਰਾਨੀ ਮਰਤ ਮੀਤ ਕੇ ਮਾਰੇ।।
ਰਾਨੀ ਮਰੈ ਰਾਜਾ ਮਰਿ ਜੈਹੈ।। ਹਮਰੇ ਕਹਾ ਹਾਥ ਧਨੁ ਐਹੈ।। ੧੯।।

ਉਨ੍ਹਾਂ ਸੋਚਿਆ ਕਿ ਪ੍ਰੇਮੀ ਨੂੰ ਮਾਰਨ ਨਾਲ ਰਾਣੀ ਮਰ ਜਾਊਗੀ ਅਤੇ ਰਾਣੀ ਦੇ ਮਰਨ ਨਾਲ

ਰਾਜਾ ਮਰ ਜਾਊਗਾ, ਫਿਰ ਧਨ ਸਾਡੇ ਹੱਥ ਕਿਸ ਤਰਾਂ ਆਊਗਾ॥੧੯॥

**ਅਤਿ ਹੀ ਲੋਭ ਰੱਛਕਨ ਕਿਯੋ॥ ਰਾਜਾ ਸੰਗ ਭੇਦ ਨਹਿੰ ਦਿਯੋ॥**
**ਸਹਿਤ ਜਾਰ ਰਾਨਿਯਹਿ ਨ ਮਾਰਜੋ॥ ਧਨ ਕੇ ਲੋਭ ਬਾਤ ਕੋ ਟਾਰਜੋ॥੨੦॥**

ਪਹਿਰੇਦਾਰਾਂ ਨੇ ਲੋਭ ਕੀਤਾ ਅਤੇ ਰਾਜੇ ਨੂੰ ਭੇਤ ਨਹੀਂ ਦਸਿਆ। ਮਿਤਰ ਸਮੇਤ ਰਾਣੀ ਨੂੰ ਨਹੀਂ ਮਾਰਿਆ ਅਤੇ ਧਨ ਦੇ ਲੋਭ ਨਾਲ ਗਲ ਨੂੰ ਟਾਲ ਦਿਤਾ॥੨੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਛਠਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੦੬॥੩੮੯੪॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ, ਚਲਿੱਤਰ ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਛੇਵੀਂ ਕਥਾ ਸਮਾਪਤ॥੨੦੬॥॥੩੮੯੪॥ਚਲਦਾ॥

## ਚਲਿੱਤਰ ਦੋ ਸੌ ਸਤਵਾਂ

## ਕਥਾ ਰਾਣੀ ਮੁਸ਼ਕਮਤੀ

**ਦੋਹਰਾ॥ ਰਾਜਾ ਕੌਚ ਬਿਹਾਰ ਕੋ ਬੀਰ ਦੱਤ ਤਿਹੱ ਨਾਮ॥**
**ਅਮਿਤ ਦਰਬੁ ਤਾਕੇ ਰਹੈ ਬਸਤੁ ਇੰਦ੍ਰ ਪੁਰ ਗ੍ਰਾਮ॥ ੧॥**

ਕੂਚ ਬਿਹਾਰ ਦੇ ਰਾਜੇ ਦਾ ਨਾਂ ਵੀਰ ਦੱਤ ਸੀ ਉਸਦੇ ਪਾਸ ਬਹੁਤ ਧਨ ਸੀ ਅਤੇ ਉਹ ਇੰਦ੍ਰਪੁਰ ਨਗਰ ਵਿਚ ਰਹਿੰਦਾ ਸੀ॥੧॥

**ਚੌਪਈ॥ ਮੁਸ਼ਕਮਤੀ ਤਾਕੀ ਬਰ ਨਾਰੀ॥ ਜਨੁ ਰਤਿ ਪਤਿ ਕੇ ਭਈ ਕੁਮਾਰੀ॥**
**ਕਾਮਕਲਾ ਦੁਹਿਤਾ ਤਿਹੱ ਸੋਹੈ॥ ਦੇਵ ਅਦੇਵਨ ਕੋ ਮਨ ਮੋਹੈ॥੨॥**

ਉਸਦੀ ਸੁੰਦਰ ਇਸਤਰੀ ਦਾ ਨਾਂ ਮੁਸ਼ਕਮਤੀ ਸੀ ਜਿਹੜੀ ਏਨੀ ਸੁੰਦਰ ਸੀ ਜਿਵੇਂ ਕਾਮਦੇਵ ਦੀ ਪੁੱਤਰੀ ਹੋਵੇ। ਕਾਮ ਕਲਾ ਉਨ੍ਹਾਂ ਦੀ ਪੁਤਰੀ ਸੀ ਜਿਹੜੀ ਦੇਵ-ਦਾਨਵ ਸਭ ਦਾ ਮਨ ਮੋਹ ਰਹੀ ਸੀ॥੨॥

**ਜੋ ਪੁਰ ਚਹੈ ਤਿਸੀ ਕੌ ਮਾਰੈ॥ ਅਕਬਰ ਕੀ ਕਛੁ ਕਾਨਿ ਨ ਧਾਰੈ॥**
**ਦੇਸਤਲੱਟੀ ਬਸਨ ਨਹਿੰ ਦੇਵਹਿੰ॥ ਲੂਟਿ ਕੂਟਿ ਸੌਦਾਗ੍ਰਨ ਲੇਵਹਿੰ॥੩॥**

ਉਹ ਨਗਰ ਵਿਚ ਜਿਸ ਨੂੰ ਵੀ ਚਾਹੁੰਦੀ ਸੀ ਮਾਰ ਦਿੰਦੀ ਸੀ ਅਤੇ ਅਕਬਰ ਬਾਦਸ਼ਾਹ ਦੀ ਵੀ ਪ੍ਰਵਾਹ ਨਹੀ ਕਰਦੀ ਸੀ। ਦੇਸ ਦੀ ਹਦ ਵਿਚ ਕਿਸੇ ਨੂੰ ਵੀ ਵਸਣ ਨਹੀ ਦਿੰਦੀ ਸੀ ਅਤੇ ਸੌਦਾਗਰਾਂ ਨੂੰ ਲੁਟ ਲੈਂਦੀ ਸੀ॥੩॥

**********************************************************************

ਅਕਬਰ ਸ਼ਾਹਿ ਕੋਪ ਅਤਿ ਆਯੋ।। ਤਿਨ ਪੈ ਬੈਰਿਨ ਓਘ ਪਠਾਯੋ।।
ਜੋਰਿ ਸੈਨਿ ਸੂਰਾ ਸਭ ਧਾਏ।। ਪਹਿਰਿ ਕੌਚ ਦੁੰਦਭੀ ਬਜਾਏ।। ੪।।

ਅਕਬਰ ਬੜੇ ਰੋਹ ਵਿਚ ਆਇਆ ਅਤੇ ਉਸ ਉਤੇ ਇਕ ਦੁਸ਼ਮਨਾਂ ਦਾ ਝੁੰਡ ਭੇਜ ਦਿਤਾ। ਸੂਰਮੇ ਸੈਨਾ ਲੈ ਕੇ ਅਤੇ ਕਵਚ ਪਾ ਕੇ ਦੁੰਦਭੀ ਵਜਾਉਂਦੇ ਚਲ ਪਏ।।੪।।

ਦੋਹਰਾ।। ਜਬ ਹੀ ਕੌਚ ਬਿਹਾਰ ਕੇ ਨਿਕਟ ਪਹੂੰਚੇ ਆਇ।।
ਲਿਖਿ ਪਤਿਯਾ ਐਸੇ ਪਠੀ ਰਣ ਦੁੰਦਭੀ ਬਜਾਇ।। ੫।।

ਜਦ ਉਹ ਕੂਚ ਬਿਹਾਰ ਦੇ ਕੋਲ ਪਹੁੰਚੇ ਤਾਂ ਉਨ੍ਹਾਂ ਜੰਗੀ ਦੁਦੰਭੀ ਵਜਾਉਂਦਿਆ ਹੋਇਆ ਇਕ ਪੱਤਰ ਲਿਖਿਆ।।੫।।

ਕੈ ਹਮ ਕੌ ਮਿਲੁ ਆਇਕੈ ਪਤੀਆ ਲਿਖੀ ਸੁਧਾਰਿ।।
ਕੈ ਪਗੁ ਪਰੁ ਕੈ ਅਨਤ ਟਰੁ ਕੈ ਲਰੁ ਸ਼ਸਤ੍ਰ ਸੰਭਾਰਿ।। ੬।।

ਚਿੱਠੀ ਵਿਚ ਉਨ੍ਹਾਂ ਲਿਖਿਆ ਕਿ ਜਾਂ ਸਾਡੇ ਆਕੇ ਪੈਰ ਫੜ ਲਵੇ, ਜਾਂ ਭੱਜ ਜਾ, ਜਾਂ ਸ਼ਸਤਰ ਸੰਭਾਲ ਕੇ ਆ ਕੇ ਸਾਡੇ ਨਾਲ ਜੰਗ ਕਰ।।੬।।

ਚੌਪਈ।। ਜਬ ਨ੍ਰਿਪ ਕੇ ਸ੍ਰਵਨਨ ਯੌ ਪਰਿਯੋ।। ਭਾਜਿ ਚਲਤ ਭਯੋ ਧੀਰ ਨ ਧਰਿਯੋ।।
ਮੁਸ਼ਕਮਤੀ ਜਬ ਹੀ ਸੁਨਿ ਪਾਈ।। ਬਾਂਧਿ ਨ੍ਰਿਪਹਿ ਦੁੰਦਭੀ ਬਜਾਈ।। ੭।।

ਜਦੋ ਰਾਜੇ ਨੇ ਆਪਣੇ ਕੰਨਾਂ ਨਾਲ ਇਹ ਸੁਣਿਆਂ ਤਾਂ ਉਹ ਧੀਰਜ ਨਾ ਕਰ ਸਕਿਆ ਅਤੇ ਭੱਜ ਪਿਆ। ਜਦ ਮੁਸ਼ਕਮਤੀ ਨੂੰ ਇਹ ਪਤਾ ਲੱਗਾ ਤਾਂ ਉਸ ਰਾਜੇ ਨੂੰ ਬੰਨ੍ਹ ਕੇ ਦੁਦੰਭੀ ਵਜਾ ਦਿੱਤੀ।। ੭।।

ਭਾਂਤਿ ਭਾਂਤਿ ਤੇ ਸੇਨਿ ਸੰਭਾਰੀ।। ਮਾਰੇ ਸੂਰਬੀਰ ਹੰਕਾਰੀ।।
ਰਾਜਾ ਕਿਤੇ ਬਾਂਧਿ ਕਰਿ ਲੀਨੇ।। ਜਾਇ ਭਵਾਨੀ ਕੇ ਬਲਿ ਦੀਨੇ।। ੮।।

ਉਸ ਵੱਖ-ਵੱਖ ਢੰਗਾਂ ਨਾਲ ਫੌਜ ਇਕੱਠੀ ਕੀਤੀ ਅਤੇ ਹੰਕਾਰੀ ਸੂਰਮਿਆਂ ਨੂੰ ਮਾਰ ਦਿੱਤਾ। ਉਸ ਕਈਆਂ ਰਾਜਿਆਂ ਨੂੰ ਬੰਨ੍ਹ ਲਿਆ ਅਤੇ ਭਵਾਨੀ ਦੇ ਸਾਹਮਣੇ ਬਲੀ ਚੜ੍ਹਾ ਦਿੱਤਾ।।੮।।

ਦੋਹਰਾ।। ਦਲਦਲ ਏਕ ਤਕਾਇਕੈ ਦਯੋ ਦਮਾਮੋ ਜਾਇ।।
ਸੁਨਤ ਨਾਦ ਸੂਰਾ ਸਭੈ ਤਹੀਂ ਪਰੇ ਅਰਰਾਇ।। ੯।।

ਉਸ ਇਕ ਦਲਦਲ ਵੇਖ ਕੇ ਨਗਾਰਾ ਵਜਾ ਦਿੱਤਾ ਅਤੇ ਵੈਰੀ ਨਗਾਰੇ ਦੀ ਆਵਾਜ਼ ਸੁਣ ਕੇ ਲਲਕਾਰੇ ਮਾਰਦੇ ਉਥ ਆ ਪਹੁੰਚੇ।।੯।।

ਚੌਪਈ।। ਜੌ ਧਾਏ ਫਸਿ ਫਸਿ ਤੇ ਗਏ।। ਗਹਿ ਗਹਿ ਤਰੁਨਿ ਤੁਰਤ ਤੇ ਲਏ।।
ਸਕਲ ਕਾਲਿਕਾ ਕੀ ਬਲਿ ਦੀਨੇ।। ਬਾਜ ਤਾਜ ਸਭਹਿਨ ਕੇ ਛੀਨੇ।।੧੦।।

ਜਿਹੜੇ ਉਥੇ ਗਏ ਉਹ ਤੁਰੰਤ ਦਲਦਲ ਵਿਚ ਫਸ ਗਏ ਅਤੇ ਉਸ ਨੌਜਵਾਨ ਇਸਤਰੀ ਨੇ ਸਾਰਿਆਂ ਨੂੰ ਫੜ ਲਿਆ। ਸਾਰਿਆ ਨੂੰ ਕਾਲਕਾ ਦੇ ਸਾਹਮਣੇ ਬਲੀ ਚੜ੍ਹਾ ਦਿੱਤਾ ਅਤੇ ਉਨ੍ਹਾਂ ਦੇ ਘੋੜੇ ਤੇ ਮੁਕਟ ਖੋ ਲਏ।।੧੦।।

ਅੜਿੱਲ।। ਏਕ ਭ੍ਰਿਤ ਤਿਹ ਭੀਤਰ ਪਠਜੋ ਬਨਾਇਕੈ।।
ਤਾਸੌਂ ਚਿਤ ਕੀ ਬਾਤ ਕਹੀ ਸਮੁਝਾਇਕੈ।।
ਮਹਾਂ ਗਹਿਰ ਬਨ ਭੀਤਰ ਤਿਨ ਤੁਮ ਲਜਾਇਯੋ।।
ਹੋ ਧਸੇਂ ਨਿਰਖਿ ਪਰਬਤ ਮੋ ਮੋਹਿ ਜਤਾਇਯੋ।।੧੧।।

ਇਕ ਸੇਵਕ ਨੂੰ ਦੁਸ਼ਮਣ ਦੀ ਸੈਨਾ ਵਿਚ ਭੇਜਿਆ ਅਤੇ ਉਸ ਨੂੰ ਇਹ ਸਮਝਾਇਆ ਕਿ ਤੁਸੀਂ ਉਨ੍ਹਾਂ ਨੂੰ ਗਹਿਰੇ ਬਣ ਵਿਚ ਲੈ ਆਓ, ਇਨ੍ਹਾਂ ਨੂੰ ਪਰਬਤ ਆਦਿ ਵਿਖਾਕੇ ਬਣ ਵਿਚਕਾਰ ਲੈ ਆਓ ਅਤੇ ਫਿਰ ਮੈਨੂੰ ਆਕੇ ਦੱਸੋ।।੧੧।।

ਸੁਨਤ ਮਨੁਖ ਇਹ ਬਾਤ ਤਹਾਂ ਤੇ ਤਹ ਗਯੋ।।
ਤੁਮੈ ਬਤਾਵਤ ਰਾਹ ਭਾਖਿ ਲਜਾਵਤ ਭਯੋ।।
ਸਕਲ ਸੂਰ ਚਿਤ ਮਾਂਝ ਅਧਿਕ ਹਰਖਤ ਭਏ।।
ਹੋ ਭੇਦ ਅਭੇਦ ਨ ਲਹਜੋ ਸਕਲ ਬਨ ਮੈ ਗਏ।। ੧੨।।

ਉਹ ਵਿਅਕਤੀ ਇਹ ਗੱਲ ਸੁਣ ਕੇ ਚਲਾ ਗਿਆ ਅਤੇ ਇਹ ਕਹਿਕੇ ਮੈਂ ਤੁਹਾਨੂੰ ਰਾਹ ਵਖਾਉਂਦਾ ਹਾਂ, ਉਨ੍ਹਾਂ ਨੂੰ ਨਾਲ ਲੈ ਆਇਆ। ਸਾਰੇ ਸੂਰਮੇ ਮਨ ਵਿਚ ਖੁਸ਼ ਹੋ ਗਏ ਪਰ ਅਸਲ ਭੇਤ ਨੂੰ ਸਮਝੇ ਬਿਨਾਂ ਉਹ ਬਣ ਵਿਚ ਵੜ ਗਏ।।੧੨।।

ਧਸਜੋ ਕਟਕ ਬਨ ਮਾਂਝ ਦੂਤ ਲਖਿ ਪਾਇਕੈ।।
ਭੇਦ ਦਯੋ ਰਾਨੀ ਕਹ ਤਬ ਤਿਨ ਆਇਕੈ।।
ਬੰਦ ਦ੍ਵਾਰ ਪਰਬਤ ਕੇ ਕਰਿ ਦੋਊ ਲਏ।।
ਹੋ ਕ੍ਰਾਟਿ ਕਾਟਿ ਕੈ ਨਾਕ ਜਾਨ ਗ੍ਰਿਹਿ ਕੌ ਦਏ।। ੧੩।।

ਬਣ ਵਿਚ ਵੜਦੀ ਸੈਨਾਂ ਨੂੰ ਜਦ ਦੂਤ ਨੇ ਵੇਖਿਆ ਤਾਂ ਉਸ ਰਾਣੀ ਨੂੰ ਆਕੇ ਦੱਸ ਦਿੱਤਾ।

ਉਨ੍ਹਾਂ ਪਰਬਤ ਦੇ ਦੋਵੇਂ ਰਾਹ ਬੰਦ ਕਰ ਦਿੱਤੇ ਅਤੇ ਸਾਰਿਆਂ ਦੀ ਨੱਕ ਵੱਢ ਕੇ ਉਨ੍ਹਾਂ ਨੂੰ ਘਰਾਂ ਨੂੰ ਭੇਜ ਦਿੱਤਾ॥੧੩॥

**ਬਿਮਨ ਭਏ ਬਹੁ ਬੀਰ ਭਾਜਿ ਰਨ ਤੇਂ ਚਲੇ॥**
**ਸੈਯਦ ਮੁਗਲ ਪਠਾਨ ਸੇਖ ਸੂਰਾ ਭਲੇ॥**
**ਡਾਰਿ ਡਾਰਿ ਹਥਿਯਾਰ ਭੇਖ ਤ੍ਰਿਯ ਧਾਰਹੀ॥**
**ਹੋ ਲੀਜੈ ਪ੍ਰਾਨ ਉਬਾਰਿ ਇਹ ਭਾਂਤਿ ਉਚਾਰਹੀ॥੧੪॥**

ਬਹੁਤ ਸਾਰੇ ਸੂਰਮੇਂ ਡਰਕੇ ਯੁੱਧ ਵਿਚੋਂ ਭਜ ਗਏ। ਇਨ੍ਹਾਂ ਸਾਰਿਆਂ ਵਿਚ ਸਈਅਦ, ਮੁਗ਼ਲ, ਪਠਾਨ ਅਤੇ ਸੇਖ਼ ਸੂਰਬੀਰ ਵੀ ਸ਼ਾਮਲ ਸਨ। ਹਥਿਆਰ ਸੁੱਟ ਕੇ ਇਸਤਰੀ ਦਾ ਵੇਸ ਧਾਰ ਕੇ ਉਹ ਕਹਿਣ ਲੱਗੀ ਕਿ ਕਿਸੇ ਵੀ ਤ੍ਰਰਾਂ ਆਪਣੇ ਪ੍ਰਾਣ ਬਚਾ ਲਵੋ॥੧੪॥

**ਭਜੇ ਬੀਰ ਤਹ ਤੇ ਇਕਠਾਂ ਉਤਰਤ ਭਏ॥**
**ਮੁਸ਼ਕਮਤੀ ਰਾਨਿਯਹਿ ਨਿਰਖਿ ਸਭ ਹੀ ਲਏ॥**
**ਕਾਟਿ ਨਦੀ ਤਿਹ ਊਪਰ ਦਈ ਚਲਾਇਕੈ॥**
**ਹੋ ਬਾਜ ਤਾਜ ਰਾਜਨ ਜੁਤ ਦਏ ਬਹਾਇਕੈ॥੧੫॥**

ਉਥੋਂ ਭੱਜ ਕੇ ਸੂਰਮਿਆਂ ਨੇ ਇਕ ਥਾਂ ਪੜਾਅ ਕੀਤਾ। ਰਾਣੀ ਮੁਸ਼ਕਮਤੀ ਨੇ ਉਨ੍ਹਾਂ ਨੂੰ ਵੇਖ ਲਿਆ। ਉਸ ਨਦੀ ਨੂੰ ਵੱਢ ਕੇ ਪਾਣੀ ਉਨ੍ਹਾਂ ਵਲ ਘਲ ਦਿੱਤਾ ਅਤੇ ਘੋੜਿਆ ਸਮੇਤ ਰਾਜਿਆਂ ਨੂੰ ਮੁਕਟਾ ਸਹਿਤ ਪਾਣੀ ਵਿਚ ਰੋੜ ਦਿੱਤਾ॥੧੫॥

**ਮਾਰਿ ਫੌਜ ਇਕ ਦੀਨੋ ਦੂਤ ਪਠਾਇਕੈ॥**
**ਜਾਨ ਖਾਨ ਜੂ ਬਰੋ ਸੁ ਤਾਕੋ ਆਇਕੈ॥**
**ਹਮ ਹਜਰਤਿ ਕੇ ਸੰਗ ਨ ਰਨ ਕੀਨੋ ਬਨੈ॥**
**ਹੋ ਸਭ ਮੰਤ੍ਰਿਨ ਅਰ ਮੋਰ ਰੁਚਿਤ ਯੌਹੀ ਮਨੈ॥੧੬॥**

ਫੌਜ ਨੂੰ ਮਾਰਕੇ ਉਸ ਇਕ ਦੂਤ ਜਾਨ ਖਾਂ ਵੱਲ ਭੇਜ ਦਿੱਤਾ ਅਤੇ ਕਿਹਾ,"ਹੇ ਹਜ਼ੂਰ ਤੁਸੀਂ ਆਕੇ ਮੇਰੀ ਲੜਕੀ ਨਾਲ ਵਿਆਹ ਕਰ ਲਵੋ। ਮੈਂ ਅਤੇ ਮੇਰੇ ਮੰਤਰੀਆਂ ਨੇ ਇਹੋ ਫੈਸਲਾ ਕੀਤਾ ਹੈ ਕਿ ਸਾਨੂੰ ਬਾਦਸ਼ਾਹ ਨਾਲ ਯੁੱਧ ਨਹੀ ਕਰਨਾਂ ਚਾਹੀਦਾ॥੧੬॥

**ਜੈਨਖਾਨ ਮੂਰਖ ਸੁਨਿ ਏ ਬਚ ਫੂਲਿ ਗਜੇ॥**

****************************************************************

ਸੂਰਬੀਰ ਲੈ ਸੰਗ ਭਲੇ ਤਿਤ ਜਾਤ ਭਜੋ॥
ਤਾਕੀ ਦੁਹਿਤਾ ਬਜਾਹਿ ਅਬੈ ਘਰ ਆਇ ਹੌਂ॥
ਹੋ ਇਨੈ ਬਾਂਹ ਅਪਨੀ ਹਜਰਤਹਿ ਮਿਲਾਇ ਹੌਂ॥ ੧੭॥

ਜੈਨ ਖਾਂ ਇਹ ਗੱਲ ਸੁਣ ਕੇ ਫੂਲ ਗਿਆ ਅਤੇ ਸੂਰਬੀਰਾਂ ਨੂੰ ਨਾਲ ਲੈ ਕੇ ਉਸ ਪਾਸੇ ਵਲ ਚਲ ਪਿਆ। ਉਸ ਕਿਹਾ ਕਿ ਰਾਜੇ ਦੀ ਪੁੱਤਰੀ ਵਿਆਹ ਕੇ ਹੁਣ ਘਰ ਲੈ ਆਵਾਂਗਾ ਅਤੇ ਉਨ੍ਹਾਂ ਨੂੰ ਆਪਣਾ ਦੋਸਤ ਬਣਾਕੇ ਬਾਦਸ਼ਾਹ ਨਾਲ ਮਿਲਵਾ ਦੇਵਾਂਗਾ॥੧੭॥

ਚੌਪਈ॥ ਤਬ ਰਾਨੀ ਦਾਰੂ ਬਹੁ ਲਿਯੋ॥ ਤਰੈਂ ਬਿਛਾਇ ਭੂਮਿ ਕੇ ਦਿਯੋ॥
ਊਪਰ ਤਨਿਕ ਬਾਰੂਅਹਿ ਡਾਰਯੋ॥ ਸੋ ਜਰਿ ਜਾਤ ਨ ਨੈਕੁ ਨਿਹਾਰਯੋ॥ ੧੮॥

ਤਦ ਰਾਣੀ ਨੇ ਬਹੁਤ ਸਾਰਾ ਬਰੂਦ ਲਿਆ ਅਤੇ ਉਸਨੂੰ ਧਰਤੀ ਤੇ ਵਿਛਾ ਦਿੱਤਾ। ਉਪਰ ਉਸ ਹਲਕਾ ਜਿਹਾ ਬਰੂਦ ਵਿਛਾ ਦਿਤਾ ਜਿਹੜਾ ਕਿ ਸੜਨਯੋਗ ਸੀ ਪਰ ਉਸ ਨੂੰ ਵੇਖਿਆ ਨਹੀ ਜਾ ਸਕਦਾ ਸੀ॥ ੧੮॥

ਏਕ ਲੌਂਡਿਯਾ ਬੋਲਿ ਪਠਾਈ॥ ਖਾਰਨ ਪਰ ਕਹਿ ਸੁਤਾ ਬਿਠਾਈ॥
ਪਠਯੋ ਮਨੁਖ ਖਾਨ ਅਬ ਆਵੈ॥ ਯਾਹਿ ਬਯਾਹਿ ਧਾਮ ਲੈ ਜਾਵੈ॥ ੧੯॥

ਫਿਰ ਰਾਣੀ ਨੇ ਇਕ ਦਾਸੀ ਨੂੰ ਬੁਲਾਇਆ ਤੇ ਮੰਡਪ ਵਿਚ ਆਪਣੀ ਪੁਤਰੀ ਨੂੰ ਬਿਠਾ ਦਿੱਤਾ। ਫਿਰ ਉਸ ਇਕ ਦੂਤ ਨੂੰ ਖਾਂ ਵਲ ਭੇਜਿਆ ਕਿ ਆਓ ਅਤੇ ਆਕੇ ਪੁੱਤਰੀ ਨੂੰ ਵਿਆਹ ਕੇ ਲੈ ਜਾਵੋਂ॥ ੧੯॥

ਸੈਨ ਸਹਿਤ ਮੂਰਖ ਤਹ ਗਯੋ॥ ਭੇਦ ਅਭੇਦ ਨ ਪਾਵਤ ਭਯੋ॥
ਜਬ ਰਾਨੀ ਜਾਨਯੋ ਜੜ੍ਹ ਆਯੋ॥ ਦਾਰੂਅਹਿ ਤੁਰਤੁ ਪਲੀਤਾ ਦਯਾਯੋ॥ ੨੦॥

ਉਹ ਮੂਰਖ ਭੇਤ ਨੂੰ ਸਮਝੇ ਬਿਨਾਂ ਫੌਜ ਸਮੇਤ ਉਥੇ ਚਲਾ ਗਿਆ । ਜਦ ਰਾਣੀ ਨੇ ਵੇਖਿਆ ਕਿ ਮੂਰਖ ਆ ਗਿਆ ਹੈ ਤਾਂ ਉਸ ਤੁਰੰਤ ਬਾਰੂਦ ਨੂੰ ਪਲੀਤਾ ਲਾ ਦਿਤਾ॥੨੦॥

ਦੋਹਰਾ॥ ਲਗੇ ਪਲੀਤਾ ਸੂਰ ਸਭ ਭ੍ਰਮੇ ਗਗਨ ਕੇ ਮਾਂਹਿ॥
ਉਡਿ ਉਡਿ ਪਰੇ ਸਮੁੰਦ੍ਰ ਮੈਂ ਬਚਯੋ ਏਕਊ ਨਾਹਿ॥ ੨੧॥

ਪਲੀਤੇ ਨੂੰ ਅੱਗ ਲਗਣ ਨਾਲ ਸੂਰਮੇ ਅਕਾਸ਼ ਵਿਚ ਘੁੰਮਣ ਲਗੇ ਅਤੇ ਉੱਡ ਉੱਡ ਕੇ ਸਮੁੰਦਰ ਵਿਚ ਜਾ ਡਿੱਗੇ। ਕੋਈ ਵੀ ਨ ਬਚ ਸੱਕਿਆ॥੨੧॥

ਇਹ ਚਰਿੱਤ੍ਰ ਇਨ ਚੰਚਲਾ ਲੀਨੋ ਦੇਸ ਬਚਾਇ॥
ਜੈਨਖਾਨ ਸੂਰਨ ਸਹਿਤ ਇਹ ਬਿਧਿ ਦਯੋ ਉਡਾਇ॥ ੨੨॥ ੧॥

************************************************************

ਇਸ ਚਲਿੱਤਰ ਨਾਲ ਇਸਤਰੀ ਨੇ ਆਪਣੇ ਦੇਸ਼ ਨੂੰ ਬਚਾ ਲਿਆ ਅਤੇ ਜੈਨ ਖਾਂ ਨੂੰ ਸੂਰਮਿਆਂ ਸਮੇਤ ਉਡਾ ਦਿਤਾ॥੨੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਾਤ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੦੭॥੩੯੧੬॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਸਤਵੀਂ ਕਥਾ ਸਮਾਪਤ॥੨੦੭॥੩੯੧੬॥ਚਲਦਾ॥

# ਚਲਿੱਤਰ ਦੋ ਸੌ ਅੱਠਵਾਂ

# ਕਥਾ ਅਟਪਲ ਦੇਵੀ

**ਦੋਹਰਾ॥ ਏਕ ਰਾਵ ਕੀ ਪੁੱਤ੍ਰਿਕਾ ਅਟਪਲ ਦੇਵੀ ਨਾਮ॥**
**ਬਜਾਹੀ ਏਕ ਨਰੇਸ਼ ਕੌ ਜਾਤੇ ਪੂਤ ਨ ਧਾਮ॥ ੧॥**

ਇਕ ਰਾਜੇ ਦੀ ਇਕ ਪੁਤਰੀ ਸੀ ਜਿਸਦਾ ਨਾਂ ਅਟਪਲ ਦੇਵੀ ਸੀ। ਉਹ ਇਕ ਰਾਜੇ ਨਾਲ ਵਿਆਹੀ ਗਈ ਪਰ ਉਸ ਦੇ ਘਰ ਕੋਈ ਔਲਾਦ ਨਹੀ ਸੀ॥੧॥

**ਚੌਪਈ॥ ਰਾਜਾ ਜਤਨ ਕਰਤ ਬਹੁ ਭਯੋ॥ ਪੂਤ ਨ ਧਾਮ ਬਿਧਾਤੈ ਦਯੋ॥**
**ਤਰੁਨ ਅਵਸਥਹਿ ਸਕਲ ਬਿਤਾਯੋ॥ ਬਿਰਧਾਪਨੋ ਅੰਤ ਗਤਿ ਆਯੋ॥ ੨॥**

ਰਾਜੇ ਨੇ ਬਹੁਤ ਯਤਨ ਕੀਤੇ ਪਰ ਵਿਧਾਤਾ ਨੇ ਉਸਨੂੰ ਪੁਤਰ ਦੀ ਦਾਤ ਨਾ ਬਖਸ਼ੀ। ਇਸਤਰ੍ਹਾਂ ਜਵਾਨੀ ਬੀਤ ਗਈ ਅਤੇ ਬੁੜਾਪਾ ਆ ਗਿਆ॥੨॥

**ਤਬ ਤਰੁਨੀ ਰਾਨੀ ਸੋ ਭਈ॥ ਜਬ ਜ੍ਵਾਨੀ ਰਾਜਾ ਕੀ ਗਈ॥**
**ਤਾਸੌ ਭੋਗ ਰਾਵ ਨਹਿ ਕਰਈ॥ ਯਾਤੇ ਅਤਿ ਅਬਲਾ ਜਿਯ ਜਰਈ॥ ੩॥**

ਜਦ ਰਾਜੇ ਦੀ ਜਵਾਨੀ ਬੀਤ ਗਈ ਤਾਂ ਰਾਣੀ ਜਵਾਨ ਹੋ ਗਈ। ਹੁਣ ਰਾਜਾ ਉਸ ਨਾਲ ਭੋਗ ਵਿਲਾਸ ਨਹੀ ਸੀ ਕਰਦਾ ਜਿਸ ਕਰਕੇ ਰਾਣੀ ਬੜੀ ਖਿਝਦੀ ਸੀ॥੩॥

**ਦੋਹਰਾ॥ ਏਕ ਪੁਰਖ ਸੌ ਦੋਸਤੀ ਰਾਨੀ ਕਰੀ ਬਨਾਇ॥**
**ਕਾਮ ਭੋਗ ਤਾਸੌ ਕਰੈ ਨਿਤਿ ਪ੍ਰਤਿ ਧਾਮ ਬੁਲਾਇ॥ ੪॥**

ਰਾਣੀ ਨੇ ਇਕ ਆਦਮੀ ਨਾਲ ਦੋਸਤੀ ਕਰ ਲਈ ਅਤੇ ਉਸਨੂੰ ਰੋਜ ਘਰ ਬੁਲਾਕੇ ਉਸ ਨਾਲ ਕਾਮਕ੍ਰੀੜਾ ਕਰਨ ਲਗੀ॥੪॥

ਚੌਪਈ।। ਤਾਕੌ ਧਰਮ ਭ੍ਰਾਤ ਠਹਰਾਯੋ।। ਸਭ ਜਗ ਮਹਿ ਇਹ ਭਾਂਤਿ ਉਡਾਯੋ।।
ਭਾਇ ਭਾਇ ਕਹਿ ਰੋਜਬੁਲਾਵੈ।। ਕਾਮ ਕੇਲ ਰੁਚਿ ਮਾਨ ਕਮਾਵੈ।। ੫।।

ਉਸ ਨੂੰ ਆਪਣਾਂ ਧਰਮ ਭਰਾ ਕਹਿਕੇ ਇਹ ਗਲ ਸਾਰੇ ਜਗ ਵਿਚ ਮਸ਼ਹੂਰ ਕਰ ਦਿਤੀ। ਉਸਨੂੰ ਭਾਈ ਭਾਈ ਕਹਿਕੇ ਰੋਜ਼ ਬਲਾਉਂਦੀ ਸੀ ਅਤੇ ਆਪਣੀ ਮਰਜੀ ਅਨੁਸਾਰ ਉਸ ਨਾਲ ਭੋਗ ਵਿਲਾਸ ਕਰਦੀ ਸੀ।।੫।।

ਜੌ ਯਾਤੇ ਮੋਕੌ ਸੁਤ ਹੋਈ।। ਨ੍ਰਿਪ ਕੋ ਪੂਤ ਲਖੈ ਸਭ ਕੋਈ।।
ਦੇਸ ਬਸੈ ਸਭ ਲੋਗ ਰਹੈਂ ਸੁਖ।। ਹਮਰੋ ਮਿਟੈ ਚਿੱਤ ਕੋ ਸਭ ਦੁਖ।। ੬।।

ਉਹ ਸੋਚਦੀ ਸੀ ਕਿ ਜਿਹੜਾ ਪੁੱਤਰ ਇਸ ਤੋਂ ਪੈਦਾ ਹੋਵੇਗਾ ਉਹ ਰਾਜੇ ਦਾ ਪੁੱਤਰ ਕਹਾਏਗਾ। ਦੇਸ਼ ਵਸਦਾ ਰਹੇ, ਲੋਕ ਖੁਸ਼ ਰਹਿਣ ਅਤੇ ਦਿਲ ਦਾ ਦੁਖ ਵੀ ਦੂਰ ਹੋ ਜਾਵੇ।।੬।।

ਅੜਿੱਲ।। ਭਾਂਤਿ ਭਾਂਤਿ ਕੇ ਭੋਗ ਕਰਤ ਤਾਸੋ ਭਈ।।
ਨ੍ਰਿਪ ਕੀ ਬਾਤ ਬਿਸਾਰਿ ਸਭੈ ਚਿੱਤ ਤੇਂ ਦਈ।।
ਲਪਟਿ ਲਪਟਿ ਗਈ ਨੈਨਨ ਨੈਨ ਮਿਲਾਇਕੈ।।
ਹੋ ਫਸਤ ਹਿਰਨ ਜਯੋਂ ਹਿਰਿਨ ਬਿਲੋਕਿ ਬਨਾਇਕੈ।। ੭।।

ਉਹ ਉਸ ਨਾਲ ਕਈ ਪ੍ਰਕਾਰ ਦੇ ਭੋਗ ਵਿਲਾਸ ਕਰਨ ਲੱਗੀ ਅਤੇ ਰਾਜੇ ਨੂੰ ਉਸ ਮਨੋ ਵਿਸਾਰ ਦਿੱਤਾ। ਉਹ ਅੱਖਾਂ ਵਿਚ ਅੱਖਾਂ ਪਾਕੇ ਇਸਤਰਾਂ ਲਿਪਟਦੀ ਸੀ ਜਿਸ ਤਰਾਂ ਹਿਰਣ ਹਿਰਣੀ ਨੂੰ ਵੇਖ ਕੇ ਅਟਕ ਜਾਂਦਾ ਹੈ।।੭।।

ਇਤਕ ਦਿਨਨ ਰਾਜਾ ਜੂ ਦਿਵ ਕੇ ਲੋਕ ਗੇ।।
ਨਸਟ ਰਾਜ ਲਖਿ ਲੋਗ ਅਤਿ ਆਕੁਲ ਹੋਤ ਭੇ।।
ਤਬ ਰਾਨੀ ਮਿਤਵਾਕੌ ਲਯੋ ਬੁਲਾਇਕੈ।।
ਹੋ ਦਯੋ ਰਾਜ ਕੋ ਸਾਜ ਜੁ ਛੱਤ੍ਰ ਫਿਰਾਇਕੈ।। ੮।।

ਇਸ ਸਮੇਂ ਦੌਰਾਨ ਹੀ ਰਾਜਾ ਵੀ ਸਵਰਗਵਾਸ ਹੋ ਗਿਆ ਅਤੇ ਲੋਕ ਰਾਜ ਨੂੰ ਨਸ਼ਟ ਹੁੰਦਾ ਵੇਖ ਕੇ ਵਿਆਕੁਲ ਹੋ ਗਏ। ਤਦ ਰਾਣੀ ਨੇ ਮਿੱਤਰ ਨੂੰ ਬੁਲਾ ਲਿਆ ਅਤੇ ਉਸ ਨੂੰ ਛਤਰ ਧਾਰਣ ਕਰਵਾਕੇ ਰਾਜ ਕਾਜ ਉਹਦੇ ਹਵਾਲੇ ਕਰ ਦਿੱਤਾ।।੮।।

ਚੌਪਈ।। ਪੂਤ ਨ ਧਾਮ ਹਮਾਰੇ ਭਏ।। ਰਾਜਾ ਦੇਵ ਲੋਕ ਕੌ ਗਏ।।

**************************************************************
ਰਾਜ ਇਹ ਭ੍ਰਾਤ ਹਮਾਰੋ ਕਰੋ।। ਯਾਕੇ ਸੀਸ ਛੱਤ੍ਰ ਸੁਭ ਢਰੋ।। ੯।।

ਸਾਡੇ ਘਰ ਕੋਈ ਪੁੱਤਰ ਨਹੀ ਅਤੇ ਰਾਜਾ ਸਵਰਗਵਾਸ ਹੋ ਗਏ ਹਨ। ਹੁਣ ਮੇਰਾ ਭਰਾ ਰਾਜ ਕਰੂਗਾ ਤੇ ਇਸਦੇ ਸਿਰ ਤੇ ਛੱਤਰ ਝੁਲੇਗਾ।।੯।।

ਮੇਰੋ ਭ੍ਰਾਤ ਰਾਜ ਇਹ ਕਰੋ।। ਅੱਤ੍ਰ ਪੱਤ੍ਰ ਯਾਕੇਂ ਸਿਰ ਢਰੋ।।
ਸੂਰਬੀਰ ਆਗਜਾ ਸਭ ਕੈਹੈ।। ਜਹਾਂ ਪਠੈਯੈ ਤਹੱ ਤੇ ਜੈਹੈ।। ੧੦।।

ਮੇਰੇ ਭਰਾ ਤੁਸੀ ਰਾਜ ਕਰੋ ਅਤੇ ਛਤਰ ਚੌਰ ਤੁਹਾਡੇ ਸਿਰ ਤੇ ਝੁਲੇਗਾ। ਤੁਸੀ ਸੂਰਬੀਰਾਂ ਨੂੰ ਜੋ ਆਗਿਆ ਕਰੋਗੇ ਅਤੇ ਜਿਥੇ ਕਹੋਗੇ ਉਥੇ ਹੀ ਜਾਣਗੇ।।੧੦।।

ਦੋਹਰਾ।। ਰਾਨੀ ਐਸੋ ਬਚਨ ਕਹਿ ਦਯੋ ਜਾਰ ਕੌ ਰਾਜ।।
ਮਿਤਵਾ ਕੌ ਰਾਜਾ ਕਿਯਾ ਫੇਰਿ ਛੱਤ੍ਰ ਦੈ ਸਾਜ।। ੧੧।।

ਇਹ ਕਹਿ ਕੇ ਰਾਣੀ ਨੇ ਮਿੱਤਰ ਨੂੰ ਰਾਜ ਦਿਵਾ ਦਿਤਾ। ਮਿੱਤਰ ਨੂੰ ਛੱਤਰ ਸਾਜ਼ ਦੇ ਕੇ ਰਾਜਾ ਬਣਾ ਦਿੱਤਾ ।।੧੧।।

ਚੌਪਈ।। ਸੂਰਬੀਰ ਸਭ ਪਾਇ ਲਗਾਏ।। ਗਾਂਉ ਗਾਂਉ ਚੌਧਰੀ ਬੁਲਾਏ।।
ਦੈ ਸਿਰਪਾਉ ਬਿਦਾ ਕਰਿ ਦੀਨੇ।। ਆਪਨ ਭੋਗ ਜਾਰ ਸੌ ਕੀਨੇ।। ੧੨।।

ਸਭ ਸੂਰਮਿਆਂ ਨੂੰ ਉਸ ਅਗੇ ਝੁਕਾਇਆ ਅਤੇ ਪਿੰਡਾਂ ਤੋਂ ਸਭ ਚੌਧਰੀਆਂ ਨੂੰ ਬੁਲਾਇਆ। ਉਨ੍ਹਾਂ ਦਾ ਸਨਮਾਨ ਕਰਕੇ ਵਾਪਸ ਕਰ ਦਿਤਾ ਅਤੇ ਆਪ ਆਪਣੇ ਮਿੱਤਰ ਨਾਲ ਰਮਣ ਕਰਨ ਲੱਗੀ।। ੧੨।।

ਮੇਰੋ ਰਾਜ ਸੁਫਲ ਸਭ ਭਯੋ।। ਸਭ ਧਨ ਰਾਜ ਮਿੱਤ੍ਰ ਕੌ ਦਯੋ।।
ਮਿੱਤ੍ਰ ਅਰੁ ਮੋ ਮੈ ਭੇਦ ਨ ਹੋਈ।। ਬਾਲ ਬ੍ਰਿਧ ਜਾਨਤ ਸਭ ਕੋਈ।। ੧੩।।

ਮੇਰਾ ਰਾਜ ਸਫਲ ਹੋ ਗਿਆ ਹੈ, ਉਸ ਸਾਰਾ ਧਨ ਅਤੇ ਰਾਜ ਮਿੱਤਰ ਨੂੰ ਦੇ ਦਿੱਤਾ। ਮੇਰੇ ਵਿਚ ਅਤੇ ਇਸ ਵਿਚ ਕੋਈ ਫਰਕ ਨਹੀ। ਇਹ ਸਾਰੇ ਬਾਲਕ ਜਵਾਨ ਅਤੇ ਬੁਢੇ ਸਮਝ ਲਵੋ।। ੧੩।।

ਸਕਲ ਪ੍ਰਜਾ ਇਹ ਭਾਂਤਿ ਉਚਾਰੈਂ।। ਬੈਠਿ ਸਦਨ ਮੈ ਮੰਤ੍ਰ ਬਿਚਾਰੈਂ।।
ਨਸ਼ਟ ਰਾਜ ਰਾਨੀ ਲਖਿ ਲਯੋ।। ਤਾਤੇ ਰਾਜ ਭ੍ਰਾਤ ਕੋ ਦਯੋ।। ੧੪।।

ਸਾਰੀ ਪਰਜਾ ਆਪਸ ਵਿਚ ਕਹਿ ਰਹੀ ਸੀ ਕਿ ਰਾਣੀ ਨੇ ਰਾਜ ਨੂੰ ਨਸ਼ਟ ਹੋਣ ਤੋਂ ਬਚਾ ਲਿਆ ਅਤੇ ਭਰਾ ਨੂੰ ਰਾਜ ਦੇ ਦਿੱਤਾ।।੧੪।।

ਦੋਹਰਾ।। ਕੇਲ ਕਰਤ ਰੀਝੀ ਅਧਿਕ ਹੇਰਿ ਤਰਨਿ ਤਰੁਨੰਗ।।

**ਰਾਜ ਸਾਜ ਤਾਤੇ ਦਯੋ ਇਹ ਚਰਿੱਤ੍ਰ ਕੇ ਸੰਗ॥ ੧੫॥**

ਜਵਾਨ ਇਸਤਰੀ, ਜਵਾਨ ਮਰਦ ਦਾ ਸਾਥ ਪਾ ਕੇ ਬਹੁਤ ਰੀਝ ਗਈ। ਉਸ ਨੇ ਇਸ ਚਲਿੱਤਰ ਨਾਲ ਰਾਜ ਉਸਨੂੰ ਦੇ ਦਿਤਾ॥੧੫॥

**ਨਸ਼ਟ ਹੋਤ ਤ੍ਰਿਯ ਰਾਜਿ ਲਖਿ ਕਿਯੋ ਭ੍ਰਾਤ ਕੌ ਦਾਨ॥**
**ਲੋਗ ਮੂੜ ਐਸੇ ਕਹੈਂ ਸਕੈਂ ਨ ਭੇਦ ਪਛਾਨ॥ ੧੬॥ ੧॥**

ਰਾਜ ਨਸ਼ਟ ਹੁੰਦਾ ਵੇਖ ਕੇ ਰਾਣੀ ਨੇ ਰਾਜ ਆਪਣੇ ਭਰਾ ਨੂੰ ਦਾਨ ਕਰ ਦਿਤਾ। ਸਾਰੇ ਮੂਰਖ ਇਹੋ ਕਹਿ ਰਹੇ ਸਨ ਅਤੇ ਅਸਲ ਭੇਤ ਨੂੰ ਕੋਈ ਵੀ ਪਛਾਣ ਨਹੀ ਸੀ ਸਕਿਆ॥ ੧੬॥ ੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਆਠਵੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੦੮॥੩੯੩੨॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਅੱਠਵਾਂ ਚਲਿੱਤਰ ਸਮਾਪਤ॥੨੦੮॥੩੯੩੨॥ਚਲਦਾ॥

## ਚਲਿੱਤਰ ਦੋ ਸੌ ਨਾਵਾਂ

## ਕਥਾ ਭਰਥਰੀ

**ਦੋਹਰਾ॥ ਧਾਰਾ ਨਗਰੀ ਕੋ ਰਹੈ ਭਰਥਰਿ ਰਾਵ ਸੁਜਾਨ॥**
**ਦੋ ਦ੍ਵਾਦਸ ਬਿਦਜ ਨਿਪੁਨ ਸੂਰਬੀਰ ਬਲਵਾਨ॥ ੧॥**

ਧਾਰਾ ਨਗਰੀ ਦਾ ਭਰਥਰੀ ਨਾਮੀਂ ਇਕ ਚਤਰ ਰਾਜਾ ਸੀ। ਉਹ ਚੌਦਾਂ ਵਿਦਿਆਵਾਂ ਵਿਚ ਨਿਪੁੰਨ ਅਤੇ ਬੜਾ ਸੂਰਬੀਰ ਬਲਵਾਨ ਸੀ॥੧॥

**ਚੌਪਈ॥ ਭਾਨਮਤੀ ਤਾਕੇ ਬਰ ਨਾਰੀ॥ ਪਿੰਗੁਲ ਦੇਇ ਪ੍ਰਾਨਨਿ ਤੇ ਪਜਾਰੀ॥**
**ਅਪ੍ਰਮਾਨ ਭਾ ਰਾਨੀ ਸੋਹੈ॥ ਦੇਵ ਅਦੇਵ ਸੁਤਾ ਢਿਗ ਕੋਹੈ॥ ੨॥**

ਉਸਦੀ ਇਕ ਸੁਘੜ ਰਾਣੀ ਭਾਨਮਤੀ ਸੀ ਅਤੇ ਪਿੰਗਲ ਦੇਵੀ ਵੀ ਉਸਨੂੰ ਪ੍ਰਾਣਾਂ ਤੋ ਪਿਆਰੀ ਸੀ। ਰਾਣੀਆਂ ਦੀ ਸੁੰਦਰਤਾ ਅਪਰ ਅਪਾਰ ਸੀ ਅਤੇ ਉਨ੍ਹਾਂ ਸਾਹਮਣੇ ਦੇਵ-ਦਾਨਵ ਤਲਾ ਕੀ ਸਨ॥ ੨॥

**ਦੋਹਰਾ॥ ਭਾਨਮਤੀ ਕੀ ਅਧਿਕ ਛਬਿ ਜਲ ਥਲ ਰਹੀ ਸਮਾਇ॥**
**ਦੇਵ ਦਿਵਾਨੇ ਲਖਿ ਭਏ॥ ਦਾਨਵ ਗਏ ਬਿਕਾਇ॥ ੩॥**

ਭਾਨਮਤੀ ਦੀ ਸੁੰਦਰਤਾ ਦੀ ਚਰਚਾ ਜਲ ਥਲ ਵਿਚ ਸੀ। ਉਸ ਉਤੇ ਦੇਵਤੇ ਤਾਂ ਦੀਵਾਨੇ ਹੋ ਗਏ ਸਨ ਅਤੇ ਦੈਂਤ ਤਾਂ ਮਾਨੋ ਵਿੱਕ ਚੁੱਕੇ ਸਨ॥੩॥

ਔਰ ਪਿੰਗੁਲਾਮਤੀ ਕੀ ਸੋਭਾ ਲਖੀ ਅਪਾਰ॥
ਗੜ੍ਹਿ ਚਤੁਰਾਨਨ ਤਵਨ ਸਮ ਔਰ ਨ ਸਕ੍ਯੋ ਸੁਧਾਰ॥ ੪॥

ਪਿੰਗਲਾਮਤੀ ਦੀ ਸੁੰਦਰਤਾ ਵੀ ਅਨੂਪਮ ਸੀ। ਬ੍ਰਹਮਾਂ ਉਸ ਨੂੰ ਖੁਦ ਬਣਾਕੇ ਦੁਬਾਰਾ ਉਸ ਤੋਂ ਸੁੰਦਰ ਹੋਰ ਕਿਸੇ ਨੂੰ ਨਹੀਂ ਬਣਾ ਸਕਿਆ ਸੀ॥੪॥

ਚੌਪਈ॥ ਏਕ ਦਿਵਸ ਨ੍ਰਿਪ ਗਯੋ ਸ਼ਿਕਾਰਾ॥
ਚਿਤ ਭੀਤਰ ਇਹ ਭਾਂਤਿ ਬਿਚਾਰਾ॥
ਬਸਤ੍ਰ ਬੋਰਿ ਸ੍ਰੋਨਤਹਿ ਪਠਾਏ॥
ਕਹਿਯੋ ਸਿੰਘ ਭਰਥਰ ਹਰਿ ਘਾਏ॥ ੫॥

ਇਕ ਦਿਨ ਰਾਜਾ ਸ਼ਿਕਾਰ ਨੂੰ ਗਿਆ ਅਤੇ ਉਸ ਮਨ ਵਿਚ ਕੁਝ ਵਿਚਾਰ ਕੀਤਾ। ਉਸ ਆਪਣੇ ਕਪੜੇ ਲਹੂ ਨਾਲ ਭੌਂ ਕੇ ਘਰ ਭੇਜ ਦਿੱਤੇ ਅਤੇ ਕਿਹਾ ਕਿ ਭਰਥਰੀ ਨੂੰ ਸ਼ੇਰ ਖਾ ਗਿਆ ਹੈ॥ ੫॥

ਬਸਤ੍ਰ ਭ੍ਰਿਤ ਲੈ ਸਦਨ ਸਿਧਾਰ੍ਯੋ॥ ਉਚਰ੍ਯੋ ਆਜੁ ਸਿੰਘ ਨ੍ਰਿਪ ਮਾਰ੍ਯੋ॥
ਰਾਨੀ ਉਦਿਤ ਜਰਨ ਕੌ ਭਈ॥ ਹਾਇ ਉਚਰਿ ਪਿੰਗੁਲ ਮਰਿ ਗਈ॥ ੬॥

ਨੌਕਰ ਕਪੜੇ ਲੈ ਕੇ ਮਹਿਲਾਂ ਵਿਚ ਗਿਆ ਅਤੇ ਕਿਹਾ ਕਿ ਰਾਜੇ ਨੂੰ ਸ਼ੇਰ ਨੇ ਮਾਰ ਦਿੱਤਾ ਹੈ। ਰਾਣੀ ਭਾਨਮਤੀ ਸੜ ਮਰਨ ਨੂੰ ਤਿਆਰ ਹੋ ਗਈ ਅਤੇ ਪਿੰਗਲਾ ਤਾਂ ਹਾਏ ਕਹਿਕੇ ਪ੍ਰਾਣ ਛਡ ਦਿਤੇ॥ ੬॥

ਦੋਹਰਾ॥ ਤ੍ਰਿਯਾ ਨ ਤਵਨ ਸਰਾਹੀਯਹਿ ਕਰਤ ਅਗਨਿ ਮੈ ਪਜਾਨ॥
ਧੰਨਜ ਧੰਨਜ ਅਬਲਾ ਤੇਈ ਬਧਤ ਬਿਰਹ ਕੇ ਬਾਨ॥ ੭॥

ਉਸ ਇਸਤਰੀ ਦੀ ਪ੍ਰਸੰਸਾ ਨਹੀ ਕਰਨੀ ਚਾਹੀਦੀ ਜੋ ਸੜ ਮਰਨ ਲਈ ਤਿਆਰ ਹੁੰਦੀ ਹੈ, ਉਹ ਇਸਤਰੀ ਧੰਨ ਹੁੰਦੀ ਹੈ ਜਿਹੜੀ ਵਿਛੋੜੇ ਦਾ ਤੀਰ ਵਜਣ ਨਾਲ ਹੀ ਮਰ ਜਾਂਦੀ ਹੈ॥ ੭॥

ਅੜਿੱਲ॥ ਖੇਲਿ ਅਖੇਟਕ ਜਬ ਭਰਥਰਿ ਘਰਿ ਆਇਯੋ॥
ਹਾਇ ਕਰਤ ਪਿੰਗੁਲਾ ਮਰੀ ਸੁਨਿ ਪਾਇਯੋ॥
ਡਾਰਿ ਡਾਰਿ ਸਿਰ ਧੂਰਿ ਹਾਇ ਰਾਜਾ ਕਹੈ॥
ਹੋ ਪਠੈ ਬਸਤ੍ਰ ਜਿਹ ਸਮੈ ਸਮੋ ਸੌ ਨਾ ਲਹੈ॥ ੮॥

ਸ਼ਿਕਾਰ ਖੇਡ ਕੇ ਜਦ ਰਾਜਾ ਘਰ ਆਇਆ ਤੇ ਪਿੰਗਲਾ ਨੂੰ ਮਰੀ ਸੁਣ ਕੇ "ਹਾਏ ਹਾਏ" ਕਹਿਣ ਲਗਾ। ਸਿਰ ਵਿਚ ਮਿੱਟੀ ਸੁੱਟ ਕੇ ਰਾਜਾ "ਹਾਏ ਹਾਏ" ਕਰਨ ਲਗਾ ਅਤੇ ਕਹਿਣ ਲੱਗਾ ਕਿ ਉਹ ਸਮਾਂ ਮੇਰੇ ਹੱਥ ਨਹੀਂ

ਆਉਂਦਾ ਜਦੋਂ ਮੈਂ ਕਪੜੇ ਲਹੂ ਨਾਲ ਭੌਂ ਕੇ ਘਰ ਨੂੰ ਭੇਜ ਦਿੱਤੇ।। ੮।।

**ਚੌਪਈ।। ਕੈ ਮੈਂ ਆਜੁ ਕਟਾਰੀ ਮਾਰੌ।। ਹ੍ਵੈ ਜੋਗੀ ਸਭ ਹੀ ਘਰ ਜਾਰੌ।।**
**ਧ੍ਰਿਗ ਮੇਰੋ ਜਿਯਬੋ ਜਗ ਮਾਹੀ।। ਜਾਕੇ ਨਾਰਿ ਪਿੰਗੁਲਾ ਨਾਹੀ।। ੯।।**

ਜਾਂ ਮੈਂ ਅੱਜ ਕਟਾਰ ਮਾਰ ਕੇ ਮਰ ਜਾਵਾਂਗਾ ਜਾਂ ਜੋਗੀ ਬਣ ਕੇ ਘਰ ਨੂੰ ਸਾੜ ਦੇਵਾਂਗਾ। ਮੇਰਾ ਜੀਣਾਂ ਇਸ ਸੰਸਾਰ ਵਿਚ ਧਿਰਕਾਰ ਹੈ ਜਿਸਦੇ ਪਾਸ ਅੱਜ ਉਸਦੀ ਰਾਣੀ ਪਿੰਗਲਾ ਨਹੀਂ ਹੈ।। ੯।।

**ਦੋਹਰਾ।। ਜੋ ਭੂਖਨ ਬਹੁ ਮੋਲ ਕੇ ਅੰਗਨ ਅਧਿਕ ਸੁਹਾਂਹਿ।।**
**ਤੇ ਅਬ ਨਾਗਨਿ ਸੇ ਭਏ ਕਾਟਿ ਕਾਟਿ ਤਨ ਖਾਂਹਿ।। ੧੦।।**

ਜਿਹੜੇ ਅਮੁਲ ਕਪੜੇ ਅਤੇ ਗਹਿਣੇ ਸਰੀਰ ਦੀ ਸ਼ੋਭਾ ਵਧਾਉਂਦੇ ਸਨ ਉਹ ਅੱਜ ਨਾਗ ਬਣ ਗਏ ਸਨ ਅਤੇ ਸਰੀਰ ਨੂੰ ਵੱਢ ਵੱਢ ਕੇ ਖਾ ਰਹੇ ਸਨ।।੧੦।।

**ਸ੍ਵੈਯਾ।। ਬਾਂਕ ਸੀ ਬੀਨ ਸ਼ਿੰਗਾਰ ਅੰਗਾਰ ਸੇ ਤਾਲ ਮ੍ਰਿਦੰਗ ਕ੍ਰਿਪਾਨ ਕਟਾਰੇ।।**
**ਜ੍ਵਾਲਸੀ ਜੌਨਿ ਜੁਡਾਈ ਸੀ ਜੇਬ ਸਖੀ ਘਨਸਾਰ ਕਿਸਾਰ ਕੇ ਆਰੇ।।**
**ਰੋਗ ਸੋ ਰਾਗ ਬਿਰਾਗ ਸੋ ਬੋਲ ਬਬਾਰਿਬ ਬੂੰਦਨ ਬਾਨ ਬਿਸਾਰੇ।।**
**ਬੈਨ ਸੇ ਬੈਨ ਭਾਲਾ ਜੈਸੇ ਭੂਖਨ ਹਾਰਨ ਹੋਹਿ ਭੁਜੰਗਨ ਕਾਰੇ।। ੧੧।।**

ਬੀਨ ਬਾਂਕ ਵਰਗੀ, ਸ਼ਿੰਗਾਰ ਅੰਗਾਰਾਂ ਵਰਗਾ ਅਤੇ ਤਾਲ ਮ੍ਰਦੰਗ ਕਿਰਪਾਨ ਕਟਾਰ ਵਾਂਗ ਲਗ ਰਹੇ ਸਨ। ਚਾਂਦਨੀ ਜਵਾਲਾ ਵਰਗੀ ਅਤੇ ਸੀਤਲਤਾ ਤੇ ਸ਼ੋਭਾ ਵਧਾਉਣ ਵਾਲਾ ਮੁਸ਼ਕਪੂਰ ਮਾਨੋਂ ਕੇਸਾਂ ਤੇ ਆਰੇ ਚਲਾ ਰਿਹਾ ਸੀ। ਰਾਗ ਰੋਗ ਵਰਗਾ, ਬੋਲ ਵੈਰਾਗ ਵਰਗੇ ਅਤੇ ਮੀਂਹ ਦੀਆਂ ਕਣੀਆਂ ਤੀਰਾਂ ਵਾਂਗ ਲੱਗ ਰਹੀਆਂ ਸਨ। ਗੱਲ੍ਹਾਂ ਤੀਰਾਂ ਵਰਗੀਆਂ ਅਤੇ ਗਹਿਣੇ ਭਾਲਿਆ ਵਰਗੇ ਅਤੇ ਗਲ਼ ਦੇ ਹਾਰ ਮਾਨੋ ਕਾਲੇ ਸੱਪਾਂ ਵਰਗੇ ਲੱਗ ਰਹੇ ਸਨ।।੧੧।।

**ਬਾਂਕ ਸੇ ਬੈਨ ਬ੍ਰਿਲਾਪ ਸੇ ਬਾਰਨ ਬਜਾਧ ਸੀ ਬਾਂਸ ਬਿਯਾਰ ਬਹੀਰੀ।।**
**ਕਾਕ ਸੀ ਕੋਕਿਲ ਕੂਕ ਕਰਾਲ ਮ੍ਰਿਨਾਲ ਕਿ ਬਜਾਲ ਘਰੀ ਕਿਛੁ ਰੀਰੀ।।**
**ਭਾਰ ਸੀ ਭੌਨ ਭਯਾਨਕ ਭੂਖਨ ਜੌਨ ਕੀ ਜ੍ਵਾਲ ਸੌ ਜਾਤ ਜਰੀਰੀ।।**
**ਬਾਨਸੀ ਬੀਨ ਬਿਨਾ ਉਹਿ ਬਾਲ ਬਸੰਤ ਕੋ ਅੰਤਕਿ ਅੰਤ ਸਖੀਰੀ।। ੧੨।।**

ਗਲਬਾਤ ਤਲਵਾਰ ਸਮਾਨ ਹੈ, ਜਲ ਰੋਗ ਵਰਗਾ ਹੈ ਅਤੇ ਹਵਾ ਬਾਂਸ ਵਾਂਗ ਚੁਭਣ ਵਾਲੀ ਹੈ। ਕੋਇਲ ਦੀ ਆਵਾਜ਼ ਮਾਨੋਂ ਕਾਂ ਵਰਗੀ ਅਤੇ ਕਮਲ ਮ੍ਰਿਨਾਲ ਮਾਨੋਂ ਸਪ ਵਰਗੇ ਹਨ। ਸਾਰਾ ਸੰਸਾਰ ਮਾਨੋਂ ਗਹਿਣੇ ਦੇ ਰੂਪ ਵਿਚ ਭਾਰ ਬਣ ਗਿਆ ਹੋਵੇ ਅਤੇ ਚਾਂਦਨੀ ਦੀ ਜਵਾਲਾ ਨਾਲ ਸੜਦਾ

*****************************************************************
ਜਾ ਰਿਹਾ ਹੋਵੇ। ਬੀਨ ਤੀਰ ਵਰਗੀ ਲਗਦੀ ਸੀ ਅਤੇ ਇਸਤਰੀ ਤੋਂ ਬਗੈਰ ਤਾਂ ਮਾਨੋਂ ਬਸੰਤ ਰੁਤ ਦਾ ਅੰਤ ਹੋ ਗਿਆ ਹੋਵੇ।।੧੨।।

**ਬੈਰੀ ਸੀ ਬਜਾਰ ਬ੍ਰਿਲਾਪ ਸੌ ਬੋਲ ਬਬਾਨ ਸੀ ਬੀਨ ਬਜੰਤ ਬਿਥਾਰੇ।।**
**ਜੰਗ ਸੇ ਜੰਗ ਮੁਚੰਗ ਦੁਖੰਗ ਅਨੰਗ ਕਿ ਅੰਕਸੁ ਆਂਕ ਕਿਆਰੇ।।**
**ਚਾਂਦਨੀ ਚੰਦ ਚਿਤਾ ਚਹੂੰ ਓਰ ਸੁ ਕੋਕਿਲਾ ਕੂਕ ਕਿ ਹੂਕ ਸੀ ਮਾਰੇ।।**
**ਭਾਰ ਸੇ ਭੌਨ ਭਯਾਨਕ ਭੂਖਨ ਫੂਲੇ ਨ ਫੂਲ ਫਨੀ ਫਨਿਯਾਰੇ।।੧੩।।**

ਹਵਾ ਵੀ ਵੈਰੀ ਬਣ ਗਈ, ਬੋਲਣਾ ਮਾਨੋਂ ਵਿਰਲਾਪ ਵਰਗਾ ਅਤੇ ਵੀਣਾ ਮਾਨੋਂ ਇਸਤਰ੍ਹਾਂ ਲੱਗ ਰਹੀ ਸੀ ਜਿਵੇਂ ਮੇਰੇ ਵਾਸਤੇ ਸ਼ੋਕਮਈ ਸੰਗੀਤ ਹੋਵੇ। ਮੁਚੰਗ ਇਸਤਰਾਂ ਲਗ ਰਿਹਾ ਸੀ ਜਿਵੇਂ ਰਣ ਭੂਮੀਂ ਦਾ ਨਾਦ ਹੋਵੇ ਅਤੇ ਅੰਗ ਅੰਗ ਆਰਿਆਂ ਨਾਲ ਚੀਰਿਆ ਜਾ ਰਿਹਾ ਹੋਵੇ। ਚੰਦ ਦੀ ਚਾਂਦਨੀ ਦੀ ਚਿਤਾ ਚਾਰੇ ਪਾਸੀਂ ਵਿਖਾਈ ਦੇ ਰਹੀ ਸੀ ਅਤੇ ਕੋਇਲ ਦੀ ਕੂਕ ਮਨ ਵਿਚ ਹੂਕ ਮਾਰ ਰਹੀ ਸੀ। ਗਹਿਣੇ ਭਾਰ ਬਣ ਗਏ ਸਨ ਅਤੇ ਫੁਲ ਇਸਤਰਾਂ ਲੱਗ ਰਹੇ ਸਨ ਜਿਵੇਂ ਸੱਪ ਨੇ ਫਨ ਫੈਲਾਈ ਹੋਵੇ।।੧੩।।

**ਚੌਪਈ।। ਹੋ ਹਠਿ ਹਾਥ ਸਿੰਧੌਰਾ ਧਰਿਹੌਂ।। ਪਿੰਗੁਲ ਹੇਤ ਅਗਨਿ ਮਹਿ ਜਰਿਹੌਂ।।**
**ਜੋ ਇਹ ਆਜ ਚੰਬਲਾ ਜੀਯੈ।। ਤਬ ਭਰਥਰੀ ਪਾਨਿ ਕੌ ਪੀਯੈ।।੧੪।।**

ਮੈਂ ਤਾਂ ਹੱਥ ਵਿਚ ਸਿੰਘੋਰਾ ਲੈ ਕੇ ਪਿੰਗਲਾ ਲਈ ਬੜੇ ਹਠ ਨਾਲ ਅੱਗ ਵਿਚ ਸੜ ਜਾਵਾਂਗਾ। ਹੁਣ ਜੇ ਉਹ ਇਸਤਰੀ ਜੀਉਂਦੀ ਹੋ ਜਾਵੇ ਤਾਂ ਹੀ ਭਰਥਰੀ ਪਾਣੀ ਪੀਵੇਗਾ।।੧੪।।

**ਅੜਿੱਲ।। ਤਬ ਤਹ ਗੋਰਖਨਾਥ ਪਹੂੰਚਜੋ ਆਇਕੈ।।**
**ਨ੍ਰਿਪ ਪ੍ਰਤਿ ਕਹਜੋ ਅਦੇਸੁ ਸੁ ਨਾਦ ਬਜਾਇਕੈ।।**
**ਰਾਨੀ ਦਈ ਜਿਵਾਇ ਸਰੂਪ ਅਨੇਕ ਧਰਿ।।**
**ਹੋ ਸੁਨਹੋ ਭਰਥਰਿ ਰਾਵ ਲੇਹੁ ਗਹਿ ਏਕ ਕਰ।। ੧੫।।**

ਤਦ ਉਥੇ ਗੋਰਖ ਨਾਥ ਆ ਪਹੁੰਚਿਆ ਅਤੇ ਉਸ ਸੰਖ ਬਜਾ ਕੇ ਰਾਜੇ ਨੂੰ ਕਿਹਾ। ਉਸ ਰਾਣੀ ਪਿੰਗਲਾ ਨੂੰ ਅਨੇਕਾਂ ਰੂਪ ਵਿਚ ਜਿੰਦਾ ਕਰ ਦਿਤਾ ਅਤੇ ਰਾਜੇ ਨੂੰ ਕਿਹਾ ਇਨ੍ਹਾਂ ਵਿਚੋ ਕੋਈ ਇਕ ਚੁਣ ਲਵੋ।।੧੫।।

**ਭਰਥਰਿ ਬਾਚ।।**

**ਦੋਹਰਾ।। ਕਾਂਹ ਗਹੌ ਕੌਨੈ ਤਜੌ ਚਿਤ ਮੈ ਕਰੈ ਬਿਬੇਕ।।**

ਸਭੈ ਪਿੰਗੁਲਾ ਕੀ ਪ੍ਰਭਾ ਰਾਨੀ ਭਈ ਅਨੇਕ॥ ੧੬॥

ਭਰਥਰੀ ਨੇ ਕਿਹਾ ਕਿ ਕਿਸ ਨੂੰ ਫੜਾ ਅਤੇ ਕਿਸ ਨੂੰ ਛਡਾਂ, ਮੈਂ ਤਾਂ ਸੋਚ ਵਿਚ ਪੈ ਗਿਆ ਹਾਂ ਕਿਉਂਕਿ ਪਿੰਗਲਾ ਦੇ ਰੂਪ ਵਾਲੀਆਂ ਇਹ ਅਨੇਕਾਂ ਰਾਣੀਆਂ ਬਣ ਗਈਆਂ ਹਨ॥੧੬॥

ਅੜਿੱਲ॥ ਯੌਂ ਕਹਿ ਗੋਰਖ ਨਾਥ ਤਹਾਂ ਤੇ ਜਾਤ ਭਯੋ॥
ਭਾਨਮਤੀ ਕੋ ਚਿਤ ਚੰਡਾਰ ਇਕ ਹਰ ਲਿਯੋ॥
ਤਾ ਦਿਨ ਤੇ ਰਾਜਾ ਕੌਂ ਦਿਯੋ ਭੁਲਾਇਕੈ॥
ਹੋ ਰਾਨੀ ਨੀਚ ਕੇ ਰੂਪ ਰਹੀ ਉਰਝਾਇਕੈ॥ ੧੭॥

ਇਹ ਕਹਿ ਕੇ ਗੋਰਖ ਨਾਥ ਓਥੋਂ ਚਲਾ ਗਿਆ ਅਤੇ ਇਧਰ ਇਕ ਚੰਡਾਲ ਨੇ ਭਾਨ ਮਤੀ ਦਾ ਦਿਲ ਚੁਰਾ ਲਿਆ। ਰਾਣੀ ਨੇ ਉਸ ਦਿਨ ਤੋਂ ਰਾਜੇ ਨੂੰ ਭੁਲਾ ਦਿੱਤਾ ਅਤੇ ਉਸ ਨੀਚ ਦੇ ਰੂਪ ਵਿਚ ਉਲਝ ਕੇ ਰਹਿ ਗਈ॥੧੭॥

ਦੋਹਰਾ॥ ਦੂਤਮਤੀ ਦਾਸੀ ਹੁਤੀ ਤਬ ਹੀ ਲਈ ਬੁਲਾਇ॥
ਪਠੈ ਦੇਤ ਭੀ ਨੀਚ ਸੌ ਪਰਮ ਪ੍ਰੀਤਿ ਉਪਜਾਇ॥ ੧੮॥

ਉਸਦੀ ਇਕ ਦੂਤ ਮਤੀ ਨਾਮੀਂ ਦਾਸੀ ਸੀ ਉਸਨੂੰ ਉਸ ਬੁਲਾਇਆ ਅਤੇ ਉਸ ਨੀਚ ਨੂੰ ਲਿਆਉਣ ਵਾਸਤੇ ਭੇਜ ਦਿਤਾ॥੧੮॥

ਚੌਪਈ॥ ਜਬ ਦੂਤੀ ਤਹ ਤੇ ਫਿਰਿ ਆਈ॥ ਯੋ ਪੂਛੋ ਰਾਨੀ ਤਿਹ ਜਾਈ॥
ਕਹੁ ਅਲਿ ਮੀਤ ਕਬੈ ਹਜਾਂ ਐਹੈ॥ ਹਮਰੇ ਚਿਤ ਕੋ ਤਾਪ ਮਿਟੈਹੈ॥ ੧੯॥

ਜਦ ਦਾਸੀ ਵਾਪਸ ਆਈ ਤਾਂ ਰਾਣੀ ਨੇ ਉਸਨੂੰ ਜਾਕੇ ਪੁਛਿਆ ਕਿ ਹੇ ਸਖੀ! ਮੈਨੂੰ ਦਸ ਕਿ ਮੇਰਾ ਮਿਤਰ ਫਿਰ ਇਥੇ ਕਦ ਆਵੇਗਾ ਅਤੇ ਮੇਰੇ ਦਿਲ ਦਾ ਸੰਤਾਪ ਮਿਟਾਏਗਾ? ॥੧੯॥

ਅੜਿੱਲ॥ ਕਹੁ ਨ ਸਹਚਰੀ ਸਾਚੁ ਸਜਨੁ ਕਬ ਆਇਹੈ॥
ਜੋਰ ਨੈਨ ਸੌ ਨੈਨ ਕਬੈ ਮੁਸਕਾਇ ਹੈ॥
ਲਪਟਿ ਲਪਟਿ ਕਰਿ ਜਾਉ ਲਲਾ ਸੌ ਤੌਨ ਛਿਨ॥
ਹੋ ਕਹੋ ਸਖੀ ਮੁਹਿ ਮੀਤ ਕਬੈ ਹੈ ਕਵਨ ਦਿਨ॥ ੨੦॥

ਹੇ ਦਾਸੀ! ਮੈਨੂੰ ਸਚੀ ਗਲ ਦਸ ਕਿ ਮੇਰਾ ਸਜਨ ਕਦ ਆਊਗਾ ਅਤੇ ਮੇਰੇ ਨੈਣਾਂ ਨਾਲ ਨੈਣ ਮਿਲਾਕੇ ਮੁਸਕਰਾਊਗਾ? ਉਸ ਵੇਲੇ ਮੈਂ ਆਪਣੇ ਪਿਆਰੇ ਨਾਲ ਲਿਪਟ ਜਾਵਾਂਗੀ। ਹੇ ਸਖੀ!

ਦੱਸ ਮੇਰਾ ਮਿਤਰ ਕਿਸ ਦਿਨ ਆਵੇਗਾ?॥੨੦॥

**ਬਾਰ ਬਾਰ ਗਜ ਮੁਤਿਯਨ ਗੁਹੌਂ ਬਨਾਇਕੈ॥**
**ਅਪਨੇ ਲਲਾ ਕੋ ਛਿਨ ਮੈ ਲੇਉ ਰਿਝਾਇਕੈ॥**
**ਟੂਕਟੂਕ ਤਨ ਹੋਇ ਨ ਮੋਰੋ ਨੈਕ ਮਨ॥**
**ਹੋ ਕਾਸੀ ਕਰਵਤ ਲਿਯੋ ਪ੍ਰਿਯਾਕੀ ਪ੍ਰੀਤ ਤਨ॥ ੨੧॥**

ਮੈਂ ਬਾਰ ਬਾਰ ਮੋਤੀਆਂ ਦੀ ਮਾਲਾ ਬਣ ਰਹੀ ਹਾਂ ਅਤੇ ਆਪਣੇ ਮਿੱਤਰ ਨੂੰ ਪਲ ਭਰ ਵਿਚ ਪ੍ਰਸੰਨ ਕਰ ਲਵਾਂਗੀ। ਮੇਰਾ ਤਨ ਟੋਟੇ ਟੋਟੇ ਹੋ ਰਿਹਾ ਹੈ। ਮੈਂ ਤਾਂ ਆਪਣੇ ਪ੍ਰੀਤਮ ਨਾਲ ਪ੍ਰੇਮ ਪਾਕੇ ਮਾਨੋਂ ਆਪਣੇ ਉਪਰ ਕਾਸ਼ੀ ਆਰੇ ਨੂੰ ਚਲਵਾ ਲਿਆ ਹੈ॥੨੧॥

**ਬਿਹਸਿ ਬਿਹਸਿ ਕਬ ਗਰੇ ਹਮਾਰੇ ਲਾਗਿ ਹੈਂ॥**
**ਤਬ ਹੀ ਸਭ ਹੀ ਸ਼ੋਕ ਹਮਾਰੇ ਭਾਗਿ ਹੈਂ॥**
**ਚਟਕ ਚਟਕ ਦੈ ਬਾਤੈਂ ਮਟਕਿ ਬਤਾਇਹੈ॥**
**ਹੋ ਤਾ ਦਿਨ ਸਖੀ ਸਹਿਤ ਹਮ ਬਲਿ ਬਲਿ ਜਾਇਹੈ॥੨੨॥**

ਹੇ ਸਖੀ! ਉਹ ਕਦੋਂ ਹਸ ਹਸ ਕੇ ਮੇਰੇ ਨਾਲ ਗਲ ਨਾਲ ਲਗੇਗਾ। ਤਦ ਹੀ ਮੇਰਾ ਸਾਰਾ ਦੁਖ ਦੂਰ ਹੋਵੇਗਾ। ਉਹ ਜਦ ਮੇਰੇ ਨਾਲ ਚਟ ਪਟੀਆਂ ਗਲਾਂ ਕਰੂਗਾ ਉਸ ਦਿਨ ਮੈਂ ਉਸ ਤੋਂ ਬਿਲਹਾਰ ਜਾਵਾਂਗੀ॥੨੨॥

**ਜੌ ਐਸੇ ਝਰਿ ਮਿਲੈ ਸਜਨ ਸਖਿ ਆਇਕੈ॥**
**ਮੋ ਮਨ ਕੌ ਲੈ ਤਬ ਹੀ ਜਾਇ ਚੁਰਾਇਕੈ॥**
**ਭਾਂਤਿ ਭਾਂਤਿ ਰਤਿ ਕਰੌ ਨ ਛੋਰੋ ਏਕ ਛਿਨ॥**
**ਹੋ ਬੀਤੈ ਮਾਸ ਪਚਾਸਨ ਜਾਨੌ ਏਕ ਦਿਨ॥ ੨੩॥**

ਹੇ ਸਖੀ! ਜਦੋਂ ਮੇਰਾ ਸਜਨ ਮੈਨੂੰ ਮਿਲ ਜਾਵੇ ਤਾਂ ਉਹ ਤੁਰੰਤ ਮੇਰੇ ਦਿਲ ਨੂੰ ਚੁਰਾ ਲਵੇਗਾ। ਮੈਂ ਵਖ ਵਖ ਢੰਗਾਂ ਨਾਲ ਉਸ ਨਾਲ ਰਮਣ ਕਰਾਂਗੀ ਅਤੇ ਇਕ ਪਲ ਵੀ ਉਸਨੂੰ ਨਹੀ ਛਡਾਂਗੀ ਅਤੇ ਪੰਜਾਹ ਮਹੀਨੇ ਲੰਘ ਜਾਣ ਤੇ ਵੀ ਇਕ ਦਿਨ ਗਿਣਾਂਗੀ॥੨੩॥

**ਮਚਕਿ ਮਚਕਿ ਕਬ ਕਹਿ ਹੈਂ ਬਚਨ ਬਨਾਇਕੈ॥**
**ਲਚਕਿ ਲਚਕਿ ਉਰ ਸਾਥ ਚਿਮਟਿ ਹੈ ਆਇਕੈ॥**

ਲਪਟਿ ਲਪਟਿ ਮੈ ਜਾਉ ਪ੍ਰਿਯਾ ਕੇ ਅੰਗ ਤਨ॥
ਹੋ ਮੇਲ ਮੇਲ ਕਰਿ ਰਾਖੌ ਭੀਤਰ ਤਾਹਿ ਮਨ॥ ੨੪॥

ਕਦ ਉਹ ਮੈਨੂੰ ਮਚਕ ਮਚਕ ਕੇ ਗਲਾਂ ਸਣਾਊਗਾ ਅਤੇ ਲਚਕ ਲਚਕ ਕੇ ਮੇਰੇ ਸਰੀਰ ਨਾਲ ਆ ਲਗੇਗਾ। ਮੈਂ ਵੀ ਲਿਪਟ ਲਿਪਟ ਕੇ ਪਿਆਰੇ ਦੇ ਸਰੀਰ ਨਾਲ ਲਗਾਂਗੀ ਅਤੇ ਅੰਦਰੋਂ ਅੰਦਰੀ ਆਪਣਾ ਮਨ ਉਹਦੇ ਮਨ ਨਾਲ ਜੋੜ ਲਵਾਂਗੀ॥੨੪॥

ਸ੍ਵੈਯਾ॥ ਖੰਜਨ ਹੂੰ ਨ ਬਦਜੋ ਕਛੁ ਕੈ ਕਰਿ ਕੰਜੁ ਕੁਰੰਗ ਕਹਾਂ ਕਰਿ ਡਾਰੇ॥
ਚਾਰੁ ਚਕੋਰ ਨ ਆਨੇ ਹ੍ਰਿਦੈ ਪਰ ਝੁੰਡ ਝੱਖੀਨਹੁ ਕੋ ਝਝਕਾਰੇ॥
ਮੈਨ ਰਹਜੋ ਮੁਰਛਾਇ ਪ੍ਰਭਾ ਲਖਿ ਸਾਰ ਸਭੈ ਸਭ ਦਾਸ ਬਿਚਾਰੇ॥
ਅੰਤਕ ਸੋਚਨ ਧੀਰਜ ਮੋਚਨ ਲਾਲਚੀ ਲੋਚਨ ਲਾਲ ਤਿਹਾਰੇ॥੨੫॥

ਮੈਂ ਤਾਂ ਹੁਣ ਮਮੋਲੇ, ਕਮਲ ਅਤੇ ਹਿਰਣ ਨੂੰ ਵੀ ਕੁਝ ਨਹੀਂ ਸਮਝ ਰਹੀ ਹਾਂ। ਚਕੋਰ ਅਤੇ ਮਛੀਆਂ ਦੇ ਝੁੰਡ ਵੀ ਹੁਣ ਮੇਰੇ ਉਤੇ ਕੋਈ ਪ੍ਰਭਾਵ ਨਹੀਂ ਪਾਉਂਦੇ। ਸਰੀਰ ਦੀ ਸੁੰਦਰਤਾ ਨੂੰ ਵੇਖ ਕੇ ਕਾਮਦੇਵ ਵੀ ਬੇਹੋਸ਼ ਹੋ ਕੇ ਡਿੱਗ ਪਿਆ ਹੈ ਅਤੇ ਸਾਰੇ ਮੇਰੇ ਦਾਸ ਹੋ ਗਏ ਹਨ। ਹੇ ਪਿਆਰੇ ਤੁਹਾਡੇ ਨੈਣ ਚਿੰਤਾ ਨੂੰ ਦੂਰ ਕਰਨ ਵਾਲੇ ਅਤੇ ਧੀਰਜ ਨੂੰ ਖਤਮ ਕਰਨ ਵਾਲੇ ਹਨ॥੨੫॥

ਅੜਿੱਲ॥ ਸੁਨਤ ਸਹਚਰੀ ਬਚਨ ਤਹਾਂ ਤੇ ਤਹ ਗਈ॥
ਚਾਤੁਰਤਾ ਬਹੁ ਭਾਂਤਿ ਸਿਖਾਵਤ ਤਿਹ ਭਈ॥
ਬਸਤ ਮਲੀਨ ਉਤਾਰਿ ਭਲੇ ਪਹਿਰਾਇਕੈ॥
ਹੋ ਤਹ ਲਜਾਵਤ ਤਿਹ ਭਈ ਸੁ ਭੇਸ ਬਨਾਇਕੈ॥ ੨੬॥

ਦਾਸੀ ਉਸ ਦੀ ਗੱਲ ਸੁਣ ਕੇ ਉਸਦੇ ਮਿੱਤਰ ਦੇ ਕੋਲ ਚਲੇ ਗਈ ਅਤੇ ਉਸਨੂੰ ਸਿਖਿਆ ਦੇ ਕੇ ਕਾਫੀ ਸਿਆਣਾਂ ਬਣਾ ਦਿਤਾ। ਉਸਦੇ ਮੈਲੇ ਕਪੜੇ ਲੁਹਾ ਦਿੱਤੇ ਅਤੇ ਉਸਨੂੰ ਸੁੰਦਰ ਕਪੜੇ ਪਵਾਕੇ ਰਾਣੀ ਦੇ ਕੋਲ ਲੈ ਆਈ॥੨੬॥

ਮਨ ਭਾਵਤ ਜਬ ਮੀਤ ਤਰੁਨਿ ਤਿਨ ਪਾਇਯੋ॥
ਭਾਂਤਿ ਭਾਂਤਿ ਤਾਕੌਂ ਗਹਿ ਗਰੇ ਲਗਾਇਯੋ॥
ਆਸਨ ਚੁੰਬਨ ਕਰੇ ਹਰਖ ਉਪਜਾਇਕੈ॥
ਹੋ ਤਵਨ ਸਖੀ ਕੋ ਦਾਰਿਦ ਸਕਲ ਮਿਟਾਇਕੈ॥ ੨੭॥

ਜਦ ਮਨ ਭਾਉਂਦਾ ਮਿੱਤਰ ਉਸ ਨੌਜਵਾਨ ਇਸਤਰੀ ਨੂੰ ਮਿਲ ਗਿਆ ਤਾਂ ਉਸ ਕਈ ਪ੍ਰਕਾਰ ਨਾਲ ਉਸਨੂੰ ਆਪਣੇਂ ਗਲ੍ਹ ਨਾਲ ਲਾਇਆ। ਆਸਣ ਚੁੰਮਣ ਪ੍ਰਸੰਤਾਪੂਰਵਕ ਦਿਤੇ ਅਤੇ ਰਾਣੀ ਨੇ ਧਨ ਦੇਕੇ ਦਾਸੀ ਦੀ ਵੀ ਗਰੀਬੀ ਦੂਰ ਕਰ ਦਿਤੀ॥੨੭॥

ਨਿਜਿਕ ਦੁਗਾ ਕੀ ਪੂਜਾ ਕਰੀ ਰਿਝਾਇਯੋ॥
ਤਾਕੇ ਕਰ ਤੇ ਏਕ ਅਮਰ ਫਲ ਪਾਇਯੋ॥
ਤਿਨਿ ਲੈ ਕੈ ਭਰਥਰਿ ਰਾਜਾ ਜੂਕੋ ਦਿਯੋ॥
ਹੋ ਜਬ ਲੌ ਪ੍ਰਿਥੀ ਅਕਾਸ਼ ਨ੍ਰਿਪਤ ਤਬ ਲੈ ਜਿਯੋ॥ ੨੮॥

ਇਕ ਬ੍ਰਹਮਣ ਨੇ ਦੁਰਗਾ ਮੰਦਰ ਵਿਚ ਦੇਵੀ ਦੀ ਪੂਜਾ ਕੀਤੀ ਅਤੇ ਉਸਨੂੰ ਖੁਸ਼ ਕਰਕੇ ਇਕ ਅਮਰ ਫਲ ਪ੍ਰਾਪਤ ਕੀਤਾ। ਉਹ ਫਲ ਉਸੇ ਰਾਜਾ ਭਰਥਰੀ ਨੂੰ ਦੇ ਦਿਤਾ ਤਾਕਿ ਰਾਜਾ ਧਰਤੀ ਅਤੇ ਅਕਾਸ਼ ਦੇ ਬਰਾਬਰ ਉਮਰ ਪ੍ਰਾਪਤ ਕਰ ਸਕੇ॥੨੮॥

ਦੁਰਗ ਦੱਤ ਫਲ ਅਮਰ ਜਬੈ ਨ੍ਰਿਪ ਕਰ ਪਰਜੋ॥
ਭਾਨ ਮਤੀ ਕੋ ਦੇਉ ਇਹੈ ਚਿੱਤਮੈ ਕਰਜੋ॥
ਤ੍ਰਿਯ ਕਿਯ ਮਨਹਿ ਬਿਚਾਰ ਕਿ ਮਿੱਤ੍ਰਹਿ ਦੀਜੀਯੈ॥
ਹੋ ਸਦਾ ਤਰੁਨ ਸੋ ਰਹੈ ਕੇਲ ਅਤਿ ਕੀਜੀਯੈ॥ ੨੯॥

ਉਹ ਅਮਰ ਫਲ ਜਦ ਰਾਜੇ ਦੇ ਹੱਥ ਲਗਾ। ਉਸ ਸੋਚਿਆ ਕਿ ਇਸ ਫਲ ਨੂੰ ਰਾਣੀ ਭਾਨਮਤੀ ਨੂੰ ਦੇ ਦਿਤਾ ਜਾਵੇ। ਇਸਤਰੀ ਨੇ ਸੋਚਿਆ ਕਿ ਇਹ ਫਲ ਮਿੱਤਰ ਨੂੰ ਦੇ ਦਿਤਾ ਜਾਵੇ ਤਾਕਿ ਉਹ ਸਦਾ ਜਵਾਨ ਬਣਿਆ ਰਹੇ ਅਤੇ ਉਸ ਨਾਲ ਭੋਗ ਵਿਲਾਸ ਕਰ ਸਕੇ॥੨੯॥

ਮਨ ਭਾਵੰਤਾ ਮੀਤ ਜਦਿਨ ਸਖਿ ਪਾਈਯੈ॥
ਤਨ ਮਨ ਧਨ ਸਭ ਵਾਰਿ ਬਹੁਰੁ ਬਲਿ ਜਾਈਯੈ॥
ਮੋ ਮਨ ਲਯੋ ਚੁਰਾਇ ਪ੍ਰੀਤਮਹਿ ਆਜੁ ਸਭ॥
ਹੋ ਰਹੈ ਤਰੁਨ ਚਿਰੁ ਜਿਯੈ ਦਿਯੋ ਫਲ ਤਾਂਹਿ ਲਭ॥ ੩੦॥

ਜਦੋ ਮਨ ਮਰਜ਼ੀ ਦਾ ਮਿੱਤਰ ਮਿਲ ਜਾਵੇ ਤਾਂ ਉਸਤੋਂ ਤਨ ਮਨ ਧਨ ਸਭ ਕੁਝ ਵਾਰ ਦੇਣਾ ਚਾਹੀਦਾ ਹੈ। ਮੇਰਾ ਤਾਂ ਮੇਰੇ ਇਸ ਪ੍ਰੀਤਮ ਨੇ ਚੁਰਾ ਲਿਆ ਹੈ। ਇਹ ਸਦਾ ਹੀ ਜਵਾਨ ਰਹੇ, ਇਸ ਕਰਕੇ ਉਹ ਫਲ ਉਸ ਆਪਣੇਂ ਮਿੱਤਰ ਨੂੰ ਦੇ ਦਿਤਾ॥੩੦॥

**ਚੌਪਈ।। ਨ੍ਰਿਪ ਕੋ ਚਿਤ ਰਾਨੀ ਹਰ ਲਯੋ।। ਅਬਲਾ ਮਨੁ ਤਾਕੇ ਕਰ ਦਯੋ।।**
**ਵਹੁ ਅਟਕਤ ਬੇਸ੍ਵਾ ਪਰ ਭਯੋ।। ਫਲ ਲੈ ਕੈ ਤਾਕੇ ਕਰ ਦਯੋ।। ੩੧।।**

ਰਾਜੇ ਦਾ ਦਿਲ ਤਾਂ ਰਾਣੀ ਨੇ ਚੁਰਾਇਆ ਸੀ ਅਤੇ ਰਾਣੀ ਆਪਣਾ ਦਿਲ ਉਸ ਚੰਡਾਲ ਨੂੰ ਦੇ ਬੈਠੀ ਸੀ। ਉਹ ਚੰਡਾਲ ਆਪਣਾ ਦਿਲ ਪਹਿਲਾਂ ਹੀ ਇਕ ਵੇਸਵਾ ਨੂੰ ਦੇ ਬੈਠਾ ਸੀ, ਇਸ ਲਈ ਉਹ ਫਲ ਉਸ ਵੇਸਵਾ ਨੂੰ ਦੇ ਦਿਤਾ।।੩੧।।

**ਅੜਿੱਲ।। ਰਹੀ ਤਰੁਨਿ ਸੋ ਰੀਝਿ ਅੰਗ ਨ੍ਰਿਪ ਕੇ ਨਿਰਖਿ।।**
**ਚਾਰੁ ਕੀਏ ਚਖ ਰਹੈਂ ਸਰੂਪ ਅਮੋਲ ਲਖਿ।।**
**ਫਲ ਸੋਈ ਲੈ ਹਾਥ ਰੁਚਿਤ ਰੁਚਿ ਸੌ ਦਿਯੋ।।**
**ਹੋ ਜਬ ਲੌ ਪ੍ਰਿਥੀ ਅਕਾਸ਼ ਨ੍ਰਿਪਤਿ ਤਬ ਲੌ ਜਿਯੋ।। ੩੨।।**

ਉਹ ਵੇਸਵਾ ਰਾਜੇ ਦੀ ਸੁੰਦਰਤਾ ਤੇ ਮੋਹਿਤ ਸੀ ਉਸਦੇ ਸੁੰਦਰ ਨੇਤਰ ਸਦਾ ਹੀ ਉਸਦੀ ਖੂਬਸੂਰਤੀ ਨੂੰ ਵੇਖਿਆ ਕਰਦੇ ਸਨ। ਉਸ ਉਹ ਫਲ ਲੈ ਕੇ ਰਾਜੇ ਨੂੰ ਦੇ ਦਿਤਾ ਅਤੇ ਕਿਹਾ ਕਿ ਜਦ ਤਕ ਧਰਤੀ ਅਕਾਸ਼ ਹੈ ਤੁਸੀਂ ਜੀਉਂਦੇ ਰਹੋ।।੩੨।।

**ਲੈ ਬੈਸ੍ਵਾ ਫਲ ਦਿਯੋ ਨ੍ਰਿਪਤਿ ਕੌ ਆਨਿਕੈ।।**
**ਰੂਪ ਹੇਰਿ ਬਸਿ ਭਈ ਪ੍ਰੀਤਿ ਅਤਿ ਠਾਨਿਕੈ।।**
**ਲੈ ਰਾਜੈ ਤਿਹ ਹਾਥ ਚਿੰਤ ਚਿਤ ਮੈ ਕਿਯੋ।।**
**ਹੋ ਯਹ ਸੋਈ ਦ੍ਰੁਮ ਜਾਹਿ ਜੁ ਮੈ ਤ੍ਰਿਯ ਕੌ ਦਿਯੋ।। ੩੩।।**

ਵੇਸਵਾ ਨੇ ਆ ਕੇ ਰਾਜੇ ਨੂੰ ਫਲ ਦੇ ਦਿਤਾ ਕਿਉਂ ਕਿ ਉਹ ਵੀ ਉਸਦਾ ਰੂਪ ਵੇਖ ਕੇ ਉਸਦੇ ਵੱਸ ਵਿਚ ਹੋ ਗਈ ਸੀ। ਰਾਜੇ ਨੇ ਉਸ ਫਲ ਨੂੰ ਆਪਣੇ ਹੱਥ ਵਿਚ ਫੜ ਕੇ ਇਹ ਸੋਚਿਆ ਕਿ ਇਹ ਤਾਂ ਉਹੀ ਫਲ ਹੈ ਜਿਹੜਾ ਕਿ ਮੈਂ ਰਾਣੀਂ ਨੂੰ ਦਿਤਾ ਸੀ।।੩੩।।

**ਅੜਿੱਲ।। ਭਾਂਤਿ ਭਾਂਤਿ ਤਿਹ ਲੀਨੋ ਸੋਧਬਨਾਇਕੈ।।**
**ਤਿਹ ਬੈਸ੍ਵਾ ਕੋ ਪੂਛਜੋ ਨਿਕਟਿ ਬੁਲਾਇਕੈ।।**
**ਸਾਚ ਕਹੋ ਮੁਹਿ ਯਹ ਫਲ ਤੈਂ ਕਹ ਤੇ ਲਹਜੋ।।**
**ਹੋ ਹਾਥ ਜੋਰਿ ਤਿਨ ਬਚਨ ਨ੍ਰਿਪਤਿ ਸੌ ਯੌ ਕਹਜੋ।। ੩੪।।**

ਤਦ ਉਸ ਨੇ ਭਿੰਨ ਭਿੰਨ ਤਰੀਕਿਆਂ ਨਾਲ ਪਤਾ ਕਢਿਆ ਅਤੇ ਉਸ ਵੇਸਵਾ ਨੂੰ ਕੋਲ

*************************************************************************
ਸਦ ਕੇ ਇਹ ਪੁਛਿਆ ਕਿ ਮੈਨੂੰ ਸੱਚ ਦਸੋ ਕਿ ਇਹ ਫਲ ਤੁਸੀਂ ਕਿਥੋਂ ਲਿਆ ਸੀ। ਵੇਸਵਾ ਨੇ ਹੱਥ ਜੋੜ ਕੇ ਰਾਜੇ ਨੂੰ ਕਿਹਾ।।੩੪।।

**ਤੁਮ ਅਪਨੇ ਚਿਤ ਜਿਹ ਰਾਨੀ ਕੇ ਕਰ ਦਿਯੋ।।**
**ਤਾਕੌਂ ਏਕ ਚੰਡਾਰ ਮੋਹਿ ਕਰਿ ਮਨੁ ਲਿਯੋ।।**
**ਤਵਨ ਨੀਚ ਮੁਹਿ ਊਪਰ ਰਹਜੋ ਬਿਕਾਇਕੈ।।**
**ਤਵ ਤ੍ਰਿਯ ਤਿਹ ਦਿਯ ਤਿਨ ਮੁਹਿ ਦਯੋ ਬਨਾਇਕੈ।। ੩੫।।**

ਤੁਸੀਂ ਆਪਣੇ ਦਿਲੋਂ ਜਿਸ ਰਾਣੀ ਨੂੰ ਇਹ ਫਲ ਦਿੱਤਾ ਸੀ, ਉਸ ਰਾਣੀ ਦਾ ਦਿਲ ਇਕ ਚੰਡਾਲ ਨੇ ਮੋਹ ਲਿਆ ਹੈ। ਉਹ ਨੀਚ ਮੇਰੇ ਤੇ ਵੀ ਮਰਦਾ ਹੈ। ਤੁਹਾਡੀ ਇਸਤ੍ਰੀ ਨੇ ਉਸਨੂੰ ਦਿਤਾ ਅਤੇ ਉਸ ਮੈਨੂੰ ਦੇ ਦਿਤਾ।।੩੫।।

**ਮੈ ਲਖਿ ਤੁਮਰੌਂ ਰੂਪ ਰਹੀ ਉਰਝਾਇਕੈ।।**
**ਹਰਅਰਿ ਸਰ ਤਨ ਬਧੀ ਸੁ ਗਈ ਬਿਕਾਇਕੈ।।**
**ਸਦਾ ਤਰਨਿ ਤਾਕੋ ਫਲੁ ਹਮ ਤੇ ਲੀਜਿਯੈ।।**
**ਹੋ ਕਾਮਕੇਲ ਮੁਹਿ ਸਾਥ ਹਰਖ ਸੋ ਕੀਜਿਯੈ।। ੩੬।।**

ਮੈਂ ਤੁਹਾਡੀ ਸੁੰਦਰਤਾ ਵਿਚ ਉਲਝੀ ਹੋਈ ਹਾਂ ਅਤੇ ਕਾਮ ਵੱਸ ਹੋ ਕੇ ਤੁਹਾਡੇ ਤੇ ਵਿਕੀ ਹੋਈ ਹਾਂ। ਸਦਾ ਨੌਜਵਾਨ ਰਖਣ ਵਾਲਾ ਇਹ ਫਲ ਮੈਥੋਂ ਲੈ ਲਵੋ ਅਤੇ ਮੇਰੇ ਨਾਲ ਖੁਸ਼ੀ ਖੁਸ਼ੀ ਕਾਮਕ੍ਰੀੜਾ ਕਰੋ।।੩੬।।

**ਤੁਮ ਤਿਹ ਤ੍ਰਿਯ ਜੁ ਦਯੋ ਫਲ ਅਤਿ ਰੁਚਿ ਮਾਨਿਕੈ।।**
**ਤਿਨਲੈ ਦਿਯੋ ਚੰਡਾਰਹਿ ਅਤਿ ਹਿਤੁ ਠਾਨਿਕੈ।।**
**ਉਨ ਮੁਹਿ ਮੈ ਤੁਹਿ ਦਿਯੋ ਸੁ ਬਿਰਹਾ ਕੀ ਦਹੀ।।**
**ਹੋ ਨਿਰਖਿ ਤਿਹਾਰੀ ਪ੍ਰਭਾ ਦਿਵਾਨੀ ਹ੍ਵੈ ਰਹੀ।। ੩੭।।**

ਤੁਸੀ ਜਦੋ ਬੜੇ ਪ੍ਰੇਮ ਨਾਲ ਇਹ ਫਲ ਉਸ ਇਸਤਰੀ ਨੂੰ ਦਿੱਤਾ ਪਰ ਉਸ ਬੜੇ ਪਿਆਰ ਨਾਲ ਇਹ ਫਲ ਚੰਡਾਲ ਨੂੰ ਦੇ ਦਿਤਾ। ਉਸ ਚੰਡਾਲ ਨੇ ਇਹ ਮੈਨੂੰ ਦੇ ਦਿਤਾ ਅਤੇ ਮੈ ਵਿਆਕਲ ਹੋ ਕੇ ਇਹ ਫਲ ਤੁਹਾਨੂੰ ਦੇ ਦਿਤਾ ਹੈ। ਮੈਂ ਤਾਂ ਤੁਹਾਡੀ ਸੁੰਦਰਤਾ ਵੇਖ ਕੇ ਦੀਵਾਨੀ ਹੋ ਗਈ ਹਾਂ।।੩੭।।

**ਹੈ ਤਵ ਪ੍ਰਭਾ ਬਿਲੋਕਿ ਰਹੀ ਉਰਝਾਇਕੈ।।**

ਗ੍ਰਿਹਿ ਸਿਗਰੇ ਕੀ ਸੰਗ੍ਯਾ ਦਈ ਭੁਲਾਇਕੈ॥
ਅਮਰ ਅਜਰ ਫਲ ਤੁਮਕੌਂ ਦੀਨੋ ਆਨਿਕਰਿ॥
ਹੋ ਤਾਤੇ ਮਦਨ ਸੰਤਾਪ ਨ੍ਰਿਪਤਿ ਹਮਰੋ ਪ੍ਰਹਰਿ॥ ੩੮॥

ਮੈਂ ਤੁਹਾਡੀ ਸੁੰਦਰਤਾ ਵੇਖ ਕੇ ਉਲਝ ਗਈ ਹਾਂ ਅਤੇ ਮੈਂ ਘਰ ਬਾਰ ਦਾ ਵੀ ਹੋਸ਼ ਭੁਲਾ ਦਿੱਤਾ ਹੈ। ਇਹ ਅਮਰ ਫਲ ਮੈਂ ਤੁਹਾਨੂੰ ਦਿਤਾ ਹੈ ਇਸ ਲਈ ਮੇਰੇ ਕਾਮ ਦੇ ਸੰਤਾਪ ਨੂੰ ਦੂਰ ਕਰ ਦੇਵੋ॥੩੮॥

ਧੰਨਜ ਧੰਨਜ ਤਾਕੌਂ ਤਬ ਨ੍ਰਿਪਤਿ ਉਚਾਰਿਯੋ॥
ਭਾਂਤਿ ਭਾਂਤਿ ਸੌ ਤਾਕੇ ਸੰਗ ਬਿਹਾਰਿਯੋ॥
ਲਪਟਿ ਲਪਟਿ ਬੇਸ੍ਵਾ ਹੂੰ ਗਈ ਬਨਾਇਕੈ॥
ਹੋ ਅੱਪ੍ਰਮਾਨ ਦੁਤਿ ਹੇਰਿ ਰਹੀ ਉਰਝਾਹਿਕੈ॥ ੩੯॥

ਰਾਜੇ ਨੇ ਉਸ ਨੂੰ ਧੰਨ ਧੰਨ ਕਿਹਾ ਅਤੇ ਕਈ ਪ੍ਰਕਾਰ ਨਾਲ ਉਸ ਨਾਲ ਕਾਮ ਕ੍ਰੀੜਾ ਕੀਤੀ। ਉਹ ਵੇਸਵਾ ਵੀ ਉਸ ਨਾਲ ਚੰਬੜ ਗਈ ਅਤੇ ਉਸਦੇ ਅਪਾਰ ਰੂਪ ਵਿਚ ਉਲਝ ਗਈ॥੩੯॥

ਮਨ ਭਾਵੰਤੋ ਮੀਤ ਜਵਨ ਦਿਨ ਪਾਈਯੈ॥
ਤਵਨ ਘਰੀ ਕੇ ਪਲ ਪਲ ਬਲਿ ਬਲਿ ਜਾਈਯੈ॥
ਲਪਟਿ ਲਪਟਿ ਕਰਿ ਤਾਸੌਂ ਅਧਿਕ ਬਿਹਾਰੀਯੈ॥
ਹੋ ਤਤਖਿਨ ਦ੍ਰਪ ਕੰਦ੍ਰਪ ਕੋ ਸਕਲ ਨਿਵਾਰੀਯੈ॥ ੪੦॥

ਜਦੋਂ ਮਨ ਪਸੰਦ ਮਿੱਤਰ ਮਿਲ ਜਾਵੇ ਤਾਂ ਓਸੇ ਉਤੋਂ ਉਸੇ ਵੇਲੇ ਕੁਰਬਾਨ ਹੋ ਜਾਣਾ ਚਾਹੀਦਾ ਹੈ। ਉਸ ਨਾਲ ਜੁੜ ਜੁੜ ਕੇ ਰਮਣ ਕਰਨਾ ਚਾਹੀਦਾ ਹੈ ਅਤੇ ਉਸ ਵੇਲੇ ਕਾਮਦੇਵ ਦੇ ਘੁਮੰਡ ਨੂੰ ਚੂਰ ਚੂਰ ਕਰ ਦੇਣਾ ਚਾਹੀਦਾ ਹੈ॥੪੦॥

ਸ੍ਵੈਯਾ॥ ਬਾਲ ਕੋ ਰੂਪ ਬਿਲੋਕ ਕੈ ਲਾਲ ਕਛੂ ਹਸਿਕੈ ਅਸ ਬੈਨ ਉਚਾਰੇ॥
ਤੈਂ ਅਟਕੀ ਸੁਨਿ ਸੁੰਦਰਿ ਮੋ ਪਰ ਐਸੇ ਨ ਸੁੰਦਰ ਅੰਗ ਹਮਾਰੇ॥
ਜੀਬੋ ਘਨੋ ਸਿਗਰੋ ਜਗ ਚਾਹਤ ਸੋ ਨ ਰੁਚਜੋ ਚਿਤ ਮਾਂਝਿ ਤਿਹਾਰੋ॥
ਆਨਿ ਜਰਾਰਿ ਦਯੋ ਹਮ ਕੌ ਫਲੁ ਦਾਸ ਭਏ ਹਮ ਆਜੁ ਤਿਹਾਰੇ॥ ੪੧॥

ਉਸ ਇਸਤਰੀ ਦੇ ਰੂਪ ਨੂੰ ਵੇਖ ਕੇ ਪ੍ਰੀਤਮ ਨੇ ਹੱਸ ਕੇ ਕਿਹਾ ਹੇ ਸੰਦਰੀ! ਸੁਣੋਂ ਤੂੰ ਮੇਰੇ

*************************************************************************
ਉੱਤੇ ਮੋਹਿਤ ਏਂ ਪਰ ਮੇਰਾ ਸਰੀਰ ਤਾਂ ਏਨਾਂ ਸੁੰਦਰ ਨਹੀਂ ਹੈ। ਸਾਰਾ ਸੰਸਾਰ ਜਿਆਦਾ ਚਿਰ ਜੀਉਣਾਂ ਚਾਹੁੰਦਾ ਏ ਪਰ ਤੈਨੂੰ ਉਹ ਵੀ ਚੰਗਾ ਨਹੀ ਲਗਿਆ ਅਤੇ ਤੂੰ ਇਹ ਬੁਢੇਪੇ ਦਾ ਦੁਸ਼ਮਣ ਅਮਰ ਫਲ ਮੈਨੂੰ ਦੇ ਦਿਤਾ ਹੈ ਮੈਂ ਤਾਂ ਹੁਣ ਤੇਰਾ ਦਾਸ ਹੋ ਗਿਆ ਹਾਂ।।੪੧।।

ਬੇਸ੍ਵਾ ਵਾਚ।। ਨੈਨ ਲਗੇ ਜਬ ਤੇ ਤੁਮ ਸੌ ਤਵ ਤੇ ਤਵ ਹੇਰਿ ਪ੍ਰਭਾ ਬਲਿ ਜਾਊਂ।।
ਭੌਨ ਭੰਡਾਰ ਸੁਹਾਤ ਨ ਮੋਕਹ ਸੋਵਤ ਹੂੰ ਬਿਝ ਕੇ ਬਰਰਾਊਂ।।
ਜੇਤਿਕ ਆਪਨੀ ਆਰਬਲਾ ਸਭ ਮੀਤ ਕੇ ਊਪਰ ਵਾਰਿ ਬਹਾਊਂ।।
ਕੇਤਿਕ ਬਾਤ ਜਰਾਰਿਸੁਨੋ ਫਲ ਪ੍ਰਾਨ ਦੈ ਮੋਲ ਪਿਯਾ ਕਹ ਲਜਾਊਂ।। ੪੨।।

ਤਦ ਵੇਸਵਾ ਨੇ ਕਿਹਾ ਜਦ ਤੋਂ ਤੁਹਾਡੇ ਨਾਲ ਅਖ ਲੱਗੀ ਹੈ ਉਸ ਸਮੇਂ ਤੋਂ ਹੀ ਤੁਹਾਡੀ ਸੁੰਦਰਤਾ ਵੇਖ ਕੇ ਮੈਂ ਬਲਿਹਾਰ ਹੋ ਗਈ ਹਾਂ। ਇਹ ਮਹਿਲ ਮਾੜੀਆਂ ਅਤੇ ਧਨ ਦੌਲਤ ਮੈਨੂੰ ਚੰਗੇ ਨਹੀ ਲਗਦੇ ਅਤੇ ਮੈਂ ਸੁਤੀ ਵੀ ਬੜਾਉਂਦੀ ਰਹਿੰਦੀ ਹਾਂ। ਮੇਰੀ ਜਿੰਨੀ ਉਮਰ ਹੈ ਉਹ ਤਾਂ ਪ੍ਰੀਤਮ ਉਤੇ ਵਾਰ ਦੇਵਾਂਗੀ। ਇਹ ਅਮਰ ਫਲ ਕੀ ਹੈ ਮੈਂ ਤਾਂ ਪ੍ਰਾਣ ਦੇ ਕੇ ਵੀ ਪ੍ਰੀਤਮ ਨੂੰ ਪ੍ਰਾਪਤ ਕਰ ਲਵਾਂਗੀ।। ੪੨।।

ਤੇ ਜੁ ਦਿਯੋ ਤੀਯ ਕੋ ਫਲ ਥੋ ਦਿਜ ਤੇਂ ਕਰਿ ਕੋਟਿ ਕੁਪਾਇ ਲੀਯੋ।।
ਸੋਊ ਲੈਕਰ ਜਾਰ ਕੌ ਦੇਤ ਭਈ ਤਿਨ ਰੀਝਿ ਕੈ ਮੋ ਪਰ ਮੋਹਿ ਦੀਯੋ।।
ਨ੍ਰਿਪ ਹੌਂ ਅਟਕੀ ਤਵ ਹੇਰਿ ਪ੍ਰਭਾ ਤਨ ਕੋ ਤਨਿਕੈ ਨਹਿ ਤਾਪ ਕੀਯੋ।।
ਤਿਹ ਖਾਹੁ ਹਮੈ ਸੁਖ ਦੇਹ ਦਿਯੋ ਨ੍ਰਿਪ ਰਾਜ ਕਰੋ ਜੁਗ ਚਾਰ ਜੀਯੋ।। ੪੩।।

ਤੁਸੀ ਜਿਹੜਾ ਫਲ ਇਸਤਰੀ ਨੂੰ ਦਿੱਤਾ ਸੀ ਉਹ ਅਨੇਕਾਂ ਉਪਾਅ ਕਰਕੇ ਪ੍ਰਾਪਤ ਕੀਤਾ ਗਿਆ ਸੀ। ਉਸ ਉਹੋ ਫਲ ਆਪਣੇ ਮਿੱਤਰ ਨੂੰ ਦੇ ਦਿਤਾ ਜਿਸ ਨੇ ਮੇਰੇ ਉਤੇ ਰੀਝ ਕੇ ਉਹ ਫਲ ਮੈਨੂੰ ਦੇ ਦਿਤਾ। ਮੈਂ ਤਾਂ ਕੇਵਲ ਤੁਹਾਡੀ ਸੁੰਦਰਤਾ ਵੇਖ ਕੇ ਅਟਕ ਗਈ ਹਾਂ ਹੋਰ ਮੈਨੂੰ ਕੋਈ ਦੁਖ ਨਹੀ ਹੈ। ਤੁਸੀਂ ਇਹ ਫਲ ਨੂੰ ਖਾਵੋ ਤੇ ਸਾਨੂੰ ਸੁਖ ਦੇਵੋ ਅਤੇ ਤੁਸੀਂ ਚਾਰਾਂ ਜੁਗਾਂ ਤਕ ਜੀਉਂਦੇ ਰਹੋ।।੪੩।।

ਭਰਥਰਿ ਬਾਚ।।

ਅੜਿੱਲ।। ਧ੍ਰਿਗ ਮੁਹਿ ਕੌ ਮੈ ਜੁ ਫਲੁ ਤ੍ਰਿਯਹਿ ਦੈ ਡਾਰਿਯੋ।।
ਧ੍ਰਿਗ ਤਿਹ ਦਿਯੋ ਚੰਡਾਰ ਜੁ ਧ੍ਰਮ ਨ ਬਿਚਾਰਿਯੋ।।
ਧ੍ਰਿਗ ਤਾਕੋ ਤਿਨ ਤ੍ਰਿਯ ਰਾਨੀ ਸੀ ਪਾਇਕੈ।।
ਹੋ ਦਯੋ ਬੇਸ੍ਹਿ ਪਰਮ ਪ੍ਰੀਤਿ ਉਪਜਾਇਕੈ।। ੪੪।।

ਭਰਥਰੀ ਨੇ ਕਿਹਾ ਕਿ ਮੈਨੂੰ ਧਿਕਾਰ ਹੈ ਕਿ ਮੈਂ ਉਹ ਫਲ ਉਸ ਇਸਤਰੀ ਨੂੰ ਦਿਤਾ। ਉਸਨੂੰ ਵੀ ਫਿਟਕਾਰ ਹੈ ਕਿ ਉਸ ਆਪਣੇ ਧਰਮ ਦੀ ਪ੍ਰਵਾਹ ਨਹੀ ਕੀਤੀ ਅਤੇ ਇਕ ਚੰਡਾਲ ਨੂੰ ਫਲ ਦੇ ਦਿਤਾ। ਉਸ ਮੂਰਖ ਨੂੰ ਵੀ ਧਿਰਕਾਰ ਹੈ ਜਿਸ ਰਾਣੀ ਵਰਗੀ ਇਸਤਰੀ ਪਾਕੇ ਉਹ ਫਲ ਇਕ ਵੇਸਵਾ ਨੂੰ ਦੇ ਦਿਤਾ। ਮੈਨੂੰ ਉਸ ਵੇਸਵਾ ਨੇ ਉਹ ਫਲ ਪ੍ਰੇਮ ਸਹਿਤ ਦੇ ਦਿਤਾ ਹੈ।।੪੪।।

ਸ੍ਵੈਯਾ।। ਆਧਿਕ ਆਪੁ ਭਖਜੋ ਨ੍ਰਿਪ ਲੈ ਫਲ ਆਧਿਕ ਰੂਪਮਤੀ ਕਹ ਦੀਨੋ।।
ਯਾਰ ਕੈ ਟੂਕ ਹਜਾਰ ਕਰੇ ਗਹਿ ਨਾਰਿ ਭਿਟਜਾਰ ਤਿਨੈ ਬਧਿ ਕੀਨੋ।।
ਭੌਨ ਭੰਡਾਰ ਬਿਸਾਰ ਸਭੈ ਕਛੁ ਰਾਮ ਕੋ ਨਾਮੁ ਹ੍ਰਿਦੈ ਦ੍ਰਿੜ ਚੀਨੋ।।
ਜਾਇ ਬਸਜੋ ਤਬ ਹੀ ਬਨ ਮੈ ਨ੍ਰਿਪ ਭੇਸ ਕੋ ਤਜਾਗ ਜੁਗੇਸ ਕੋ ਲੀਨੋ।। ੪੫।।

ਰਾਜੇ ਨੇ ਅੱਧਾ ਫਲ ਆਪ ਖਾਦਾ ਅਤੇ ਅੱਧਾ ਫਲ ਰੂਪਮਤੀ ਵੇਸਵਾ ਨੂੰ ਦੇ ਦਿਤਾ। ਉਸ ਯਾਰ ਦੇ ਹਜਾਰਾਂ ਟੁਕੜੇ ਕਰ ਦਿਤੇ ਅਤੇ ਬਦਚਲਣ ਰਾਣੀ ਨੂੰ ਵੀ ਫੜਕੇ ਮਾਰ ਦਿਤਾ। ਉਸ ਮਹਿਲ ਮਾੜੀਆਂ ਅਤੇ ਧਨ ਦੌਲਤ ਸਭ ਤਿਆਗ ਦਿਤੇ ਅਤੇ ਮਨ ਵਿਚ ਰਾਮ ਨਾਮ ਪਕਾ ਕਰ ਲਿਆ। ਉਹ ਜੰਗਲ ਵਿਚ ਜਾ ਕੇ ਵਸ ਗਿਆ ਅਤੇ ਉਸ ਰਾਜੇ ਦਾ ਲਿਬਾਸ ਲਾਹ ਕੇ ਜੋਗੀ ਦਾ ਵੇਸ ਧਾਰਣ ਕਰ ਲਿਆ।।੪੫।।

ਦੋਹਰਾ।। ਬਨ ਭੀਤਰ ਭੇਟਾ ਭਈ ਗੋਰਖ ਸੰਗ ਸੁਧਾਰ।।
ਰਾਜ ਤਜਾਗ ਅੰਮ੍ਰਿਤ ਲਯੋ ਭਰਥਿਰ ਰਾਜ ਕੁਮਾਰ।। ੪੬।।

ਜੰਗਲ ਵਿਚ ਉਸ ਦੀ ਮੁਲਾਕਾਤ ਗੁਰੂ ਗੋਰਖ ਨਾਥ ਨਾਲ ਹੋਈ ਅਤੇ ਉਸ ਪਾਸੋਂ ਅੰਮ੍ਰਿਤ ਰੂਪੀ ਨਾਮ ਲਿਆ।।੪੬।।

ਸ੍ਵੈਯਾ।। ਰੋਵਤ ਹੈ ਸੁ ਕਹੂੰ ਪੁਰ ਕੇ ਜਨ ਬੌਰੇ ਸੇ ਡੋਲਤ ਜਜੋਂ ਮਤਵਾਰੇ।।
ਫਾਰਤ ਚੀਰ ਸੁ ਬੀਰ ਗਿਰੇ ਕਹੂੰ ਜੂਝੇ ਹੈਂ ਖੇਤ ਮਨੋ ਜੁਝਿਯਾਰੇ।।
ਰੋਵਤ ਨਾਰ ਅਪਾਰ ਕਹੂੰ ਬਿਸੰਭਾਰਿ ਭਈ ਕਰਿ ਨੈਨਨ ਤਾਰੇ।।
ਤਜਾਗ ਕੈ ਰਾਜ ਸਮਾਜ ਸਭੈ ਮਹਾਰਾਜ ਸਖੀ ਬਿਨ ਆਜੁ ਪਧਾਰੇ।। ੪੭।।

ਰੋਂਦੇ ਹੋਏ ਨਗਰ ਦੇ ਲੋਕ ਪਾਗਲ ਹੋ ਕੇ ਸ਼ਰਾਬੀਆਂ ਵਾਂਗ ਮਤਵਾਲੇ ਹੋ ਕੇ ਡੋਲ ਰਹੇ ਸਨ। ਕਪੜੇ ਪਾੜ ਕੇ ਉਹ ਇਸਤਰ੍ਹਾਂ ਡਿਗ ਰਹੇ ਸਨ ਜਿਵੇਂ ਰਣ ਭੂਮੀ ਵਿਚ ਸੂਰਮੇਂ ਸ਼ਹੀਦ ਹੋ ਡਿੱਗਦੇ ਹਨ। ਅਨੇਕਾਂ ਇਸਤਰੀਆਂ ਰੋ ਰਹੀਆਂ ਸਨ ਅਤੇ ਅਨੇਕਾਂ ਬੇਹੋਸ਼ ਹੋ ਗਈਆਂ ਅਤੇ ਉਨ੍ਹਾਂ ਦੀਆਂ ਅੱਖਾਂ ਤਾੜੇ ਲੱਗ ਗਈਆਂ। ਕਿਉਂਕਿ ਅੱਜ ਰਾਜ ਕਾਜ ਨੂੰ ਛਡਕੇ ਰਾਜਾ ਜੰਗਲ ਨੂੰ ਚਲੇ ਗਏ ਸਨ।।੪੭।।

*********************************************************************

ਨਿਜੁ ਨਾਰਿ ਨਿਹਾਰਿ ਕੈ ਭਰਥਕੁਮਾਰਿ ਬਿਸਾਰਿ ਸੰਭਾਰਿ ਛਕੀ ਮਨ ਮੈ॥
ਕਹੂੰ ਹਾਰਗਿਰੈ ਕਹੂੰਬਾਰ ਲਸੈ ਕਛੁ ਨੈਕੁ ਪ੍ਰਭਾ ਨ ਰਹੀਤਨਮੈ॥
ਝਖ ਕੇਤਕ ਬਾਨਨ ਪੀੜਤ ਭੀ ਮਨ ਜਾਇ ਰਹਜੋ ਮਨ ਮੋਹਨ ਮੈ॥
ਮਨੋ ਦੀਪਕ ਭੇਦ ਸੁਨੋ ਸੁਰ ਨਾਦ ਮ੍ਰਿਗੀ ਗਨ ਜਾਨੁ ਬਿਧੀ ਮਨ ਮੈ॥ ੪੮॥

ਭਰਥਰੀ ਦੀਆਂ ਇਤਰੀਆਂ ਵੇਖਕੇ ਹੋਸ਼ ਭੁਲਾ ਬੈਠੀਆਂ। ਕਿਤੇ ਉਨ੍ਹਾਂ ਦੇ ਹਾਰ ਡਿਗੇ ਹੋਏ ਸਨ ਕਿਤੇ ਵਾਲ ਫਸੇ ਹੋਏ ਸਨ ਅਤੇ ਉਨ੍ਹਾਂ ਦੇ ਸਰੀਰ ਵਿਚ ਰਤਾ ਵੀ ਪ੍ਰਾਣ ਨ ਰਹੇ। ਕਈ ਬਿਰਹਾ ਕਾਰਣ ਦੁਖੀ ਸਨ ਅਤੇ ਉਨ੍ਹਾਂ ਦਾ ਮਨ ਆਪਣੇ ਪਿਆਰੇ ਮਨ ਮੋਹਨ ਵਿਚ ਲਗਾ ਹੋਇਆ ਸੀ। ਉਹ ਇਸਤਰ੍ਹਾਂ ਲਗ ਰਹੀਆਂ ਸਨ ਜਿਵੇਂ ਮਿਰਗੀ ਨਾਦ ਸੁਣ ਕੇ ਵਿੰਨ੍ਹੀਆਂ ਗਈਆਂ ਹੋਣ॥੪੮॥

ਦੋਹਰਾ॥ ਅਨਿਕ ਜਤਨ ਕਰਿਕਰਿ ਤ੍ਰਿਯਾ ਹਾਰਤ ਭਈ ਅਨੇਕ॥
ਬਨ ਹੀ ਕੌ ਨ੍ਰਿਪ ਜਾਤ ਭਜੋ ਮਾਨਿਯੋ ਬਚਨ ਨ ਏਕ॥ ੪੯॥

ਇਸਤਰੀਆਂ ਅਨੇਕਾਂ ਯਤਨ ਕਰਕੇ ਹਾਰ ਗਈਆਂ ਪਰ ਰਾਜਾ ਜੰਗਲ ਨੂੰ ਚਲਾ ਹੀ ਗਿਆ ਅਤੇ ਉਸ ਕਿਸੇ ਦੀ ਵੀ ਕੋਈ ਗੱਲ ਨ ਮੰਨੀ॥੪੯॥

ਜਬ ਰਾਜਾ ਬਨ ਮੈ ਗਏ ਗੋਰਖ ਗੁਰੂ ਬੁਲਾਇ॥
ਬਹੁਰਿ ਭਾਤਿ ਸਿਛਜਾ ਦਈ ਤਾਹਿ ਸਿਖਜ ਠਹਰਾਇ॥ ੫੦॥

ਜਦ ਰਾਜਾ ਬਣ ਵਿਚ ਗਿਆ ਤਾਂ ਗੁਰੂ ਗੋਰਖ ਨਾਥ ਨੇ ਬੁਲਾਕੇ ਉਸ ਨੂੰ ਬਹੁਤ ਭਾਂਤ ਅਪਣਾ ਚੇਲਾ ਬਣਾਕੇ ਸਿਖਿਆ ਦਿੱਤੀ॥੫੦॥

ਭਰਥਰੀ ਬਾਚ॥ ਕਵਨ ਮਰੈ ਮਾਰੈ ਕਵਨ ਕਹਤ ਸੁਨਤ ਕਹ ਕੋਇ॥
ਕੋ ਰੋਵੈ ਕਵਨੈ ਹਸੈ ਕਵਨ ਜਰਾ ਜਿਤ ਹੋਇ॥ ੫੧॥

ਭਰਥਰੀ ਨੇ ਗੁਰੂ ਪਾਸੋਂ ਪੁਛਿਆ ਕਿ ਕੌਣ ਮਰਦਾ ਹੈ ਅਤੇ ਕੌਣ ਮਾਰਦਾ ਹੈ। ਕੌਣ ਕਹਿੰਦਾ ਹੈ ਅਤੇ ਕੌਣ ਸੁਣਦਾ ਹੈ। ਕੌਣ ਰੋਂਦਾ ਹੈ ਅਤੇ ਕੌਣ ਹੱਸਦਾ ਹੈ ਅਤੇ ਬੁਢਾਪੇ ਨੂੰ ਜਿਤਣ ਵਾਲਾ ਕੌਣ ਹੈ॥੫੧॥

ਚੌਪਈ॥ ਹਸਿ ਗੋਰਖ ਇਮਿ ਬਚਨ ਉਚਾਰੇ॥ ਸੁਨਹੁ ਭਰਥ ਹਰਿ ਰਾਜ ਹਮਾਰੇ॥
ਸੱਤਿ ਝੂਠ ਮੂਓ ਹੰਕਾਰਾ॥ ਕਬਹੂ ਮਰਤ ਨ ਬੋਲਨਹਾਰਾ॥ ੫੨॥

ਗੋਰਖ ਨਾਥ ਨੇ ਹੱਸਕੇ ਉੱਤਰ ਦਿੱਤਾ ਕਿ ਸੱਚ ਅਤੇ ਝੂਠ ਵਿਚ ਹੰਕਾਰ ਮਰਦਾ ਹੈ ਅਤੇ ਬੋਲਣ ਵਾਲੀ ਆਤਮਾਂ ਕਦੇ ਨਹੀ ਮਰਦੀ॥੫੨॥

ਦੋਹਰਾ।। ਕਾਲ ਮਰੈ ਕਾਯਾਂ ਮਰੈ ਕਾਲੈ ਕਰਤ ਉਚਾਰ।।
ਜੀਭੈ ਗੁਨ ਬਖਜਾਨਹੀਂ ਸ੍ਰਵਨਨ ਸੁਨਤ ਸੁਧਾਰ।। ੫੩।।

ਕਾਲ ਮਾਰਦਾ ਹੈ, ਸਰੀਰ ਮਰਦਾ ਹੈ ਅਤੇ ਕਾਲ ਹੀ ਬੋਲਦਾ ਹੈ ਜੀਭ ਤਾਂ ਇਕ ਮਾਤਰ ਗੁਣਾਂ ਨੂੰ ਬਿਆਨ ਹੀ ਕਰਦੀ ਹੈ ਅਤੇ ਕੰਨ ਇਕ ਮਾਤਰ ਸੁਣਦੇ ਹਨ।।੫੩।।

ਚੌਪਈ।।ਕਾਲ ਨੈਨ ਹ੍ਵੈ ਸਭਨ ਨਿਹਰਈ।।ਕਾਲ ਬਕੱਤ੍ਰ ਹ੍ਵੈ ਬਾਕ ਉਚਰਈ।।
ਕਾਲ ਮਰਤ ਕਾਲ ਹੀ ਮਾਰੈ।। ਭੂਲਾ ਲੋਗ ਭਰਮ ਬੀਚਾਰੈ।। ੫੪।।

ਕਾਲ ਹੀ ਨੇਤਰ ਬਣ ਕੇ ਸਭ ਨੂੰ ਵੇਖਦਾ ਹੈ ਅਤੇ ਕਾਲ ਹੀ ਮੂੰਹ ਬਣਕੇ ਗੱਲਾਂ ਕਰਦਾ ਹੈ। ਕਾਲ ਹੀ ਮਰਦਾ ਹੈ ਅਤੇ ਕਾਲ ਹੀ ਮਾਰਦਾ ਹੈ। ਭੁਲੇ ਹੋਏ ਲੋਕ ਅਨੇਕਾਂ ਪ੍ਰਕਾਰ ਨਾਲ ਸੋਚ ਵਿਚਾਰ ਕਰਦੇ ਹਨ।।੫੪।।

ਦੋਹਰਾ।। ਕਾਲ ਹਸਤ ਕਾਲੈ ਰੋਵਤ ਕਰਤ ਜਰਾ ਜਿਤ ਹੋਇ।।
ਕਾਲ ਪਾਇ ਉਪਜਤ ਸਭੈ ਕਾਲ ਪਾਇ ਬਧ ਹੋਇ।। ੫੫।।

ਕਾਲ ਹੀ ਹਸਦਾ ਹੈ ਅਤੇ ਕਾਲ ਹੀ ਰੋਂਦਾ ਹੈ ਅਤੇ ਕਾਲ ਹੀ ਜਗ ਨੂੰ ਜਿਤਣ ਵਾਲਾ ਹੈ। ਕਾਲ ਦੇ ਪ੍ਰਭਾਵ ਨਾਲ ਲੋਕ ਪੈਦਾ ਹੁੰਦੇ ਹਨ ਅਤੇ ਕਾਲ ਦੇ ਪ੍ਰਭਾਵ ਨਾਲ ਹੀ ਲੋਕ ਮਰਦੇ ਹਨ।।੫੫।।

ਚੌਪਈ।। ਕਾਲੈ ਮਰਤ ਕਾਲ ਹੀ ਮਾਰੈ।। ਭ੍ਰਮਿ ਭ੍ਰਮਿ ਪਿੰਡ ਅਵਾਰਾ ਪਾਰੈ।।
ਕਾਮ ਕ੍ਰੋਧ ਮੂਓ ਹੰਕਾਰਾ।। ਏਕ ਨ ਮਰਜੋ ਸੁ ਬੋਲਣਹਾਰਾ।। ੫੬।।

ਕਾਲ ਵਿਚ ਹੀ ਮਰਦਾ ਹੈ ਅਤੇ ਕਾਲ ਵਿਚ ਹੀ ਮਾਰਦਾ ਹੈ ਅਤੇ ਸਰੀਰ ਭਰਮਾਂ ਵਿਚ ਪੈਕੇ ਭਟਕਦਾ ਰਹਿੰਦਾ ਹੈ। ਕਾਮ ਕ੍ਰੋਧ ਅਤੇ ਅਹੰਕਾਰ ਤਾਂ ਮਰ ਜਾਂਦੇ ਹਨ ਪਰ ਕੇਵਲ ਇਕ ਆਤਮਾ ਨਹੀ ਮਰਦੀ ਜੋ ਸਦਾ ਬੋਲਣ ਵਾਲੀ ਸ਼ਕਤੀ ਹੈ।।੫੬।।

ਆਸਾ ਕਰਤ ਸਕਲ ਜਗ ਮਰਈ।। ਕੌਨ ਪੁਰਖੁ ਆਸਾ ਪਰਹਰਈ।।
ਜੋ ਨਰ ਕੋਊ ਆਸ ਕੌ ਤਜਾਗੈ।। ਸੋ ਹਰਿ ਕੇ ਪਾਇਨ ਸੌ ਲਾਗੈ।। ੫੭।।

ਆਸ਼ਾ ਰੱਖਦਾ ਹੀ ਸਾਰਾ ਸੰਸਾਰ ਮਰ ਜਾਂਦਾ ਹੈ। ਕੋਈ ਇਸਤਰਾਂ ਦਾ ਇਨਸਾਨ ਹੈ ਜੋ ਆਸ਼ਾ ਦਾ ਤਿਆਗ ਕਰੇ। ਜਿਹੜਾ ਵਿਅਕਤੀ ਆਸ਼ਾ ਨੂੰ ਤਿਆਗ ਦਿੰਦਾ ਹੈ ਉਹ ਪਰਮਾਤਮਾ ਦੇ ਚਰਨਾਂ ਵਿਚ ਬਿਰਾਜਮਾਣ ਹੋ ਜਾਂਦਾ ਹੈ।।੪੭।।

ਦੋਹਰਾ।। ਆਸਾ ਕੀ ਆਸਾ ਪੁਰਖੁ ਜੋ ਕੋਊ ਤਜਤ ਬਨਾਇ।।

**************************************************************

ਪਾਪ ਪੁੰਨਜ ਸਰ ਤਰਿ ਤੁਰਤੁ ਪਰਮ ਪੁਰੀ ਕਹ ਜਾਇ।। ੫੮।।

ਆਸ਼ਾ ਦੀ ਆਸ਼ਾ ਨੂੰ ਜਿਹੜਾ ਵਿਅਕਤੀ ਤਿਆਗ ਦਿੰਦਾ ਹੈ ਉਹ ਪਾਪ ਪੁੰਨ ਦੇ ਸਮੁੰਦਰ ਨੂੰ ਪਾਰ ਕਰਕੇ ਤੁਰੰਤ ਪ੍ਰਭੂ ਦੇ ਚਰਨਾਂ ਵਿਚ ਪਹੁੰਚ ਜਾਂਦਾ ਹੈ।।੫੮।।

ਜਜੋਂ ਸਮੁੰਦਹਿ ਗੰਗਾ ਮਿਲਤ ਸਹੰਸ ਧਾਰ ਕੈ ਸਾਜ।।
ਤਜੋਂ ਗੋਰਖ ਰਿਖਿਰਾਜ ਸਿਯੋਂ ਆਜੁ ਮਿਲਜੋ ਨ੍ਰਿਪਰਾਜ।। ੫੯।।

ਜਿਸਤਰਾਂ ਗੰਗਾ ਸਮੁੰਦਰ ਦੀਆਂ ਸਾਰੀਆਂ ਧਾਰਾਵਾਂ ਨਾਲ ਜਾ ਮਿਲਦੀ ਹੈ ਉਸਤਰਾਂ ਹੀ ਰਿਸ਼ੀ ਗੋਰਖ ਨਾਥ ਨੂੰ ਅਜ ਰਾਜਾ ਮਿਲ ਗਿਆ ਸੀ।।੫੯।।

ਚੌਪਈ।। ਯਾਤੇ ਮੈਂ ਬਿਸਥਾਰ ਨ ਕਰੌਂ।। ਗ੍ਰੰਥ ਬਢਨ ਤੇ ਅਤਿ ਚਿਤ ਡਰੌਂ।।
ਤਾਤੇ ਕਥਾ ਨ ਅਧਿਕ ਬਢਾਈ।। ਭੂਲ ਪਰੀ ਤਹ ਲੇਹੁ ਬਨਾਈ।। ੬੦।।

ਹੁਣ ਹੋਰ ਵਿਸਥਾਰ ਵਿਚ ਨਹੀ ਜਾਵਾਂਗਾ ਕਿਉਂਕਿ ਮੈਂ ਗ੍ਰੰਥ ਦੇ ਵੱਧ ਜਾਣ ਤੋਂ ਡਰਦਾ ਹਾਂ। ਇਸ ਲਈ ਮੈਂ ਕਥਾ ਨੂੰ ਜਿਆਦਾ ਨਹੀ ਵਧਾਇਆ ਹੈ। ਜਿਥੇ ਭੁਲ ਹੋ ਗਈ ਹੋਵੇ ਉਥੇ ਆਪ ਸੁਧਾਰ ਕਰ ਲੈਣਾ।।੬੦।।

ਗੋਰਖ ਸੋ ਗੋਸ਼ਟਿ ਜਬ ਭਈ।। ਰਾਜਾ ਕੀ ਦੁਰਮਤਿ ਸਭ ਗਈ।।
ਸੀਖਤ ਗਜਾਨ ਭਲੀ ਬਿਧਿ ਭਯੋ।। ਜਲ ਹ੍ਵੈ ਜਜੋਂ ਜਲ ਮੈ ਮਿਲਿ ਗਯੋ।। ੬੧।।

ਜਦ ਗੁਰੂ ਗੋਰਖ ਨਾਥ ਦੀ ਰਾਜੇ ਨਾਲ ਗੋਸ਼ਟੀ ਹੋਈ ਤਾਂ ਰਾਜੇ ਦੀ ਖੋਟੀ ਅਕਲ ਸਾਰੀ ਜਾਂਦੀ ਰਹੀ। ਉਸ ਬੜੇ ਚੰਗੇ ਢੰਗ ਨਾਲ ਗਿਆਨ ਸਿਖਿਆ ਅਤੇ ਗੋਰਖ ਨਾਲ ਇਸਤਰਾਂ ਮਿਲ ਗਿਆ ਜਿਵੇਂ ਪਾਣੀ ਪਾਣੀ ਨਾਲ ਮਿਲ ਜਾਂਦਾ ਹੈ।।੬੧।।

ਅੜਿੱਲ।। ਏਕ ਮੂੰਡ ਭਰਥਰਿ ਘ੍ਰਿਤ ਚੁਅਤ ਨਿਹਾਰਿਯੋ।।
ਹਸਿ ਹਸਿ ਤਾਸੋ ਬਚਨ ਇਹ ਭਾਂਤਿ ਉਚਾਰਿਯੋ।।
ਜਿਨਕੋ ਲਗੇ ਕਟਾਛ ਰਾਜ ਤੇ ਖੋਵਹੀ।।
ਹੋ ਤੁਹਿ ਕਰ ਲਾਗੇ ਤੈ ਕਜੋਂ ਮੂਢ ਨ ਰੋਵਹੀ।। ੬੨।।

ਭਰਥਰੀ ਨੇ ਇਕ ਖੋਪਰੀ ਵਿਚ ਘਿਉ ਨੂੰ ਰਿਸਦਿਆਂ ਵੇਖਿਆ ਅਤੇ ਹੱਸ ਕੇ ਉਸ ਕਿਹਾ ਜਿਨ੍ਹਾਂ ਨੂੰ ਮਾੜੀ ਜੇਹੀ ਝਰੀਟ ਵੀ ਲਗ ਜਾਂਦੀ ਹੈ ਉਹ ਰਾਜ ਖੋ ਦਿੰਦੇ ਹਨ, ਫਿਰ ਮੂਰਖ ਤੂੰ ਭਲਾ ਇਸਤਰਾਂ ਕਰਕੇ ਕਿਉਂ ਨਹੀਂ ਰੋਂਦਾ।।੬੨।।

ਚੌਪਈ।। ਬੀਤਤ ਬਰਖ ਬਹੁਤ ਜਬ ਭਏ।। ਭਰਥਰਿ ਦੇਸ ਆਪਨੇ ਗਏ।।

ਚੀਨਤ ਏਕ ਚੰਚਲਾ ਭਈ।। ਨਿਕਟ ਰਾਨਿਯਨ ਕੇ ਚਲਿ ਗਈ।। ੬੩।।

ਜਦ ਬਹੁਤ ਸਾਲ ਬੀਤ ਗਏ ਤਾਂ ਭਰਥਰੀ ਆਪਣੇ ਦੇਸ਼ ਨੂੰ ਗਿਆ। ਉਸਨੂੰ ਇਕ ਇਸਤਰੀ ਨੇ ਪਛਾਣ ਲਿਆ ਅਤੇ ਉਹ ਰਾਣੀਆਂ ਦੇ ਪਾਸ ਚਲੇ ਗਈ।।੬੩।।

ਦੋਹਰਾ।। ਸੁਨਿ ਰਨਿਯਨ ਐਸੋ ਬਚਨ ਰਾਜਾ ਲਿਯੋ ਬੁਲਾਇ।।
ਭਾਂਤਿ ਭਾਂਤਿ ਰੋਦਨ ਕਰਤ ਰਹੀ ਚਰਨ ਲਪਟਾਇ।। ੬੪।।

ਰਾਣੀਆਂ ਨੇ ਇਹ ਸੁਣਕੇ ਰਾਜੇ ਨੂੰ ਬੁਲਾਇਆ ਅਤੇ ਕਈ ਪ੍ਰਕਾਰ ਦੇ ਵਿਰਲਾਪ ਕਰਦੀਆਂ ਹੋਈਆਂ ਉਹਦੇ ਚਰਨਾਂ ਨਾਲ ਚੰਬੜ ਗਈਆਂ।।੬੪।।

ਸੋਰਠਾ।। ਮਾਸਾ ਰਹਜੋ ਨ ਮਾਸ ਰਕਤ ਰੰਚ ਤਨ ਨਾ ਰਹਜੋ।।
ਸ੍ਵਾਸ ਨ ਉਡਜੋ ਉਸਾਸ ਆਸ ਤਿਹਾਰੈ ਮਿਲਨ ਕੀ।। ੬੫।।

ਰਤਾ ਵੀ ਮਾਸ ਨਹੀਂ ਬਚਿਆ ਅਤੇ ਸ਼ਕਤੀ ਵੀ ਬਾਕੀ ਨਹੀਂ ਰਹੀ ਪਰ ਤੁਹਾਡੇ ਮਿਲਣ ਦੀ ਆਸ਼ਾ ਵਿਚ ਸਾਹ ਵੀ ਨਹੀਂ ਮੁੱਕੇ।।੬੫।।

ਚੌਪਈ।। ਜੋਗ ਕੀਯੋ ਪੂਰਨ ਭਜੋ ਨ੍ਰਿਪ ਬਰ।।
ਅਬ ਤੁਮ ਰਾਜ ਕਰੋ ਸੁਖ ਸੌ ਘਰ।।
ਜੌ ਸਭਹਿਨ ਹਮ ਪ੍ਰਥਮ ਸੰਘਾਰੋ।।
ਤਾ ਪਾਛੇ ਬਨ ਓਰ ਸਿਧਾਰੋ।। ੬੬।।

ਹੇ ਰਾਜਾ! ਹੁਣ ਤੁਸੀਂ ਆਪਣਾ ਯੋਗ ਪੂਰਾ ਕਰ ਲਿਆ ਹੈ ਅਤੇ ਹੁਣ ਤੁਸੀਂ ਖੁਸ਼ੀ ਖੁਸ਼ੀ ਰਾਜ ਕਰੋ। ਹੁਣ ਤੁਸੀਂ ਪਹਿਲਾਂ ਸਾਨੂੰ ਸਾਰਿਆਂ ਨੂੰ ਮਾਰਕੇ ਫਿਰ ਜੰਗਲ ਵਿਚ ਜਾਓ।।੬੬।।

ਭਰਥਰਿ ਬਾਚ।।

ਦੋਹਰਾ।। ਜੇ ਰਾਨੀ ਜੋਬਨ ਭਰੀ ਅਧਿਕ ਤਬੈ ਗਰਬਾਹਿ।।
ਤੇ ਅਬ ਰੂਪ ਰਹਿਤ ਭਈ ਰਹਜੋ ਗਰਬ ਕਛੁ ਨਾਹਿ।। ੬੭।।

ਭਰਥਰੀ ਨੇ ਕਿਹਾ ਜਦੋਂ ਰਾਣੀਆਂ ਜਵਾਨ ਸਨ ਤਾਂ ਉਨ੍ਹਾਂ ਵਿਚ ਘੁਮੰਡ ਸੀ। ਹੁਣ ਉਹ ਰੂਪਹੀਣ ਹਨ ਅਤੇ ਇਨ੍ਹਾਂ ਦਾ ਘੁਮੰਡ ਮਰ ਗਿਆ ਹੈ।।੬੭।।

ਚੌਪਈ।। ਅਬਲਾ ਹੁਤੀ ਤਰੁਨਿ ਤੇ ਭਈ।। ਤਰੁਨਿ ਜੁ ਹੁਤੀ ਬ੍ਰਿੱਧ ਹ੍ਵੈ ਗਈ।।
ਬਿਰਧਨਿ ਤੇ ਕੋਊ ਲਹੀ ਨ ਜਾਵੈ।। ਚਿਤ ਕੌ ਇਹੈ ਅਸਚਰਜ ਆਵੈ।।੬੮।।

************************************************************
ਜਿਹੜੀ ਛੋਟੀ ਸੀ ਉਹ ਜਵਾਨ ਹੋ ਗਈ, ਜਿਹੜੀ ਜਵਾਨ ਸੀ ਉਹ ਬੁਢੀ ਹੋ ਗਈ। ਬਜ਼ੁਰਗਾਂ ਵਿਚੋਂ ਹੁਣ ਕੋਈ ਨਜ਼ਰ ਨਹੀਂ ਆ ਰਹੀ ਹੈ ਅਤੇ ਇਹ ਹੀ ਮਨ ਨੂੰ ਹੈਰਾਨੀ ਹੈ॥੬੮॥

**ਜੇ ਰਾਨੀ ਜੋਬਨ ਕੀ ਭਰੀ॥ ਤੇ ਅਬ ਭਈ ਜਰਾ ਕੀ ਧਰੀ॥**
**ਜੇ ਅਬਲਾ ਸੁੰਦਰ ਗਰਬਾਹੀ॥ ਤਿਨ ਕੋ ਰਹਜੋ ਗਰਬ ਕਛੁ ਨਾਹੀ॥ ੬੯॥**

ਜੋ ਰਾਣੀਆਂ ਜੋਬਨ ਨਾਲ ਭਰਪੂਰ ਸਨ ਉਹ ਹੁਣ ਬੁੱਢੀਆਂ ਹੋ ਗਈਆਂ ਹਨ, ਜਿਹੜੀਆਂ ਇਸਤਰੀਆਂ ਸੁੰਦਰਤਾ ਦਾ ਮਾਣ ਕਰਦੀਆਂ ਸਨ ਹੁਣ ਉਨ੍ਹਾਂ ਦਾ ਮਾਣ ਖਤਮ ਹੋ ਗਿਆ ਹੈ॥੬੯॥

**ਦੋਹਰਾ॥ ਜੋ ਮਨ ਮੈ ਗਰਬਤ ਤਬੈ ਅਧਿਕ ਚੰਚਲਾ ਨਾਰਿ॥**
**ਤੇ ਅਬ ਜੀਤਿ ਜਰਾ ਲਈ ਸਕਤ ਨ ਦੇਹ ਸੰਭਾਰਿ॥ ੭੦॥**

ਜੋ ਇਸਤਰੀਆਂ ਜ਼ਿਆਦਾ ਮਾਣ ਕਰਿਆ ਕਰਦੀਆਂ ਸਨ ਉਨ੍ਹਾਂ ਨੂੰ ਹੁਣ ਬੁਢਾਪੇ ਨੇ ਜਿੱਤ ਲਿਆ ਹੈ ਅਤੇ ਉਹ ਹੁਣ ਆਪਣਾ ਸਰੀਰ ਵੀ ਨਹੀਂ ਸੰਭਾਲ ਸਕਦੀਆਂ॥੭੦॥

**ਚੌਪਈ॥ ਜੇ ਜੇ ਤ੍ਰਿਯਾ ਤਬੈ ਗਰਬਾਹੀ॥ ਤਿਨ ਕੋ ਰਹਜੋ ਗਰਬ ਕਛੁ ਨਾਹੀ॥**
**ਤਰੁਨੀ ਹੁਤੀ ਬਿਰਧ ਤੇ ਭਈ॥ ਠੌਰੈ ਠੌਰ ਔਰ ਹ੍ਵੈ ਗਈ॥ ੭੧॥**

ਉਸ ਸਮੇਂ ਮਾਣ ਕਰਨ ਵਾਲੀਆਂ ਇਸਤਰੀਆਂ ਦਾ ਕਿਸੇ ਪ੍ਰਕਾਰ ਦਾ ਮਾਣ ਵੀ ਨਹੀਂ ਰਹਿ ਗਿਆ ਹੈ। ਜੋ ਜਵਾਨ ਸੀ ਉਹ ਬੁਢੀਆਂ ਹੋ ਗਈਆਂ ਹਨ ਅਤੇ ਵੇਖਦੇ ਵੇਖਦੇ ਹੋਰ ਦੀਆਂ ਹੋਰ ਹੋ ਗਈਆਂ॥੭੧॥

**ਕੇਸਨ ਪ੍ਰਭਾ ਜਾਤ ਨਹਿ ਕਹੀ॥ ਜਾਨੁਕ ਜਟਨ ਜਾਨੁਵੀ ਬਹੀ॥**
**ਕੈਧੋ ਸਕਲ ਦੁਗਧ ਸੌ ਧੋਏ॥ ਤਾਤੇ ਸੇਤ ਬਰਨ ਕਚ ਹੋਏ॥ ੭੨॥**

ਹੁਣ ਉਨ੍ਹਾਂ ਦੇ ਕੇਸਾਂ ਦੀ ਸੁੰਦਰਤਾ ਬਿਆਨ ਨਹੀਂ ਕੀਤੀ ਜਾ ਸਕਦੀ। ਇਸਤਰ੍ਹਾਂ ਲਗ ਰਿਹਾ ਹੈ ਜਿਵੇਂ ਜਟਾਵਾਂ ਵਿਚ ਦੀ ਸਫੇਦ ਗੰਗਾ ਵਗ ਰਹੀ ਹੋਵੇ। ਇਸਤਰਾਂ ਲਗ ਰਿਹਾ ਹੈ ਕਿ ਵਾਲ ਦੁੱਧ ਨਾਲ ਧੋਤੇ ਹੋਣ ਇਸ ਲਈ ਚਿੱਟੇ ਹੋ ਗਏ ਹਨ॥੭੨॥

**ਦੋਹਰਾ॥ ਮੁਕਤਨ ਹੀਰਨ ਕੇ ਬਹੁਤ ਇਨ ਪਰ ਕੀਏ ਸ਼ਿੰਗਾਰ॥**
**ਤਾਂਤੇ ਤਿਨ ਕੀ ਛਬਿ ਭਏ ਤਰੁਨਿ ਤਿਹਾਰੇ ਬਾਰ॥ ੭੩॥**

ਕਿਸੇ ਦਿਨ ਇਹ ਮੋਤੀਆਂ ਹੀਰਿਆਂ ਨਾਲ ਸ਼ਿੰਗਾਰੇ ਹੋਏ ਸਨ, ਇਸ ਲਈ ਹੇ ਇਸਤਰੀ ਤੁਹਾਡੇ ਵਾਲ ਇਸਤਰ੍ਹਾਂ ਸਫੇਦ ਹੋ ਗਏ ਹਨ॥੭੩॥

**ਜੋ ਤਬ ਅਤਿ ਸੋਭਿਤ ਹੁਤੇ ਤਰੁਨਿ ਤਿਹਾਰੇ ਕੇਸ॥**

ਨੀਲ ਮਨੀ ਕੀ ਛਬਿ ਹੁਤੇ ਭਏ ਰੁਕਮ ਕੇ ਭੇਸ।। ੭੪।।

ਹੇ ਇਸਤਰੀ ਜਿਹੜੇ ਤੇਰੇ ਵਾਲ ਨੀਲਮਣੀ ਵਾਂਗ ਸੋਂਭਦੇ ਸਨ ਉਹ ਚਾਂਦੀ ਰੰਗੇ ਹੋ ਗਏ ਹਨ।।੭੪।।

ਚੌਪਈ।। ਕੈਧੋ ਸਕਲ ਪ੍ਰਹਪ ਗੁਹਿ ਡਾਰੇ।। ਤਾਤੇ ਕਚ ਸਿਤ ਭਏ ਤਿਹਾਰੇ।।
ਸਸਿ ਕੀ ਜੌਨਿ ਅਧਿਕਪੌ ਪਰੀ।। ਤਾਤੇ ਸਕਲ ਸਜਾਮਤਾ ਹਰੀ।। ੭੫।।

ਇਸ ਤਰਾਂ ਲੱਗ ਰਿਹਾ ਹੈ ਮਾਨੋ ਕਿ ਸਾਰੇ ਫੁਲਾਂ ਨੂੰ ਗੁੰਨ੍ਹ ਦਿਤਾ ਹੋਵੇ ਤੇ ਇਸ ਨਾਲ ਕਾਲੇ ਬਾਲ ਸਫੈਦ ਹੋ ਗਏ ਹੋਣ। ਲਗਦਾ ਹੈ ਜਿਵੇਂ ਚੰਦਰਮਾਂ ਦੀ ਚਾਂਦਨੀ ਜਿਆਦਾ ਪੈ ਗਈ ਹੋਵੇ ਜਿਸ ਨੇ ਇਨ੍ਹਾਂ ਦਾ ਕਾਲਾਪਨ ਚੁਰਾ ਲਿਆ ਹੋਵੇ।।੭੫।।

ਅੜਿੱਲ।। ਇਕ ਰਾਨੀ ਤਬ ਕਹਜੋ ਨ੍ਰਿਪਹਿ ਸਮਝਾਇਕੈ।।
ਮੁਹਿ ਗੋਰਖ ਕਹਿ ਗਏ ਸੁਪਨ ਮੈ ਆਇਕੈ।।
ਜਬ ਲੌ ਤ੍ਰਿਯ ਏ ਜਿਯਤ ਰਾਜ ਤਬ ਲੌ ਕਰੌ।।
ਹੋ ਜਬ ਏ ਸਭ ਮਰਿ ਜੈਹੈ ਤਬ ਪਗ ਮਗ ਧਰੋ।। ੭੬।।

ਤਦ ਇਕ ਰਾਣੀ ਨੇ ਰਾਜੇ ਨੂੰ ਸਮਝਾਕੇ ਕਿਹਾ ਕਿ ਮੈਨੂੰ ਗੋਰਖ ਨਾਥ ਸੁਪਨੇ ਵਿਚ ਆਕੇ ਕਹਿ ਗਏ ਸਨ ਕਿ ਜਦ ਤਕ ਇਹ ਇਸਤਰੀਆਂ ਜੀਉਂਦੀਆਂ ਹਨ ਤਦ ਤਕ ਤੁਸੀਂ ਰਾਜ ਕਰੋ। ਜਦੋਂ ਇਹ ਸਾਰੀਆਂ ਮਰ ਜਾਣ ਤਾਂ ਤੁਸੀ ਯੋਗ ਨੂੰ ਧਾਰਣ ਕਰੋ।।੭੬।।

ਸੁਨਿ ਰਨਿਯਨ ਕੇ ਬਚਨ ਨ੍ਰਿਪਹਿ ਕਰੁਣਾ ਭਈ।।
ਤਿਨਕੈ ਭੀਤਰ ਬੁੱਧ ਕਛੁਕ ਅਪੁਨੀ ਦਈ।।
ਜੋ ਕਛੁ ਪਿੰਗੁਲ ਕਹਜੋ ਮਾਨ ਸੋਈ ਲਿਯੋ।।
ਹੋ ਰਾਜ ਜੋਗ ਘਰ ਬੈਠ ਦੋਊ ਅਪਨੇ ਕਿਯੋ।। ੭੭।।

ਰਾਣੀਆਂ ਦੀਆਂ ਗਲਾਂ ਸੁਣ ਕੇ ਰਾਜੇ ਨੂੰ ਰਹਿਮ ਆ ਗਿਆ। ਉਸ ਆਪਣਾਂ ਥੋੜਾ ਜਿਹਾ ਗਿਆਨ ਉਨ੍ਹਾਂ ਨੂੰ ਦਿਤਾ। ਜੋ ਪਿੰਗਲਾ ਨੇ ਕਿਹਾ ਉਹੀ ਮੰਨ ਲਿਆ ਅਤੇ ਘਰ ਬਹਿ ਕੇ ਰਾਜ ਅਤੇ ਯੋਗ ਦੋਵੇਂ ਹੀ ਕੀਤੇ।।੭੭।।

ਦੋਹਰਾ।। ਮਾਨਿ ਰਾਨਿਯਨ ਕੋ ਬਚਨ ਰਾਜ ਕਰਜੋ ਸੁਖ ਮਾਨਿ।।
ਬਹੁਰਿ ਪਿੰਗੁਲ ਕੇ ਮਰੇ ਬਨ ਕੌ ਕਿਯੋ ਪਯਾਨ।। ੭੮।। ੧।।

ਰਾਣੀਆਂ ਦੀ ਗਲ ਮੰਨ ਕੇ ਸੁਖੀ ਸੁਖੀ ਰਾਜ ਕੀਤਾ ਅਤੇ ਫਿਰ ਪਿੰਗਲਾ ਦੇ ਮਰਨ ਉਪਰੰਤ

*****************************************************************
ਜੰਗਲਾਂ ਨੂੰ ਚਲਾ ਗਿਆ॥੭੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਨੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੦੯॥੪੦੧੦॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਰਾਜਾ ਮੰਤਰੀ ਵਾਰਤਾਲਾਪ ਦੋ ਸੌ ਨਾਂਵੀਂ ਕਥਾ ਸਮਾਪਤ॥੨੦੯॥੪੦੧੦॥ਚਲਦਾ॥

## ਚਲਿੱਤਰ ਦੋ ਸੌ ਦਸਵਾਂ

## ਕਥਾ ਰਾਣੀ ਚੰਚਲ ਕੁਮਾਰੀ

**ਦੋਹਰਾ॥ ਮਗਧ ਦੇਸ ਕੋ ਰਾਵ ਇਕ ਸਰਸ ਸਿੰਘ ਬਡਭਾਗ॥**
**ਜਾਕੇ ਤ੍ਰਾਸੈ ਸੂਰ ਸਭ ਰਹੈਂ ਚਰਨ ਸੌ ਲਾਗਿ॥੧॥**

ਮਗਧ ਦੇਸ਼ ਦਾ ਇਕ ਸਰਸ ਸਿੰਘ ਨਾਮੀਂ ਰਾਜਾ ਸੀ ਜਿਸ ਪਾਸੋਂ ਸਾਰੇ ਸੂਰਮੇਂ ਡਰਦੇ ਸਨ ਅਤੇ ਹਰ ਵੇਲੇ ਉਹਦੇ ਚਰਨਾਂ ਨਾਲ ਲਗੇ ਰਹਿੰਦੇ ਸਨ॥੧॥

**ਚੌਪਈ॥ਚੰਚਲ ਕੁਅਰਿ ਤਵਨ ਕੀ ਨਾਰੀ॥ਆਪ ਹਾਥ ਜਗਦੀਸ ਸਵਾਰੀ॥**
**ਅੱਪ੍ਰਮਾਨ ਤਿਹ ਪ੍ਰਭਾ ਬਿਰਾਜੈ॥ ਜਨੁ ਰਤਿ ਪਤਿ ਕੀ ਪ੍ਰਿਯਾ ਸੁਰਾਜੈ॥ ੨॥**

ਉਸਦੀ ਰਾਣੀ ਦਾ ਨਾਂ ਚੰਚਲ ਕੌਰ ਸੀ ਜਿਸ ਨੂੰ ਖੁਦ ਪਰਮਾਤਮਾ ਨੇ ਆਪ ਬਣਾਇਆ ਸੀ। ਉਸਦੀ ਸੁੰਦਰਤਾ ਅਪਾਰ ਸੀ। ਉਹ ਕਾਮਦੇਵ ਦੀ ਪਤਨੀ ਰੱਤੀ ਵਾਂਗ ਸੋਹਣੀ ਸੀ॥੨॥

**ਅੜਿੱਲ॥ ਏਕ ਰਾਵ ਕੋ ਭ੍ਰਿਤ ਅਧਿਕ ਸੁੰਦਰ ਹੁਤੋ॥**
**ਇਕ ਦਿਨ ਤਾਂਹਿ ਬਿਲੋਕ ਗਈ ਰਾਨੀ ਸੁਤੋ॥**
**ਤਾ ਦਿਨ ਤੇ ਸੁਕੁਮਾਰ ਰਹੀ ਉਰਝਾਇਕੈ॥**
**ਹੋ ਕ੍ਰੋਰਿ ਜਤਨ ਕਰਿ ਤਾਕੌ ਲਿਯੋ ਬੁਲਾਇਕੈ॥ ੩॥**

ਰਾਜੇ ਦਾ ਇਕ ਨੌਕਰ ਬਹੁਤ ਸੋਹਣਾ ਸੀ। ਇਕ ਦਿਨ ਰਾਣੀ ਨੇ ਉਸਨੂੰ ਵੇਖਿਆ, ਉਸ ਦਿਨ ਤੋਂ ਹੀ ਉਹ ਉਸ ਗਭਰੂ ਦੀ ਸੁੰਦਰਤਾ ਵਿਚ ਉਲਝ ਕੇ ਰਹਿ ਗਈ। ਬੜੇ ਯਤਨ ਕਰਕੇ ਰਾਣੀ ਨੇ ਉਸ ਨੂੰ ਬੁਲਾ ਲਿਆ॥੩॥

**ਜਬੈ ਕੁਅਰਿ ਤਿਨ ਲਖ੍ਯੋ ਸਜਨ ਘਰ ਆਇਯੋ॥**
**ਚੰਚਲ ਕੁਅਰਿ ਬਚਨ ਇਹ ਭਾਂਤਿ ਸੁਨਾਇਯੋ॥**

****************************************************************

**ਕਾਮ ਭੋਗ ਮੁਹਿ ਸਾਥ ਕਰੋ ਤੁਮ ਆਇ ਕਰਿ॥**
**ਹੋ ਚਿਤ ਕੋ ਸਭ ਹੀ ਦੀਜੈ ਸ਼ੋਕ ਮਿਟਾਇ ਕਰਿ॥ ੪॥**

ਜਦ ਚੰਚਲ ਕੁਮਾਰੀ ਨੇ ਵੇਖਿਆ ਕਿ ਮੇਰਾ ਪਿਆਰਾ ਘਰ ਆ ਗਿਆ ਹੈ ਤਾਂ ਇਹ ਸੁਣ ਕੇ ਉਸ ਨੂੰ ਕਿਹਾ ਕਿ ਤੂੰ ਮੇਰੇ ਨਾਲ ਦਿਲ ਦੇ ਸਾਰੇ ਦੁਖ ਦੂਰ ਕਰਕੇ ਕਾਮ ਕ੍ਰੀੜਾ ਕਰ॥੪॥

**ਚੌਪਈ॥ ਤਵਨ ਪੁਰਖ ਇਹ ਭਾਂਤਿ ਬਿਚਾਰੀ॥ ਰਮਜੋ ਚਹਤ ਮੋਸੋ ਨ੍ਰਿਪ ਨਾਰੀ॥**
**ਕਾਮ ਭੋਗ ਯਾਸੌਂ ਮੈਂ ਕਰਿਹੌ॥ ਕੁੰਭੀ ਨਰਕ ਬੀਚ ਤਬ ਪਰਿਹੌਂ॥ ੫॥**

ਗਭਰੂ ਨੇ ਇਹ ਸੋਚਿਆ ਕਿ ਮੇਰੇ ਰਾਜੇ ਦੀ ਪਤਨੀ ਮੇਰੇ ਨਾਲ ਭੋਗ ਵਿਲਾਸ ਕਰਨਾ ਚਾਹੁੰਦੀ ਹੈ, ਜੇ ਮੈਂ ਅਜਿਹਾ ਕੁਕਰਮ ਕਰਾਂਗਾ ਤਾਂ ਕੁੰਭੀ ਨਰਕ ਵਿਚ ਪਵਾਂਗਾ॥੫॥

**ਨਾਹਿ ਨਾਹਿ ਤਿਨ ਪੁਰਖ ਬਖਾਨੀ॥ ਤੋਸੋ ਰਮਤ ਮੈਂ ਨਹੀ ਰਾਨੀ॥**
**ਐਸੇ ਖਯਾਲ ਬਾਲ ਨਹਿ ਪਰਿਯੈ॥ ਬੇਗਿ ਬਿਦਾ ਹਜਾਂ ਤੇ ਮੁਹਿ ਕਰਿਯੈ॥ ੬॥**

ਉਸ ਗਭਰੂ ਨੇ 'ਨਹੀਂ ਨਹੀਂ' ਕਿਹਾ ਅਤੇ ਰਾਣੀ ਨੂੰ ਸਪਸ਼ਟ ਦੱਸ ਦਿੱਤਾ ਕਿ ਮੈਂ ਤੁਹਾਡੇ ਨਾਲ ਰਮਣ ਨਹੀਂ ਕਰ ਸਕਦਾ। ਅਜਿਹਾ ਵਿਚਾਰ ਸਾਨੂੰ ਕਦੇ ਨਹੀਂ ਕਰਨਾ ਚਾਹੀਦਾ ਇਸ ਕਰਕੇ ਕਿਰਪਾ ਪੂਰਵਕ ਮੈਨੂੰ ਛੁੱਟੀ ਦਿਉ॥੬॥

**ਨਹੀਂ ਨਹੀਂ ਪਿਯਰਵਾ ਜਜੋਂ ਕਰੈ॥ ਤਜੋਂ ਤਜੋਂ ਚਰਨ ਚੰਚਲਾ ਪਰੈ॥**
**ਮੈਂ ਤੁਮਰੀ ਲਖਿ ਪ੍ਰਭਾ ਬਿਕਾਨੀ॥ ਮਦਨ ਤਾਪ ਤੇ ਭਈ ਦਿਵਾਨੀ॥ ੭॥**

ਜਿਵੇਂ ਜਿਵੇ ਉਹ 'ਨਹੀਂ ਨਹੀਂ' ਕਰਦਾ ਸੀ, ਤਿਵੇਂ ਤਿਵੇਂ ਉਹ ਇਸਤਰੀ ਉਸਦੇ ਚਰਨਾਂ ਵਿਚ ਡਿੱਗਣ ਲੱਗੀ। ਉਹ ਕਹਿਣ ਲੱਗੀ; ਮੈਂ ਤਾਂ ਤੇਰੀ ਸੁੰਦਰਤਾ ਤੇ ਵਿਕ ਚੁੱਕੀ ਹਾਂ ਅਤੇ ਕਾਮ ਦੇ ਬੁਖਾਰ ਨਾਲ ਅਤਿ ਦੁਖੀ ਹਾਂ॥੭॥

**ਦੋਹਰਾ॥ ਮੈਂ ਰਾਨੀ ਤੁਹਿ ਰੰਕ ਕੇ ਚਰਨ ਰਹੀ ਲਪਟਾਇ॥**
**ਕਾਮਕੇਲ ਮੋਸੋ ਤਰੁਨ ਕਜੋਂ ਨਹਿ ਕਰਤ ਬਨਾਇ॥ ੮॥**

ਰਾਣੀ ਨੇ ਫਿਰ ਕਿਹਾ, "ਹੇ ਨੌਜਵਾਨ ਮੈਂ ਰਾਣੀ ਹੋ ਕੇ ਇਕ ਨੌਕਰ ਦੇ ਚਰਨਾਂ ਨੂੰ ਫੜ ਰਹੀ ਹਾਂ। ਤੂੰ ਮੇਰੇ ਨਾਲ ਭੋਗ ਵਿਲਾਸ ਕਿਉਂ ਨਹੀਂ ਕਰਦਾ"॥੮॥

**ਅੜਿੱਲ॥ ਅਧਿਕ ਮੋਲ ਕੋ ਰਤਨੁ ਜੁ ਕਜੋਂਹੂੰ ਪਾਇਯੈ॥**
**ਅਨਿਕ ਜਤਨ ਭੇ ਰਾਖਿ ਨ ਬ੍ਰਿਥਾ ਗਵਾਇਯੈ॥**

***************************************************************

ਤਾਂਹਿ ਗਰੇ ਸੋ ਲਾਇ ਭਲੀ ਬਿਧਿ ਲੀਜਿਯੈ।।
ਹੋ ਗ੍ਰਿਹਿ ਆਵਤ ਨਿਧ ਨਵੌ ਕਿਵਾਰ ਨ ਦੀਜਿਯੈ।। ੯।।

ਜੇ ਕਿਸੇ ਥਾਂ ਤੋਂ ਬੁਹਮੁਲਾ ਹੀਰਾ ਮਿਲ ਜਾਵੇ ਤਾਂ ਉਸਨੂੰ ਹਰ ਹੀਲੇ ਸੰਭਾਲ ਕੇ ਰਖਣਾ ਚਾਹੀਦਾ ਹੈ ਅਤੇ ਫਜ਼ੂਲ ਨਹੀਂ ਗਵਾ ਦੇਣਾ ਚਾਹੀਦਾ। ਉਸ ਨੂੰ ਠੀਕ ਢੰਗ ਨਾਲ ਗਲ ਨਾਲ ਲਾ ਲੈਣਾ ਚਾਹੀਦਾ ਹੈ। ਜੇ ਘਰ ਨੌ ਨਿਧੀਆਂ ਆ ਰਹੀਆਂ ਹੋਣ ਤਾਂ ਦਰਵਾਜਾ ਬੰਦ ਨਹੀਂ ਕਰਨਾਂ ਚਾਹੀਦਾ।। ੯।।

ਤੁਮਰੀ ਪ੍ਰਭਾ ਬਿਲੋਕ ਦਿਵਾਨੀ ਮੈਂ ਭਈ।।
ਤਬ ਤੇ ਸਕਲ ਬਿਸਾਰਿ ਸਦਨ ਕੀ ਸੁਧਿ ਦਈ।।
ਜੋਰਿ ਹਾਥ ਸਿਰ ਨਜਾਇ ਰਹੀ ਤਵ ਪਾਇ ਪਰ।।
ਹੋ ਕਾਮਕੇਲ ਮੁਹਿ ਸਾਥ ਕਰੋ ਲਪਟਾਇ ਕਰਿ।। ੧੦।।

ਮੈਂ ਤੇਰੀ ਸੁੰਦਰਤਾ ਵੇਖ ਕੇ ਪਾਗਲ ਹੋ ਗਈ ਹਾਂ ਅਤੇ ਉਸ ਸਮੇਂ ਤੋਂ ਹੀ ਮੈਨੂੰ ਘਰ ਦੀ ਸਾਰੀ ਸੁੱਧ ਬੁੱਧ ਭੁਲ ਗਈ ਹੈ। ਮੈਂ ਹਥ ਜੋੜ ਕੇ ਤੇਰੇ ਪੈਰਾਂ ਤੇ ਪੈ ਰਹੀ ਹਾਂ ਕਿ ਮੇਰੇ ਨਾਲ ਇਕ ਵਾਰ ਕਾਮ ਕ੍ਰੀੜਾ ਕਰ"।।੧੦।।

ਚੌਪਈ।। ਮੂਰਖ ਕਛੂ ਬਾਤ ਨਹਿ ਜਾਨੀ।। ਪਾਇਨ ਸੌਂ ਰਾਨੀ ਲਪਟਾਨੀ।।
ਮਾਨ ਹੇਤ ਬਚ ਮਾਨਿ ਨ ਲਯੋ।। ਅਧਿਕ ਕੋਪ ਅਬਲਾ ਕੋ ਭਯੋ।। ੧੧।।

ਉਸ ਮੂਰਖ ਨੇ ਇਹ ਨਹੀ ਸਮਝਿਆ ਕਿ ਰਾਣੀ ਮੇਰੇ ਪੈਰਾਂ ਨਾਲ ਜੁੜੀ ਪਈ ਹੈ ਅਤੇ ਉਸਦਾ ਮਾਣ ਰਖਣ ਲਈ ਉਹਦਾ ਕਹਿਣਾ ਮੰਨ ਲੈਣਾਂ ਚਾਹੀਦਾ ਹੈ। ਰਾਣੀ ਇਹ ਸਭ ਵੇਖ ਅਤਿ ਕ੍ਰੋਧ ਵਿਚ ਆ ਗਈ।।੧੧।।

ਅੜਿੱਲ।। ਸੁਨੁ ਮੂਰਖ ਮੈ ਤੋਕੋ ਪ੍ਰਥਮ ਸੰਘਾਰਹੋ।।
ਤਾ ਪਾਛੇ ਨਿਜਪੇਟ ਕਟਾਰੀ ਮਾਰਿਹੋ।।
ਯਹੈ ਕੂਪ ਤਵ ਕਾਲ ਜਾਨਿ ਜਿਯਲੀਜਿਯੈ।।
ਹੋ ਨਾਤਰ ਹਮਸੌਂ ਆਨਿ ਅਬੈ ਰਤਿ ਕੀਜਿਯੈ।। ੧੨।।

ਰਾਣੀ ਨੇ ਕਿਹਾ," ਹੇ ਮੂਰਖ! ਮੇਰੀ ਗਲ ਸੁਣ, ਪਹਿਲਾਂ ਮੈਂ ਤੈਨੂੰ ਮਾਰਾਂਗੀ ਅਤੇ ਫਿਰ ਆਪਣੇ ਢਿੱਡ ਵਿਚ ਕਟਾਰ ਮਾਰ ਲਵਾਂਗੀ। ਇਸ ਖੂਹ ਨੂੰ ਆਪਣਾ ਕਾਲ ਸਮਝ, ਨਹੀਂ ਤਾਂ ਹੁਣੇ ਮੇਰੇ ਨਾਲ ਆ ਕੇ ਰਮਣ ਕਰ"।।੧੨।।

ਚੌਪਈ।। ਤਾਕੀ ਕਹੀ ਨ ਮੂਰਖ ਮਾਨੀ।। ਤਬ ਰਾਨੀ ਅਤਿ ਹ੍ਰਿਦੈ ਰਿਸਾਨੀ।।
ਫਾਂਸ ਡਾਰਿ ਤਾਕੌ ਬਧ ਕਿਯੋ।। ਬਹੁਰੋ ਡਾਰਿ ਕੂਪ ਮਹਿ ਦਿਯੋ।। ੧੩।।

ਪਰ ਉਸ ਮੂਰਖ ਨੇ ਉਸਦੀ ਕੋਈ ਗਲ ਵੀ ਨ ਮੰਨੀ ਤਾਂ ਰਾਣੀ ਨੇ ਉਸਨੂੰ ਫਾਹ ਦੇ ਕੇ, ਮਾਰਕੇ ਖੂਹ ਵਿਚ ਸੁੱਟ ਦਿੱਤਾ।।੧੩।।

ਹਾਇ ਹਾਇ ਕ਼ਰਿ ਰਾਵ ਬੁਲਾਯੋ।। ਪਰਜ਼ੋ ਕੂਪ ਤਿਹ ਤਾਂਹਿ ਦਿਖਾਯੋ।।
ਤਬੈ ਨ੍ਰਿਪਤਿ ਅਸ ਬਚਨ ਉਚਾਰੇ।। ਸੋ ਮੈਂ ਕਹਤ ਹੌ ਸੁਨਹੁ ਪਯਾਰੇ।।੧੪।।

'ਹਾਏ ਮਰ ਗਿਆ ਹਾਏ ਮਰ ਗਿਆ' ਕਹਿਕੇ ਉਸ ਰਾਜੇ ਨੂੰ ਬੁਲਾਇਆ ਅਤੇ ਖੂਹ ਵਿਚ ਪਈ ਹੋਈ ਉਸ ਗਭਰੂ ਦੀ ਲਾਸ਼ ਵਿਖਾਈ। ਤਦ ਰਾਜੇ ਕਿਹਾ,"ਹੇ ਪਿਆਰੀ ਮੇਰੀ ਗੱਲ ਸੁਣ, ਜੋ ਮੈਂ ਕਹਿੰਦਾ ਹਾਂ ਬੜੇ ਧਿਆਨ ਨਾਲ ਸੁਣ।।੧੪।।

ਦੋਹਰਾ।। ਯਾਕੀ ਇਤਨੀ ਆਰਬਲਾ ਬਿਧਨਾ ਲਿਖੀ ਬਨਾਇ।।
ਤਾਤੇ ਪਰਿ ਕੂਏ ਮਰਜੋ ਕਜਾ ਕੋਊ ਕਰੈ ਉਪਾਇ।। ੧੫।। ੧।।

ਪ੍ਰਭੂ ਨੇ ਉਸਦੀ ਏਨੀ ਹੀ ਉਮਰ ਲਿਖੀ ਸੀ। ਇਸ ਲਈ ਉਹ ਖੂਹ ਵਿਚ ਡਿਗ ਕੇ ਮਰ ਗਿਆ, ਹੁਣ ਦਸ ਭਲਾ ਕੋਈ ਕੀ ਉਪਾਅ ਕਰ ਸਕਦਾ ਹੈ"।।੧੫।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਿਰਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਦਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੧੦।।੪੦੨੫।।ਅਫਜ਼ੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਦਸਵਾਂ ਚਲਿੱਤਰ ਸਮਾਪਤ।।੨੧੦।।੪੦੨੫।।ਚਲਦਾ।।

## ਚਲਿੱਤਰ ਦੋ ਸੌ ਗਿਆਰਵਾਂ

## ਕਥਾ ਤੜਤਾ ਕ੍ਰਿਤਪ੍ਰਭਾ

ਦੋਹਰਾ।। ਨੈਪਾਲੀ ਕੇ ਦੇਸ ਮੈ ਰੁੱਦ੍ਰ ਸਿੰਘ ਨ੍ਰਿਪ ਰਾਜ।।
ਸੂਰਬੀਰ ਜਾ ਕੇ ਘਨੇ ਸਦਨ ਭਰੇ ਸਭ ਸਾਜ।। ੧।।

ਨਿਪਾਲ ਦੇਸ਼ ਵਿਚ ਰੁਦਰ ਸਿੰਘ ਨਾਮੀਂ ਰਾਜਾ ਰਾਜ ਕਰਦਾ ਸੀ। ਉਸ ਪਾਸ ਅਨੇਕਾਂ ਸੂਰਬੀਰ ਸਨ ਅਤੇ ਉਸਦੇ ਘਰ ਧਨ ਦੇ ਭੰਡਾਰ ਭਰੇ ਸਨ।।੧।।

ਚੌਪਈ।। ਤਿਹ ਅਰਿਕ੍ਰਤੁਮ ਪ੍ਰਭਾ ਤ੍ਰਿਯ ਰਹੈ।। ਅਤਿ ਸੁੰਦਰਿ ਤਾਕੌ ਜਗ ਕਹੈ।।

ਸ੍ਰੀ ਤੜਿਤਾ ਕ੍ਰਿਤ ਪ੍ਰਭ ਦੁਹਿਤਾ ਤਿਹ।। ਜੀਤਿ ਲਈ ਸਸਿ ਅੰਸ ਸਕਲ ਜਿਹ।।੨।।

ਉਸਦੀ ਇਸਤਰੀ ਦਾ ਨਾਂ ਅਰਕੁਤਮ ਪ੍ਰਭਾ ਸੀ ਜਿਸਨੂੰ ਸਾਰਾ ਜੱਗ ਬਹੁਤ ਸੁੰਦਰ ਮੰਨਦਾ ਸੀ। ਤੜਤਾ ਕ੍ਰਿਤਪ੍ਰਭਾ ਨਾਮੀ ਉਸ ਦੀ ਇਕ ਪੁੱਤਰੀ ਸੀ ਉਹ ਏਨੀ ਸੁੰਦਰ ਸੀ ਕਿ ਮਾਨੋ ਉਸ ਚੰਦਰਮਾਂ ਦੀਆਂ ਕਿਰਨਾਂ ਨੂੰ ਵੀ ਜਿੱਤ ਲਿਆ ਹੋਵੇ।।੨।।

ਲਰਿਕਾਪਨ ਤਾਕੋ ਜਬ ਗਯੋ।। ਅੰਗ ਅੰਗ ਜੋਬਨ ਝਮਕਯੋ।।
ਆਨਿ ਮੈਨ ਤਿਹ ਜਬੈ ਸੰਤਾਵੈ।। ਮੀਤ ਮਿਲਨ ਕੋ ਸਮੋ ਨ ਪਾਵੈ।। ੩।।

ਜਦ ਉਸ ਦਾ ਬਚਪਨ ਬੀਤ ਗਿਆ ਤਾਂ ਉਸਦੇ ਅੰਗ ਅੰਗ ਵਿਚ ਜੋਬਨ ਝਲਕਣ ਲੱਗਾ। ਜਦ ਉਸ ਨੂੰ ਕਾਮ ਸਤਾਉਂਦਾ ਸੀ ਤਾਂ ਕਿਸੇ ਵੀ ਮਿੱਤਰ ਨਾਲ ਉਸ ਦਾ ਮੇਲ ਨਹੀਂ ਸੀ ਹੁੰਦਾ।। ੩।।

ਅੜਿੱਲ।। ਕੰਜਮਤੀ ਇਕ ਸਹਚਰਿ ਲਈ ਬੁਲਾਇਕੈ।।
ਤਾ ਸੌਂ ਚਿਤ ਕੀ ਬਾਤ ਕਹੀ ਸਮੁਝਾਇਕੈ।।
ਛੈਲ ਕੁਅਰਿ ਕੌ ਤੈ ਮੁਹਿ ਆਨ ਮਿਲਾਇਦੈ।।
ਹੋ ਜਵਨ ਬਾਤ ਤੁਹਿ ਰੁਚੈ ਸੁ ਮੋਹੌ ਆਇਲੈ।। ੪।।

ਇਕ ਦਿਨ ਉਸ ਕੰਜਮਤੀ ਨਾਮੀਂ ਅਪਣੀ ਸਹੇਲੀ ਨੂੰ ਬੁਲਾਇਆ ਅਤੇ ਉਸ ਨੂੰ ਆਪਣੇਂ ਮਨ ਦੀ ਗਲ ਸਮਝਾਈ ਕਿ ਤੂੰ ਮੈਨੂੰ ਛੈਲ ਕੁਮਾਰ ਨਾਲ ਮਿਲਾ ਦੇ ਅਤੇ ਮਨ ਚਾਹਿਆ ਧਨ ਮੈਥੋਂ ਮੰਗ ਲੈ।। ੪।।

ਦੋਹਰਾ।। ਕੰਜਮਤੀ ਤਿਹ ਕੁਅਰਿ ਕੇ ਅਤਿ ਆਤੁਰ ਸੁਨਿ ਬੈਨ।।
ਛੈਲ ਕੁਅਰ ਕੇ ਗ੍ਰਿਹਿ ਗਈ ਤਜਾਗ ਤੁਰਤੁ ਨਿਜ ਐਨ।। ੫।।

ਕੰਜਮਤੀ ਰਾਜ ਕੁਮਾਰੀ ਦੇ ਜਿਆਦਾ ਹੀ ਆਤਰ ਬਚਨ ਸੁਣ ਕੇ ਆਪਣਾਂ ਘਰ ਛੱਡ ਕੇ ਛੈਲ ਕੁਮਾਰ ਦੇ ਘਰ ਚਲੀ ਗਈ।।੫।।

ਅੜਿੱਲ।। ਛੈਲ ਕੁਅਰ ਕੌ ਦਿਯੋ ਤੁਰਤੁ ਤਿਹ ਆਨਿਕੈ।।
ਰਮੀ ਕੁਅਰਿ ਤਿਹ ਸਾਥ ਅਧਿਕ ਰੁਚਿ ਮਾਨਿਕੈ।।
ਛੈਲ ਛੈਲਨੀ ਛਕੇ ਨ ਛੋਰਹਿ ਏਕ ਛਿਨ।।
ਹੋ ਜਨੁਕ ਨਵੋ ਨਿਧਿ ਰਾਂਕ ਸੁ ਪਾਈ ਆਜੁ ਇਨ।। ੬।।

ਉਹ ਝਟ ਹੀ ਛੈਲ ਕੁਮਾਰ ਨੂੰ ਲੈ ਆਈ ਅਤੇ ਰਾਜਕੁਮਾਰੀ ਆਪਣੀ ਮਰਜ਼ੀ ਅਨੁਸਾਰ ਉਸ ਨਾਲ ਰਮਣ ਕਰਨ ਲਗੀ। ਛੈਲ ਨੂੰ ਉਹ ਛੈਲਣੀ ਇਕ ਖਿਣ ਵੀ ਛੱਡ ਨਹੀ ਸੀ ਰਹੀ। ਉਸਨੂੰ

ਇਸਤਰ੍ਹਾਂ ਲਗ ਰਿਹਾ ਸੀ ਮਾਨੋਂ ਕਿਸੇ ਨਿਰਧਨ ਨੂੰ ਨੌ ਨਿਧ ਖਜ਼ਾਨਾਂ ਮਿਲ ਗਿਆ ਹੋਵੇ।।੬।।

ਗਹਿ ਗਹਿ ਤਾਕੇ ਗਰੇ ਗਈ ਲਪਟਾਇਕੈ।।
ਆਸਨ ਚੁੰਬਨ ਬਹੁ ਬਿਧਿ ਕੀਏ ਬਨਾਇਕੈ।।
ਟੂਟਿ ਖਾਟ ਬਹੁ ਗਈ ਨ ਛੋਰਯੋ ਮੀਤ ਕੌ।।
ਹੋ ਤਿਹ ਕਰ ਦਿਯੋ ਉਠਾਇ ਸੁ ਅਪਨੇ ਚੀਤ ਕੌ।। ੭।।

ਉਸਦੇ ਗਲ਼ ਨਾਲ ਲੱਗ ਲੱਗ ਉਸ ਨਾਲ ਲਿਪਟਦੀ ਸੀ ਉਸ ਨਾਲ ਕਈ ਪ੍ਰਕਾਰ ਦੇ ਆਸਣ ਚੁੰਮਣ ਕੀਤੇ। ਪਲੰਘ ਟੁੱਟ ਗਿਆ ਪਰ ਉਸ ਆਪਣੇ ਮਿੱਤਰ ਨੂੰ ਨਹੀਂ ਛਡਿਆ ਅਤੇ ਬੜੀ ਖੁਸ਼ੀ ਖੁਸ਼ੀ ਉਸਨੂੰ ਆਪਣੇ ਹੱਥਾਂ ਤੇ ਚੁਕ ਲਿਆ।।੭।।

ਚੌਪਈ।। ਕੇਲ ਕਰਤ ਤਰੁਨੀ ਅਤਿ ਰਸੀ।। ਜਨੁ ਕਰਿ ਪ੍ਰੇਮ ਫਾਂਸ ਜਯੋਂ ਫਸੀ।।
ਮਨ ਮੈ ਕਹਯੋ ਇਸੀ ਕੇ ਬਰਿਹੌ।। ਨਾਤਰ ਮਾਰਿ ਕਟਾਰੀ ਮਰਿਹੌ।। ੮।।

ਪ੍ਰੇਮ ਪਿਆਰ ਵਿਚ ਉਹ ਇਸਤਰੀ ਏਨੀ ਰਮ ਗਈ ਕਿ ਮਾਨੋਂ ਉਹ ਪ੍ਰੇਮ ਦੀ ਫਾਹੀ ਵਿਚ ਫਸ ਗਈ ਹੋਵੇ। ਮਨ ਵਿਚ ਉਸ ਸੋਚ ਲਿਆ ਕਿ ਇਸ ਛੈਲ ਛਬੀਲੇ ਨਾਲ ਵਿਆਹ ਕਰਾਂਗੀ ਨਹੀ ਤਾਂ ਕਟਾਰ ਮਾਰ ਕੇ ਮਰ ਜਾਵਾਂਗੀ।।੮।।

ਅੜਿੱਲ।। ਅਧਿਕ ਭੋਗ ਪ੍ਰੀਤਮ ਕਰ ਦਿਯੋ ਉਠਾਇਕੈ।।
ਆਪੁ ਸੋਇ ਆਂਗਨ ਰਹੀ ਖਾਟ ਡਸਾਇਕੈ।।
ਚਮਕਿ ਠਾਢਿ ਉਠ ਭੀ ਪਿਤੁ ਆਯੋ ਜਾਨਿ ਕਰਿ।।
ਹੋ ਅਧਿਕ ਰੋਇ ਗਿਰਿ ਪਰੀ ਤੌਨਹੀ ਖਾਟ ਤਰਿ।। ੯।।

ਭੋਗ ਵਿਲਾਸ ਤੋਂ ਬਾਅਦ ਉਸ ਆਪਣੇ ਪ੍ਰੀਤਮ ਨੂੰ ਉਠਾਲ ਕੇ ਭੇਜ ਦਿਤਾ ਅਤੇ ਆਪ ਵਿਹੜੇ ਵਿਚ ਪਲੰਘ ਤੇ ਸੁਤੀ ਰਹੀ। ਪਿਤਾ ਨੂੰ ਆਉਂਦਾ ਵੇਖ ਕ੍ਰੇ ਹੜਬੜਾ ਕੇ ਉਠੀ ਅਤੇ ਉੱਚੀ ਉੱਚੀ ਰੋ ਕੇ ਫਿਰ ਮੰਜੀ ਉਤੇ ਡਿਗ ਪਈ।।੯।।

## *ਰਾਜਾ ਬਾਚ।।*

ਚੌਪਈ।। ਤਾਹਿ ਤਬੈ ਪੂਛਯੋ ਨ੍ਰਿਪ ਆਈ।। ਕਯੋਂ ਰੋਵਤ ਦੁਹਿਤਾ ਸੁਖਦਾਈ।।
ਜੋ ਆਗਯਾ ਮੁਹਿ ਦੇਹੁ ਸੁ ਕਰਿਹੋ।। ਤੈ ਕੋਪੀ ਜਿਹ ਪਰ ਤਿਹ ਹਰਿਹੋ।। ੧੦।।

ਤਦ ਰਾਜੇ ਨੇ ਆਕੇ ਪੁੱਛਿਆ ਕਿ ਪੁੱਤਰੀ ਤੂੰ ਕਿਉਂ ਰੋ ਰਹੀ ਏਂ? ਤੂੰ ਮੈਨੂੰ ਜੋ ਕਹੇ ਮੈਂ ਕਰੂੰਗਾ

****************************************************************
ਤੂੰ ਜਿਸ ਉਤੇ ਵੀ ਗੁੱਸੇ ਹੋਈ ਏਂ ਮੈਂ ਉਸਨੂੰ ਜਾਨੋਂ ਮਾਰ ਦਿਆਂਗਾ॥੧੦॥

ਸੁਤਾ ਬਾਚ॥ ਸੋਵਤ ਹੁਤੀ ਸੁਪਨ ਮੁਹਿ ਭਯੋ॥ ਜਾਨਕ ਰਾਵ ਰਾਂਕ ਕੌ ਦਯੋ॥
ਹੌ ਨਹਿ ਜੋਗਜ ਹੁਤੀ ਪਿਤੁ ਤਾਕੇ॥ ਤੈਂ ਗ੍ਰਿਹਿ ਦਯੋ ਸੁਪਨ ਮੈ ਜਾਕੇ॥ ੧੧॥

ਪੁੱਤਰੀ ਨੇ ਕਿਹਾ ਕਿ ਮੈਨੂੰ ਸੁਤੀ ਹੋਈ ਨੂੰ ਇਹ ਸੁਪਨਾ ਆਇਆ ਹੈ ਕਿ ਰਾਜੇ ਨੇ ਮੈਨੂੰ ਕਿਸੇ ਨਿਰਧਨ ਨੂੰ ਸੌਂਪ ਦਿੱਤਾ ਹੈ। ਕੀ ਪਿਤਾ ਜੀ ਮੈਂ ਤੁਹਾਡੇ ਘਰ ਦੇ ਯੋਗ ਨਹੀਂ ਹਾਂ ਜੋ ਤੁਸੀ ਸੁਪਨੇ ਵਿਚ ਮੈਨੂੰ ਇਸ ਪ੍ਰਕਾਰ ਤੋਰ ਦਿੱਤਾ ਹੈ॥੧੧॥

ਦੋਹਰਾ॥ ਜਾਨੁਕ ਆਗਿ ਜਰਾਇਕੈ ਲਈਂ ਭਾਵਰੈਂ ਸਾਤ॥
ਬਾਂਹ ਪਕਰਿ ਪਿਤੁ ਤਿਹੁ ਦਈ ਸੁਤਾ ਦਾਨ ਕਰਿ ਮਾਤ॥ ੧੨॥

ਅੰਗ ਬਾਲਕੇ ਸੱਤ ਫੇਰੇ ਲਏ ਅਤੇ ਮਾਤਾ ਪਿਤਾ ਨੇ ਮੇਰੀ ਬਾਂਹ ਫੜ ਕੇ ਮੈਨੂੰ ਦਾਨ ਕਰ ਦਿੱਤਾ॥੧੨॥

ਸੋਰਠਾ॥ ਮੈਂ ਤਿਹ ਹੁਤੀ ਨ ਜੋਗ ਜਾਕੌ ਮੁਹਿ ਰਾਜੈ ਦਿਯੋ॥
ਤਾਂਤੇ ਭਈ ਸੁ ਸੋਗ ਰੋਵਤ ਹੌ ਭਰਿ ਜਲ ਚਖਨ॥ ੧੩॥

ਮੈਂ ਤੁਹਾਡੇ ਘਰ ਦੇ ਯੋਗ ਨਹੀਂ ਹਾਂ ਇਸ ਲਈ ਪਿਤਾ ਜੀ ਤੁਸੀਂ ਮੈਨੂੰ ਦਾਨ ਵਿਚ ਦੇ ਦਿੱਤਾ। ਇਸ ਲਈ ਮੈਂ ਦੁਖੀ ਹਾਂ ਅਤੇ ਅੱਥਰੂ ਵਹਾ ਕੇ ਰੋ ਰਹੀ ਹਾਂ॥੧੩॥

ਚੌਪਈ॥ ਅਬ ਮੋਰੇ ਪਰਮੇਸਰ ਓਹੂ॥ ਭਲਾ ਬੁਰਾ ਭਾਖੌ ਜਨ ਕੋਊ॥
ਪ੍ਰਾਨਨ ਲਗਤ ਤਵਨ ਕੌ ਬਰਿਹੌਂ॥ ਨਾਤਰਿ ਮਾਰਿ ਕਟਾਰੀ ਮਰਿਹੌਂ॥ ੧੪॥

ਹੁਣ ਮੇਰਾ ਉਹੀ ਪਰਮੇਸ਼ੁਰ ਹੈ, ਹੁਣ ਮੈਨੂੰ ਕੋਈ ਭਲਾ ਬੁਰਾ ਨ ਕਹੇ। ਹੁਣ ਤਾਂ ਜੀਉਂਦੀ ਉਸੇ ਨਾਲ ਵਿਆਹ ਕਰਵਾਵਾਂਗੀ ਨਹੀਂ ਤਾਂ ਕਟਾਰ ਮਾਰ ਕੇ ਮਰ ਜਾਵਾਂਗੀ॥੧੪॥

ਦੋਹਰਾ॥ ਸੁਪਨ ਬਿਖੈ ਮਾਤਾ ਪਿਤਾ ਜਿਹ ਮੁਹਿ ਦਿਯੋ ਸੁਧਾਰਿ॥
ਮਨ ਬਚ ਕ੍ਰਮ ਕਰਕੈ ਭਈ ਮੈਂ ਤਾਹੀ ਕੀ ਨਾਰਿ॥ ੧੫॥

ਸੁਪਨੇ ਵਿਚ ਮਾਤਾ ਪਿਤਾ ਨੇ ਸੋਚ ਸਮਝ ਕੇ ਜਿਸਨੂੰ ਵੀ ਮੈਨੂੰ ਸੌਂਪ ਦਿੱਤਾ ਹੈ, ਮੈਂ ਤਾਂ ਹੁਣ ਮਨ, ਬਚਨ ਅਤੇ ਕਰਮ ਕਰਕੇ ਹੁਣ ਉਸੇ ਦੀ ਹੀ ਪਤਨੀ ਹੋ ਗਈ ਹਾਂ॥੧੫॥

ਅੜਿੱਲ॥ ਕੈ ਮਰਿਹੌਂ ਬਿਖ ਖਾਇ ਕਿ ਵਾਹੀ ਕੌ ਬਰੌਂ॥
ਬਿਨੁ ਦੇਖੇ ਮੁਖ ਨਾਥ ਕਟਾਰੀ ਹਨਿ ਮਰੌਂ॥

ਕੈ ਮੋਕਉ ਵਹ ਦੀਜੈ ਅਬੈ ਬੁਲਾਇਕੈ॥
ਹੋ ਨਾਤਰ ਹਮਰੀ ਆਸਾ ਤਜਹੁ ਬਨਾਇਕੈ॥ ੧੬॥

ਮੈਂ ਉਸ ਨਾਲ ਹੀ ਵਿਆਹ ਕਰਾਂਗੀ ਨਹੀ ਤਾਂ ਜ਼ਹਿਰ ਖਾ ਕੇ ਮਰ ਜਾਵਾਂਗੀ। ਮੈਨੂੰ ਤਾਂ ਤੁਰੰਤ ਉਸਨੂੰ ਬੁਲਾ ਕੇ ਦੇਵੇ ਜਾਂ ਮੇਰੀ ਆਸ ਛਡ ਦੇਵੋ॥੧੬॥

ਕਹਿ ਕਹਿ ਐਸੇ ਬਚਨ ਮੂਰਛਨਾ ਹ੍ਵੈ ਗਿਰੀ॥
ਜਨੁ ਪ੍ਰਹਾਰ ਜਮਧਰ ਕੇ ਕੀਏ ਬਿਨਾ ਮਰੀ॥
ਆਨਿ ਪਿਤਾ ਤਿਹ ਲਿਯੋ ਗਰੇ ਸੌ ਲਾਇਕੈ॥
ਹੋ ਕੁਅਰਿ ਕੁਅਰਿ ਕਹਿ ਧਾਇ ਪਈ ਦੁਖ ਪਾਇਕੈ॥ ੧੭॥

ਉਹ ਇਹ ਕਹਿੰਦੀ ਕਹਿੰਦੀ ਬੇਹੋਸ਼ ਹੋ ਕੇ ਡਿਗ ਪਈ। ਇਸ ਤਰਾਂ ਲਗਾ ਜਿਵੇਂ ਤਲਵਾਰ ਦਾ ਵਾਰ ਕੀਤੇ ਬਿਨਾਂ ਹੀ ਮਰ ਗਈ ਹੋਵੇ। ਪਿਤਾ ਨੇ ਆਕੇ ਉਸ ਨੂੰ ਗਲ ਨਾਲ ਲਾ ਲਿਆ ਅਤੇ ਮਾਤਾ ਵੀ ਕੁਮਾਰੀ ਕੁਮਾਰੀ ਕਹਿਕੇ ਦੁਖੀ ਹੋ ਕੇ ਡਿੱਗ ਪਈ॥੧੭॥

ਜੋ ਸੁਪਨੇ ਤੈਂ ਬਰਜੋ ਸੁ ਹਮੈ ਬਤਾਇਯੈ॥
ਕਰਿਯੈ ਵਹੈ ਉਪਾਇ ਮਨੈ ਸੁਖੁ ਪਾਇਯੈ॥
ਬਹੁ ਚਿਰ ਦ੍ਰਿਗਨ ਪਸਾਰਿ ਪਿਤਾ ਕੀ ਓਰਿ ਚਹਿ॥
ਕਛੁ ਕਹਬੇ ਕੌ ਭਈ ਗਈ ਨਾ ਤਾਹਿ ਕਹਿ॥ ੧੮॥

ਪਿਤਾ ਨੇ ਕਿਹਾ ਕਿ ਸੁਪਨੇ ਵਿਚ ਤੂੰ ਜਿਸ ਨਾਲ ਵਿਆਹ ਕੀਤਾ ਉਹ ਮੈਨੂੰ ਦਸੋ ਕੌਣ ਹੈ? ਅਸੀਂ ਉਸੇ ਦਾ ਉਪਾਅ ਕਰਾਂਗੇ ਅਤੇ ਸੁਖ ਪ੍ਰਾਪਤ ਕਰਾਂਗੇ। ਕਾਫੀ ਦੇਰ ਤਕ ਅੰਖਾਂ ਪਸਾਰ ਕੇ ਉਹ ਆਪਣੇ ਪਿਤਾ ਵਲ ਵੇਖਦੀ ਰਹੀ। ਉਹ ਕੁਝ ਕਹਿਣਾ ਚਾਹੁੰਦੀ ਸੀ ਪਰ ਕਹਿ ਨ ਸਕੀ॥ ੧੮॥

ਕਰਤ ਕਰਤ ਬਹੁ ਚਿਰ ਲੌ ਬਚਨ ਸੁਨਾਇਯੋ॥
ਛੈਲੁ ਕੁਅਰਿ ਕੋ ਸਭਹਿਨ ਨਾਮ ਸੁਨਾਇਯੋ॥
ਸੁਪਨ ਬਿਖੈ ਪਿਤੁ ਮਾਤ ਸੁ ਮੁਹਿ ਜਾਕੌ ਦਿਯੋ॥
ਹੋ ਵਹੈ ਆਪਨੋ ਨਾਥ ਮਾਨਿਕੈ ਮੈਂ ਲਿਯੋ॥ ੧੯॥

ਹੌਲੀ ਹੌਲੀ ਉਸ ਗਲਬਾਤ ਆਰੰਭ ਕੀਤੀ ਅਤੇ ਛੈਲ ਕੁਮਾਰ ਦਾ ਨਾਂ ਸਭ ਨੂੰ ਸੁਣਾ ਦਿੱਤਾ॥ ਸੁਪਨੇ ਵਿਚ ਜਿਸਨੂੰ ਮੇਰੇ ਮਾਤਾ ਪਿਤਾ ਨੇ ਮੈਨੂੰ ਦੇ ਦਿਤਾ ਹੈ ਉਸਨੂੰ ਹੀ ਮੈਂ ਆਪਣਾਂ ਸਵਾਮੀ ਮੰਨ ਲਿਆ

**********************************************************************
ਹੈ॥੧੯॥

ਚੌਪਈ॥ ਧੰਨਜ ਧੰਨਜ ਤਬ ਰਾਵ ਉਚਾਰਜੋ॥ ਇਹ ਪਤਿਬ੍ਰਤਾ ਸੁਤਾ ਬੀਚਾਰਜੋ॥
ਜੋ ਇਹ ਚਹੈ ਵਹੈ ਇਹ ਦੀਜੈ॥ ਤਿਹ ਕਰਿ ਰਾਵ ਰਾਂਕ ਤੇ ਲੀਜੈ॥ ੨੦॥

ਰਾਜੇ ਨੇ ਉਸਨੂੰ ਧੰਨ-ਧੰਨ ਕਿਹਾ ਅਤੇ ਆਪਣੀ ਪੁਤਰੀ ਨੂੰ ਪਤੀਵਰਤ ਮੰਨਿਆ। ਉਸ ਸੋਚਿਆ ਜੋ ਇਸਨੂੰ ਚਾਹੀਦਾ ਹੈ, ਉਹੋ ਦੇਣਾ ਚਾਹੀਦਾ ਹੈ। ਆਓ ਰਾਜੇ ਤੋਂ ਉਹ ਨਿਰਧਨ ਲੈ ਲਵੇ॥੨੦॥

ਨ੍ਰਿਪਬਰ ਬੋਲ ਤਵਨ ਕਹ ਲਿਯੋ॥ ਛੋਰਿ ਭੰਡਾਰ ਅਮਿਤ ਧਨ ਦਿਯੋ॥
ਰੰਕ ਹੁਤੋ ਰਾਜਾ ਹ੍ਵੈ ਗਯੋ॥ ਲੇਤ ਸੁਤਾ ਰਾਜਾ ਕੀ ਭਯੋ॥ ੨੧॥

ਰਾਜੇ ਨੇ ਉਸਨੂੰ ਬੁਲਾਇਆ ਅਤੇ ਭੰਡਾਰ ਖੋਲ੍ਹਕੇ ਉਸਨੂੰ ਬਹੁਤ ਧਨ ਦਿੱਤਾ। ਉਹ ਰੰਕ ਤੋਂ ਰਾਜਾ ਬਣ ਗਿਆ ਅਤੇ ਆਪਣੇ ਰਾਜੇ ਦੀ ਪੁੱਤਰੀ ਲੈ ਗਿਆ॥੨੧॥

ਅੜਿੱਲ॥ ਛੈਲ ਕੁਅਰਿ ਕੌ ਨ੍ਰਿਪਬਰ ਲਿਯੋ ਬੁਲਾਇਕੈ॥
ਬੇਦ ਬਿਧਨ ਸੌ ਦੁਹਿਤਾ ਦਈ ਬਨਾਇ ਕੈ॥
ਛੈਲ ਛੈਲਨੀ ਇਹ ਛਲ ਛਲਜੋ ਸੁਧਾਰਿ ਕਰਿ॥
ਹੋ ਭੇਦ ਨ ਕਿਨਹੂੰ ਮੂਰਖ ਸਮਝਜੋ ਚਿੱਤ ਧਰਿ॥ ੨੨॥

ਛੈਲ ਕੁਮਾਰ ਨੂੰ ਰਾਜੇ ਨੇ ਬੁਲਾਇਆ ਅਤੇ ਵੈਦਿਕ ਵਿਧੀ ਅਨੁਸਾਰ ਆਪਣੀ ਪੁੱਤਰੀ ਦਾ ਵਿਆਹ ਉਸ ਨਾਲ ਕਰ ਦਿੱਤਾ। ਛੈਲ ਅਤੇ ਛੈਲਣੀ ਨੇ ਇਹ ਚਲਿੱਤਰ ਕਰਕੇ ਸਭ ਨੂੰ ਠੱਗ ਲਿਆ ਅਤੇ ਕੋਈ ਵੀ ਮੂਰਖ ਇਸ ਭੇਤ ਨੂੰ ਸਮਝ ਨਾ ਸਕਿਆ॥੨੨॥

ਦੋਹਰਾ॥ ਇਹ ਛਲ ਸੌ ਤਿਹ ਛੈਲਨੀ ਛੈਲ ਬਰਜੋ ਸੁਖ ਪਾਇ॥
ਮੁਖ ਬਾਂਏ ਸਭਕੋ ਰਹਜੋ ਲਹਜੋ ਨ ਭੇਦ ਬਨਾਇ॥ ੨੩॥ ੧॥

ਇਸ ਤਰ੍ਹਾਂ ਛਲ ਨਾਲ ਉਸ ਛੈਲਣੀ ਨੇ ਛੈਲ ਕੁਮਾਰ ਨਾਲ ਵਿਆਹ ਕਰ ਲਿਆ। ਸਾਰੇ ਹੀ ਮੂੰਹ ਲਮਕਾ ਕੇ ਰਹਿ ਗਏ, ਅਸਲ ਭੇਤ ਨੂੰ ਕੋਈ ਨਾ ਸਮਝ ਸਕਿਆ॥੨੩॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਿਰਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਗਿਆਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੧੧॥੪੦੪੯॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਗਿਆਰਵੀਂ ਕਥਾ ਸਮਾਪਤ॥੨੧੧॥੪੦੪੯॥ਚਲਦਾ॥

# ਚਲਿੱਤਰ ਦੋ ਸੌ ਬਾਰ੍ਹਵਾਂ

# ਕਥਾ ਸੁਕਮਾਰ ਮਤੀ

**ਦੋਹਰਾ॥ ਸ਼ਹਿਰ ਬੁਖਾਰਾ ਮੈ ਰਹੈ ਏਕ ਰਾਵ ਮੁਚਕੰਦ॥**
**ਸੂਰਤ ਕੇ ਭੀਤਰ ਗੜ੍ਹਜੋ ਜਨੁ ਦੂਜੋ ਬਿਧਿ ਚੰਦ॥ ੧॥**

ਬੁਖਾਰਾ ਸ਼ਹਿਰ ਵਿਚ ਇਕ ਮੁਚਕੰਦ ਨਾਮੀਂ ਰਾਜਾ ਰਹਿੰਦਾ ਸੀ, ਉਹ ਏਨਾਂ ਸੁੰਦਰ ਸੀ ਕਿ ਮਾਨੋਂ ਦੂਸਰਾ ਚੰਦਰਮਾਂ ਹੋਵੇ॥੧॥

**ਹੁਸਨ ਜਹਾਂ ਤਾਕੀ ਤ੍ਰਿਯਾ ਜਾਕੋ ਰੂਪ ਅਪਾਰ॥**
**ਸ੍ਰੀ ਸੁਕੁਮਾਰਮਤੀ ਰਹੈ ਦੁਹਿਤਾ ਤਿਹ ਸੁਭ ਕਾਰ॥ ੨॥**

ਉਸਦੀ ਇਸਤਰੀ ਦਾ ਨਾਂ ਹੁਸਨਜਹਾਂ ਸੀ ਜੋ ਅਪਾਰ ਰੂਪਵੰਤੀ ਸੀ ਅਤੇ ਉਸਦੀ ਪੁੱਤਰੀ ਦਾ ਨਾਂ ਸੁਕਮਾਰਮਤੀ ਸੀ॥੨॥

**ਏਕ ਪੂਤ ਤਾਤੇ ਭਯੋ ਸ੍ਰੀ ਸੁਭ ਕਰਨ ਸੁਜਾਨੁ॥**
**ਸੂਰਬੀਰ ਸੁੰਦਰ ਸਰਸ ਜਾਨਤ ਸਕਲ ਜਹਾਨ॥ ੩॥**

ਉਸਦਾ ਇਕ ਪੁੱਤਰ ਸੀ ਜਿਸ ਦਾ ਨਾਂ ਸ਼ੁਭਕਰਣ ਸੀ ਜਿਸ ਨੂੰ ਸਾਰਾ ਸੰਸਾਰ ਸੁੰਦਰ ਅਤੇ ਸੂਰਬੀਰ ਦੇ ਤੌਰ ਤੇ ਜਾਣਦਾ ਸੀ॥੩॥

**ਚਲਨ ਚਾਤੁਰੀ ਕੇ ਬਿਖੈ ਚੰਚਲ ਚਾਰ ਪ੍ਰਬੀਨ॥**
**ਜਨੁਕ ਚਿੱਤ੍ਰ ਕੀ ਪੁਤ੍ਰਕਾ ਗੜ੍ਹਿ ਬਿਧਿ ਔਰ ਨ ਕੀਨ॥ ੪॥**

ਉਹ ਚੰਚਲ ਚਤਰ ਅਤੇ ਸਿਆਣਾ ਸੀ ਅਤੇ ਇਸਤਰ੍ਹਾਂ ਲਗਦਾ ਸੀ ਜਿਵੇਂ ਕੋਈ ਸੁੰਦਰ ਚਿੱਤਰ ਹੋਵੇ ਜਿਸ ਨੂੰ ਬਣਾਉਨ ਤੋਂ ਬਾਅਦ ਕਰਤਾਰ ਨੇ ਕੋਈ ਹੋਰ ਅਜਿਹਾ ਚਿੱਤਰ ਨਾ ਬਣਾਇਆ ਹੋਵੇ॥ ੪॥

**ਚੌਪਈ॥ ਤਰੁਨ ਭ੍ਰਾਤ ਭਗਨੀ ਭੇ ਦੋਊ॥ ਰਾਜ ਕਰਤ ਨ੍ਰਿਪ ਮਰਿ ਗਜੋ ਸੋਊ॥**
**ਹੁਸਨਜਹਾਂ ਬਿਧਵਾ ਰਹਿਂ ਗਈ॥ ਪਤਿ ਬਿਨੁ ਅਧਿਕ ਦੁਖਾਤੁਰ ਭਈ॥ ੫॥**

ਦੋਵੇਂ ਭੈਣ ਭਰਾ ਜਵਾਨ ਹੋਏ ਅਤੇ ਰਾਜ ਕਰਦਾ ਕਰਦਾ ਰਾਜਾ ਮਰ ਗਿਆ । ਹੁਸਨਜਹਾਂ ਵਿਧਵਾ ਹੋ ਕੇ ਪਤੀ ਤੋਂ ਬਗੈਰ ਬਹੁਤ ਦੁਖੀ ਹੋਈ॥੫॥

**ਮਿਲਿ ਸਾਊਅਨ ਇਹ ਭਾਂਤਿ ਉਚਾਰੋ॥ ਰਾਜ ਕਰੋ ਸੁਤ ਤਰੁਨ ਤਿਹਾਰੋ॥**

ਮਨ ਕੋ ਸ਼ੋਕ ਨਿਵਾਰਨ ਕੀਜੈ।। ਹੇਰਿ ਹੇਰਿ ਸੁਤ ਕੀ ਛਬਿ ਜੀਜੈ।। ੬।।

ਮੰਤਰੀਆਂ ਨੇ ਕਿਹਾ ਕਿ ਹੁਣ ਤੁਹਾਡਾ ਜਵਾਨ ਪੁੱਤਰ ਰਾਜ ਕਰੇਗਾ। ਮਨ ਦਾ ਦੁਖ ਦੂਰ ਕਰੋ ਅਤੇ ਪੁੱਤਰ ਦੀ ਸੁੰਦਰਤਾ ਵੇਖ ਕੇ ਜ਼ਿੰਦਗੀ ਬਤੀਤ ਕਰੋ।।੬।।

ਕੇਤਿਕ ਦਿਵਸ ਬੀਤਿ ਜਬ ਗਏ।। ਰਾਜ ਕਰਤ ਸੁਖ ਸੌ ਤੇ ਭਏ।।
ਸੁਤ ਸੁੰਦਰ ਮਾਤਾ ਲਖਿ ਪਾਯੋ।। ਰਾਜਾ ਕੋ ਚਿਤ ਤੇ ਬਿਸਰਾਯੋ।। ੭।।

ਜਦ ਕਿੰਨੇ ਹੀ ਸਾਲ ਬੀਤ ਗਏ ਤਦ ਮਾਤਾ ਨੇ ਸੁੰਦਰ ਪੁੱਤਰ ਨੂੰ ਵੇਖਿਆ ਅਤੇ ਰਾਜੇ ਨੂੰ ਮਨ ਵਿਚੋਂ ਭੁਲਾ ਦਿਤਾ।।੭।।

ਦੋਹਰਾ।। ਨਰੀ ਗੰਧ੍ਰਬੀ ਨਾਗਨੀ ਪ੍ਰਭਾ ਬਿਲੋਕਤ ਆਇ।।
ਸੁਰੀ ਆਸੁਰੀ ਕਿੰਨ੍ਰਨੀ ਹੇਰਿ ਰਹਤ ਉਰਝਾਇ।। ੮।।

ਨਾਰੀਆਂ, ਗੰਧਰਬ ਅਤੇ ਨਾਗ ਇਸਤਰੀਆਂ, ਦੇਵਤਿਆਂ ਅਤੇ ਦੈਂਤਾਂ ਦੀਆਂ ਇਸਤਰੀਆਂ ਅਤੇ ਕਿੰਨਰ ਇਸਤਰੀਆਂ ਉਸਦੀ ਸੁੰਦਰਤਾ ਨੂੰ ਵੇਖ ਉਸ ਵਿਚ ਹੀ ਉਲਝ ਰਹੀਆਂ ਸਨ।।੮।।

ਹੇਰਿ ਕੁਅਰ ਕੀ ਛਬਿ ਸਭੈ ਧੰਨਿ ਧੰਨਿ ਕਹੈ ਪੁਕਾਰਿ।।
ਮਨਿ ਮੋਤੀ ਕੁੰਡਲ ਕਨਕ ਦੇਤ ਤਵਨ ਪਰ ਵਾਰਿ।। ੯।।

ਰਾਜ ਕੁਮਾਰ ਦੀ ਸੁੰਦਰਤਾ ਵੇਖ ਸਾਰੀਆਂ ਇਸਤਰੀਆਂ ਧੰਨ ਧੰਨ ਕਹਿੰਦੀਆਂ ਸਨ ਅਤੇ ਮੋਤੀ ਮਣੀ ਅਤੇ ਸੋਨੇ ਦੇ ਕੁੰਡਲ ਉਸ ਤੋਂ ਵਾਰ ਰਹੀਆਂ ਸਨ।।੯।।

ਅੜਿੱਲ।। ਐਸੋ ਕੁਅਰ ਏਕ ਦਿਨ ਜੌ ਸਖਿ ਪਾਇਯੈ।।
ਜਨਮ ਜਨਮ ਇਹ ਊਪਰ ਬਲਿ ਬਲਿ ਜਾਇਯੈ।।
ਉਰ ਭਏ ਲੇਹਿ ਲਗਾਇ ਨ ਨਜਾਰੋ ਕੀਜਿਯੈ।।
ਹੋ ਨਿਰਖਿ ਨਿਰਖਿ ਛਬਿ ਅਮਿਤ ਸਜਨ ਕੀ ਜੀਜਿਯੈ।। ੧੦।।

ਉਹ ਆਪਸ ਵਿਚ ਕਹਿੰਦੀਆਂ ਕਿ ਹੇ ਸਖੀ! ਜੇ ਅਜੇਹਾ ਰਾਜ ਕੁਮਾਰ ਕਿਤੇ ਮਿਲ ਜਾਵੇ ਤਾਂ ਜਨਮ ਜਨਮਾਂਤਰਾਂ ਤਕ ਉਸਤੋਂ ਬਲਿਹਾਰ ਜਾਇਆ ਜਾਏ। ਉਸਨੂੰ ਛਾਤੀ ਨਾਲ ਲਾ ਲਈਏ ਤੇ ਕਦੇ ਵੱਖ ਨਾ ਹੋਣ ਦੇਈਏ ਅਤੇ ਪ੍ਰੀਤਮ ਦੀ ਸੁੰਦਰ ਸ਼ਕਲ ਵੇਖ ਕੇ ਜੀਉਂਦਿਆਂ ਰਹੀਏ।। ੧੦।।

ਜਿਕੋ ਤਰੁਨਿ ਪੁਰਿ ਨਾਰਿ ਕੁਅਰਿ ਕੀ ਛਬਿ ਲਹੈ।।
ਉਡ ਲਪਟੌਂ ਇਹ ਸੰਗ ਯਹੈ ਚਿੱਤ ਮੈ ਕਹੈ।।

ਏਕ ਬਾਰ ਇਹ ਛੈਲ ਚਿਕਨਿਯਹਿ ਪਾਇਯੈ॥
ਹੋ ਜਨਮ ਜਨਮ ਜੁਗ ਕ੍ਰੋਰਿ ਸੁ ਬਲਿ ਬਲਿ ਜਾਇਯੈ॥ ੧੧॥

ਨਗਰ ਦੀ ਜਿਹੜੀ ਵੀ ਕੁੜੀ ਉਸ ਕੁਮਾਰ ਦੀ ਸੁੰਦਰਤਾ ਨੂੰ ਵੇਖਦੀ ਉਹ ਮਨ ਵਿਚ ਚਾਹੁੰਦੀ ਕਿ ਕਿਸੇ ਤਰ੍ਹਾਂ ਉੱਡ ਕੇ ਉਹਦੇ ਨਾਲ ਜਾ ਲਗਾਂ। ਉਹ ਸੋਚਦੀ ਇਸਤਰ੍ਹਾਂ ਦਾ ਸੋਹਣਾ ਮੁੰਡਾ ਜੇ ਇੱਕ ਵਾਰ ਪਾ ਲਵਾਂ ਤਾਂ ਕਰੋੜਾਂ ਜਨਮਾਂ ਤੱਕ ਉਸਤੋਂ ਬਲਿਹਾਰ ਜਾਵਾਂ॥੧੧॥

ਅਧਿਕ ਕੁਅਰ ਕੀ ਪ੍ਰਭਾ ਬਿਲੋਕਹਿ ਆਇਕੈ॥
ਜੋਰਿ ਜੋਰਿ ਦ੍ਰਿਗ ਰਹੈਂ ਕਛੂ ਮੁਸਕਾਇਕੈ॥
ਪਰਮ ਪ੍ਰੀਤਿ ਤਨ ਬਿਧੀ ਦਿਵਾਨੀ ਤੇ ਭਈ॥
ਹੋ ਲੋਕ ਲਾਜ ਕੀ ਬਾਤ ਬਿਸਰਿ ਚਿਤ ਤੇਂ ਗਈ॥ ੧੨॥

ਅਨੇਕਾਂ ਹੀ ਉਸ ਕੁਮਾਰ ਦੀ ਸ਼ੋਭਾ ਵੇਖਦੀਆਂ ਸਨ ਅਤੇ ਨੈਣ ਉਸ ਉਤੇ ਗੱਡਕੇ ਮੁਸਕਰਾਉਂਦੀਆਂ ਸਨ। ਉਹਦੀ ਪ੍ਰੀਤ ਵਿਚ ਉਹ ਦੀਵਾਨੀਆਂ ਹੋ ਗਈਆਂ ਅਤੇ ਸਾਰੀਆਂ ਦੇ ਮਨ ਵਿਚੋਂ ਲੋਕ ਲਾਜ ਵੀ ਵਿੱਸਰ ਗਈ॥੧੨॥

ਨਰੀ ਸੁਰੀ ਕਿਨ ਮਾਂਹਿ ਆਸੁਰੀ ਗੰਧ੍ਰਬੀ॥
ਕਹਾਂ ਕਿੰਨ੍ਰਨੀ ਕੂਰ ਜੱਛਨੀ ਨਾਗਨੀ॥
ਲਛਮਿ ਆਦਿ ਦੁਤਿ ਹੇਰਿ ਰਹੈ ਉਰਝਾਇਕੈ॥
ਹੋ ਬਿਨੁ ਦਾਮਨ ਕੈ ਦੀਏ ਸੁ ਜਾਤ ਬਿਕਾਇਕੈ॥ ੧੩॥

ਨਾਰੀਆਂ, ਦੇਵ ਇਸਤਰੀਆਂ, ਦੈਂਤ ਇਸਤਰੀਆਂ, ਗੰਧਰਬ ਇਸਤਰੀਆਂ, ਕਿੰਨਰ ਇਸਤਰੀਆਂ, ਯਕ ਇਸਤਰੀਆਂ ਅਤੇ ਨਾਗ ਇਸਤਰੀਆਂ ਸਾਰੀਆਂ ਉਸਨੂੰ ਵੇਖ ਕੇ ਉਲਝ ਰਹੀਆਂ ਸਨ ਅਤੇ ਬਿਨਾਂ ਮੁਲ ਤੋਂ ਹੀ ਉਹਦੇ ਪਾਸ ਵਿੱਕ ਚੁਕੀਆਂ ਸਨ॥੧੩॥

ਰਹੀ ਚੰਚਲਾ ਰੀਝਜਤਿ ਪ੍ਰਭਾ ਨਿਹਾਰਿਕੈ॥
ਪ੍ਰਾਨਨ ਲੌ ਧਨ ਧਾਮ ਦੇਤ ਸਭ ਵਾਰਿਕੈ॥
ਹਸਿ ਹਸਿ ਕਹੈਂ ਕੁਅਰ ਜੌ ਇਕ ਦਿਨ ਪਾਇਯੈ॥
ਹੋ ਬਹੁਰ ਨ ਨਜਾਰੋ ਕਰਿਯੈ ਹਿਯੇ ਲਗਾਇਯੈ॥ ੧੪॥

ਇਸਤਰੀਆਂ ਉਸਦਾ ਰੂਪ ਵੇਖ ਕੇ ਰੀਝ ਰਹੀਆਂ ਸਨ ਅਤੇ ਧਨ ਪ੍ਰਾਣ ਵਾਰ ਰਹੀਆਂ ਸਨ।

ਸਾਰੀਆਂ ਹੱਸ ਹੱਸ ਕੇ ਕਹਿੰਦੀਆਂ ਸਨ ਕਿ ਜੇ ਇਕ ਦਿਨ ਰਾਜ ਕੁਮਾਰ ਨੂੰ ਪਾ ਲਈਦੇ ਤਾਂ ਉਸਨੂੰ ਸਦਾ ਹਿਰਦੇ ਦੇ ਨਾਲ ਲਾ ਕੇ ਰਖਾਂਗੀਆਂ॥੧੪॥

**ਦੋਹਰਾ॥ ਸ੍ਰੀ ਸੁਕੁਮਾਰਮਤੀ ਬਹਨਿ ਤਾਕੀ ਰਾਜ ਕੁਮਾਰਿ॥**
**ਅਪ੍ਰਮਾਨ ਛਬਿ ਭ੍ਰਾਤ ਕੀ ਰੀਝਤ ਭਈ ਨਿਹਾਰਿ॥ ੧੫॥**

ਉਸਦੀ ਭੈਣ ਰਾਜਕੁਮਾਰੀ ਸੁਕਮਾਰਮਤੀ ਸੀ, ਜੋ ਕਿ ਭਰਾ ਦੀ ਸੁੰਦਰ ਸ਼ਕਲ ਵੇਖ ਕੇ ਰੀਝ ਗਈ॥੧੫॥

**ਚੌਪਈ॥ ਨਿਸੁ ਦਿਨ ਯੌ ਮਨ ਮਾਹਿ ਬਿਚਾਰੈ॥ ਕਿਹ ਬਿਧਿ ਮੌਸੌਂ ਕੁਅਰ ਬਿਹਾਰੈ॥**
**ਭ੍ਰਾਤ ਲਾਜ ਮਨ ਮਹਿ ਜਬ ਧਰੈ॥ ਲੋਕ ਲਾਜ ਕੀ ਚਿੰਤਾ ਕਰੈ॥ ੧੬॥**

ਉਹ ਦਿਨ ਰਾਤ ਇਹੋ ਸੋਚਦੀ ਕਿ ਕਿਸੇ ਤਰ੍ਹਾਂ ਕੁਮਾਰ ਮੇਰੇ ਨਾਲ ਰਮਣ ਕਰੇ। ਭਰਾ ਦਾ ਨਾਤਾ ਹੋਣ ਕਰਕੇ ਮਨ ਵਿਚ ਸ਼ਰਮਿੰਦੀ ਹੁੰਦੀ ਸੀ ਅਤੇ ਉਹ ਲੋਕ ਲਾਜ ਦੀ ਵੀ ਚਿੰਤਾ ਕਰਦੀ ਸੀ॥੧੬॥

**ਲਾਜ ਕਰੈ ਅਰੁ ਚਿੱਤ ਚਲਾਵੈ॥ ਕਯੋਹੂੰ ਕੁਅਰ ਹਾਥ ਨਹਿ ਆਵੈ॥**
**ਇਕ ਚਰਿਤ੍ਰ ਤਬ ਬਚਿੱਤ ਬਿਚਾਰਜੋ॥ ਜਾਤੇ ਧਰਮ ਕੁਅਰ ਕੋ ਟਾਰਜੋ॥ ੧੭॥**

ਸ਼ਰਮ ਤਾਂ ਆਉਂਦੀ ਸੀ, ਪਰ ਮਨ ਵੀ ਚੰਚਲ ਸੀ ਕਿਸੇ ਤਰ੍ਹਾਂ ਵੀ ਕੁਮਾਰ ਹੱਥ ਨਹੀਂ ਲਗ ਰਿਹਾ ਸੀ। ਤਦ ਉਸ ਇਕ ਚਲਿੱਤਰ ਕੀਤਾ ਜਿਸ ਨਾਲ ਉਸ ਕੁਮਾਰ ਦਾ ਧਰਮ ਭ੍ਰਿਸ਼ਟ ਕਰ ਦਿੱਤਾ॥੧੭॥

**ਬੇਸ੍ਵਾ ਰੂਪ ਆਪਨੋ ਕਰਿਯੋ॥ ਬਾਰ ਬਾਰ ਗਜ ਮੋਤਿਨ ਜਰਿਯੋ॥**
**ਹਾਰ ਸ਼ਿੰਗਾਰ ਚਾਰੁ ਤਨ ਧਾਰੇ॥ ਜਨ ਸਸਿ ਤੀਰ ਬਿਰਾਜਤ ਤਾਰੇ॥ ੧੮॥**

ਉਸ ਆਪਣਾ ਵੇਸਵਾ-ਰੂਪ ਬਣਾਇਆ ਅਤੇ ਹੀਰੇ ਮੋਤੀਆਂ ਦੇ ਜੜਾਊ ਕਪੜੇ ਪਾ ਲਏ। ਉਸ ਨੇ ਸ਼ਰੀਰ ਤੇ ਸੁੰਦਰ ਹਾਰ ਸ਼ਿੰਗਾਰ ਪਾਇਆ ਅਤੇ ਇਸਤਰ੍ਹਾਂ ਲਗ ਰਹੀ ਸੀ ਜਿਵੇਂ ਤਾਰਿਆਂ ਵਿਚ ਚੰਦਰਮਾਂ ਹੋਵੇ॥੧੮॥

**ਪਾਨ ਚਬਾਤ ਸਭਾ ਮੈ ਆਈ॥ ਸਭ ਲੋਗਨ ਕੌ ਲਯੋ ਲੁਭਾਈ॥**
**ਨ੍ਰਿਪ ਕਹ ਅਧਿਕ ਕਟਾਛ ਦਿਖਾਏ॥ ਜਾਨੁਕ ਬਿਨਾ ਸਾਇਕਨ ਘਾਏ॥ ੧੯॥**

ਪਾਨ ਖਾਂਦੀ ਹੋਈ ਉਹ ਦਰਬਾਰ ਵਿਚ ਆਈ ਅਤੇ ਸਾਰੇ ਲੋਕਾਂ ਨੂੰ ਉਸ ਲਲਚਾ ਲਿਆ। ਰਾਜੇ ਨੂੰ ਉਸ ਜ਼ਿਆਦਾ ਗਹੁ ਨਾਲ ਵੇਖਿਆ ਅਤੇ ਜਿਵੇਂ ਉਸ ਨੂੰ ਤੀਰ ਤੋਂ ਬਗੈਰ ਹੀ ਘਾਇਲ ਕਰ ਦਿੱਤਾ ਹੋਵੇ॥੧੯॥

ਹੇਰਤ ਨ੍ਰਿਪਤ ਰੀਝਿ ਛਬਿ ਗਯੋ॥ ਘਾਇਲ ਬਿਨਾ ਸਾਇਕਨ ਭਯੋ॥
ਆਜੁ ਨਿਸਾ ਇਹ ਬੋਲ ਪਠੈਹੋ॥ ਕਾਮ ਭੋਗ ਰੁਕਿ ਮਾਨਿ ਕਮੈਹੋ॥ ੨੦॥

ਰਾਜਾ ਸੁੰਦਰਤਾ ਦੇਖ ਕੇ ਮਸਤ ਹੋ ਗਿਆ, ਮਾਨੋਂ ਬਿਨਾਂ ਤੀਰਾਂ ਤੋਂ ਹੀ ਜ਼ਖਮੀਂ ਹੋ ਗਿਆ। ਉਸ ਸੋਚਿਆ ਕਿ ਅਜ ਰਾਤ ਇਸ ਨੂੰ ਬਲਾਊਂਗਾ ਅਤੇ ਇਹਦੇ ਨਾਲ ਪ੍ਰੇਮ ਕ੍ਰੀੜਾ ਕਰਾਂਗਾ॥੨੦॥

ਬੀਤਜੋ ਦਿਵਸ ਨਿਸਾ ਜਬ ਭਈ॥ ਨਿਕਟਿ ਬੁਲਾਇ ਕੁਅਰ ਵਹੁ ਲਈ॥
ਕਾਮ ਭੋਗ ਤਿਹ ਸਾਥ ਕਮਾਯੋ॥ ਭੇਦ ਅਭੇਦ ਕਛੂ ਨਹਿ ਪਾਯੋ॥ ੨੧॥

ਦਿਨ ਲੰਘਣ ਨਾਲ ਜਦ ਰਾਤ ਹੋਈ ਤਾਂ ਉਸ ਨੇ ਕੁਮਾਰੀ ਨੂੰ ਆਪਣੇ ਪਾਸ ਬੁਲਾਇਆ। ਉਸ ਨਾਲ ਉਸ ਕਾਮ ਕ੍ਰੀੜਾ ਕੀਤੀ ਅਤੇ ਭੇਤ-ਅਭੇਤ ਕੁਝ ਵੀ ਨਾ ਸਮਝ ਸੱਕਿਆ॥੨੧॥

ਲਪਟਿ ਲਪਟਿ ਤਾਸੋ ਕੁਅਰਿ ਰਤਿ ਮਾਨੀ ਰੁਚਿ ਮਾਨਿ॥
ਭ੍ਰਾਤ ਭਗਨਿ ਕੇ ਭੇਦ ਕੋ ਸਕਤ ਨ ਭਯੋ ਪਛਾਨ॥ ੨੨॥

ਕੁਮਾਰ ਨੇ ਉਸਦੇ ਨਾਲ ਲਿਪਟ ਲਿਪਟ ਕੇ ਰਮਣ ਕੀਤਾ ਅਤੇ ਇਸ ਤਰ੍ਹਾਂ ਭਰਾ ਭੈਣ ਦੇ ਭੇਤ ਨੂੰ ਨਾ ਜਾਣ ਸਕਿਆ॥੨੨॥

ਸੋਰਠਾ॥ ਰਮਤ ਭਯੋ ਰੁਚਿ ਮਾਨਿ ਭੇਦ ਅਭੇਦ ਪਾਯੋ ਨ ਕਛੁ॥
ਛੈਲੀ ਛਲਜੋ ਨਿਦਾਨ ਛੈਲ ਚਿਕਨਿਯਾ ਰਾਵ ਕੋ॥ ੨੩॥

ਰੁਚੀ ਅਨੁਸਾਰ ਰਮਣ ਕੀਤਾ ਅਤੇ ਭੇਤ-ਅਭੇਤ ਕੁਝ ਨਾ ਜਾਣਿਆ। ਇਸ ਤਰਾਂ ਉਸ ਕੁੜੀ ਨੇ ਮੂਰਖ ਰਾਜੇ ਨੂੰ ਛਲ ਲਿਆ॥੨੩॥

ਚੌਪਈ॥ ਬੇਸ੍ਵਾ ਕੇ ਭੂਖਨ ਜਬ ਧਰੈ॥ ਨਿਸ ਦਿਨ ਕੁਅਰ ਕਲੋਲੈ ਕਰੈ॥
ਜਬ ਭਗਨੀ ਕੇ ਭੂਖਨ ਧਰਈ॥ ਲਹੈ ਨ ਕੋ ਰਾਜਾ ਕੋ ਕਰਈ॥ ੨੪॥ ੧॥

ਜਦ ਉਹ ਵੇਸਵਾ ਦੇ ਕਪੜੇ ਪਾ ਲੈਂਦੀ ਸੀ ਤਾਂ ਰਾਤ ਦਿਨ ਪ੍ਰੇਮ ਕ੍ਰੀੜਾ ਕਰਦੀ ਸੀ ਅਤੇ ਜਦੋਂ ਉਹ ਭੈਣ ਦੇ ਕਪੜੇ ਪਾ ਲੈਂਦੀ ਸੀ ਤਾਂ ਉਸ ਵਲ ਕੋਈ ਵੀ ਨਹੀਂ ਸੀ ਵੇਖਦਾ ਅਤੇ ਕਿਸੇ ਨੂੰ ਪਤਾ ਵੀ ਨਹੀਂ ਲਗਦਾ ਸੀ॥੨੪॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਸੰਬਾਦੇ ਦੋਇ ਸੌ ਬਾਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੧੨॥੪੦੭੨॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਬਾਰ੍ਹਵੀਂ ਕਥਾ ਸਮਾਪਤ॥੨੧੨॥੪੦੭੨॥ਚਲਦਾ॥

# ਚਲਿੱਤਰ ਦੋ ਸੌ ਤੇਰ੍ਵਾਂ

## ਕਥਾ ਮ੍ਰਿਗਨੈਣੀ

ਦੋਹਰਾ॥ ਰਾਜਾ ਖੰਡ ਬੁਦੇਲ ਕੌ ਰੁੱਦ੍ਰਕੇਤ ਤਿਹ ਨਾਮ॥
ਸੇਵ ਰੁਦ੍ਰ ਕੀ ਰੈਨਿ ਦਿਨ ਕਰਤੇ ਆਠਹੁੰ ਜਾਮ॥ ੧॥

ਬੁਦੇਲ ਖੰਡ ਦੇ ਰਾਜੇ ਦਾ ਨਾਂ ਰੁਦਰਕੇਤ ਸੀ ਜਿਹੜਾ ਅੱਠੇ ਪਹਿਰ ਸ਼ਿਵਜੀ ਦੀ ਪੂਜਾ ਕਰਿਆ ਕਰਦਾ ਸੀ॥੧॥

ਚੌਪਈ॥ਸ੍ਰੀ ਕ੍ਰਿਤੁ ਕ੍ਰਿਤਮਤੀ ਤ੍ਰਿਯ ਤਾਕੀ॥ਔਰ ਨ ਬਾਲ ਰੂਪ ਸਮ ਵਾਕੀ॥
ਤਾਸੋ ਨੇਹ ਨ੍ਰਿਪਤਿ ਕੌ ਭਾਰੋ॥ ਨਿਜੁ ਮਨ ਕਰ ਤਾਕੇ ਦੈ ਡਾਰੋ॥ ੨॥

ਕਿਰਤਮਤੀ ਉਸਦੀ ਰਾਣੀ ਦਾ ਨਾਂ ਸੀ ਜਿਸ ਵਰਗੀ ਸੰਸਾਰ ਵਿਚ ਕੋਈ ਰਾਣੀ ਨਹੀਂ ਸੀ॥ਰਾਜੇ ਦਾ ਉਸ ਨਾਲ ਅਥਾਹ ਪਿਆਰ ਸੀ ਅਤੇ ਉਹ ਅਪਣਾ ਦਿਲ ਉਸ ਨੂੰ ਦੇ ਚੁਕਾ ਸੀ॥੨॥

ਦੋਹਰਾ॥ ਸ੍ਰੀ ਮ੍ਰਿਗ ਨੇਤ੍ਰ ਸਰੂਪ ਅਤਿ ਦੁਹਿਤਾ ਤਾਕੀ ਏਕ॥
ਲਹਿ ਨ ਗਈ ਰਾਜਾ ਬਡੇ ਚਹਿ ਚਹਿ ਰਹੇ ਅਨੇਕ॥ ੩॥

ਮ੍ਰਿਗਨੈਣੀ ਉਸਦੀ ਇਕ ਪੁੱਤਰੀ ਸੀ ਜਿਸ ਨੂੰ ਵੱਡੇ ਵੱਡੇ ਰਾਜੇ ਚਾਹੁਣ ਉਤੇ ਵੀ ਪ੍ਰਾਪਤ ਨਹੀਂ ਕਰ ਸਕੇ ਸਨ॥੩॥

ਇੰਦ੍ਰ ਕੇਤੁ ਛੱਤ੍ਰੀ ਹੁਤੋ ਚੱਛੁਮਤੀ ਲਹਿ ਲੀਨ॥
ਅਪਨੋ ਤੁਰਤ ਨਿਕਾਰਿ ਮਨੁ ਬੇਚਿ ਤਵਨ ਕਰ ਦੀਨ॥ ੪॥

ਉਸ ਲੜਕੀ ਨੇ ਇੰਦਰਕੇਤ ਨਾਮੀਂ ਇਕ ਖੱਤਰੀ ਵੇਖਿਆ ਅਤੇ ਆਪਣਾ ਮਨ ਤੁਰੰਤ ਉਸ ਪਾਸ ਵੇਚ ਦਿੱਤਾ॥੪॥

ਚੌਪਈ॥ਰੈਨਿ ਦਿਵਸ ਤਿਹ ਰੂਪ ਨਿਹਾਰੈ॥ਚਿੱਤ ਮੈ ਇਹੈ ਬਿਚਾਰੁ ਬਿਚਾਰੈ॥
ਐਸੋ ਛੈਲ ਕੈਸਹੂੰ ਪੈਯੈ॥ ਕਾਮ ਭੋਗ ਕਰਿ ਗਰੇ ਲਗੈਯੈ॥ ੫॥

ਉਹ ਰਾਤ ਦਿਨ ਉਸਦੇ ਰੂਪ ਨੂੰ ਵੇਖਦੀ ਸੀ ਅਤੇ ਹਰ ਵੇਲੇ ਮਨ ਵਿਚ ਇਹ ਸੋਚਦੀ ਰਹਿੰਦੀ ਸੀ ਕਿ ਕਿਸ ਤਰ੍ਹਾਂ ਇਸ ਗਭਰੂ ਨੂੰ ਪਾ ਲਵਾਂ ਅਤੇ ਕਾਮ ਕਲੋਲ ਕਰਕੇ ਇਸ ਨੂੰ ਆਪਣੇ ਗਲ ਨਾਲ ਲਾਵਾਂ॥੫॥

ਏਕ ਸਖੀ ਕਹ ਨਿਕਟ ਬੁਲਾਯੋ॥ ਮਨ ਭਾਵਨ ਕੇ ਸਦਨ ਪਠਾਯੋ॥

ਸਹਿਚਰਿ ਤਾਹਿ ਤੁਰਤੁ ਲੈ ਆਈ।। ਆਨਿ ਕੁਅਰ ਕਹ ਦਯੋ ਮਿਲਾਈ।। ੬।।

ਇਕ ਦਿਨ ਉਸ ਆਪਣੀ ਇਕ ਸਖੀ ਨੂੰ ਬੁਲਾਇਆ ਅਤੇ ਆਪਣੇ ਮਨ ਭਾਉਂਦੇ ਪ੍ਰੇਮੀ ਦੇ ਘਰ ਭੇਜਿਆ। ਉਹ ਕਹਿਣ ਲੱਗੀ ਸਖੀ ਉਸ ਨੂੰ ਛੇਤੀ ਲੈ ਆ। ਸਖੀ ਨੇ ਝਟ ਉਸਨੂੰ ਕੁਮਾਰੀ ਨਾਲ ਮਿਲਾ ਦਿੱਤਾ।।੬।।

ਅੜਿੱਲ।। ਮਨ ਭਾਵੰਤ ਮੀਤ ਕੁਅਰ ਜਬ ਪਾਇਯੋ।।
ਦ੍ਰਿੜ ਗਹਿ ਗਹਿ ਕਰਿ ਤਾਕੌਂ ਗਰੇ ਲਗਾਇਯੋ।।
ਅਧਰਨ ਕੋ ਕਰਿ ਪਾਨ ਸੁ ਆਸਨ ਬਹੁ ਕੀਏ।।
ਹੋ ਜਨਮ ਜਨਮ ਕੇ ਸ਼ੋਕ ਬਿਸਾਰਿ ਸਭੈ ਦੀਏ।। ੭।।

ਜਦੋਂ ਮਨ ਭਾਉਂਦਾ ਕੁਮਾਰ ਉਸਨੂੰ ਮਿਲ ਗਿਆ ਤਾਂ ਉਸ ਉਸਨੂੰ ਬੜੇ ਜ਼ੋਰ ਨਾਲ ਫੜ ਫੜ ਕੇ ਆਪਣੇ ਗਲ੍ਹ ਨਾਲ ਲਾਇਆ। ਕਈਆਂ ਤਰਾਂ ਦੀਆਂ ਪ੍ਰੇਮ ਕਲੋਲਾਂ ਅਤੇ ਆਸਣ ਚੁੰਮਣ ਕਰਕੇ ਉਨ੍ਹਾਂ ਨੇ ਜਨਮਾਂ ਜਨਮਾਂ ਦਾ ਦੁਖ ਦੂਰ ਕੀਤਾ।।੭।।

ਸ਼ਿਵ ਮੰਦਰਿ ਮੈਂ ਜਾਇ ਭੋਗ ਤਾਸੌਂ ਕਰੈ।।
ਮਹਾਂ ਰੁੱਦ੍ਰ ਕੀ ਕਾਨਿ ਨ ਕਛੂ ਚਿਤ ਮੈ ਧਰੈ।।
ਜਜੋਂ ਜਜੋਂ ਜਰਕੈ ਖਾਟ ਸੁ ਘੰਟ ਬਜਾਵਹੀਂ।।
ਹੋ ਪੂਰਿ ਤਵਨ ਧੁਨਿ ਰਹੈ ਨ ਜੜ੍ਹ ਕਛੂ ਪਾਵਹੀ।। ੮।।

ਉਹ ਹਰ ਰੋਜ਼ ਸ਼ਿਵਜੀ ਦੇ ਮੰਦਰ ਵਿਚ ਜਾਕੇ ਉਸ ਨਾਲ ਕਾਮ ਕਲੋਲ ਕਰਦੀ ਅਤੇ ਸ਼ਿਵਜੀ ਦੀ ਵੀ ਕੁਝ ਪ੍ਰਵਾਹ ਨਾ ਕਰਦੀ। ਜਿਵੇਂ ਜਿਵੇਂ ਪਲੰਘ ਚੀਕਦਾ ਤਾਂ ਉਹ ਟਲ ਵਜਾਉਂਦੀ ਅਤੇ ਸਾਰੇ ਮੂਰਖ ਉਸ ਆਵਾਜ਼ ਨੂੰ ਸੁਣਕੇ ਕੁਝ ਵੀ ਨਹੀਂ ਸਮਝ ਸਕਦੇ ਸੀ।।੮।।

ਏਕ ਦਿਵਸ ਪੂਜਤ ਸ਼ਿਵ ਨ੍ਰਿਪ ਗਜੋ ਆਇਕੈ।।
ਸੁਤਾ ਸਹਚਰੀ ਪਿਤੁ ਪ੍ਰਤਿ ਦਈ ਉਠਾਇਕੈ।।
ਜਾਇ ਰਾਵ ਕੇ ਤੀਰ ਸਖੀ ਤੁਮ ਯੌਂ ਕਹੌ।।
ਹੋ ਹਮ ਪੂਜਾ ਹਜਾਂ ਕਰਤ ਘਰੀ ਦ੍ਵੈ ਤੁਮ ਰਹੌ।। ੯।।

ਇਕ ਦਿਨ ਜਦ ਉਹ ਮੰਦਰ ਵਿਚ ਪ੍ਰੇਮ ਕਲੋਲਾਂ ਕਰ ਰਹੇ ਸਨ ਤਾਂ ਰਾਜਾ ਵੀ ਉਥੇ ਆ ਗਿਆ। ਤਦ ਕੁਮਾਰੀ ਨੇ ਆਪਣੀ ਦਾਸੀ ਨੂੰ ਬੁਲਾਇਆ ਅਤੇ ਇਹ ਕਹਿਕੇ ਭੇਜ ਦਿਤਾ ਕਿ ਉਹ ਰਾਜੇ ਨੂੰ ਕਹੇ ਕਿ ਉਹ ਦੋ ਘੜੀਆਂ ਠਹਿਰ ਜਾਣ, ਹਾਲੇ ਕੁਮਾਰੀ ਪੂਜਾ ਕਰ ਰਹੀ ਹੈ।।੯।।

ਦੋਹਰਾ।। ਸ੍ਰੀ ਸ਼ਿਵ ਕੀ ਪੂਜਾ ਕਰਤ ਹਮਰੀ ਸੁਤਾ ਬਨਾਇ।।
ਘਰੀ ਦ੍ਵੈਕੁ ਹਮ ਬੈਠਿ ਹਜਾਂ ਬਹੁਰਿ ਪੂਜ ਹੈ ਜਾਇ।। ੧੦।।

ਰਾਜਾ ਖੁਸ਼ ਹੋਇਆ ਮੇਰੀ ਪੁੱਤਰੀ ਪੂਜਾ ਕਰ ਰਹੀ ਆ ਇਸ ਲਈ ਮੈਂ ਦੋ ਘੜੀਆਂ ਰੁੱਕ ਕੇ ਪੂਜਾ ਕਰ ਲਵਾਂਗਾ।।੧੦।।

ਚੌਪਈ।। ਉਤੈ ਮੀਤ ਤਿਨ ਲਿਯੋ ਬੁਲਾਈ।। ਕਾਮ ਰੀਤਿ ਕਰਿ ਪ੍ਰੀਤੁਪਜਾਈ।।
ਕਰਿ ਕਰਿ ਕੁਵਤਿ ਸੇਜ ਚਰਕਾਵੈ।। ਏਕ ਹਾਥ ਤਨ ਘੰਟ ਬਜਾਵੈ।। ੧੧।।

ਇਧਰ ਉਸ ਫਿਰ ਮਿੱਤਰ ਨੂੰ ਬੁਲਾ ਲਿਆ ਅਤੇ ਉਹਦੇ ਨਾਲ ਬੜੇ ਪਿਆਰ ਨਾਲ ਕਾਮ ਕ੍ਰੀੜਾ ਕੀਤੀ। ਉਧਰ ਮੰਜੀ ਕੜ ਕੜ ਕਰਕੇ ਜ਼ੋਰ ਨਾਲ ਖੜਕਨ ਲਗੀ ਅਤੇ ਉਧਰ ਉਹ ਇਕ ਹੱਥ ਨਾਲ ਟਲ ਖੜਕਾਉਣ ਲਗੀ।।੧੧।।

ਭਾਂਤਿ ਭਾਂਤਿ ਤਾਕੌ ਰਤਿ ਕੀਨੀ।। ਨ੍ਰਿਪ ਜੜ ਧੁਨਿ ਘੰਟਾ ਕੀ ਚੀਨੀ।।
ਭੇਦ ਅਭੇਦ ਕਛੂ ਨਹਿ ਪਾਯੋ।। ਇਹ ਦੁਹਿਤਾ ਕਸ ਕਰਮ ਕਮਾਯੋ।। ੧੨।।

ਕਈ ਤਰੀਕਿਆਂ ਨਾਲ ਉਸ ਕਾਮ ਕ੍ਰੀੜਾ ਕੀਤੀ ਅਤੇ ਰਾਜਾ ਟੱਲ ਦਾ ਖੜਾਕ ਹੀ ਸਮਝਦਾ ਰਿਹਾ। ਉਸਦੀ ਪੁੱਤਰੀ ਕੀ ਕਰਮ ਕਮਾ ਰਹੀ ਹੈ,ਇਸ ਭੇਤ ਨੂੰ ਉਹ ਨਹੀਂ ਸਮਝ ਸਕਿਆ।।੧੨।।

ਤਾਸੌ ਭੋਗ ਬਹੁਤ ਬਿਧਿ ਕੀਨੋ।। ਲਪਟਿ ਲਪਟਿ ਆਸਨ ਕਹ ਦੀਨੋ।।
ਚੁੰਬਨ ਆਲਿੰਗਨ ਕੀਨੇ ਤਿਨ।। ਭੇਦ ਨ ਲਹਜੋ ਮੂੜ੍ਹ ਰਾਜੈ ਇਨ।। ੧੩।।

ਉਹਨਾਂ ਦੋਹਾਂ ਨੇ ਅਨੇਕ ਵਿਧੀਆਂ ਅਨੁਸਾਰ ਭੋਗ ਵਿਲਾਸ ਕੀਤਾ ਅਤੇ ਲਿਪਟ ਲਿਪਟ ਕੇ ਆਸਣ ਬਣਾਏ। ਉਧਰ ਉਨ੍ਹਾਂ ਨੇ ਚੁੰਮਣ ਅਤੇ ਅਲਿੰਗਨ ਕੀਤੇ ਇਧਰ ਮੂਰਖ ਰਾਜਾ ਕੁਝ ਵੀ ਸਮਝ ਨਾ ਸਕਿਆ।।੧੩।।

ਕਾਮ ਕੇਲ ਤਾਸੌ ਬਹੁ ਕਿਯੋ।। ਬਹੁਰੋ ਛੋਰ ਦ੍ਵਾਰ ਕਹ ਦਿਯੋ।।
ਪਠੈ ਸਹਚਰੀ ਪਿਤਾ ਬੁਲਾਇਯੋ।। ਮਨ ਮੈ ਅਧਿਕ ਜਾਰ ਦੁਖ ਪਾਯੋ।। ੧੪।।

ਉਸ ਨਾਲ ਬਹੁਤ ਕਾਮ ਕਲੋਲਾਂ ਕਰਕੇ ਉਸਨੂੰ ਦਰਵਾਜ਼ੇ ਤੇ ਛੱਡ ਦਿੱਤਾ ਫਿਰ ਉਸ ਦਾਸੀ ਨੂੰ ਪਿਤਾ ਨੂੰ ਬੁਲਾਉਣ ਵਾਸਤੇ ਕਿਹਾ,ਜਿਸ ਬਾਰੇ ਜਾਣਕੇ ਉਹ ਪ੍ਰੇਮੀ ਬਹੁਤ ਦੁਖੀ ਹੋਇਆ।।੧੪।।

ਯਾਕੋ ਪਿਤਾ ਮੋਹਿ ਗਹਿ ਲੈਹੈ।। ਬਹੁਰਿ ਹਮੈ ਜਮ ਪੁਰੀ ਪਠੈਹੈ।।
ਚਿੰਤਾਤੁਰ ਥਰਹਰਿ ਕੰਪਾਵੈ।। ਜਜੋਂ ਕਦਲੀ ਕਹ ਬਾਤ ਡੁਲਾਵੈ।। ੧੫।।

ਉਹ ਸੋਚਣ ਲੱਗਾ ਕਿ ਇਸਦਾ ਪਿਤਾ ਮੈਨੂੰ ਫੜ ਲਵੇਗਾ ਅਤੇ ਮਾਰਕੇ ਜਮ ਲੋਕ ਪਹੁੰਚਾ ਦੇਵੇਗਾ।

ਉਹ ਡਰ ਕੇ ਇਸ ਤਰ੍ਹਾਂ ਕੰਬਣ ਲਗਾ ਜਿਵੇਂ ਤੇਜ ਹਵਾ ਬਦਲਾਂ ਨੂੰ ਹਿਲਾ ਰਹੀ ਹੋਵੇ।। ੧੫।।

ਜਾਰਬਾਚ।।

ਚੌਪਈ।। ਮੋਰੇ ਪ੍ਰਾਨ ਰਾਖਿ ਅਬ ਲੀਜੈ।। ਨਾਹਕ ਮੁਹਿ ਨ ਅਜਾਏਂ ਕੀਜੈ।।
ਮੋਰੋ ਮੂੰਡਿ ਕਾਟ ਨ੍ਰਿਪ ਦੈਹੈ।। ਕਾਪਰਦੀ ਕੇ ਕੰਠ ਚੜ੍ਹੈਹੈ।। ੧੬।।

ਮਿੱਤਰ ਨੇ ਕਿਹਾ ਹੁਣ ਮੇਰੀ ਜਾਨ ਬਚਾ ਅਤੇ ਫਜ਼ੂਲ ਵਿਚ ਮੇਰੀ ਜਾਨ ਨ ਗਵਾਓ। ਰਾਜਾ ਮੇਰਾ ਸਿਰ ਵੱਢ ਲਵੇਗਾ ਅਤੇ ਸ਼ਿਵਜੀ ਦੇ ਗਲ ਵਿਚ ਪਾ ਦੇਵੇਗਾ।।੧੬।।

ਸੁਤਾ ਬਾਚ।।

ਚੌਪਈ।। ਤਿਨ ਕਹਿਯੋ ਤਰੁਨ ਨ ਚਿੰਤਾ ਕਰੋ।। ਧੀਰਜ ਚਿੱਤ ਆਪਨੇ ਧਰੋ।।
ਤੇਰੋ ਅਬ ਮੈ ਪ੍ਰਾਨ ਉਬਰਿਹੌਂ।। ਪਿਤ ਹੇਰਤ ਤੋਕੌਂ ਪਤਿ ਕਰਿਹੌਂ।।੧੭।।

ਲੜਕੀ ਨੇ ਕਿਹਾ ਹੇ ਗਭਰੂ! ਚਿੰਤਾ ਨਾ ਕਰ ਅਤੇ ਆਪਣੇ ਮਨ ਵਿਚ ਧੀਰਜ ਰਖ। ਮੈਂ ਹੁਣੇ ਤੇਰੇ ਪ੍ਰਾਣ ਬਚਾਉਂਦੀ ਹਾਂ ਅਤੇ ਪਿਤਾ ਦੇ ਵੇਖਦੇ ਵੇਂਖਦੇ ਤੈਨੂੰ ਆਪਣਾ ਪਤੀ ਬਣਾ ਲਵਾਂਗੀ।। ੧੭।।

ਆਪ ਪਿਤਾ ਤਨ ਜਾਇ ਉਚਰੀ।। ਮੋ ਪਰ ਕ੍ਰਿਪਾ ਅਧਿਕ ਸ਼ਿਵ ਕਰੀ।।
ਨਿਜੁ ਕਰ ਪਕਰਿ ਮੋਹਿ ਪਤਿ ਦੀਨੋ।। ਹਮ ਪਰ ਅਧਿਕ ਅਨੁਗ੍ਰਹੁ ਕੀਨੋ।।੧੮।।

ਫਿਰ ਆਪ ਪਿਤਾ ਦੇ ਪਾਸ ਜਾਕੇ ਕਹਿਣ ਲਗੀ ਕਿ ਮੇਰੇ ਉਤੇ ਸ਼ਿਵਜੀ ਬੇਹੱਦ ਕਿਰਪਾ ਕੀਤੀ ਹੈ। ਉਸ ਖੁਦ ਆਪਣੇ ਹੱਥਾਂ ਨਾਲ ਮੈਨੂੰ ਪਤੀ ਦਿੱਤਾ ਹੈ ਅਤੇ ਮੇਰੇ ਉਤੇ ਬੜੀ ਕਿਰਪਾ ਕੀਤੀ ਹੈ।। ੧੮।।

ਚਲਹੁ ਪਿਤਾ ਤਹ ਤਾਂਹਿ ਦਿਖਾਊਂ।। ਤਾਸੌ ਬਹੁਰਿ ਸੁ ਬਜਾਹ ਕਰਾਊਂ।।
ਬਾਂਹਿ ਪਕਰਿ ਰਾਜਾ ਕੌਂ ਲਜਾਈ।। ਆਨਿ ਜਾਰ ਸੌ ਦਿਯੋ ਦਿਖਾਈ।। ੧੯।।

ਹੇ ਪਿਤਾ ਜੀ! ਚਲੋ ਮੈਂ ਤੁਹਾਨੂੰ ਵਿਖਾਉਂਦੀ ਹਾਂ ਅਤੇ ਬਾਅਦ ਉਸੇ ਦੇ ਨਾਲ ਵਿਆਹ ਰਚਾਉਂਦੀ ਹਾਂ। ਉਹ ਬਾਂਹ ਫੜਕੇ ਰਾਜੇ ਨੂੰ ਲੈ ਆਈ ਅਤੇ ਆ ਕੇ ਆਪਣਾ ਮਿੱਤਰ ਵਿਖਾ ਦਿੱਤਾ।।੧੯।।

ਧੰਨਜ ਧੰਨਜ ਤਾਕੌਂ ਪਿਤੁ ਕਹਿਯੋ।। ਕਰ ਸੌ ਕਰਿ ਦੁਹਿਤਾਕੌਂਗਹਿਯੋ।।
ਕ੍ਰਿਪਾ ਕਟਾਛ ਅਧਿਕ ਸ਼ਿਵ ਕੀਨੋ।। ਤਾਤੇ ਬਰ ਉਤਮ ਤੁਹਿ ਦੀਨੋ।।੨੦।।

ਪਿਤਾ ਨੇ ਧੰਨ ਧੰਨ ਕਿਹਾ ਅਤੇ ਆਪਣੀ ਪੁੱਤਰੀ ਦਾ ਹੱਥ ਫੜਿਆ ਅਤੇ ਕਿਹਾ ਕਿ ਸ਼ਿਵਜੀ ਨੇ ਬਹੁਤ ਕਿਰਪਾ ਕੀਤੀ ਹੈ ਕਿ ਤੈਨੂੰ ਏਨਾ ਉੱਤਮ ਵਰ ਦਿੱਤਾ ਹੈ।।੨੦।।

ਤੁਮ ਪਰ ਕ੍ਰਿਪਾ ਜੁ ਸ਼ਿਵਜੂਕੀਨੀ।। ਹਮਹੂੰ ਆਜੁ ਤਾਹਿ ਤੁਹਿ ਦੀਨੀ।।

ਬੋਲਿ ਦਿਜਨ ਕਹ ਬਜਾਹ ਕਰਾਯੋ।। ਭੇਦ ਅਭੇਦ ਮੂੜ ਨਹਿ ਪਾਯੋ।।੨੧।।

ਸ਼ਿਵਜੀ ਨੇ ਤੇਰੇ ਤੇ ਕਿਰਪਾ ਕੀਤੀ ਹੈ ਇਸ ਲਈ ਮੈਂ ਤੈਨੂੰ ਸ਼ਿਵਜੀ ਨੂੰ ਹੀ ਦਾਨ ਕਰਦਾ ਹਾਂ। ਬ੍ਰਹਮਣਾਂ ਨੂੰ ਸਦ ਕੇ ਵਿਆਹ ਕਰ ਦਿੱਤਾ ਅਤੇ ਮੂਰਖ ਅਸਲ ਭੇਤ ਨੂੰ ਨਾ ਸਮਝ ਸਕਿਆ।। ੨੧।।

ਦੋਹਰਾ।। ਇਹ ਚਰਿਤ੍ਰ ਤਹ ਚੰਚਲਾ ਬਜਾਹ ਜਾਰ ਸੋ ਕੀਨ।।
ਪਿਤੁ ਹੂੰ ਲੈ ਤਾਕੋ ਦਈ ਸਕਯੋ ਨ ਛਲ ਜੜ ਚੀਨ।। ੨੨।। ੧।।

ਇਸ ਚਲਿੱਤਰ ਨਾਲ ਇਸਤਰੀ ਨੇ ਆਪਣੇ ਮਿੱਤਰ ਨਾਲ ਵਿਆਹ ਕਰਵਾ ਲਿਆ। ਪਿਤਾ ਵੀ ਮੂਰਖ ਸਮਝ ਨਾ ਸਕਿਆ ਅਤੇ ਆਪ ਹੀ ਉਸਨੂੰ ਦੇ ਦਿੱਤਾ।।੨੨।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਤੇਰ੍ਹਵਾਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੧੩।।੪੦੯੪।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਤੇਰ੍ਹਵੀਂ ਕਥਾ ਸਮਾਪਤ।।੨੧੩।।੪੦੯੪।।ਚਲਦਾ।।

## ਚਲਿੱਤਰ ਦੋ ਸੌ ਚੌਦ੍ਹਵਾਂ

## ਕਥਾ ਗੁਲਜ਼ਾਰ ਮਤੀ

ਚੌਪਈ।। ਚਾਂਦਾ ਸ਼ਹਿਰ ਬਸਤ ਜਹ ਭਾਰੋ।। ਧਰਨੀ ਤਲ ਮਹਿ ਅਤਿ ਉਜਿਯਾਰੋ।।
ਬਿਸੁਨ ਕੇਤ ਰਾਜਾ ਤਹ ਰਹਈ।। ਕਰਮ ਧਰਮ ਸੁਚਿ ਬ੍ਰਤ ਖਗ ਕਹਈ।। ੧।।

ਜਿਥੇ ਚਾਂਦਾ ਨਾਮੀ ਸ਼ਹਿਰ ਵਸਦਾ ਸੀ, ਉਹ ਧਰਤੀ ਬਹੁਤ ਪ੍ਰਕਾਸ਼ਮਈ ਸਥਾਨ ਸੀ। ਬਿਸ਼ਨੂੰ ਕੇਤ ਉਥੋਂ ਦਾ ਰਾਜਾ ਸੀ ਜੋ ਕਰਮ, ਧਰਮ, ਸੁੱਚਮਤਾ, ਵਰਤ ਅਤੇ ਤਲਵਾਰ ਦਾ ਧਨੀ ਸੀ।।੧।।

ਸ੍ਰੀ ਬੁੰਦੇਲ ਮਤੀ ਤਾਕੀ ਤ੍ਰਿਯ।। ਜਾ ਮਹਿ ਬਸਤ ਸਦਾ ਨ੍ਰਿਪ ਕੋ ਜਿਯ।।
ਸ੍ਰੀ ਗੁਲਜਾਰ ਮਤੀ ਦੁਹਿਤਾ ਤਿਹ।। ਕਹੂੰ ਨ ਤਰੁਨਿ ਜਗਤ ਮੈ ਸਮ ਜਿਹ।। ੨।।

ਬੁੰਦੇਲਮਤੀ ਉਸਦੀ ਇਸਤਰੀ ਸੀ ਜਿਸ ਵਿਚ ਰਾਜੇ ਦਾ ਮਨ ਨਿਵਾਸ ਕਰਦਾ ਸੀ। ਉਸਦੀ ਪੁੱਤਰੀ ਦਾ ਨਾਂ ਗੁਲਜ਼ਾਰ ਮਤੀ ਸੀ ਜਿਸ ਵਰਗੀ ਹੋਰ ਕੋਈ ਇਸਤਰੀ ਨਹੀਂ ਸੀ।।੨।।

ਦੋਹਰਾ।। ਤਿਨ ਇਕ ਤਰੁਨ ਬਿਲੋਕਯੋ ਅਮਿਤ ਰੂਪ ਕੀ ਖਾਨਿ।।
ਲੀਨੋ ਸਦਨ ਬੁਲਾਇਕੈ ਰਮਤ ਭਈ ਰੁਚਿ ਮਾਨਿ।। ੩।।

ਉਸਨੇ ਬੜੇ ਸੁੰਦਰ ਰੂਪ ਵਾਲਾ ਇਕ ਗਭਰੂ ਵੇਖਿਆ। ਉਸਨੂੰ ਉਸ ਘਰ ਬੁਲਾਇਆ ਅਤੇ ਉਸ ਨਾਲ ਰੁਚੀ ਅਨੁਸਾਰ ਰਮਣ ਕੀਤਾ।।੩।।

**ਚੌਪਈ।। ਤਾਸੌ ਲਪਟਿ ਕਰਤ ਰਸਭਈ।। ਗ੍ਰਿਹ ਕੀ ਸੁਧਿ ਸਭਹੂੰ ਤਜਿ ਦਈ।।**
**ਨਿਸ ਦਿਨ ਤਾਸੌ ਭੋਗ ਕਮਾਵੈ।। ਲਪਟਿ ਲਪਟਿ ਤਾਕੇ ਉਰ ਜਾਵੈ।। ੪।।**

ਉਸਦੇ ਨਾਲ ਲਗ ਕੇ ਉਸ ਦਾ ਹੀ ਰੂਪ ਹੋ ਗਈ ਅਤੇ ਘਰ ਬਾਹਰ ਦੀ ਸੁੱਧ ਭੂਲ ਗਈ। ਰਾਤ ਦਿਨ ਉਸ ਨਾਲ ਕਾਮ ਕਲੋਲਾਂ ਕਰਦੀ ਸੀ ਅਤੇ ਲਿਪਟ ਲਿਪਟ ਕੇ ਉਹਦੇ ਗਲ਼ ਨਾਲ ਲਗਦੀ ਸੀ।। ੪।।

**ਦੋਹਰਾ।। ਤਰੁਨ ਪੁਰਖ ਤਰੁਨੀ ਤਰੁਨ ਬਾਢੀ ਪ੍ਰੀਤਿ ਅਪਾਰ।।**
**ਲਪਟਿ ਲਪਟਿ ਆਸਨ ਕਰੈ ਹੇਰਿ ਹੇਰਿ ਮੁਖ ਯਾਰ।। ੫।।**

ਜਵਾਨ ਮਰਦ ਅਤੇ ਜਵਾਨ ਇਸਤਰੀ ਹੋਣ ਕਰਕੇ ਦੋਹਾਂ ਵਿਚ ਅਪਾਰ ਪ੍ਰੇਮ ਵਧਿਆ ਉਹ ਇਕ ਦੂਸਰੇ ਨੂੰ ਲਿਪਟ ਲਿਪਟਕੇ ਅਤੇ ਇਕ ਦੂਸਰੇ ਦਾ ਮੁਖ ਵੇਖ ਵੇਖ ਕੇ ਕਈ ਆਸਣ ਬਣਾਉਂਦੇ ਸਨ।।੫।।

**ਚੌਪਈ।। ਰੈਨਿ ਦਿਵਸ ਤਾਸੌ ਰਤਿ ਕਰੈ।। ਮਾਤ ਪਿਤਾ ਤੇਂ ਚਿਤ ਮੈ ਡਰੈ।।**
**ਪਿਯ ਮੁਹਿ ਕਹਜੋ ਸੰਗਿ ਕਰ ਲੀਜੈ।। ਅਵਰੈ ਦੇਸ ਪਯਾਨੋ ਕੀਜੈ।। ੬।।**

ਰਾਤ ਦਿਨ ਉਸ ਨਾਲ ਕਾਮ ਕਲੋਲਾਂ ਕਰਦੀ ਸੀ ਪਰ ਦਿਲ ਵਿਚ ਮਾਂ ਪਿਉ ਪਾਸੋਂ ਡਰਦੀ ਸੀ। ਇਕ ਦਿਨ ਆਪਣੇਂ ਪ੍ਰੀਤਮ ਨੂੰ ਉਸ ਕਿਹਾ ਕਿ ਮੈਨੂੰ ਨਾਲ ਲੈ ਕੇ ਕਿਸੇ ਹੋਰ ਦੇਸ਼ ਨੂੰ ਚਲੋ ਜਾਓ।।੬।।

**ਦ੍ਵੈ ਬਾਜਨ ਆਰੂੜ੍ਹਿਤ ਹ੍ਵੈਹੈਂ।। ਪਿਤੁ ਕੋ ਸਕਲ ਖਜਾਨ ਲੈਹੈਂ।।**
**ਮਨ ਭਾਵਤ ਤੋਸੈ ਰਤਿ ਕਰਿਹੌਂ।। ਸਕਲ ਦ੍ਰਪ ਕੰਦ੍ਰਪ ਕੋ ਹਰਿਹੌਂ।। ੭।।**

ਦੋ ਘੋੜਿਆ ਉਤੇ ਅਸੀਂ ਸਵਾਰ ਹੋਵਾਂਗੇ ਅਤੇ ਪਿਤਾ ਦਾ ਸਾਰਾ ਖਜ਼ਾਨਾ ਲੈ ਲਵਾਂਗੇ। ਤੇਰੇ ਨਾਲ ਮਨ ਚਾਹੀ ਰਤਿ ਕ੍ਰੀੜਾ ਕਰਾਂਗੀ ਅਤੇ ਕਾਮਦੇਵ ਦਾ ਹੰਕਾਰ ਵੀ ਦੂਰ ਕਰ ਦੇਵਾਂਗੀ।।੭।।

**ਭਲੀ ਭਲੀ ਤਬ ਤਾਂਹਿ ਬਖਾਨਜੋ।। ਤਾਂਕੋ ਬਚਨ ਸੱਤਜ ਕਰਿ ਮਾਨਜੋ।।**
**ਪਿਤੁ ਕੋ ਲੇਤ ਖਜਾਨਾ ਭਈ।। ਚਾਂਦਾ ਛੋਰਿ ਦੱਛਿਨਹਿ ਗਈ।। ੮।।**

ਉਸ ਭਲੀ ਪ੍ਰਕਾਰ ਨਾਲ ਆਪਣੇਂ ਮਨ ਦੀ ਸਾਰੀ ਗੱਲ ਕਹਿ ਦਿੱਤੀ ਅਤੇ ਗਭਰੂ ਨੇ ਵੀ ਉਸ ਦੀ ਗੱਲ ਨੂੰ ਸਚ ਮੰਨ ਲਿਆ। ਉਹ ਪਿਤਾ ਦਾ ਖਜ਼ਾਨਾਂ ਲੈਕੇ ਚਾਂਦਾ ਨਗਰ ਛੱਡ ਕੇ ਦੱਖਣ ਵਾਲੇ ਪਾਸੇ ਚਲੇ ਗਏ।।੮।।

**ਲੇਖਤ ਇਹੈ ਭਵਨ ਮੈ ਭਈ।। ਹੌ ਤੀਰਥ ਨ੍ਹੈਬੇ ਕੋ ਗਈ।।**
**ਮਿਲਿਹੋ ਤੁਮੈ ਜਿਯਤ ਜੌ ਆਈ।। ਜੌ ਮਰਿ ਗਈ ਤ ਰਾਮ ਸਹਾਈ।। ੯।।**

ਘਰ ਵਿਚ ਸਾਰਿਆਂ ਨੂੰ ਇਹੋ ਕਿਹਾ ਮੈਂ ਤੀਰਥ ਯਾਤਰਾ ਕਰਨ ਲਈ ਚਲੀ ਹਾਂ। ਜੇ ਜੀਉਂਦੀ ਰਹੀ ਤੇ ਤੁਹਾਨੂੰ ਆ ਮਿਲਾਂਗੀ ਜੇ ਮਰ ਗਈ ਤਾਂ ਰਾਮ ਭਲਾ ਕਰੇ॥੯॥

**ਗ੍ਰਿਹ ਕੋ ਸਕਲ ਦਰਬੁ ਸੰਗ ਲੈਕੈ॥ ਉਧਰਿ ਚਲੀ ਤਾਸੌ ਹਿਤ ਕੈਕੈ॥**
**ਲਪਟਿ ਲਪਟਿ ਤਾਸੌ ਰਤਿ ਕਰੈ॥ ਦ੍ਰਪ ਕੰਦ੍ਰਪ ਕੋ ਸਭ ਹੀ ਹਰੈ॥ ੧੦॥**

ਘਰ ਦਾ ਸਾਰਾ ਧਨ ਲੈ ਕੇ ਉਹ ਉਸਦੇ ਪਿਆਰ ਕਰਕੇ ਘਰ ਛੱਡ ਗਈ। ਉਹ ਹੁਣ ਉਸ ਨਾਲ ਲਿਪਟ ਲਿਪਟ ਕੇ ਕਾਮ ਕ੍ਰੀੜਾ ਕਰਦੀ ਸੀ ਅਤੇ ਕਾਮਦੇਵ ਦੇ ਘੁਮੰਡ ਨੂੰ ਚੂਰ ਚੂਰ ਕਰ ਰਹੀ ਸੀ॥੧੦॥

**ਬੀਤਤ ਬਰਖ ਬਹੁਤ ਜਬ ਭਏ॥ ਸਭ ਹੀ ਖਾਇ ਖਜਾਨੋ ਗਏ॥**
**ਭੂਖੀ ਮਰਨ ਤਰੁਨਿ ਜਬ ਲਾਗੀ॥ ਤਬ ਹੀ ਛੋਰਿ ਪ੍ਰੀਤਮਹਿ ਭਾਗੀ॥ ੧੧॥**

ਜਦ ਬਹੁਤ ਸਾਲ ਲੰਘ ਗਏ ਅਤੇ ਉਹ ਪਿਉ ਵਾਲਾ ਸਾਰਾ ਖਜ਼ਾਨਾਂ ਖਾ ਗਏ, ਇਸਤਰੀ ਭੁੱਖੀ ਮਰਨ ਲੱਗੀ ਤਾਂ ਉਹ ਆਪਣੇ ਪ੍ਰੀਤਮ ਨੂੰ ਛੱਡ ਕੇ ਭੱਜ ਉੱਠੀ॥੧੧॥

**ਅੜਿੱਲ॥ ਬਹੁਰਿ ਸ਼ਹਿਰ ਚਾਂਦਾ ਮੈ ਪਹੁਚੀ ਆਇਕੈ॥**
**ਮਾਤ ਪਿਤਾ ਕੇ ਪਗਨ ਰਹੀ ਲਪਟਾਇਕੈ॥**
**ਮੈਂ ਜੁ ਤੀਰਥਨ ਧਰਮ ਕਰਜੋ ਸੋ ਲੀਜਿਯੈ॥**
**ਹੋ ਅਰਧ ਪੁੰਨਜ ਦੈ ਮੋਹਿ ਅਸੀਸਾ ਦੀਜਿਯੈ॥ ੧੨॥**

ਪਹਿਲਾਂ ਤਾਂ ਉਹ ਚਾਂਦਾ ਨਗਰ ਵਿਚ ਆ ਗਈ ਅਤੇ ਆਪਣੇ ਮਾਤਾ ਪਿਤਾ ਦੇ ਚਰਣਾ ਤੇ ਢਹਿ ਪਈ। ਮੈਂ ਜਿਹੜਾ ਤੀਰਥਾਂ ਉਤੇ ਧਰਮ ਕੀਤਾ ਹੈ ਉਸ ਨੂੰ ਤੁਸੀ ਵੀ ਲਵੋ ਅਤੇ ਉਸ ਦਾ ਅੱਧਾ ਹਿੱਸਾ ਲੈ ਕੇ ਮੈਨੂੰ ਅਸ਼ੀਰਵਾਦ ਦੇਵੋ॥੧੨॥

**ਸੁਨਿ ਸੁਨਿ ਐਸੇ ਬਚਨ ਰੀਝਿ ਰਾਜਾ ਰਹਜੋ॥**
**ਧੰਨਜ ਧੰਨਜ ਦੁਹਿਤਾ ਕੋ ਨਾਰਿ ਸਹਿਤ ਕਹਜੋ॥**
**ਤੀਰਥ ਸਕਲ ਅਨ੍ਹਾਇ ਮਿਲੀ ਮੁਹਿ ਆਇਕੈ॥**
**ਹੋ ਜਨਮ ਜਨਮ ਕੇ ਪਾਪਨ ਦਯੋ ਮਿਟਾਇਕੈ॥ ੧੩॥**

ਰਾਜਾ ਵੀ ਸਾਰੀਆਂ ਗੱਲਾਂ ਸੁਣ ਕੇ ਖੁਸ਼ ਹੋ ਗਿਆ ਅਤੇ ਪਤਨੀ ਸਮੇਤ ਆਪਣੀ ਪੁੱਤਰੀ ਨੂੰ ਧੰਨ ਧੰਨ ਕਿਹਾ। ਇਹ ਸਾਰੇ ਤੀਰਥਾਂ ਦਾ ਇਸ਼ਨਾਨ ਕਰਕੇ ਮੈਨੂੰ ਮਿਲੀ ਹੈ ਅਤੇ ਇਸ ਮੇਰੇ ਜਨਮ ਜਨਮ ਦੇ ਪਾਪਾਂ ਨੂੰ ਮਿਟਾ ਦਿੱਤਾ ਹੈ॥੧੩॥

ਦੋਹਰਾ।। ਭੋਗ ਪ੍ਰਥਮ ਕਰਿ ਜਾਰ ਤਜਿ ਤਹੀ ਪਹੂਚੀ ਆਇ।।
ਭੇਦ ਮੂੜ ਨ੍ਰਿਪ ਨਾ ਲਹਯੋ ਲਈ ਗਰੇ ਸੌ ਲਾਇ।। ੧੪।। ੧।।

ਪਹਿਲਾਂ ਭੋਗ ਵਿਲਾਸ ਕੀਤਾ, ਫਿਰ ਭੁਖੀ ਮਰਦੀ ਨੇ ਯਾਰ ਨੂੰ ਛੱਡਿਆ ਅਤੇ ਘਰ ਆ ਗਈ। ਮੂਰਖ ਰਾਜਾ ਭੇਤ ਨਾ ਸਮਝ ਸਕਿਆ ਅਤੇ ਉਸ ਮੁੜ ਗਲ ਲਾ ਲਿਆ।।੧੪।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿੱਤ੍ਰ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਦਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੧੪।।੪੧੦੮।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਚੌਂਦ੍ਹਵੀਂ ਕਥਾ ਸਮਾਪਤ।।੨੧੪।।੪੧੦੮।।ਚਲਦਾ।।

## ਚਲਿੱਤਰ ਦੋ ਸੌ ਪੰਦਰ੍ਹਵਾਂ

## *ਕਥਾ ਤਰੁਣ ਕੁਮਾਰੀ*

ਦੋਹਰਾ।। ਦੱਛਿਨ ਕੋ ਰਾਜਾ ਬਡੋ ਸੰਭਾ ਨਾਮ ਸੁ ਬੀਰ।।
ਔਰੰਗ ਸ਼ਾਹ ਜਾਸੋਂ ਸਦਾ ਲਹਤ ਰਹਤ ਰਨਧੀਰ।। ੧।।

ਸੰਭਾ ਨਾਮੀਂ ਇਕ ਦਖਣ ਦਾ ਸੂਰਬੀਰ ਰਾਜਾ ਸੀ। ਜਿਸ ਪਾਸੋਂ ਔਰੰਗਜ਼ੇਬ ਵੀ ਯੋਧੇ ਆਦਿ ਲਿਆ ਕਰਦਾ ਸੀ।।੧।।

ਚੌਪਈ।। ਸੰਭਾਪੁਰ ਸੁ ਨਗਰ ਇਕ ਤਹਾਂ।। ਰਾਜ ਕਰਤ ਸੰਭਾ ਜੂ ਜਹਾਂ।।
ਇਕ ਕਵਿ ਕਲਸ ਰਹਤ ਗ੍ਰਿਹਿ ਵਾਕੇ।। ਪਰੀ ਸਮਾਨ ਸੁਤਾ ਗ੍ਰਿਹਿ ਤਾਕੇ।। ੨।।

ਉਥੇ ਸੰਭਾਪੁਰ ਇਕ ਨਗਰ ਸੀ ਜਿਥੇ ਰਾਜਾ ਸੰਭਾ ਰਾਜ ਕਰਦਾ ਸੀ। ਉਸਦੇ ਘਰ ਵਿਚ ਕਲਸ ਨਾਮੀਂ ਇਕ ਕਵੀ ਰਹਿੰਦਾ ਸੀ ਜਿਸ ਦੇ ਘਰ ਵਿਚ ਇਕ ਪਰੀ ਵਰਗੀ ਸੁੰਦਰ ਪੁੱਤਰੀ ਸੀ।।੨।।

ਜਬ ਸੰਭਾ ਤਿਹ ਰੂਪ ਨਿਹਾਰਯੋ।। ਇਹੈ ਆਪਨੇ ਚਿੱਤ ਬਿਚਾਰਯੋ।।
ਯਾਕੌ ਭਲੀ ਭਾਂਤਿ ਗਹਿ ਤੋਰੋ।। ਬ੍ਰਾਹਮਨੀ ਹਮ ਨਾ ਕਛੁ ਛੋਰੋ।। ੩।।

ਜਦ ਸੰਭਾ ਨੇ ਉਸਦਾ ਰੂਪ ਅਤੇ ਸੁੰਦਰਤਾ ਵੇਖੀ ਤਾਂ ਉਸ ਮਨ ਵਿਚ ਵਿਚਾਰ ਕੀਤਾ। ਇਸ ਨੂੰ ਭਲੀ ਪ੍ਰਕਾਰ ਫੜ ਕੇ ਲੈ ਜਾਵਾਂਗਾ ਅਤੇ ਬ੍ਰਾਹਮਣੀ ਹੋਣ ਤੇ ਵੀ ਇਸ ਨੂੰ ਨਹੀਂ ਛੱਡਾਂਗਾ।।੩।।

ਏਕ ਸਹਿਚਰੀ ਤਹਾਂ ਪਠਾਈ।। ਤਰੁਨਿ ਕੁਅਰਿ ਤਨ ਬਾਤ ਜਤਾਈ।।
ਆਜੁ ਨ੍ਰਿਪਤਿ ਕੇ ਸਦਨ ਸਿਧਾਰੋ।। ਲਪਟਿ ਲਪਟਿ ਤਿਹ ਸੰਗ ਬਿਹਾਰੋ।। ੪।।

ਰਾਜੇ ਨੇ ਇਕ ਦਾਸੀ ਨੂੰ ਉਹਦੇ ਕੋਲ ਭੇਜਿਆ ਜਿਸ ਉਸ ਤਰਣ ਕੁਮਾਰੀ ਨੂੰ ਰਾਜੇ ਦੇ ਮਨ ਦੀ ਸਾਰੀ ਗੱਲ ਦਸੀ। ਅੱਜ ਤੂੰ ਰਾਜੇ ਦੇ ਮਹਿਲ ਵਿਚ ਜਾ ਕੇ ਉਸ ਨਾਲ ਲਿਪਟ ਲਿਪਟ ਕੇ ਰਮਣ ਕਰ।। ੪।।

ਤਰੁਨਿ ਕੁਅਰਿ ਮਨ ਮੈ ਯੌ ਕਹੀ।। ਹਮਰੀ ਬਾਤ ਧਰਮ ਕੀ ਰਹੀ।।
ਹਾਂ ਭਾਖੌ ਤੌ ਧਰਮ ਗਵਾਊਂ।। ਨਾਹਿ ਕਰੇ ਬਾਂਧੀ ਘਰ ਜਾਊਂ।। ੫।।

ਤਰੁਣ ਕੁਮਾਰੀ ਨੇ ਸੋਚਿਆ ਕਿ ਮੇਰੇ ਧਰਮ ਦੀ ਗੱਲ ਕਿਸਤਰਾਂ ਰਹੂਗੀ ਜੇ ਹਾਂ ਕਹਿੰਦੀ ਹਾਂ ਤਾਂ ਧਰਮ ਗਵਾਉਂਦੀ ਹਾਂ ਜੇ ਨਹੀਂ ਕਹਿੰਦੀ ਹਾਂ ਤਾਂ ਘਰੋਂ ਬੰਨ੍ਹ ਕੇ ਲੈ ਜਾਣਗੇ।।੫।।

ਤਾਂਤੇ ਜਤਨ ਐਸ ਕਛੁ ਕਰਿਯੈ।। ਧਰਮ ਰਾਖਿ ਮੂਰਖ ਕਹ ਮਰਿਯੈ।।
ਨਾਹਿ ਨਾਮੁ ਪਾਪੀ ਸੁਨਿ ਲੈਹੈ।। ਖਾਟਿ ਉਠਾਇ ਮੰਗਾਇ ਪਠੈਹੈ।। ੬।।

ਤਦ ਤਾਂ ਕੋਈ ਐਸਾ ਉਪਾਅ ਕਰਨਾ ਚਾਹੀਦਾ ਹੈ ਕਿ ਧਰਮ ਨੂੰ ਬਚਾਕੇ ਮੂਰਖ ਨੂੰ ਮਾਰ ਦੇਣਾ ਚਾਹੀਦਾ ਹੈ। ਇਹ ਪਾਪੀ ਜਦ ਮੇਰੀ ਨਾਂਹ ਸੁਣ ਲਵੇਗਾ ਤਾਂ ਪਲੰਘ ਸਮੇਤ ਉਠਵਾ ਕੇ ਮੰਗਾ ਲਵੇਗਾ।।੬।।

ਤਬ ਤਿਨ ਕਹਿਯੋ ਬਚਨ ਸਹਚਰਿ ਸੁਨਿ।। ਪੂਜਨ ਕਾਲਿ ਜਾਂਉਗੀ ਮੈ ਮੁਨਿ।।
ਤਹ ਹੀ ਆਪ ਨ੍ਰਿਪਤਿ ਤੁਮ ਐਯਹੁ।। ਕਾਮ ਭੋਗ ਮੁਹਿ ਸਾਥ ਕਮੈਯਹੁ।। ੭।।

ਤਦ ਉਸ ਦਾਸੀ ਨੂੰ ਕਿਹਾ ਕਿ ਕੱਲ ਮੈਂ ਪੂਜਾ ਕਰਨ ਲਈ ਜਾ ਰਹੀ ਹਾਂ, ਉਥੇ ਹੀ ਰਾਜਾ ਆਵੇ ਅਤੇ ਮੇਰੇ ਨਾਲ ਕਾਮ ਕ੍ਰੀੜਾ ਕਰੇ।।੭।।

ਭੋਰ ਭਯੋ ਪੂਜਨ ਸ਼ਿਵ ਗਈ।। ਨ੍ਰਿਪਹੂੰ ਤਹਾਂ ਬੁਲਾਵਤ ਭਈ।।
ਉਤੈ ਦੁਸ਼ਮਨ ਨ ਦੂਤ ਪਠਾਯੋ।। ਸੰਭਹਿ ਮ੍ਰਿਤੁ ਸ੍ਵਾਨ ਕੀ ਘਾਯੋ।। ੮।।

ਸਵੇਰ ਹੁੰਦਿਆਂ ਹੀ ਉਹ ਸ਼ਿਵਜੀ ਦੀ ਪੂਜਾ ਲਈ ਗਈ ਅਤੇ ਰਾਜੇ ਨੂੰ ਉਸ ਉਥੇ ਬੁਲਾ ਲਿਆ। ਉਧਰ ਦੁਸ਼ਮਣਾਂ ਨੂੰ ਦੂਤ ਭੇਜ ਕੇ ਮੰਗਵਾ ਲਿਆ ਕਿ ਰਾਜਾ ਸੰਭਾ ਨੂੰ ਕੁਤੇ ਦੀ ਮੌਤ ਮਾਰ ਦੇਣ ।।੮।।

ਜਬ ਹੀ ਫੌਜ ਸ਼ੱਤ੍ਰ ਕੀ ਧਈ।। ਅਬਲਾ ਸਹਿਤ ਨ੍ਰਿਪਤਿ ਗਹਿ ਲਈ।।
ਨਿਰਖਿ ਰੂਪ ਤਾਕੋ ਲਲਚਾਯੋ।। ਭੋਗ ਕਰਨ ਤਾਸੌ ਚਿਤ ਭਾਯੋ।। ੯।।

ਜਦ ਦੁਸ਼ਮਣ ਦੀ ਫੌਜ ਆਈ ਤਾਂ ਉਸ ਸੰਭਾ ਸਮੇਤ ਇਸਤਰੀ ਨੂੰ ਫੜ ਲਿਆ। ਦੁਸ਼ਮਣ ਵੀ ਉਸਦੇ ਰੂਪ ਨੂੰ ਵੇਖ ਕੇ ਲਲਚਾ ਗਿਆ ਅਤੇ ਉਸ ਨਾਲ ਭੋਗ ਕਰਨ ਦੀ ਖਾਹਿਸ਼ ਕਰਨ ਲੱਗਾ।। ੯।।

ਦੋਹਰਾ।। ਤਰੁਨਕਲਾ ਤਰੁਨੀ ਤਬੈ ਅਧਿਕ ਕਟਾਛ ਦਿਖਾਇ।।

**ਮੂੜ ਮੁਗਲ ਕੌ ਆਤਮਾ ਛਿਨ ਮੈ ਲਯੋ ਚੁਰਾਇ॥ ੧੦॥**

ਤਦ ਤਰੁਣ ਕੁਮਾਰੀ ਨੇ ਬੜੇ ਨਖਰੇ ਵਿਖਾਕੇ ਉਸ ਮੂਰਖ ਮੁਗਲ ਦਾ ਦਿਲ ਪਲ ਭਰ ਵਿਚ ਜਿੱਤ ਲਿਆ॥੧੦॥

**ਚੌਪਈ॥ ਅਧਿਕ ਕੈਫ ਤਬ ਤਾਹਿ ਪਿਵਾਈ॥ ਬਹੁ ਬਿਧਿ ਤਾਂਹਿ ਗਰੇ ਲਪਟਾਈ॥**
**ਦੋਊ ਏਕ ਖਾਟ ਪਰ ਸੋਏ॥ ਮਨ ਕੇ ਮੁਗਲ ਸਗਲ ਦੁਖ ਖੋਏ॥ ੧੧॥**

ਉਸਨੂੰ ਬਹੁਤ ਸ਼ਰਾਬ ਪਿਆਈ ਅਤੇ ਕਈ ਤਰ੍ਹਾਂ ਨਾਲ ਉਸਦੇ ਗਲ ਨਾਲ ਲਿਪਟ ਗਈ। ਦੋਵੇਂ ਇਕੋ ਪਲੰਘ ਤੇ ਸੁੱਤੇ ਅਤੇ ਮੁਗਲ ਨੇ ਵੀ ਅਪਣੇ ਮਨ ਦੇ ਸਾਰੇ ਦੁਖ ਭੁਲਾ ਦਿੱਤੇ॥੧੧॥

**ਦੋਹਰਾ॥ ਨਿਰਖਿ ਮੁਗਲ ਸੋਯੋ ਪਰਜੋ ਕਾਢਿ ਲਈ ਕਰਵਾਰਿ॥**
**ਕਾਟਿ ਕੰਠ ਤਾਕੋ ਗਈ ਅਪਨੋ ਧਰਮ ਉਬਾਰਿ॥ ੧੨॥**

ਮੁਗਲ ਨੂੰ ਸੁੱਤਾ ਹੋਇਆ ਵੇਖ ਕੇ ਉਸ ਤਲਵਾਰ ਕੱਢੀ ਅਤੇ ਉਸ ਦਾ ਗਲ ਵੱਢ ਕੇ ਆਪਣੇ ਧਰਮ ਦਾ ਬਚਾਅ ਕਰਦੀ ਹੋਈ ਭੱਜ ਗਈ॥੧੨॥

**ਚੰਚਲਾਨ ਕੇ ਚਰਿਤ੍ਰ ਕੋ ਚੀਨਿ ਸਕਤ ਨਹਿ ਕੋਇ॥**
**ਬ੍ਰਹਮ ਬਿਸ਼ਨ ਰੁਦ੍ਰਾਦਿ ਸਭ ਸੁਰ ਸੁਰਪਤਿ ਕੋਊ ਹੋਇ॥ ੧੩॥ ੧॥**

ਇਸਤਰੀਆਂ ਦੇ ਚਲਿੱਤਰਾਂ ਨੂੰ ਕੋਈ ਵੀ ਨਹੀਂ ਪਛਾਣ ਸਕਿਆ ਚਾਹੇ ਉਹ ਬ੍ਰਹਮਾ ਹੋਵੇ, ਵਿਸ਼ਨੂੰ ਹੋਵੇ ਸ਼ਿਵਜੀ ਹੋਵੇ ਦੇਵਤਾ ਹੋਵੇ ਜਾਂ ਦੇਵਰਾਜ ਇੰਦਰ ਹੋਵੇ॥੧੩॥੧॥

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇਮੰਤ੍ਰੀ ਭੂਪ ਸੰਬਾਦੇ ਦੋਇ ਸੌ ਪੰਦਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੧੫॥੪੧੨੧॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਪੰਦਰ੍ਹਵੀਂ ਕਥਾ ਸਮਾਪਤ॥੨੧੫॥੪੧੨੧॥ਚਲਦਾ॥

## *ਚਲਿੱਤਰ ਦੋ ਸੌ ਸੋਲ੍ਹਵਾਂ*

## *ਕਥਾ ਰਾਣੀ ਕਟਾਛ ਕੁਮਾਰੀ*

**ਚੌਪਈ॥ ਜੋਗੀ ਇਕ ਗਹਬਰ ਬਨ ਰਹਈ॥ ਚੇਟਕ ਨਾਥ ਤਾਹਿ ਜਗ ਕਹਈ॥**
**ਏਕ ਪੁਰਖ ਪੁਰ ਤੇ ਨਿਤਿ ਖਾਵੈ॥ ਤਾਂਤੇ ਤ੍ਰਾਸ ਸਭਨ ਚਿਤ ਆਵੈ॥ ੧॥**

ਸੰਘਣੇ ਜੰਗਲ ਵਿਚ ਇਕ ਯੋਗੀ ਰਹਿੰਦਾ ਸੀ ਜਿਸਨੂੰ ਲੋਕ ਚੇਟਕ ਨਾਥ ਦੇ ਨਾਂ ਨਾਲ ਜਾਣਦੇ ਸਨ। ਉਹ ਸ਼ਹਿਰ ਦਾ ਇਕ ਆਦਮੀ ਰੋਜ਼ ਖਾਂਦਾ ਸੀ, ਇਸ ਲਈ ਲੋਕ ਉਸ ਤੋਂ ਬਹੁਤ

ਭੈ ਭੀਤ ਸਨ।।੧।।

ਤਹਾਂ ਕਟਾਛਿ ਕੁਅਰਿ ਇਕ ਰਾਨੀ।। ਜਾਕੀ ਪ੍ਰਭਾ ਨ ਜਾਤ ਬਖਾਨੀ।।
ਸੁੰਦਰਿ ਸਕਲ ਜਗਤ ਤੇ ਰਹਈ।। ਬੇਦ ਸ਼ਾਸਤ੍ਰ ਸਿੰਮ੍ਰਿਤ ਸਭ ਕਹਈ।। ੨।।

ਉਥੇ ਇਕ ਕਟਾਛ ਕੁਮਾਰੀ ਨਾਂ ਦੀ ਰਾਣੀ ਸੀ ਉਹ ਏਨੀ ਸੁੰਦਰ ਸੀ ਕਿ ਉਸਦੀ ਸੁੰਦਰਤਾ ਬਿਆਨ ਨਹੀਂ ਕੀਤੀ ਜਾ ਸਕਦੀ। ਉਹ ਸੰਸਾਰ ਵਿਚ ਸਭ ਤੋਂ ਸੋਹਣੀ ਸੀ ਤੇ ਵੇਦ, ਸ਼ਾਸ਼ਤਰਾਂ ਅਤੇ ਸਿਮਰਤੀਆਂ ਦੀ ਗਿਆਤਾ ਸੀ ।।੨।।

ਤਾਕੋ ਨਾਥ ਅਧਿਕ ਡਰੁ ਪਾਵੈ।। ਏਕ ਪੁਰਖ ਤਿਹ ਨਿੱਤ ਖਵਾਵੈ।।
ਚਿੱਤ ਕੇ ਬਿਖੈ ਤ੍ਰਾਸ ਅਤਿ ਧਰੈ।। ਮੋਰੋ ਭੱਛ ਜੁਗਿਸ ਮਤਿ ਕਰੈ।। ੩।।

ਉਸਦਾ ਪਤੀ ਰਾਜਾ ਜੋਗੀ ਪਾਸੋਂ ਬਹੁਤ ਡਰਦਾ ਸੀ ਅਤੇ ਰੋਜ਼ ਇਕ ਆਦਮੀ ਉਸ ਦੇ ਖਾਣ ਵਾਸਤੇ ਭੇਜ ਦਿੰਦਾ ਸੀ। ਉਹ ਮਨ ਵਿਚ ਬਹੁਤ ਡਰਦਾ ਸੀ ਕਿ ਕਿਤੇ ਜੋਗੀ ਉਸ ਨੂੰ ਵੀ ਨਾ ਖਾ ਜਾਏ।। ੩।।

ਤਬ ਰਾਨੀ ਹਸਿ ਬਚਨ ਉਚਾਰੇ।। ਸੁਨੁ ਰਾਜਾ ਪ੍ਰਾਨਨ ਤੇ ਪਜਾਰੇ।।
ਐਸੋ ਜਤਨ ਕਜੋਂ ਨਹੀਂ ਕਰੀਯੈ।। ਪ੍ਰਜਾ ਉਬਾਰਿ ਜੋਗਿਯਹਿ ਮਰੀਯੈ।। ੪।।

ਇਕ ਦਿਨ ਰਾਣੀ ਨੇ ਹੱਸ ਕੇ ਕਿਹਾ ਹੇ ਰਾਜਾ! ਮੇਰੀ ਗੱਲ ਸੁਣੋ! ਕਿਉਂ ਨਾ ਕੋਈ ਐਸਾ ਯਤਨ ਕੀਤਾ ਜਾਵੇ ਕਿ ਜੋਗੀ ਨੂੰ ਮਾਰਕੇ, ਪਰਜਾ ਨੂੰ ਬਚਾਅ ਲਿਆ ਜਾਵੇ।।੪।।

ਰਾਜਾ ਤਨ ਇਹ ਭਾਂਤਿ ਉਚਾਰਜੋ।। ਅਭਰਨ ਸਕਲ ਅੰਗ ਮੈ ਧਾਰਜੋ।।
ਬਲਿ ਕੀ ਬਹੁਤ ਸਮੱਗ੍ਰੀ ਲਈ।। ਅਰਧ ਰਾਤ੍ਰੀ ਜੋਗੀ ਪਹਿ ਗਈ।। ੫।।

ਰਾਜੇ ਨੂੰ ਇਹ ਕਹਿਕੇ ਉਸ ਆਪਣੇ ਸਰੀਰ ਉਤੇ ਸੋਹਣੇ ਤੋਂ ਸੋਹਣੇ ਕਪੜੇ ਅਤੇ ਗਹਿਣੇ ਪਾਏ। ਬਲੀ ਦੀ ਉਸ ਸਾਰੀ ਸਮੱਗਰੀ ਲਈ ਅਤੇ ਅੱਧੀ ਰਾਤ ਨੂੰ ਜੋਗੀ ਪਾਸ ਪਹੁੰਚ ਗਈ।।੫।।

ਭੱਛ ਭੋਜ ਤਿਹ ਪ੍ਰਥਮ ਖਵਾਯੋ।। ਅਧਿਕ ਮਦਜ ਲੈ ਬਹੁਰਿ ਪਿਵਾਯੋ।।
ਬਹੁਰਿ ਆਪੁ ਹਸਿ ਬਚਨ ਉਚਾਰੇ।। ਹੌ ਆਈ ਹਿਤ ਭਜਨ ਤਿਹਾਰੇ।। ੬।।

ਜੋਗੀ ਪਾਸ ਪਹੁੰਚ ਕੇ ਪਹਿਲਾਂ ਉਸ ਨੂੰ ਖਾਣਾ ਖਵਾਇਆ ਅਤੇ ਬਹੁਤ ਸ਼ਰਾਬ ਲੈਕੇ ਉਸਨੂੰ ਪਿਆਈ। ਫਿਰ ਹੱਸ ਕੇ ਉਸਨੂੰ ਕਹਿਣ ਲਗੀ ਕਿ ਅੱਜ ਮੈਂ ਤੇਰੇ ਨਾਲ ਰਮਣ ਕਰਨ ਆਈ ਹਾਂ।। ੬।।

ਦੋਹਰਾ।। ਜਿਹ ਬਿਧਿ ਤੁਮ ਭੱਛਤ ਪੁਰਖ ਸੋ ਮੁਹਿ ਪ੍ਰਥਮ ਬਤਾਇ।।
ਬਹੁਰਿ ਅਧਿਕ ਰੁਚ ਮਾਨਿ ਕਰਿ ਭੋਗ ਕਰੋ ਲਪਟਾਇ।। ੭।।

ਪਰ ਪਹਿਲਾਂ ਮੈਨੂੰ ਇਹ ਗੱਲ ਦੱਸੋ ਤੁਸੀਂ ਆਦਮੀਆਂ ਨੂੰ ਕਿਵੇਂ ਖਾਂਦੇ ਹੋ ਅਤੇ ਫਿਰ ਮੇਰੇ

ਨਾਲ ਆਪਣੀ ਮਰਜ਼ੀ ਅਨੁਸਾਰ ਮੇਰੇ ਨਾਲ ਭੋਗ ਵਿਲਾਸ ਕਰੋ।।੭।।

**ਜਬ ਜੋਗੀ ਐਸੇ ਸੁਨਿਯੋ ਫੂਲ ਗਯੋ ਮਨ ਮਾਹਿ।।**
**ਆਜ ਬਰਾਬਰ ਸੁਖ ਕਹੂੰ ਪ੍ਰਿਥਵੀ ਤਲ ਮੈ ਨਾਹਿ।। ੮।।**

ਜੋਗੀ ਇਹ ਗਲ ਸੁਣ ਕੇ ਬੜਾ ਖੁਸ਼ ਹੋਇਆ ਅਤੇ ਸੋਚਣ ਲੱਗਾ ਕਿ ਅਜ ਦੇ ਸਮਾਨ ਤਾਂ ਧਰਤੀ ਤੇ ਕਿਤੇ ਵੀ ਸੁਖ ਨਹੀ ਹੈ।।੮।।

**ਚੌਪਈ।। ਭਰ ਭਰਾਇ ਠਾਢਾ ਉਠ ਭਯੋ।। ਰਾਨਿਯਹਿ ਸੰਗ ਆਪੁਨੇ ਲਯੋ।।**
**ਗਹਿ ਬਹਿਯਾਂ ਮਨ ਮੈ ਹਰਖਾਯੋ।। ਭੇਦ ਅਭੇਦ ਕਛੂ ਨਹਿ ਪਾਯੋ।। ੯।।**

ਉਹ ਭੜ ਭੜਾਕੇ ਉਠ ਖਲੋਤਾ ਅਤੇ ਉਸ ਰਾਣੀ ਨੂੰ ਆਪਣੇ ਨਾਲ ਲਿਆ। ਉਸਦੀ ਬਾਂਹ ਫੜਕੇ ਦਿਲ ਵਿਚ ਬਹੁਤ ਖੁਸ਼ ਹੋਇਆ ਅਤੇ ਮੂਰਖ ਅਸਲ ਭੇਤ ਨੂੰ ਨਾ ਸਮਝ ਸਕਿਆ।।੯।।

**ਬਡੋ ਕਰਾਹ ਬਿਲੋਕਤ ਭਯੋ।। ਸਾਤ ਭਾਂਵਰਨਿ ਤਾਂ ਪਰ ਲਯੋ।।**
**ਰਾਨੀ ਪਕਰਿ ਤਾਂਹਿ ਤਹ ਡਾਰਯੋ।। ਜੀਵਤ ਹੁਤੋ ਭੂੰਜਿ ਕਰਿ ਮਾਰਯੋ।।੧੦।।**

ਵਡਾ ਕੜਾਇਆ ਜਿਹੜਾ ਦਿਸਦਾ ਪਿਆ ਸੀ, ਉਸਦੇ ਉਸ ਸੱਤ ਫੇਰੇ ਲਏ। (ਸ਼ਰਾਬੀ ਹੋਣ ਕਰਕੇ) ਰਾਣੀ ਉਸਨੂੰ ਫੜਕੇ ਕੜਾਏ ਵਿਚ ਸੁੱਟ ਦਿੱਤਾ ਅਤੇ ਜੀਉਂਦੇ ਨੂੰ ਹੀ ਭੁੰਨ ਕੇ ਰਖ ਦਿੱਤਾ।। ੧੦।।

**ਦੋਹਰਾ।। ਆਪਨੋ ਆਪੁ ਬਚਾਇਕੈ ਭੂੰਨਿ ਜੋਗਿਯਹਿ ਦੀਨ।।**
**ਲੀਨੀ ਪ੍ਰਜਾ ਉਬਾਰਿਕੈ ਚਰਿਤ ਚੰਚਲਾ ਕੀਨ।। ੧੧।। ੧।।**

ਰਾਣੀ ਨੇ ਆਪਣਾ ਆਪ ਬਚਾਕੇ ਜੋਗੀ ਨੂੰ ਭੁੰਨ ਦਿਤਾ ਅਤੇ ਇਸ ਤਰਾਂ ਇਸਤਰੀ ਨੇ ਆਪਣੇ ਚਲਿੱਤਰ ਨਾਲ ਸਾਰੀ ਪਰਜਾ ਨੂੰ ਬਚਾ ਲਿਆ।।੧੧।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਸੋਲਹਵਾਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੧੬।।੪੧੩੨।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ, ਦੋ ਸੌ ਸੋਲਵੀਂ ਕਥਾ ਸਮਾਪਤ।।੨੧੬।।੪੧੩੨।।ਚਲਦਾ।।

## *ਚਲਿੱਤਰ ਦੋ ਸੌ ਸਤਾਰ੍ਹਵਾਂ*

## *ਕਥਾ ਸ਼ਾਹ ਸਿਕੰਦਰ*

**ਦੋਹਰਾ।। ਫੈਲਕੂਸ ਪਤਿਸ਼ਾਹ ਕੇ ਸੂਰ ਸਿਕੰਦਰ ਪੂਤ।।**

ਸੰਬਰਾਰਿ ਲਾਜਤ ਨਿਰਖਿ ਸੀਰਤਿ ਸੂਰਤਿ ਸਪੂਤ।। ੧।।

ਫੈਲਕੂਸ ਬਾਦਸ਼ਾਹ ਦਾ ਇਕ ਸੂਰਬੀਰ ਪੁੱਤਰ ਸੀ ਜਿਸ ਦਾ ਨਾਂ ਸਿਕੰਦਰ ਸੀ, ਉਸਦੀ ਸੂਰਤ ਅਤੇ ਸੀਰਤ ਵੇਖਕੇ ਕਾਮਦੇਵ ਵੀ ਈਰਖਾ ਕਰਦਾ ਸੀ।।੧।।

ਚੌਪਈ।। ਰਾਜ ਸਾਜ ਜਬ ਹੀ ਤਿਨ ਧਰਿਯੋ।। ਪ੍ਰਥਮ ਜੰਗ ਜੰਗਿਰ ਸੌ ਕਰਿਯੋ।।
ਤਾਕੋ ਦੇਸ ਛੀਨਿ ਕਰਿ ਲੀਨੋ।। ਨਾਮੁ ਸਿਕੰਦਰ ਸ਼ਾਹ ਕੋ ਕੀਨੋ।। ੨।।

ਜਦ ਉਸ ਰਾਜ ਕਾਜ ਸੰਭਾਲਿਆ ਤਾਂ ਸਭ ਤੋਂ ਪਹਿਲਾਂ ਉਸ ਜੰਗਰ ਰਾਜੇ ਨਾਲ ਯੁੱਧ ਕੀਤਾ, ਉਸਦਾ ਮੁਲਕ ਖੋਹ ਲਿਆ ਅਤੇ ਆਪਣਾ ਨਾਂ ਸ਼ਾਹ ਸਕੰਦਰ ਰਖ ਲਿਆ।।੨।।

ਬਹੁਰਿ ਸ਼ਾਹ ਦਾਰਾ ਕੌ ਮਾਰਯੋ।। ਹਿੰਦੁਸਤਾਂ ਕੌ ਬਹੁਰਿ ਪਧਾਰਯੋ।।
ਕਨਕ ਬਜਾ ਏਸ੍ਰਰ ਕੌ ਜਿਨੀਯੋ।। ਸਾਮੁਹਿ ਭਯੋ ਤਾਂਹਿ ਤਿਹ ਝਿਨਿਯੋ।। ੩।।

ਉਸ ਤੋਂ ਬਾਅਦ ਸ਼ਾਹ ਦਾਰਾ ਨੂੰ ਮਾਰਿਆ ਅਤੇ ਫਿਰ ਹਿੰਦੋਸਤਾਨ ਆ ਗਿਆ। ਉਸ ਕਨੌਜ ਦੇ ਐਸ਼-ਪ੍ਰਸਤ ਰਾਜੇ ਨੂੰ ਜਿੱਤਿਆ ਅਤੇ ਜਿਹੜਾ ਵੀ ਸਾਹਮਣੇ ਆਇਆ ਮਾਰ ਦਿੱਤਾ।।੩।।

ਦੋਹਰਾ।। ਪ੍ਰਥਮ ਸੁਤਾ ਰੂਮੀਨ ਕੀ ਕੀਯੋ ਬਜਾਹ ਬਨਾਇ।।
ਬਹੁਰਿ ਕਨੌਜਿਸ ਕੀ ਸੁਤਾ ਬਰੀ ਮ੍ਰਿਦੰਗ ਬਜਾਇ।। ੪।।

ਪਹਿਲਾਂ ਉਸ ਰੂਮੀ ਕੰਨਿਆਂ ਨਾਲ ਵਿਆਹ ਕੀਤਾ ਹੋਇਆ ਸੀ ਅਤੇ ਫਿਰ ਢੋਲ ਢਮੱਕਾ ਵਜਾ ਕੇ ਕਨੌਜ ਦੀ ਰਾਜ ਕੁਮਾਰੀ ਨਾਲ ਵਿਆਹ ਕਰ ਲਿਆ।।੪।।

ਅੜਿੱਲ।। ਬਹੁਰਿ ਦੇਸ ਨੈਪਾਲ ਪਯਾਨੋ ਤਿਨ ਕਿਯੋ।।
ਕਸਤੂਰੀ ਕੇ ਮ੍ਰਿਗਨ ਬਹੁਤ ਬਿਧਿ ਗਹਿ ਲਿਯੋ।।
ਬਹੁਰਿ ਬੰਗਾਲਾ ਕੀ ਦਿਸਿ ਆਪੁ ਪਧਾਰਿਯੋ।।
ਹੋ ਆਨਿ ਮਿਲਯੋ ਸੋ ਬਚਯੋ ਅਰਯੋ ਤਿਹ ਮਾਰਿਯੋ।। ੫।।

ਫਿਰ ਉਹ ਨਿਪਾਲ ਦੇਸ਼ ਚਲਾ ਗਿਆ ਅਤੇ ਬਹੁਤ ਸਾਰੇ ਕਸਤੂਰੀ ਹਿਰਣਾਂ ਦਾ ਸ਼ਿਕਾਰ ਕੀਤਾ, ਫਿਰ ਉਹ ਬੰਗਾਲ ਵਲ ਚਲਾ ਗਿਆ, ਰਾਹ ਵਿਚ ਜਿਹੜਾ ਉਸ ਨਾਲ ਮਿਲ ਗਿਆ ਉਹ ਬਚ ਗਿਆ ਅਤੇ ਜਿਹੜਾ ਵੀ ਅੜਿਆ ਉਹ ਮਾਰਿਆ ਗਿਆ।।੫।।

ਜੀਤ ਬੰਗਾਲਾ ਛਾਜ ਕਰਨ ਪਰ ਧਾਇਯੋ।।
ਤਿਨੋ ਜੀਤਿ ਨਾਗਰ ਪਰ ਅਧਿਕ ਰਿਸਾਇਯੋ।।

**ਏਕ ਪਾਂਦ ਬਹੁ ਹਨੈ ਸੂਰਸਾਵਤ ਬਨੇ॥**
**ਹੋ ਜੀਤਿ ਪੂਰਬਹਿ ਕਿਯੋ ਪਯਾਨੋ ਦੂੱਛਿਨੇ॥ ੬॥**

ਬੰਗਾਲ ਜਿੱਤ ਕੇ ਉਸ ਛੱਜਕਰਣ ਪ੍ਰਦੇਸ਼ ਜਿਤਿਆ ਅਤੇ ਨਗਰ ਜਿੱਤ ਕੇ ਬੜੇ ਰੋਹ ਵਿਚ ਆ ਗਿਆ। ਉਸ ਅਨੇਕਾਂ ਸੂਰਮਿਆਂ ਨੂੰ ਮਾਰ ਦਿੱਤਾ ਅਤੇ ਪੂਰਬ ਨੂੰ ਜਿੱਤ ਕੇ ਦੱਖਣ ਵਲ ਚਲ ਪਿਆ॥੬॥

**ਛਪੈ ਛੰਦ॥ ਝਾਰ ਖੰਡਿਯਨ ਝਾਰਿ ਚਮਕਿ ਚਾਂਦਿਯਨ ਸੰਘਾਰਜੋ॥**
**ਬਿਦ੍ਰਭ ਦੇਸਿਯਨ ਬਾਰਿ ਖੰਡਿ ਬੁੰਦੇਲ ਦਿਬਾਰਜੋ॥**
**ਖੜਗ ਪਾਨ ਗਹਿ ਖੇਤ ਖੁਨਿਸ ਖੰਡਿਸਨ ਬਿਹੰਡਜੋ॥**
**ਪੁਨਿ ਮਾਰਾਸ਼ਟ੍ਰ ਤਿਲੰਗ ਦ੍ਰੋੜ ਤਿਲ ਤਿਲ ਕਰਿ ਖੰਡਜੋ॥**
**ਨ੍ਰਿਪ ਸੂਰਬੀਰ ਸੁੰਦਰ ਸਰਸ ਮਹੀ ਦਈ ਮਹਿ ਇਸਨ ਗਹਿ॥**
**ਦੱਛਨਹਿ ਜੀਤਿ ਪੱਟਨ ਉਪਟਿਸੁ ਕਿਯ ਪਯਾਨ ਪੁਨਿ ਪਸਚਮਹਿ॥ ੭॥**

ਝਾੜਖੰਡ ਦੇ ਰਹਿਣ ਵਾਲਿਆਂ ਨੂੰ ਝਾੜ ਦਿੱਤਾ ਅਤੇ ਚਾਂਦ ਨਗਰ ਵਾਲਿਆਂ ਨੂੰ ਵੀ ਮਾਰ ਦਿੱਤਾ। ਵਿਦਰਭ ਅਤੇ ਬੁੰਦੇਲ ਖੰਡ ਨੂੰ ਵੀ ਦਬਾ ਲਿਆ। ਹੱਥ ਵਿਚ ਤਲਵਾਰ ਫੜਕੇ ਬੜੇ ਰੋਹ ਵਿਚ ਆ ਕੇ ਖੜਗਧਾਰੀਆਂ ਨੂੰ ਵੀ ਮਾਰ ਦਿੱਤਾ ਅਤੇ ਫਿਰ ਮਹਾਂਰਾਸ਼ਟਰ, ਤੈਲੰਗਾਨਾ, ਦ੍ਰਾਵੜ ਆਦਿ ਨੂੰ ਜਿੱਤ ਕੇ ਪੱਟਨ ਦਾ ਨਾਸ਼ ਕਰਕੇ ਉਹ ਪੱਛਮ ਵਲ ਚਲ ਪਿਆ॥੭॥

**ਅੜਿੱਲ॥ ਬਰਬਰੀਨ ਕੌ ਜੀਤਿ ਬਾਹੁ ਸਾਲੀਨ ਬਿਹੰਡਜੋ॥**
**ਗਰਬ ਅਰਬ ਕੋ ਦਾਹਿ ਸਰਬ ਦਰਬਿਨ ਕੋ ਦੰਡਜੋ॥**
**ਅਰਬ ਖਰਬ ਰਿਪੁ ਚਰਬਿ ਜਰਬਿ ਛਿਨ ਇਕ ਮੈ ਮਾਰੇ॥**
**ਹੋ ਹਿੰਗੁਲਾਜ ਹਬਸ਼ੀ ਹਰੇਵ ਹਲਬੀ ਹਨਿ ਡਾਰੇ॥ ੮॥**

ਬਰਬਰੀਨ ਨੂੰ ਜਿੱਤ ਕੇ ਉਸ ਸਲੀਨ ਵਾਲਿਆਂ ਦਾ ਨਾਸ਼ ਕੀਤਾ ਅਤੇ ਅਰਬਾਂ ਦੇ ਘੁਮੰਡ ਨੂੰ ਚੂਰ ਚੂਰ ਕਰਕੇ ਸਾਰਿਆਂ ਨੂੰ ਸਜ਼ਾਵਾਂ ਦਿੱਤੀਆਂ। ਅਨੇਕਾਂ ਦੁਸ਼ਮਣਾਂ ਨੂੰ ਛਿਣ ਭਰ ਵਿਚ ਦਬਾ ਲਿਆ। ਉਸ ਹਿੰਗਲਾਜੀ, ਹਬਸ਼ੀ ਸਾਰਿਆਂ ਨੂੰ ਮਾਰ ਦਿੱਤਾ॥੮॥

**ਮਗਰਬੀਨ ਕੋ ਜੀਤਿ ਸਰਬ ਗਰਬਿਨ ਕੋ ਮਾਰਜੋ॥**
**ਸਰਬ ਚਰਬਿਯਨ ਚਰਬਿ ਗਰਬਿ ਗਜਨੀ ਕੋ ਗਾਰਜੋ॥**

ਮਾਲਨੇਰ ਮੁਲਤਾਨ ਮਾਲਵਾ ਬਸਿ ਕਿਯੋ।।
ਹੋ ਦੁੰਦਭਿ ਜੀਤ ਪ੍ਰਤੀਚੀ ਦਿਸਿ ਜੈ ਕੋ ਦਿਯੋ।। ੯।।

ਫਿਰ ਪੱਛਮ ਵਾਸੀਆਂ ਨੂੰ ਜਿਤ ਕੇ ਘੁਮੰਡੀਆਂ ਨੂੰ ਮਾਰ ਦਿਤਾ। ਸਾਰੇ ਚਰਬੀਲੇ ਸੂਰਮਿਆਂ ਨੂੰ ਚੱਬ ਲਿਆ ਅਤੇ ਗਜ਼ਨੀ ਦੇ ਘੁਮੰਡ ਨੂੰ ਵੱਸ ਵਿਚ ਕਰ ਲਿਆ ਅਤੇ ਦੁਦੰਭੀ ਵਜਾ ਕੇ ਪੱਛਮ ਦੀ ਬਾਹੀ ਨੂੰ ਜਿੱਤ ਲਿਆ।।੯।।

ਦੋਹਰਾ।। ਤੀਨਿ ਦਿਸ਼ਾ ਕੋ ਜੀਤਿ ਕੈ ਉੱਤਰ ਕਿਯੋ ਪਯਾਨ।।
ਸਭ ਦੇਸੀ ਰਾਜਾਨ ਲੈ ਦੈਕੈ ਜੀਤ ਨਿਸ਼ਾਨ।। ੧੦।।

ਤਿੰਨਾਂ ਦਿਸ਼ਾਵਾਂ ਨੂੰ ਜਿੱਤ ਕੇ ਉਸ ਉੱਤਰ ਦੀ ਦਿਸ਼ਾ ਵਲ ਚਾਲੇ ਪਾਏ ਅਤੇ ਸਾਰੇ ਦੇਸੀ ਰਾਜਿਆਂ ਨੇ ਉਸਨੂੰ ਜੇਤੂ ਨਿਸ਼ਾਨ ਪੇਸ਼ ਕੀਤੇ।।੧੦।।

ਦੇਸ ਦੇਸ ਕੇ ਏਸ ਸਭ ਅਪਨੀ ਅਪਨੀ ਸੈਨ।।
ਜੋਰਿ ਸਿਕੰਦਰਿ ਸੇ ਚੜ੍ਹੇ ਸੂਰ ਸਰਸ ਸਭ ਐਨ।। ੧੧।।

ਕਈ ਦੇਸਾਂ ਦੇ ਰਾਜੇ ਇਕੱਠੇ ਹੋਕੇ ਆਪਣੀਆਂ ਫੌਜਾਂ ਜੋੜ ਕੇ ਸੂਰਬੀਰ ਸਕੰਦਰ ਉਤੇ ਚੜ੍ਹ ਆਏ।।੧੧।।

ਭੁਜੰਗ ਛੰਦ।। ਚੜੇ ਉੱਤਰਾ ਪੰਥ ਕੇ ਬੀਰ ਭਾਰੇ।।
ਬਜੇ ਘੋਰ ਬਾਦਿੜ੍ਰ ਭੇਰੀ ਨਗਾਰੇ।।
ਪ੍ਰਿਥੀ ਚਾਲ ਕੀਨੋ ਦਸੌ ਨਾਗ ਭਾਗੇ।।
ਭਯੋ ਸ਼ੋਰ ਭਾਰੋ ਮਹਾਂ ਰੁਦ੍ਰ ਜਾਗੇ।। ੧੨।।

ਉੱਤਰ ਦਿਸ਼ਾ ਦੇ ਸਾਰੇ ਵੱਡੇ ਰਾਜੇ ਚੜ੍ਹ ਕੇ ਆ ਗਏ ਅਤੇ ਭਾਰੀ ਜੰਗੀ ਵਾਜੇ ਵੱਜਣ ਲਗੇ। ਧਰਤੀ ਅਤੇ ਦਸ ਨਾਗ ਭੱਜ ਪਏ ਅਤੇ ਵੱਡੇ ਰੌਲੇ ਰੱਪੇ ਨੂੰ ਸੁਣ ਕੇ ਸ਼ਿਵ ਜੀ ਵੀ ਜਾਗ ਪਏ।।੧੨।।

ਚੌਪਈ।। ਪ੍ਰਥਮਹਿ ਜਾਇ ਬਲਖ ਕੌ ਮਾਰਜੋ।। ਸ਼ਹਿਰ ਬੁਖਾਰਾ ਬਹੁਰਿ ਉਜਾਰਜੋ।।
ਤਿਬਿਤ ਜਾਇ ਤਲਬ ਕੌ ਦੀਨੋ।। ਜੀਤਿ ਦੇਸ ਅਪਨੇ ਬਸਿ ਕੀਨੋ।। ੧੩।।

ਪਹਿਲਾਂ ਤਾਂ ਬਲਖ ਸ਼ਹਿਰ ਨੂੰ ਮਾਰਿਆ ਫਿਰ ਬੁਖਾਰਾ ਵੀ ਉਜਾੜ ਦਿੱਤਾ। ਤਿਬਤ ਪੁਹੰਚ ਕੇ ਤਨਖਾਹਾਂ ਵੰਡੀਆਂ ਅਤੇ ਉਸ ਦੇਸ਼ ਨੂੰ ਜਿੱਤ ਕੇ ਆਪਣੇ ਅਧੀਨ ਕਰ ਲਿਆ।।੧੩।।

ਅੜਿੱਲ॥ ਕਾਸ਼ਮੀਰ ਕਸਿ ਕਾਰ ਕਬੁਜ ਕਾਬਲ ਕੌ ਕੀਨੋ॥
ਕਸ਼ਟ ਵਾਰ ਕੁਲੂ ਕਲੂਰ ਕੈਠਲ ਕਹ ਲੀਨੋ॥
ਜਾਂਬੋਜ ਕਿਲਮਾਕ ਕਠਿਨ ਪਲ ਮੈ ਕਟਿ ਡਾਰੇ॥
ਹੋ ਕੋਟਿ ਚੀਨ ਕੇ ਕਟਕ ਹਨੇ ਕਰਿ ਕੋਪ ਕਰਾਰੇ॥ ੧੪॥

ਕਸ਼ਮੀਰ, ਕੰਬੋਜ, ਕਾਬਲ ਨੂੰ ਆਪਣੇਂ ਕਬਜ਼ੇ ਵਿਚ ਕਰ ਲਿਆ ਅਤੇ ਕਿਸ਼ਟਵਾੜ, ਕੁਲੂ, ਕਹਿਲੂਰ, ਕੈਥਲ ਆਦਿ ਇਲਾਕੇ ਵੀ ਲੈ ਲਏ। ਦੁਰਗਮ ਪ੍ਰਦੇਸ਼ ਕੰਬੋਜ, ਕਿਲਮਾਕ ਆਦਿ ਨੂੰ ਪਲਾਂ ਵਿਚ ਕੱਟ ਦਿੱਤਾ ਅਤੇ ਚੀਨ ਦੀਆਂ ਅਨੇਕਾਂ ਫੌਜਾਂ ਨੂੰ ਰੋਹ ਵਿਚ ਆਕੇ ਨਸ਼ਟ ਕਰ ਦਿੱਤਾ॥੧੪॥

ਦੋਹਰਾ॥ ਬਹੁਰਿ ਚੀਨ ਮਾਚੀਨ ਕੀ ਦਿਸਿ ਕੌ ਕਿਯੋ ਪਯਾਨ॥
ਲੈ ਲੌਂਡੀ ਰਾਜਾ ਮਿਲਯੋ ਸ਼ਾਹ ਸਿਕੰਦਰਹਿ ਆਨਿ॥ ੧੫॥

ਫਿਰ ਚੀਨ ਮਾਚੀਨ ਦੀ ਦਿਸ਼ਾ ਵਲ ਚਲਾ ਗਿਆ ਜਿਥੋਂ ਦਾ ਰਾਜਾ ਦਾਸੀਆਂ ਲੈ ਕੇ ਸ਼ਾਹ ਸਿਕੰਦਰ ਦੇ ਨਾਲ ਆ ਮਿਲਿਆ॥੧੫॥

ਜੀਤਿ ਚੀਨ ਮਾਚੀਨ ਕੌ ਬਸਿ ਕੀਨੀ ਦਿਸਿ ਚਾਰਿ॥
ਬਹੁਰਿ ਸਮੁੰਦ ਮਾਪਨ ਨਿਮਿਤ ਮਨ ਮੈ ਕੀਯੋ ਬੀਚਾਰਿ॥ ੧੬॥

ਚੀਨ ਮਾਚੀਨ ਨੂੰ ਜਿੱਤ ਕੇ ਚਾਰੇ ਦਿਸ਼ਾਵਾਂ ਆਪਣੇ ਅਧੀਨ ਕਰ ਲਈਆਂ ਅਤੇ ਫਿਰ ਸਮੁੰਦਰ ਨੂੰ ਅਪਣੇਂ ਅਧੀਨ ਕਰਨ ਦੀ ਵਿਚਾਰ ਬਣਾਈਂ॥ ੧੬॥

ਅੜਿੱਲ॥ ਵੁਲੰ ਦੇਜਿਯਨ ਜੀਤਿ ਅੰਗਰੇਜਿਯਨ ਕੌ ਮਾਰਜੋ॥
ਮਛਲੀ ਬੰਦਰ ਮਾਰਿ ਬਹੁਰਿ ਹੁਗਲਿਯਹਿ ਉਜਾਰਜੋ॥
ਕੋਕ ਬੰਦਰ ਕੌ ਜੀਤਿ ਗੂਆ ਬੰਦਰ ਹੂੰ ਲੀਨੋ॥
ਹੋ ਹਿਜਲੀ ਬੰਦਰ ਜਾਇ ਬਿਜੈ ਦੁੰਦਭਿ ਕਹ ਦੀਨੋ॥ ੧੭॥

ਡੱਚਾਂ ਨੂੰ ਜਿੱਤਕੇ ਅੰਗ੍ਰੇਜ਼ਾਂ ਨੂੰ ਮਾਰ ਦਿੱਤਾ। ਫਿਰ ਮਛਲੀ ਬੰਦਰ ਨੂੰ ਜਿਤ ਕੇ ਹੁਗਲੀ ਬੰਦਰ ਨੂੰ ਉਜਾੜ ਦਿਤਾ। ਕੋਕਬੰਦਰ ਜਿੱਤ ਕੇ ਗੋਆ ਬੰਦਰ ਆਪਣੇ ਅਧੀਨ ਕਰ ਲਿਆ ਅਤੇ ਹਿਜਲੀ-ਬੰਦਰ ਉਤੇ ਵੀ ਵਿਜੇ ਦੁਦੰਭੀ ਵਜਾ ਦਿੱਤੀ॥੧੭॥

ਸਾਤ ਸਮੁੰਦ੍ਰਨ ਮਾਪਿ ਪ੍ਰਿਥੀ ਤਲ ਕੌ ਗਯੋ॥
ਜੀਤਿ ਰਸਾਤਲ ਸਾਤ ਸ੍ਰਗ ਕੋ ਮਗ ਲਿਯੋ॥

****************************************************************
ਇਂਦ੍ਰ ਸਾਥ ਹੂੰ ਲਰਜੋ ਅਧਿਕ ਰਿਸਿ ਠਾਨਿਕੈ॥
ਹੋ ਬਹੁਰਿ ਪ੍ਰਿਥੀਤਲ ਮਾਝ ਪ੍ਰਗਟਿਯੋ ਆਨਿ ਕੈ॥ ੧੮॥

ਸੱਤਾਂ ਸਮੁੰਦਰਾਂ ਨੂੰ ਪਾਰ ਕਰਕੇ ਉਹ ਪਤਾਲ ਵਿਚ ਗਿਆ ਅਤੇ ਸੱਤਾਂ ਰਸਾਤਲਾਂ ਨੂੰ ਜਿੱਤ ਕੇ ਸਵਰਗ ਦਾ ਰਸਤਾ ਲਿਆ। ਉਥੇ ਬਹੁਤ ਕ੍ਰੋਧ ਵਿਚ ਆ ਕੇ ਇੰਦਰ ਨਾਲ ਲੜਿਆ ਅਤੇ ਫਿਰ ਦੁਬਾਰਾ ਧਰਤੀ ਤੇ ਆ ਗਿਆ॥੧੮॥

ਦੋਹਰਾ॥ ਲੋਕ ਚੌਦਹੂੰ ਬਸਿ ਕੀਏ ਜੀਤਿ ਪ੍ਰਿਥੀ ਸਭ ਲੀਨ॥
ਬਹੁਰਿ ਰੂਸ ਕੇ ਦੇਸ ਕੀ ਓਰ ਪਯਾਨੋ ਕੀਨ॥ ੧੯॥

ਉਸ ਚੌਦਾਂ ਲੋਕਾਂ ਨੂੰ ਆਪਣੇ ਅਧੀਨ ਕਰ ਲਿਆ ਅਤੇ ਸਾਰੀ ਧਰਤੀ ਨੂੰ ਜਿੱਤ ਲਿਆ। ਫਿਰ ਉਹ ਰੂਸ ਦੇਸ਼ ਵਲ ਚਲ ਪਿਆ॥੧੯॥

ਚੌਪਈ॥ ਬੀਰਜ ਸੈਨ ਰੂਸ ਕੋ ਰਾਜਾ॥ ਜਾਤੇ ਮਹਾਂ ਰੁਦ੍ਰ ਸੋ ਭਾਜਾ॥
ਜਬ ਤਿਨ ਸੁਨਜੋ ਸਿਕੰਦਰ ਆਯੋ॥ ਆਨਿ ਅਗਮਨੈ ਜੁਧ ਮਚਾਯੋ॥੨੦॥

ਵੀਰ ਸੈਨ ਰੂਸ ਦਾ ਰਾਜਾ ਸੀ ਜਿਸਦੇ ਸਾਹਮਣੇ ਸ਼ਿਵਜੀ ਵੀ ਭੱਜ ਪਿਆ ਸੀ। ਜਦ ਉਸ ਸੁਣਿਆ ਕਿ ਸੂਰਬੀਰ ਸਕੰਦਰ ਆਇਆ ਹੈ ਤਾਂ ਉਸ ਅਗੇ ਵੱਧ ਕੇ ਭਿਆਨਕ ਯੁੱਧ ਕੀਤਾ॥੨੦॥

ਤਹਾ ਯੁਧ ਗਾੜੋ ਅਤਿ ਮਾਚਜੋ॥ ਬਿਨੁ ਬ੍ਰਿਣ ਏਕ ਸੁਭਟ ਨਹਿ ਬਾਚਜੋ॥
ਹਾਰਿ ਪਰੇ ਇਕ ਜਤਨ ਬਨਾਯੋ॥ ਦੈਤ ਹੁਤੋ ਇਕ ਤਾਂਹਿ ਬੁਲਾਯੋ॥੨੧॥

ਉਸ ਭਿਆਨਕ ਯੁੱਧ ਵਿਚ ਇਕ ਵੀ ਯੋਧਾ ਜ਼ਖਮੀ ਹੋਣ ਤੋਂ ਨ ਬਚ ਸਕਿਆ। ਅੰਤ ਵਿਚ ਉਸ ਇਕ ਯਤਨ ਕੀਤਾ ਅਤੇ ਇਕ ਦੈਂਤ ਨੂੰ ਬੁਲਾ ਲਿਆ॥੨੧॥

ਦੋਹਰਾ॥ ਕੁਹਨ ਪੋਸਤੀ ਤਨ ਧਰੇ ਆਵਤ ਭਯੋ ਬਜੰਗ॥
ਜਨੁਕ ਲਹਰਿ ਦਰਿਯਾਵ ਤੇ ਨਿਕਸਜੋ ਬਡੋ ਨਿਹੰਗ॥ ੨੨॥

ਇਕ ਪੱਥਰ ਵਰਗੇ ਸਖਤ ਸਰੀਰ ਵਾਲਾ ਇਕ ਦੈਂਤ ਝੂਲਂਦਾ ਹੋਇਆ ਆਇਆ। ਇਸ ਤਰ੍ਹਾਂ ਲੱਗ ਰਿਹਾ ਸੀ ਕਿ ਦਰਿਆ ਦੀਆਂ ਲਹਿਰਾਂ ਵਿਚੋਂ ਕੋਈ ਮਹਾਨ ਸੂਰਮਾਂ ਨਿਕਲਿਆ ਹੋਵੇ॥੨੨॥

ਚੌਪਈ॥ ਜੋ ਕਬਹੂੰ ਕਰ ਕੋ ਬਲ ਕਰੈ॥ ਹਾਥ ਭਏ ਹੀਰਾ ਮਲਿ ਡਰੈ॥
ਜਹਾਂ ਕੂਦਿ ਕਰਿ ਕੋਪ ਦਿਖਾਵੈ॥ ਤੌਨੈ ਠੌਰ ਕੂਪ ਤਰਿ ਜਾਵੈ॥੨੩॥

ਉਹ ਜੇ ਹੱਥਾਂ ਦੀ ਤਾਕਤ ਵਖਾਉਂਦਾ ਤਾਂ ਹੱਥਾਂ ਨਾਲ ਹੀਰੇ ਵਰਗੀ ਸਖਤ ਚੀਜ਼ ਨੂੰ ਵੀ ਫਿਹ ਦਿੰਦਾ। ਉਹ ਗੁਸੇ ਨਾਲ ਜਿਥੇ ਛਾਲ ਮਾਰਦਾ ਸੀ ਉਥੇ ਖੂਹ ਜਿੰਞਾ ਡੂੰਗਾ ਟੋਆ ਬਣ ਜਾਂਦਾ

ਸੀ।।੨੩।।

ਦੋਹਰਾ।। ਏਕ ਗਦਾ ਕਰ ਮੈ ਧਰੈ ਔਰਨ ਫਾਂਸੀ ਪ੍ਰਾਸ।।
ਪਾਂਚ ਸਹਸ੍ਰ ਸ੍ਵਾਰ ਤੇ ਮਾਰਤ ਤਾਕੌ ਤ੍ਰਾਸੁ।। ੨੪।।

ਇਕ ਹੱਥ ਵਿਚ ਗਦਾ ਫੜਕੇ ਅਤੇ ਦੂਸਰੇ ਹੱਥ ਵਿਚ ਫਾਂਸੀ ਪ੍ਰਾਸ ਫੜਕੇ ਉਹ ਪੰਜ ਹਜ਼ਾਰ ਸਵਾਰਾਂ ਨੂੰ ਤ੍ਰਾਹ ਨਾਲ ਹੀ ਮਾਰ ਦਿੰਦਾ ਸੀ।।੨੪।।

ਚੌਪਈ।। ਜਾਕੌ ਐਂਚ ਗਦਾ ਕੀ ਮਾਰੈ।। ਤਾਕੋ ਮੂੰਡ ਫੋਰ ਹੀ ਡਾਰੈ।।
ਰਿਸ ਭਰਿ ਪਵਨ ਬੇਗਿ ਜਜੋਂ ਧਾਵੈ।।ਪੱਤ੍ਰਨ ਜਜੋਂ ਛੱਤ੍ਰਿਯਨ ਭਜਾਵੇ।।੨੫।।

ਜਿਸ ਨੂੰ ਠੋਕ ਕੇ ਗਦਾ ਮਾਰਦਾ ਸੀ ਉਸਦਾ ਤਾਂ ਸਿਰ ਹੀ ਫਿਹ ਦਿੰਦਾ ਸੀ। ਗੁੱਸੇ ਵਿਚ ਆ ਕੇ ਉਹ ਹਵਾ ਦੀ ਚਾਲੇ ਭੱਜਦਾ ਸੀ ਅਤੇ ਦੁਸ਼ਮਣਾਂ ਨੂੰ ਰੁਖਾਂ ਦੇ ਪੱਤਿਆਂ ਵਾਂਗ ਉਡਾ ਦਿੰਦਾ ਸੀ।।੨੫।।

ਭਾਂਤਿ ਭਾਂਤਿ ਤਿਨ ਬੀਰ ਖਪਾਏ।। ਮੋ ਪਹਿ ਤੇ ਨਹਿ ਜਾਤ ਗਨਾਏ।।
ਜੌ ਤਿਨ ਕੇ ਨਾਮਨ ਹਜਾਂ ਧਰਿਯੈ।। ਏਕ ਗ੍ਰੰਥ ਇਨਹੀ ਕੋ ਭਰਿਯੈ।।੨੬।।

ਉਸ ਅਨੇਕਾਂ ਹੀ ਸੂਰਮੇਂ ਬਰਬਾਦ ਕਰ ਦਿੱਤੇ ਜਿਨ੍ਹਾਂ ਦੀ ਗਿਣਤੀ ਕਰਨੀ ਮੇਰੇ ਲਈ ਸੰਭਵ ਨਹੀਂ, ਜੇ ਕਿਤੇ ਉਨ੍ਹਾਂ ਦੇ ਨਾਂ ਹੀ ਇਥੇ ਲਿਖੇ ਜਾਣ ਤਾਂ ਇਹ ਸਾਰਾ ਗ੍ਰੰਥ ਭਰ ਜਾਊਗਾ।।੨੬।।

ਮਤ ਕਰੀ ਤਾਕੇ ਪਰ ਡਾਰਜੋ।। ਸੋ ਤਿਨ ਐਂਚਿ ਗਦਾ ਸੋ ਮਾਰਜੋ।।
ਜੋ ਕੋਊ ਸੁਭਟ ਤਵਨ ਪਰ ਧਾਵੈ।। ਏਕ ਚੋਟ ਜਮ ਲੋਕ ਪਠਾਵੈ।। ੨੭।।

ਉਹਦੇ ਉੱਤੇ ਇਕ ਮਦ ਮਸਤ ਹਾਥੀ ਨੂੰ ਛੱਡਿਆ ਗਿਆ ਜਿਸ ਨੂੰ ਉਸਨੇ ਗਦਾ ਮਾਰ ਕੇ ਮਾਰ ਦਿੱਤਾ। ਜਿਹੜਾ ਸੂਰਮਾਂ ਉਹਦੇ ਉੱਤੇ ਟੁੱਟ ਕੇ ਪੈ ਜਾਂਦਾ ਉਸਨੂੰ ਇਕ ਵਾਰ ਨਾਲ ਹੀ ਜਮਲੋਕ ਪਹੁੰਚਾ ਦਿੰਦਾ।।੨੭।।

ਰਨ ਤੇ ਏਕ ਪੈਗ ਨਹਿ ਭਾਜੈ।। ਠਾਢੋ ਬੀਰ ਖੇਤ ਮੈ ਗਾਜੈ।।
ਅਧਿਕ ਰਾਵ ਰਾਜਨ ਕੌ ਮਾਰਜੋ।। ਕਾਂਪਿ ਸਿਕੰਦਰ ਮੰਤ੍ਰ ਬਿਚਾਰਜੋ।।੨੮।।

ਉਹ ਰਣ ਖੇਤਰ ਤੋਂ ਇਕ ਕਦਮ ਵੀ ਪਿਛੇ ਨਹੀਂ ਹਟ ਰਿਹਾ ਸੀ ਅਤੇ ਯੁੱਧ ਮੈਦਾਨ ਵਿਚ ਖਲੋਤਾ ਗੱਜ ਰਿਹਾ ਸੀ। ਉਸ ਅਨੇਕਾਂ ਰਾਜਿਆਂ ਨੂੰ ਮਾਰ ਦਿੱਤਾ। ਤਦ ਸਿਕੰਦਰ ਨੇ ਡਰ ਕੇ ਕੁਝ ਵਿਚਾਰ ਕੀਤਾ।।੨੮।।

ਦੋਹਰਾ।। ਸ੍ਰੀ ਦਿਨ ਨਾਥ ਮਤੀ ਤਰੁਨਿ ਸ਼ਾਹ ਚੀਨ ਕੇ ਦੀਨ।।

ਸੋ ਤਾ ਪਰ ਧਾਵਤ ਭਈ ਭੇਸ ਪੁਰਖ ਕੋ ਕੀਨ ॥ ੨੯॥

ਦਿਨ ਨਾਥ ਮਤੀ ਨਾਮੀਂ ਇਸਤਰੀ ਜਿਹੜੀ ਸ਼ਾਹ ਚੀਨ ਦੇ ਅਧੀਨ ਸੀ, ਉਹ ਪੁਰਖ ਦਾ ਭੇਸ ਬਦਲ ਕੇ ਉਸ ਉਤੇ ਟੁੱਟ ਕੇ ਪੈ ਗਈ॥੨੯॥

ਚੌਪਈ॥ ਪਹਿਲੇ ਤੀਰ ਤਵਨ ਕੌ ਮਾਰੈ॥ ਬਰਛਾ ਬਹੁਰਿ ਕੋਪ ਤਨ ਝਾਰੈ॥
ਤਮਕਿ ਤੇਗ ਕੋ ਘਾਇ ਪ੍ਰਹਾਰ੍ਯੋ॥ ਗਿਰ੍ਯੋ ਭੂਮਿ ਜਾਨੁ ਹਨਿ ਡਾਰ੍ਯੋ॥੩੦॥

ਪਹਿਲਾਂ ਉਸ ਤੀਰ ਮਾਰਿਆ ਫਿਰ ਰੋਹ ਵਿਚ ਆਕੇ ਬਰਛੇ ਦਾ ਵਾਰ ਕੀਤਾ। ਫਿਰ ਜੋਰ ਨਾਲ ਕਿਰਪਾਨ ਦਾ ਵਾਰ ਕੀਤਾ ਜਿਸ ਨਾਲ ਉਹ ਇਸਤਰਾਂ ਜ਼ਮੀਨ ਤੇ ਡਿੱਗ ਪਿਆ ਕਿ ਜਿਵੇਂ ਮਾਰ ਹੀ ਦਿੱਤਾ ਹੋਵੇ॥੩੦॥

ਭੂ ਪਰ ਗਿਰ੍ਯੋ ਨਾਫਿ ਉਠਿ ਭਯੋ॥ ਤਾਕੌ ਪਕਰਿ ਕੰਠ ਤੇ ਲਯੋ॥
ਸੁੰਦਰ ਬਦਨ ਅਧਿਕ ਤਿਹ ਚੀਨੋ॥ ਮਾਰਿ ਨ ਦਈ ਰਾਖਿ ਤਿਹ ਲੀਨੋ॥੩੧॥

ਉਹ ਧਰਤੀ ਤੇ ਡਿਗਾ ਹੋਇਆ ਫਿਰ ਉਠ ਖੜਾ ਹੋਇਆ ਅਤੇ ਉਸ ਇਸਤਰੀ ਨੂੰ ਗਲ ਤੋਂ ਫੜ ਲਿਆ। ਪਰ ਉਸਦਾ ਸੁੰਦਰ ਸਰੀਰ ਵੇਖ ਕੇ ਉਸਨੂੰ ਮਾਰਿਆ ਨਹੀ ਛੱਡ ਦਿੱਤਾ॥੩੧॥

ਤਾਕਹ ਪਕਰਿ ਰੂਸਿਯਨ ਦਯੋ॥ ਆਪੁ ਉਦਿਤ ਰਨ ਕੋ ਪੁਨਿ ਭਯੋ॥
ਭਾਂਤਿ ਭਾਂਤਿ ਅਰਿ ਅਮਿਤ ਸੰਘਾਰੈ॥ ਜਨੁ ਦ੍ਰੁਮ ਪਵਨ ਪ੍ਰਚੰਡ ਉਖਾਰੈ॥੩੨॥

ਉਸਨੂੰ ਫੜਕੇ ਰੂਸੀਆਂ ਨੂੰ ਦੇ ਦਿੱਤਾ ਅਤੇ ਆਪ ਫਿਰ ਯੁੱਧ ਲਈ ਤਿਆਰ ਹੋ ਗਿਆ। ਕਈ ਤਰੀਕਿਆਂ ਨਾਲ ਦੁਸ਼ਮਣ ਨੂੰ ਇਸਤਰਾਂ ਮਾਰਿਆ ਗਿਆ ਜਿਵੇਂ ਤੇਜ ਹਨੇਰੀ ਨੇ ਬੂਟਿਆਂ ਨੂੰ ਪੁੱਟ ਕੇ ਰਖ ਦਿੱਤਾ ਹੋਵੇ॥੩੨॥

ਸਵੈਯਾ॥ ਕਾਤੀ ਕ੍ਰਿਪਾਨ ਕਸੇ ਕਟਿ ਮੈ ਭਟ ਭਾਰੀ ਭੁਜਾਨ ਕੌ ਭਾਰ ਭਰੇ ਹੈਂ॥
ਭੂਤ ਭਵਿੱਖਜ ਭਵਾਨ ਸਦਾ ਕਬਹੂੰ ਰਨ ਮੰਡਲ ਤੇ ਨ ਟਰੇ ਹੈ॥
ਭੀਰ ਪਰੇ ਨਹਿ ਭੀਰ ਭੇ ਭੂਪਤਿ ਲੈ ਲੈ ਭਲਾ ਭਲੀ ਭਾਂਤਿ ਅਰੇ ਹੈਂ॥
ਤੇ ਇਨ ਬੀਰ ਮਹਾਂ ਰਨ ਧੀਰ ਸੁ ਹਾਂਕਿ ਹਜਾਰ ਅਨੇਕ ਹਰੇ ਹੈਂ॥ ੩੩॥

ਕਟਾਰ, ਕਿਰਪਾਨ ਕਮਰ ਨਾਲ ਬੰਨ੍ਹ ਕੇ ਸੂਰਮਿਆਂ ਦੀਆਂ ਬਾਹਾਂ ਵਿਚ ਭਾਰੀ ਤਾਕਤ ਭਰ ਗਈ ਸੀ। ਉਹ ਭੂਤ, ਭਵਿਖ ਅਤੇ ਵਰਤਮਾਨ ਵਿਚ ਕਦੀ ਰਣ ਖੇਤਰ ਤੋਂ ਪਿਛੇ ਨਹੀਂ ਹਟੇ ਸਨ। ਸੰਕਟ ਵਿਚ ਵੀ ਇਹ ਸੂਰਮੇਂ ਡਰਦੇ ਨਹੀਂ ਸਨ ਅਤੇ ਠੀਕ ਠਾਕ ਅੜੇ ਰਹੇ ਸਨ। ਇਸ ਤਰ੍ਹਾਂ ਦੇ ਹਜਾਰਾਂ ਵੀਰਾਂ ਨੂੰ ਇਸ ਦੈਂਤ ਨੇ ਭਜਾ ਭਜਾ ਕੇ ਮਾਰ ਦਿੱਤਾ॥੩੩॥

ਚੌਪਈ।। ਤਬ ਹੀ ਸ਼ਾਹ ਸਕੰਦਰ ਡਰਿਯੋ।। ਬੋਲਿ ਅਰਸਤੂ ਮੰਤ੍ਰ ਬਿਚਰਿਯੋ।।
ਬਲੀ ਨਾਸ ਕੋ ਬੋਲਿ ਪਠਾਯੋ।। ਚਿੱਤ ਮੈ ਅਧਿਕ ਤ੍ਰਾਸ ਉਪਜਾਯੋ।। ੩੪।।

ਤਦ ਸ਼ਾਹ ਸਿਕੰਦਰ ਨੇ ਡਰਕੇ ਅਰਸਤੂ ਨੂੰ ਬੁਲਾਕੇ ਵਿਚਾਰ ਵਟਾਂਦਰਾ ਕੀਤਾ। ਦਿਲ ਬਹੁਤ ਜ਼ਿਆਦਾ ਡਰਕੇ ਉਸ ਬਲੀਨਾਸ ਨੂੰ ਬੁਲਾ ਲਿਆ।।੩੪।।

ਅੜਿੱਲ।। ਜੋ ਤੁਮ ਹਮ ਕੌ ਕਹੋ ਤੋ ਹਜਾਂ ਤੈ ਭਾਜਿਯੈ।।
ਰੂਸ ਸ਼ਹਿਰ ਕੇ ਭੀਤਰਿ ਜਾਇ ਬਿਰਾਜਿਯੈ।।
ਗੋਲਬਜਾਬਾਨੀ ਸਭ ਹੀ ਕੌ ਮਾਰਿ ਹੈਂ।।
ਹੋ ਕਾਟਿ ਕਾਟਿ ਮੂੰਡਨ ਕੇ ਕੋਟ ਉਸਾਰਿ ਹੈਂ।। ੩੫।।

ਜੇ ਤੁਸੀਂ ਮੈਨੂੰ ਕਹੋ ਤੇ ਮੈਂ ਜਾਵਾਂ ਅਤੇ ਰੂਸ ਸ਼ਹਿਰ ਦੇ ਅੰਦਰ ਜਾ ਬੈਠਾਂ। ਇਹ ਦੈਂਤ ਸਾਰਿਆਂ ਨੂੰ ਮਾਰ ਦੇਵੇਗਾ ਅਤੇ ਕੱਟ ਕੱਟ ਕੇ ਸਭ ਦਾ ਕਿਲ੍ਹਾ ਬਣਾ ਲਵੇਗਾ।।੩੫।।

ਦੋਹਰਾ।। ਬਲੀਨਾਸ ਜੋਤਕ ਬਿਖੈ ਅਧਿਕ ਹੁਤੋ ਪਰਬੀਨ।।
ਧੀਰਜ ਦੀਯਾ ਸਕੰਦਰਹਿ ਬਿਜੈ ਆਪਨੀ ਚੀਨ।। ੩੬।।

ਬਲੀਨਾਸ਼ ਜੋਤਸ਼ ਵਿਦਿਆ ਵਿਚ ਨਿਪੁੰਨ ਸੀ। ਉਸ ਆਪਣੀ ਵਿਜੇ ਦਾ ਅਨੁਮਾਨ ਲਾਕੇ ਸਿਕੰਦਰ ਨੂੰ ਧੀਰਜ ਦਿੱਤਾ।।੩੬।।

ਚੌਪਈ।। ਬਲੀਨਾਸ ਹਜਰਤਿਹਿ ਉਚਾਰੋ।। ਤੁਮਹੂੰ ਆਪੁ ਕਮੰਦਹਿ ਡਾਰੋ।।
ਤੁਮਰੇ ਬਿਨਾ ਜੀਤਿ ਨਹਿ ਹੋਈ।। ਅਮਿਤਿ ਸੁਭਟ ਧਾਵਹਿੰ ਮਿਲਿ ਕੋਈ।। ੩੭।।

ਬਲੀਨਾਸ਼ ਨੇ ਬਾਦਸ਼ਾਹ ਨੂੰ ਕਿਹਾ ਕਿ ਤੁਸੀਂ ਆਪ ਉਸ ਦੇ ਗਲ਼ ਵਿਚ ਕਮੰਦ ਸੁਟੋ। ਚਾਹੇ ਕਿੰਨੇ ਵੀ ਯੋਧੇ ਮੈਦਾਨ ਵਿਚ ਚਲੇ ਜਾਣ, ਪਰ ਤੁਹਾਡੇ ਬਗੈਰ ਜਿੱਤ ਨਹੀਂ ਹੋ ਸਕਦੀ।।੩੭।।

ਦੋਹਰਾ।। ਸੁਨਤ ਸਿਕੰਦਰ ਏ ਬਚਨ ਕਰਜੋ ਤੈਸੋਈ ਕਾਮ।।
ਕਮੰਦ ਡਾਰਿ ਤਾਕੋ ਗਰੇ ਬਾਂਧ ਲਿਆਇਯੋ ਧਾਮ।। ੩੮।।

ਸਿਕੰਦਰ ਨੇ ਇਹ ਗੱਲ ਸੁਣ ਕੇ ਇਸ ਤਰਾਂ ਹੀ ਕੀਤਾ ਅਤੇ ਉਸਨੇ ਦੈਂਤ ਦੇ ਗਲ਼ ਵਿਚ ਕੁਮੰਦ ਪਾ ਕੇ ਉਸਨੂੰ ਫੜ ਕੇ ਆਪਣੇ ਤੰਬੂ ਵਿਚ ਲੈ ਆਇਆ।।੩੮।।

ਅੜਿੱਲ।। ਭੋਜਨ ਸ਼ਾਹਿ ਭਲੀ ਬਿਧਿ ਤਾਹਿ ਖਵਾਇਯੋ।।
ਬੰਧਨ ਤਾਕੇ ਕਾਟਿ ਭਲੇ ਬੈਠਾਇਯੋ।।

************************************************************

ਛੂਟਤ ਬੰਧਨ ਭਜਜੋ ਤਹਾਂ ਹੀ ਕੋ ਗਯੋ।।
ਹੋ ਆਨਿ ਲੌਂਡਿਯਹਿ ਬਹੁਰਿ ਸਿਕੰਦਰ ਕੌ ਦਯੋ।। ੩੯।।

ਸ਼ਾਹ ਨੇ ਬੜੀ ਚੰਗੀ ਤਰਾਂ ਅੰਨ੍ਹ ਪਾਣੀ ਖਵਾਇਆ ਅਤੇ ਉਸਦੀਆਂ ਬੇੜੀਆਂ ਲਾਹ ਕੇ ਉਸ ਨੂੰ ਚੰਗੀ ਤਰ੍ਹਾਂ ਬੈਠਾਇਆ। ਅਜਾਦ ਹੋਕੇ ਉਹ ਭੱਜ ਗਿਆ ਅਤੇ ਉਸ ਬਹੁਤ ਸਾਰੀਆਂ ਦਾਸੀਆਂ ਲਿਆਕੇ ਸਿਕੰਦਰ ਨੂੰ ਦੇ ਦਿੱਤੀਆਂ।।੩੯।।

ਦੋਹਰਾ।। ਤਾਕੋ ਰੂਪ ਬਿਲੋਕਿਕੈ ਹਜਰਤਿ ਰਹਜੋ ਲੁਭਾਇ।।
ਲੈ ਆਪੁਨੀ ਇਸਤ੍ਰੀ ਕਰੀ ਢੋਲ ਮ੍ਰਿਦੰਗ ਬਜਾਇ।। ੪੦।।

ਇਕ ਦਾਸੀ ਦੇ ਰੂਪ ਨੂੰ ਵੇਖਕੇ ਸਿਕੰਦਰ ਮੋਹਿਤ ਹੋ ਗਿਆ ਅਤੇ ਉਸ ਢੋਲ ਮ੍ਰਿਦੰਗ ਵਜਾਕੇ ਉਸ ਨਾਲ ਵਿਆਹ ਕਰ ਲਿਆ।।੪੦।।

ਬਹੁਰਿ ਜਹਾਂ ਅੰਮ੍ਰਿਤ ਸੁਨਜੋ ਗਯੋ ਤਵਨ ਕੀ ਓਰ।।
ਕਰਿ ਇਸਤ੍ਰੀ ਚੇਰੀ ਲਈ ਔਰ ਬੇਗਮਨ ਛੋਰਿ।। ੪੧।।

ਫਿਰ ਉਹ ਉਸ ਪਾਸੇ ਚਲ ਪਿਆ ਜਿਥੇ ਕਿ ਉਸ ਅੰਮ੍ਰਿਤ ਕੁੰਡ ਬਾਰੇ ਸੁਣਿਆ ਸੀ। ਆਪਣੀਆਂ ਦੂਸਰੀਆਂ ਇਸਤਰੀਆਂ ਨੂੰ ਛੱਡ ਕੇ ਉਸ ਦਾਸ ਇਸਤਰੀ ਨੂੰ ਆਪਣੇਂ ਨਾਲ ਲੈ ਲਿਆ।।੪੧।।

ਚੌਪਈ।। ਜੁ ਤ੍ਰਿਯ ਰੈਨਿ ਜੌ ਸੇਜ ਸੁਹਾਵੈ।। ਦਿਵਸ ਬੈਰਿਯਨ ਖੜਗ ਕਜਾਵੈ।।
ਐਸੀ ਤਰੁਨਿ ਕਰਨ ਜੌਂ ਪਰਈ।। ਤਿਹ ਤਜਿ ਔਰ ਕਵਨ ਚਿਤ ਕਰਈ।।੪੨।।

ਜਿਹੜੀ ਇਸਤਰੀ ਰਾਤ ਨੂੰ ਸੇਜ ਦੀ ਸ਼ੋਭਾ ਵਧਾਉਂਦੀ ਹੈ ਅਤੇ ਦਿਨ ਨੂੰ ਦੁਸ਼ਮਣਾਂ ਨਾਲ ਲੜਦੀ ਹੈ ਇਸਤਰਾਂ ਦੀ ਇਸਤਰੀ ਜਦ ਹੱਥ ਲਗ ਜਾਵੇ ਤਾਂ ਫਿਰ ਭਲਾ ਅਜੇਹੀ ਇਸਤਰੀ ਨੂੰ ਛੱਡ ਕੇ ਕੋਈ ਹੋਰ ਕਿਸੇ ਇਸਤਰੀ ਨੂੰ ਕਿਉਂ ਚਾਹੇਗਾ।।੪੨।।

ਭਾਂਤਿ ਭਾਂਤਿ ਤਾਸੋ ਰਤਿ ਠਾਨੀ।। ਚੇਰੀ ਤੇ ਬੇਗਮ ਕਰਿ ਜਾਨੀ।।
ਤਾਕੌ ਸੰਗ ਆਪੁਨੇ ਲਯੋ।। ਆਬਹਯਾਤ ਸੁਨਜੋ ਤਹ ਗਯੋ।। ੪੩।।

ਉਸ ਇਸਤਰੀ ਨਾਲ ਉਸ ਕਈ ਪ੍ਰਕਾਰ ਨਾਲ ਕਾਮ ਕ੍ਰੀੜਾ ਕੀਤੀ ਅਤੇ ਉਸ ਨੂੰ ਦਾਸੀ ਤੋਂ ਬੇਗਮ ਬਣਾ ਦਿੱਤਾ। ਉਸ ਨੂੰ ਆਪਣੇਂ ਨਾਲ ਲਿਆ ਅਤੇ ਜਿਥੇ ਅੰਮ੍ਰਿਤ ਕੁੰਡ ਸੀ ਉਥੇ ਪਹੁੰਚ ਗਿਆ।।੪੩।।

ਦੋਹਰਾ।। ਜਹ ਤਾਕੌ ਚਸ਼ਮਾ ਹੁਤੋ ਤਹੀ ਪਹੂਚੋ ਜਾਇ।।
ਮਕਰ ਕੁੰਟ ਜਹ ਡਾਰਿਯੈ ਮਛਲੀ ਹੋਇ ਬਨਾਇ।। ੪੪।।

ਉਹ ਕੁੰਡ ਵਾਲੇ ਸਥਾਨ ਤੇ ਆ ਪਹੁੰਚਿਆ, ਉਥੇ ਮਗਰਮਛ ਅਤੇ ਮਛੀਆਂ ਤਰ ਰਹੀਆਂ ਸਨ॥੪੪॥

**ਚੌਪਈ॥ ਇੰਦ੍ਰ ਦੇਵ ਤਬ ਮੰਤ੍ਰ ਬਤਾਯੋ॥ ਅੰਮ੍ਰਿਤ ਸ਼ਾਹ ਸਿਕੰਦਰ ਪਾਯੋ॥**
**ਅਜਰ ਅਮਰ ਮਨੁਖਜ ਜੋ ਹ੍ਵੈ ਹੈ॥ ਜੀਤਿ ਸੁ ਲੋਕ ਚੌਦਹੂੰ ਲੈਹੈ॥ ੪੫॥**

ਦੇਵਤਿਆਂ ਨੇ ਇੰਦਰ ਨੂੰ ਦੱਸਿਆ ਕਿ ਸ਼ਾਹ ਸਿਕੰਦਰ ਨੇ ਅੰਮ੍ਰਿਤ ਕੁੰਡ ਲੱਭ ਲਿਆ ਹੈ। ਜਿਹੜਾ ਵਿਅਕਤੀ ਅਜਰ ਅਮਰ ਹੋ ਗਿਆ ਉਹ ਤਾਂ ਚੌਦਾਂ ਲੋਕਾਂ ਨੂੰ ਜਿੱਤ ਲਵੇਗਾ॥੪੫॥

**ਦੋਹਰਾ॥ ਤਾਤੇ ਯਾਕੋ ਕੀਜਿਯੈ ਕਛੁ ਉਪਚਾਰ ਬਨਾਇ॥**
**ਜਿਤਜੋ ਜਰਾ ਤਨ ਜੜ੍ਹ ਰਹੈ ਅੰਮ੍ਰਿਤ ਪਿਯੌ ਨ ਜਾਇ॥ ੪੬॥**

ਇਸ ਲਈ ਇਸਦਾ ਕੋਈ ਹਲ ਲਭਣਾਂ ਚਾਹੀਦਾ ਹੈ ਜਿਸ ਨਾਲ ਇਸ ਮੂਰਖ ਦਾ ਸਰੀਰ ਬੁਢਾ ਹੋ ਜਾਵੇ ਤੇ ਇਸ ਪਾਸੋਂ ਅੰਮ੍ਰਿਤ ਪੀਤਾ ਨਾ ਜਾ ਸਕੇ॥੪੬॥

**ਅੜਿੱਲ॥ ਰੰਭਾ ਨਾਮ ਅਪੱਛਰਾ ਦਈ ਪਠਾਇਕੈ॥**
**ਬਿਰਧ ਰੂਪ ਖਗ ਕੋ ਧਰਿ ਬੈਠੀ ਆਇਕੈ॥**
**ਏਕ ਪੰਖ ਤਨ ਰਹਜੋ ਨ ਤਾਕੌ ਜਾਨਿਯੈ॥**
**ਹੋ ਜਾਤ ਨ ਲਹਯੋ ਨ ਜਾਇ ਘ੍ਰਿਣਾ ਜਿਯ ਠਾਨਿਯੈ॥ ੪੭॥**

ਇੰਦਰ ਨੇ ਰੰਬਾ ਨਾਮੀ ਪਰੀ ਨੂੰ ਭੇਜਿਆ ਜੋ ਇੱਕ ਬੁਢੇ ਪੰਛੀ ਦਾ ਰੂਪ ਧਾਰ ਕੇ ਕੁੰਡ ਦੇ ਲਾਗੇ ਆਕੇ ਬਹਿ ਗਈ। ਉਸ ਦੇ ਤਨ ਉਤੇ ਇਕ ਵੀ ਖੰਭ ਬਾਕੀ ਨਹੀ ਸੀ ਰਿਹਾ ਅਤੇ ਉਸ ਦੀ ਭੈੜੀ ਸ਼ਕਲ ਵਲ ਵੇਖਿਆ ਵੀ ਨਹੀ ਜਾ ਰਿਹਾ ਸੀ॥੪੭॥

**ਦੋਹਰਾ॥ ਜਬੈ ਸਿਕੰਦਰ ਅਮ੍ਰਿਤ ਕੋ ਪੀਵਨ ਲਗਜੋ ਬਨਾਇ॥**
**ਗਲਤ ਅੰਗ ਪੰਛੀ ਤਬੈ ਨਿਰਖਿ ਉਠਜੋ ਮੁਸਕਾਇ॥ ੪੮॥**

ਜਦ ਸਿਕੰਦਰ ਅੰਮ੍ਰਿਤ ਪੀਣ ਲੱਗਾ ਤਾਂ ਖੱਬੇ ਪਾਸੇ ਬੈਠਾ ਪੰਛੀ ਹੱਸ ਪਿਆ॥੪੮॥

**ਚੌਪਈ॥ ਪੂਛਜੋ ਤਾਹਿ ਪੰਛਿਯਹਿ ਜਾਈ॥ ਕਜੋਂ ਤੈ ਹੱਸਜੋ ਹੇਰਿ ਮੁਹਿ ਭਾਈ॥**
**ਸਕਲ ਬ੍ਰਿਥਾ ਵਹੁ ਮੋਹਿ ਬਤੈਯੈ॥ ਹਮਰੇ ਚਿਤ ਕੋ ਤਾਪ ਮਿਟੈਯੈ॥ ੪੯॥**

ਤਦ ਸਿਕੰਦਰ ਨੇ ਉਸ ਨੂੰ ਪੁਛਿਆ ਕਿ ਭਰਾਵਾ ਮੈਨੂੰ ਵੇਖ ਕੇ ਕਿਉਂ ਹੱਸਿਆ ਏਂ? ਤੂੰ ਮੈਨੂੰ ਆਪਣੇਂ ਦਿਲ ਦੀ ਗੱਲ ਦੱਸ ਅਤੇ ਮੇਰੇ ਮਨ ਦਾ ਕਸ਼ਟ ਦੂਰ ਕਰ॥੪੯॥

ਪੰਛੀ ਬਾਚ॥ ਦੋਹਰਾ॥ ਪੱਛ ਏਕ ਤਨ ਨਾ ਰਹਿਯੋ ਰਕਤ ਨ ਰਹਿਯੋ ਸਰੀਰ॥
ਤਰਨ ਨ ਛੁਟਤ ਦੁਖ ਸੌ ਜਿਯਤ ਜਬ ਤੇ ਪਿਯੋ ਕੁਨੀਰ॥ ੫੦॥

ਪੰਛੀ ਨੇ ਕਿਹਾ ," ਵੇਖੋ ਮੇਰੇ ਸਰੀਰ ਉਤੇ ਕੋਈ ਵੀ ਖੰਭ ਬਾਕੀ ਨਹੀਂ ਬਚਿਆ ਹੈ। ਜਦ ਤੋਂ ਮੈਂ ਇਹ ਭੈੜਾ ਜਲ ਪੀਤਾ ਹੈ, ਮੈਂ ਪ੍ਰਾਣ ਨਹੀਂ ਤਿਆਗ ਰਿਹਾ ਹਾਂ ਅਤੇ ਬਹੁਤ ਦੁਖੀ ਹਾਲਤ ਵਿਚ ਜੀਅ ਰਿਹਾ ਹਾਂ"॥੫੦॥

ਚੌਪਈ॥ ਭਲਾ ਭਯੋ ਅੰਮ੍ਰਿਤ ਯਹ ਪੀਹੈਂ॥ ਹਮਰੀ ਭਾਂਤਿ ਬਹੁਤ ਦਿਨ ਜੀਹੈਂ॥
ਸੁਨਿ ਏ ਬਚਨ ਸਿਕੰਦਰ ਡਰਿਯੋ॥ ਪਿਯਤ ਹੁਤੋ ਮਧੁ ਪਾਨ ਨ ਕਰਿਯੋ॥ ੫੧॥

ਚੰਗੀ ਗੱਲ ਹੈ ਜੇ ਤੁਸੀਂ ਅੰਮ੍ਰਿਤ ਪੀ ਲਵੋ ਤਾਂ ਬਹੁਤ ਸਾਲ ਤਕ ਜੀਉਂਦੇ ਰਹੋਗੇ। ਇਹ ਬਚਨ ਸੁਣ ਕੇ ਸਿਕੰਦਰ ਡਰ ਗਿਆ ਅਤੇ ਜਿਸ ਜਲ ਨੂੰ ਪੀਣ ਲਗਾ ਸੀ, ਉਸ ਨਹੀਂ ਪੀਤਾ॥ ੫੧॥

ਦੋਹਰਾ॥ ਅਛਲ ਛੈਲ ਛੈਲੀ ਛਲਜੋ ਇਹ ਚਰਿੱਤ੍ਰ ਕੇ ਸੰਗ॥
ਸੁ ਕਬਿ ਕਾਲ ਤਬ ਹੀ ਭਯੋ ਪੂਰਨ ਕਥਾ ਪ੍ਰਸੰਗ॥ ੫੨॥ ੧॥

ਉਸ ਨਾ ਛਲੇ ਜਾਣ ਵਾਲੇ ਨੂੰ ਉਸ ਇਸਤਰੀ ਨੇ ਇਹ ਚਲਿੱਤਰ ਕਰਕੇ ਛਲ ਲਿਆ। ਇਸਤਰ੍ਹਾਂ ਕਵੀ ਦੇ ਕਹਿਣ ਅਨੁਸਾਰ ਇਹ ਕਥਾ ਸਮਾਪਤ ਹੁੰਦੀ ਹੈ॥੫੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਸੱਤਰਹ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੧੭॥੪੧੮੪॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਸਤਾਰ੍ਹਵੀਂ ਕਥਾ ਸਮਾਪਤ॥੨੧੭॥੪੧੮੪॥ਚਲਦਾ॥

## ਚਲਿੱਤਰ ਦੋ ਸੌ ਅਠਾਰ੍ਹਵਾਂ

## ਕਥਾ ਰਾਣੀ ਦਿਨਕੇਤ ਮਤੀ

ਦੋਹਰਾ॥ ਮਸਹਦ ਕੋ ਰਾਜਾ ਬਡੋ ਚੰਦ੍ਰ ਕੇਤ ਰਣ ਧੀਰ॥
ਦ੍ਵਾਰ ਪਰੇ ਜਾਕੇ ਰਹੈਂ ਦੇਸ ਦੇਸ ਕੇ ਬੀਰ॥ ੧॥

ਮਸਹਦ ਦਾ ਰਾਜਾ ਚੰਦਰ ਕੇਤ ਵੱਡਾ ਸੂਰਬੀਰ ਸੀ, ਉਹਦੇ ਪਾਸ ਵੱਖ ਵੱਖ ਦੇਸਾਂ ਦੇ ਸੂਰਮੇਂ ਆਕੇ ਰਹਿੰਦੇ ਸਨ॥੧॥

ਅੜਿੱਲ॥ ਸਸਿ ਧੁਜ ਅਰੁ ਰਵਿਕੇਤੁ ਪੂਤ ਤਾਕੇ ਭਏ॥

ਜਿਨ ਸਮ ਸੁੰਦਰ ਸੂਰ ਨ ਲੋਕ ਤਿਹੂੰ ਠਏ॥
ਰਹੀ ਪ੍ਰਭਾ ਤਿਨ ਅਧਿਕ ਜਗਤ ਮੈ ਛਾਇਕੈ॥
ਹੋ ਹ੍ਵੈ ਤਾਕੇ ਸਸਿ ਸੂਰ ਰਹੇ ਮਿਡਰਾਇਕੈ॥ ੨॥

ਸ਼ਸ਼ੀ ਧੁਜ ਅਤੇ ਰਵੀ ਕੇਤ ਉਸਦੇ ਦੋ ਪੁੱਤਰ ਸਨ ਜਿਨ੍ਹਾਂ ਦੇ ਬਰਾਬਰ ਤਿੰਨਾਂ ਲੋਕਾਂ ਵਿਚ ਕੋਈ ਸੂਰਮਾਂ ਨਹੀਂ ਸੀ। ਉਨ੍ਹਾਂ ਦੀ ਸੁੰਦਰਤਾ ਦੀ ਚਰਚਾ ਸਾਰੇ ਜਗਤ ਵਿਚ ਫੈਲੀ ਹੋਈ ਸੀ ਅਤੇ ਸੂਰਜ ਚੰਦਰਮਾਂ ਵੀ ਉਨ੍ਹਾਂ ਦੀ ਆਭਾ ਵੇਖ ਕੇ ਉਨ੍ਹਾਂ ਉਪਰ ਮੰਡਲਾਉਂਦੇ ਰਹਿੰਦੇ ਸਨ॥੨॥

ਦੋਹਰਾ॥ ਸ੍ਰੀ ਦਿਨਕੇਤ ਮਤੀ ਰਹੈ ਨ੍ਰਿਪ ਕੀ ਬਾਲ ਅਪਾਰ॥
ਅਧਿਕ ਤੇਜ ਤਾਕੇ ਰਹੈ ਕੋਊ ਨ ਸਕਤਿ ਨਿਹਾਰਿ॥ ੩॥

ਰਾਜੇ ਦੀ ਇਸਤਰੀ ਦਿਨਕੇਤ ਮਤੀ ਅਪਾਰ ਸੁੰਦਰ ਸੀ, ਉਸ ਦੇ ਤੇਜ ਜਲਾਲ ਨੂੰ ਕੋਈ ਵੀ ਤਕ ਨਹੀ ਸੀ ਸਕਦਾ॥੩॥

ਸ੍ਰੀ ਰਸਰੰਗ ਮਤੀ ਹੁਤੀ ਤਾਕੀ ਔਰ ਕੁਮਾਰਿ॥
ਬਸਿ ਰਾਜਾ ਤਾਕੋ ਭਯੋ ਨਿਜੁ ਤ੍ਰਿਯ ਦਈ ਬਿਸਾਰਿ॥ ੪॥

ਉਸਦੀ ਇਕ ਹੋਰ ਇਸਤਰੀ ਸੀ ਜਿਸ ਦਾ ਨਾਂ ਰਸਰੰਗ ਮਤੀ ਸੀ। ਰਾਜਾ ਉਸਦੇ ਵੱਸ ਵਿਚ ਹੋ ਗਿਆ ਅਤੇ ਪਹਿਲੀ ਇਸਤਰੀ ਨੂੰ ਉਸ ਵਿਸਾਰ ਦਿੱਤਾ॥੪॥

ਚੌਪਈ॥ ਅਧਿਕ ਰੋਖ ਰਾਨੀ ਤਬ ਭਈ॥ ਜਰਿ ਬਰਿ ਆਠ ਟੂਕ ਹ੍ਵੈ ਗਈ॥
ਇਹ ਨ੍ਰਿਪ ਕੋ ਛਲ ਸੋ ਗਹਿ ਲੀਜੈ॥ ਰਾਜਜ ਪੂਤ ਆਪੁਨੇ ਕੋ ਦੀਜੈ॥ ੫॥

ਤਦ ਪਹਿਲੀ ਰਾਣੀ ਬਹੁਤ ਰੋਹ ਵਿਚ ਭਰ ਗਈ ਅਤੇ ਸੌਂਕਣ ਦੀ ਈਰਖਾ ਵਿਚ ਸੜ ਭੁਜ ਕੇ ਅੱਠ ਟੋਟੇ ਹੋ ਗਈ। ਉਸ ਸੋਚਿਆ ਕਿ ਚਲਿੱਤਰ ਕਰਕੇ ਰਾਜੇ ਨੂੰ ਫੜ ਲਿਆ ਜਾਵੇ ਅਤੇ ਰਾਜ ਆਪਣੇ ਪੁੱਤਰ ਨੂੰ ਦੇ ਦਿੱਤਾ ਜਾਵੇ॥੫॥

ਸੋਵਤ ਨਿਰਖਿ ਰਾਵ ਗਹਿ ਲਯੋ॥ ਗਹਿ ਕਰਿ ਏਕ ਧਾਮ ਮੈ ਦਯੋ॥
ਸ੍ਰੀ ਰਸਰੰਗ ਮਤੀ ਜਿਯ ਮਾਰੀ॥ ਸਭਹਿਨ ਲਹਤ ਰਾਵ ਕਹਿ ਜਾਰੀ॥ ੬॥

ਉਸ ਰਾਜੇ ਨੂੰ ਸੁੱਤਾ ਹੋਇਆ ਵੇਖ ਕੇ ਫੜ ਲਿਆ ਅਤੇ ਇਕ ਘਰ ਵਿਚ ਬੰਦ ਕਰ ਦਿੱਤਾ। ਰਸਰੰਗ ਮਤੀ ਨੂੰ ਉਸ ਮਾਰ ਦਿੱਤਾ ਅਤੇ ਸਾਰਿਆਂ ਦੇ ਸਾਹਮਣੇ ਰਾਜੇ ਦਾ ਆਦੇਸ਼ ਦੱਸ ਕੇ ਉਸ ਨੂੰ ਸਾੜ ਦਿੱਤਾ॥੬॥

ਭਯੋ ਸੂਰ ਰਾਜਾਜੂ ਮਰਿਯੋ॥ ਹਮ ਕੋ ਨਾਥ ਨਾਥ ਬਿਨੁ ਕਰਿਯੋ॥

ਯਾਕੋ ਪ੍ਰਥਮ ਦਾਹ ਦੈ ਲੀਜੈ।। ਚੰਦ੍ਰਕੇਤ ਕੋ ਰਾਜਾ ਕੀਜੈ।। ੭।।

ਉਸ ਇਹ ਕਹਿ ਦਿੱਤਾ ਕਿ ਦਰਦ ਹੋਣ ਨਾਲ ਰਾਜਾ ਮਰ ਗਿਆ ਹੈ ਅਤੇ ਪਰਮਾਤਮਾ ਨੇ ਮੈਨੂੰ ਅਨਾਥ ਕਰ ਦਿੱਤਾ ਹੈ। ਪਹਿਲਾਂ ਉਸ ਦਾ ਸੰਸਕਾਰ ਕਰ ਦਿੱਤਾ ਜਾਵੇ ਅਤੇ ਫਿਰ ਸ਼ਸ਼ੀ ਧੁਜ ਨੂੰ ਰਾਜਾ ਬਣਾ ਦਿੱਤਾ ਜਾਵੇ।।੭।।

ਰਾਜਾ ਮਰਜੋ ਪ੍ਰਜਾ ਸਭ ਜਾਨਯੋ।। ਭੇਦ ਅਭੇਦ ਕਿਨੂੰ ਨ ਪਛਾਨਜੋ।।
ਭਲੋਬੁਰੋ ਕਬਹੂੰ ਨ ਬਿਚਾਰਜੋ।।ਆਤਪੱਤ੍ਰ ਸਸਿਧੁਜ ਪਰਢਾਰਜੋ।।੮।।

ਸਾਰਿਆਂ ਨੇ ਇਹ ਸੋਚਿਆ ਕਿ ਰਾਜਾ ਮਰ ਗਿਆ ਹੈ ਅਤੇ ਅਸਲ ਭੇਤ ਨੂੰ ਕਿਸੇ ਵੀ ਨਾ ਜਾਣਿਆਂ। ਕਿਸੇ ਨੇ ਵੀ ਚੰਗਾ ਮਾੜਾ ਨਹੀਂ ਵਿਚਾਰਿਆ ਅਤੇ ਛਤਰ-ਚੌਰ ਸ਼ਸ਼ੀ ਧੁਜ ਦੇ ਸਿਰ ਉੱਤੇ ਝੁਲਾ ਦਿੱਤਾ।।੮।।

ਚੌਪਈ।। ਇਹ ਚਰਿੱਤ੍ਰ ਅਬਲਾਪਿਯ ਗਹਿਯੋ।। ਦੂਜੇ ਕਾਨ ਭੇਦ ਨਹਿ ਲਹਿਯੋ।।
ਰਾਜਾ ਕਹਿ ਕਰ ਸਵਤਿ ਜਰਾਈ।। ਨਿਜੁ ਸੁਤ ਕੋ ਦੀਨੀ ਠਕੁਰਾਈ।। ੯।। ੧।।

ਇਸ ਚਲਿੱਤਰ ਨਾਲ ਰਾਣੀ ਨੇ ਰਾਜੇ ਨੂੰ ਫੜਿਆ ਜਿਸਦਾ ਕਿਸੇ ਨੂੰ ਵੀ ਪਤਾ ਨਾ ਲੱਗ ਸਕਿਆ, ਰਾਜੇ ਦਾ ਅਦੇਸ਼ ਦੱਸ ਕੇ ਸੌਕਣ ਸਾੜ ਦਿੱਤੀ ਅਤੇ ਆਪਣੇ ਪੁੱਤਰ ਨੂੰ ਗੱਦੀ ਤੇ ਬਿਠਾ ਦਿੱਤਾ।।੯।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਅਠਾਹਰਵਾਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੧੮।।੪੧੯੩।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਅਠਾਰ੍ਹਵੀਂ ਕਥਾ ਸਮਾਪਤ।।੨੧੮।।੪੧੯੩।।ਚਲਦਾ।।

## ਚਲਿੱਤਰ ਦੋ ਸੌ ਉੱਨੀਵਾਂ

## ਕਥਾ ਚਪਲਾਂਗ ਮਤੀ

ਦੋਹਰਾ।। ਪੀਰ ਏਕ ਮੁਲਤਾਨ ਮੈ ਸ਼ਰਫ ਦੀਨ ਤਿਹ ਨਾਉਂ।।
ਖੂੰਟਾ ਗੜ ਕੇ ਤਟ ਬਸੈ ਬਾਦਰ ਹੀ ਮਹਿ ਗਾਉਂ।। ੧।।

ਮੁਲਤਾਨ ਦੇ ਇਕ ਪੀਰ ਦਾ ਨਾਂ ਸ਼ਰਫਦੀਨ ਸੀ ਜਿਹੜਾ ਖੂੰਟਾ ਗੱੜ ਦੇ ਨੇੜੇ ਬਾਦਰ ਨਾਮੀਂ ਪਿੰਡ ਵਿਚ ਰਹਿੰਦਾ ਸੀ।।੧।।

ਅੜਿੱਲ।। ਏਕ ਸਿੱਖਜ ਕੀ ਦੁਹਿਤਾ ਪੀਰ ਮੰਗਾਇਕੈ।।

ਆਨੀ ਅਪਨੇ ਧਾਮ ਅਧਿਕ ਸੁਖ ਪਾਇਕੈ॥
ਸ੍ਰੀ ਚਪਲਾਂਗਮਤੀ ਜਿਹ ਜਗਤ ਬਖਾਨਈ॥
ਹੋ ਤਾਹਿ ਰੂਪ ਕੀ ਰਾਸਿ ਸਭੇ ਪਹਿਚਾਨਈ॥ ੨॥

ਇਕ ਚੇਲੇ ਦੀ ਪੁੱਤਰੀ ਮੰਗਵਾ ਕੇ ਸੁਖ ਪੂਰਵਕ ਆਪਣੇ ਘਰ ਰਖੀ। ਲੋਕ ਉਸ ਨੂੰ ਚਪਲਾਂਗਮਤੀ ਦੇ ਨਾਂ ਨਾਲ ਜਾਣਦੇ ਸਨ ਅਤੇ ਸੁੰਦਰਤਾ ਦੀ ਖਾਣ ਦੇ ਤੌਰ ਤੇ ਉਸਨੂੰ ਪਛਾਣਦੇ ਸਨ॥੨॥

ਦੋਹਰਾ॥ ਕਿਤਕ ਦਿਨਨ ਭੀਤਰ ਤਵਨ ਤਜਾਗੇ ਪੀਰ ਪਰਾਨ॥
ਸ੍ਰੀ ਚਪਲਾਂਗਮਤੀ ਬਚੀ ਪਾਛੈ ਜਿਯਤ ਜਵਾਨ॥ ੩॥

ਕਈ ਦਿਨਾਂ ਬਾਅਦ ਉਹ ਪੀਰ ਮਰ ਗਿਆ ਅਤੇ ਚਪਲਾਂਗ ਮਤੀ ਜਵਾਨ ਜਹਾਨ ਪਿਛੇ ਰਹਿ ਗਈ॥੩॥

ਰਾਇ ਖੁਸ਼ਾਲ ਭਏ ਕਰੀ ਤਿਨ ਤ੍ਰਿਯ ਪ੍ਰੀਤਿ ਬਨਾਇ॥
ਭਾਂਤਿ ਭਾਂਤਿ ਤਾਸੌ ਰਮੀ ਹ੍ਰਿਦੈ ਹਰਖ ਉਪਜਾਇ॥ ੪॥

ਉਸ ਇਸਤਰੀ ਨੇ ਬਾਅਦ ਵਿਚ ਖੁਸ਼ਹਾਲ ਰਾਏ ਨਾਲ ਪ੍ਰੇਮ ਕਰ ਲਿਆ ਅਤੇ ਮਨ ਮਰਜੀ ਨਾਲ ਉਸ ਨਾਲ ਰਮਣ ਕਰਨ ਲੱਗੀ॥੪॥

ਨਿਤਿ ਪ੍ਰਤਿ ਰਾਇ ਖੁਸ਼ਾਲ ਤਿਹ ਨਿਜੁ ਗ੍ਰਿਹਿ ਲੇਤ ਬੁਲਾਇ॥
ਲਪਟਿ ਲਪਟਿ ਤਾਂਸੌ ਰਮੈਂ ਭਾਂਗ ਅਫੀਮ ਚੜ੍ਹਾਇ॥ ੫॥

ਉਹ ਰੋਜ ਖੁਸ਼ਹਾਲ ਰਾਏ ਨੂੰ ਘਰ ਬੁਲਾ ਲੈਂਦੀ ਅਤੇ ਭੰਗ ਅਫੀਮ ਖਾ ਕੇ ਉਸ ਨਾਲ ਕਾਮ ਕ੍ਰੀੜਾ ਕਰਦੀ॥੫॥

ਰਮਤ ਰਮਤ ਤ੍ਰਿਯ ਤਵਨ ਕੌ ਕਹਿ ਗਯੋ ਉਦਰ ਅਧਾਨ॥
ਲੋਗਨ ਸਭਹਨ ਸੁਨਤ ਹੀ ਐਸੇ ਕਹਿਯੋ ਸੁਜਾਨ॥ ੬॥

ਉਸ ਨਾਲ ਰਮਣ ਕਰਦਿਆਂ ਕਰਦਿਆਂ ਉਸ ਇਸਤਰੀ ਦੇ ਗਰਭ ਠਹਿਰ ਗਿਆ। ਤਦ ਉਸ ਲੋਕਾਂ ਨੂੰ ਇਹ ਸੁਣਾ ਕੇ ਕਿਹਾ॥੬॥

ਅੜਿੱਲ॥ ਰੈਨਿ ਸਮੈ ਗ੍ਰਿਹਿ ਪੀਰ ਹਮਾਰੇ ਆਵਈ॥
ਰੀਤਿ ਪ੍ਰੀਤਿ ਕੀ ਮੋਸੌ ਅਧਿਕੁਪਜਾਵਈ॥
ਏਕ ਪੂਤ ਮੈ ਮਾਂਗਿ ਤਬੈ ਤਾਂਤੇ ਲਿਯੋ॥

**************************************************************

ਹੋ ਨਾਥ ਕ੍ਰਿਪਾ ਕਰਿ ਮੋ ਪਰ ਸੁਤ ਮੋਕੌ ਦਿਯੋ॥ ੭॥

ਰਾਤ ਨੂੰ ਪੀਰ ਮੇਰੇ ਘਰ ਆਉਂਦੇ ਹਨ ਅਤੇ ਬੜੇ ਪ੍ਰਸੰਨ ਚਿੱਤ ਮੇਰੇ ਨਾਲ ਪ੍ਰੇਮ ਪਿਆਰ ਕਰਦੇ ਹਨ। ਮੈਂ ਬੇਨਤੀ ਕਰਕੇ ਇਕ ਪੁੱਤਰ ਮੰਗ ਲਿਆ ਹੈ ਅਤੇ ਉਸ ਕਿਰਪਾਲੂ ਨੇ ਕਿਰਪਾ ਕਰਕੇ ਮੈਨੂੰ ਦੇ ਦਿੱਤਾ ਹੈ॥੭॥

ਕੇਤਿਕ ਦਿਨਨ ਪ੍ਰਸੂਤ ਪੂਤ ਤਾਕੇ ਭਯੋ॥
ਸੱਤਿ ਪੀਰ ਕੋ ਬਚਨ ਮਾਨਿ ਸਭਹੂੰ ਲਯੋ॥
ਧੰਨਜ ਧੰਨਜ ਅਬਲਾਹਿ ਖਾਦਿਮਨੁਚਾਰਿਯੋ॥
ਹੋ ਭੇਦ ਅਭੇਦ ਨ ਕਿਨਹੂੰ ਮੂਰਖ ਬਿਚਾਰਿਯੋ॥ ੮॥ ੧॥

ਕਈ ਦਿਨਾਂ ਦੇ ਬਾਅਦ ਉਹਦੇ ਘਰ ਇਕ ਲੜਕਾ ਪੈਦਾ ਹੋਇਆ ਜਿਸਨੂੰ ਪੀਰ ਦੇ ਫੁਰਮਾਨ ਕਰਕੇ ਸਾਰਿਆਂ ਨੇ ਸੱਚ ਮੰਨਿਆਂ। ਨੌਕਰਾਂ ਨੇ ਵੀ ਉਸ ਇਸਤਰੀ ਨੂੰ ਧੰਨ ਧੰਨ ਕਿਹਾ ਅਤੇ ਕਿਸੇ ਵੀ ਮੂਰਖ ਨੇ ਅਸਲ ਭੇਤ ਨੂੰ ਨਾ ਜਾਣਿਆ॥੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਉਨੀਸਵਾਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੧੯॥੪੨੦੧॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਉੱਨੀਵੀਂ ਕਥਾ ਸਮਾਪਤ॥੨੧੯॥੪੨੦੧॥ਚਲਦਾ॥

## ਚਲਿੱਤਰ ਦੋ ਸੌ ਵੀਹਵਾਂ

## ਕਥਾ ਮਲਕਾ ਰੋਸ਼ਨ ਜਹਾਂ

ਦੋਹਰਾ॥ ਆਸਫ ਖਾਂ ਉਮਰਾਵ ਕੇ ਰਹਤ ਆਠ ਸੈ ਤ੍ਰੀਯ॥
ਨਿਤਿਪ੍ਰਤਿ ਰੁਚਿ ਮਾਨੌਂ ਘਨੇ ਅਧਿਕ ਮਾਨ ਸੁਖ ਜੀਯ॥ ੧॥

ਆਸਫ਼ ਖਾਂ ਉਮਰਾਵ ਦੇ ਕੋਲ ਅੱਠ ਸੌ ਜ਼ਨਾਨੀਆਂ ਰਹਿੰਦੀਆਂ ਸਨ। ਉਹ ਬਹੁਤ ਸੁਖ ਮਾਣਕੇ ਰੋਜ ਮਰਜੀ ਅਨੁਸਾਰ ਉਨ੍ਹਾਂ ਨਾਲ ਪ੍ਰੇਮ ਪਿਆਰ ਕਰਿਆ ਕਰਦਾ ਸੀ॥੧॥

ਚੌਪਈ॥ ਰੋਸ਼ਨ ਜਹਾਂ ਤਵਨ ਕੀ ਨਾਰੀ॥ ਆਪੁ ਹਾਥ ਜਨੁ ਕੀਸ ਸਵਾਰੀ॥
ਆਸਫ ਖਾਂ ਤਾਸੌ ਹਿਤ ਕਰੈ॥ ਵਹੁ ਤ੍ਰਿਯ ਰਸ ਤਾਕੇ ਨਹਿ ਢਰੈ॥ ੨॥

ਰੋਸ਼ਨ ਜਹਾਂ ਉਸਦੀ ਆਪਣੀ ਨਾਰੀ ਸੀ ਜਿਹੜੀ ਏਨੀ ਸੁੰਦਰ ਸੀ ਕਿ ਜਿਵੇਂ ਭਗਵਾਨ ਨੇ ਆਪਣੇ ਹੱਥਾਂ ਨਾਲ ਬਣਾਈ ਹੋਵੇ। ਆਸਫ਼ ਖਾਂ ਉਸਨੂੰ ਪਿਆਰ ਕਰਦਾ ਸੀ ਪਰ ਉਹ ਇਸਤਰੀ

ਉਸ ਵਲ ਕੋਈ ਖਿਚ ਨਹੀਂ ਸੀ ਰਖਦੀ॥੨॥

**ਮੋਤੀ ਲਾਲ ਸ਼ਾਹੁ ਕੋ ਇਕੁ ਸੁਤ॥ ਤਾਕੋ ਰੂਪ ਦਿਯੋ ਬਿਧਨਾ ਅਤਿ॥**
**ਇਹ ਤ੍ਰਿਯ ਤਾਂਹਿ ਬਿਲੋਕਜੋ ਜਬਹੀ॥ ਲਾਗੀ ਲਗਨ ਨੇਹ ਕੀ ਤਬਹੀ॥ ੩॥**

ਬਾਦਸ਼ਾਹ ਦਾ ਇਕ ਲੜਕਾ ਮੋਤੀ ਲਾਲ ਸੀ ਜਿਸ ਨੂੰ ਵਿਧਾਤਾ ਨੇ ਬਹੁਤ ਸੁੰਦਰਤਾ ਬਖਸ਼ੀ ਸੀ। ਇਸ ਇਸਤਰੀ ਨੇ ਜਦ ਉਸਨੂੰ ਵੇਖਿਆਂ ਤਦ ਹੀ ਉਸ ਨਾਲ ਪਿਆਰ ਕਰਨ ਲਗ ਪਈ॥ ੩॥

**ਸਖੀ ਏਕ ਤਿਨ ਤੀਰ ਬੁਲਾਈ॥ ਜਾਨਿ ਹੇਤ ਕੀ ਕੈ ਸਮੁਝਾਈ॥**
**ਮੇਰੀ ਕਹੀ ਮੀਤ ਸੌ ਕਹਿਯਹੁ॥ ਹਮਰੀ ਓਰ ਨਿਹਾਰਤ ਰਹਿਯਹੁ॥ ੪॥**

ਉਸ ਇਕ ਸਖੀ ਨੂੰ ਬੁਲਾਇਆ ਅਤੇ ਆਪਣੀ ਹਿਤੂ ਜਾਣਕੇ ਉਸਨੂੰ ਆਖਿਆ ਕਿ ਮੇਰੇ ਮਿੱਤਰ ਨੂੰ ਇਹ ਸੁਨੇਹਾ ਦੇ ਦੇਵੇ ਕਿ ਕਿਰਪਾ ਕਰਕੇ ਮੇਰੇ ਵਲ ਵੇਖਦੇ ਰਹੋ॥੪॥

**ਸਵੈਯਾ॥ ਸ਼ੀਸ਼ੇ ਸ਼ਰਾਬ ਕਿ ਫੂਲ ਗੁਲਾਬ ਕਿ ਮੱਤ ਕਿਯੌ ਮਦਰਾਕਿ ਸੇ ਪਜਾਰੇ॥**
**ਬਾਨਨ ਸੇ ਮ੍ਰਿਗ ਬਾਰਨ ਸੇ ਤਰਵਾਨ ਸੇ ਕਿ ਬਿਖੀ ਬਿਖਿਯਾਰੇ॥**
**ਨਾਰਿਨ ਕੋ ਕਜਰਾਰਨ ਕੇ ਦੁਖ ਟਾਰਨ ਹੈਂ ਕਿਧੌ ਨੀਦ ਨਿੰਦਾਰੇ॥**
**ਨੇਹ ਜਗੇ ਕਿ ਰੰਗੇ ਰੰਗ ਕਾਹੂ ਕੇ ਮੀਤ ਕੇ ਨੈਨ ਸਖੀ ਰਸਿਯਾਰੇ॥ ੫॥**

ਸ਼ੀਸ਼ੇ ਵਿਚ ਸ਼ਰਾਬ ਹੈ ਕਿ ਗੁਲਾਬ ਦਾ ਫੂਲ ਹੈ ਹੇ ਪਿਆਰੇ ਤੁਹਾਡੇ ਮਦਮਸਤ ਨੈਣ ਇਸਤਰਾਂ ਹਨ ਜਿਵੇਂ ਕਿ ਤੀਰ ਹੋਣ, ਜਾਂ ਇਹ ਹਿਰਣ ਦੇ ਬੱਚੇ ਵਰਗੇ ਹਨ ਜਾਂ ਤਲਵਾਰ ਜਾਂ ਬਾਣਾਂ ਵਰਗੇ ਹਨ। ਇਹ ਨੈਣ ਇਸਤਰੀਆਂ ਦੀ ਨੀਂਦ ਅਤੇ ਦੁਖਾਂ ਨੂੰ ਦੂਰ ਕਰਨ ਵਾਲੇ ਹਨ। ਮੇਰੇ ਮਿਤਰ ਦੇ ਨੈਣ ਪ੍ਰੇਮ ਪਿਆਲੇ ਹਨ॥੫॥

**ਅੜਿੱਲ॥ ਚੰਦ ਚਾਂਦਨੀ ਰਾਤਿ ਸਜਨ ਜੌ ਪਾਈਯੈ॥**
**ਗਹਿ ਗਹਿ ਤਾਕੇ ਅੰਗ ਗਰੇ ਲਪਟਾਇਯੈ॥**
**ਪਲ ਪਲ ਬਲਿ ਬਲਿ ਜਾਂਉ ਨ ਛੋਰੋ ਏਕ ਛਿਨ॥**
**ਹੋ ਬੀਤਹਿੰ ਬਰਸ ਪਚਾਸ ਨ ਜਾਨੋ ਏਕ ਦਿਨ॥ ੬॥**

ਚਾਂਦਨੀ ਰਾਤ ਵਿਚ ਜੇ ਮਿੱਤਰ ਨਾਲ ਮੁਲਾਕਾਤ ਹੋ ਜਾਵੇ ਤਾਂ ਉਸ ਨੂੰ ਫੜ ਕੇ ਉਹਦੇ ਗਲ ਨਾਲ ਚੰਬੜ ਜਾਵਾਂ। ਹਰ ਪਲ ਉਸ ਤੋਂ ਵਾਰ ਦੇਵਾਂ ਅਤੇ ਉਸਨੂੰ ਇਕ ਪਲ ਵੀ ਨ ਛੱਡਾਂ। ਪੰਜਾਹ ਸਾਲ ਭਾਵੇਂ ਬੀਤ ਜਾਣ ਪਰ ਮੈਂ ਉਨ੍ਹਾਂ ਨੂੰ ਇਕ ਦਿਨ ਦੇ ਬਰਾਬਰ ਹੀ ਸਮਝਾਂਗੀ॥੬॥

ਪਲ ਪਲ ਬਲਿ ਬਲਿ ਜਾਉ ਪਿਯਾ ਕੋ ਪਾਇਕੈ॥
ਨਿਰਖਿ ਨਿਰਖਿ ਦੋਊ ਨੈਨ ਰਹੋਂ ਉਰਝਾਇਕੈ॥
ਕਰਿ ਅਧਰਨ ਕੋ ਪਾਨ ਅਜਰ ਹ੍ਵੈ ਜਗ ਰਹੋਂ॥
ਹੋ ਅਪਨੇ ਚਿਤ ਕੀ ਬਾਤ ਨ ਕਾਹੂ ਸੌ ਕਹੋ॥ ੭॥

ਪ੍ਰੀਤਮ ਨੂੰ ਪਾਕੇ ਉਸ ਉਤੋਂ ਦੀ ਹਰ ਪਲ ਵਾਰ ਦੇਵਾਂ। ਉਹਦੇ ਦੋਵੇਂ ਨੈਣ ਵੇਖਕੇ ਉਨ੍ਹਾਂ ਵਿਚ ਹੀ ਉਲਝੀ ਰਹਾਂ। ਉਹਦੇ ਹੋਠਾਂ ਨੂੰ ਪਾਕੇ ਜਗ ਵਿਚ ਸਦਾ ਹੀ ਜਵਾਨ ਰਹਾਂ ਅਤੇ ਆਪਣੇ ਮਨ ਦੀ ਗਲ ਕਿਸੇ ਨੂੰ ਵੀ ਨ ਦਸਾਂ॥੭॥

ਮਰਿਕੈ ਹੋਇ ਚੁਰੈਲ ਲਲਾ ਕੋ ਲਾਗਿਹੋਂ॥
ਟੂਕ ਕੋਟਿ ਤਨ ਹੋਇ ਨ ਤਿਹ ਤਜਿ ਭਾਗਿਹੈਂ॥
ਬਿਰਹ ਸਜਨ ਕੇ ਬਧੀ ਦਿਵਾਨੀ ਹ੍ਵੈ ਮਰੋਂ॥
ਹੋ ਪਿਯ ਪਿਯ ਪਰੀ ਕਬਰ ਕੋ ਬੀਚ ਬਦਾ ਕਰੋਂ॥ ੮॥

ਜੇ ਮੈਂ ਮਰ ਵੀ ਜਾਵਾਂ, ਤਾਂ ਚੁੜੇਲ ਬਣ ਕੇ ਆਪਣੇਂ ਪ੍ਰੀਤਮ ਨੂੰ ਚੰਬੜ ਜਾਵਾਂਗੀ। ਭਾਵੇ ਸਰੀਰ ਦੇ ਕਰੋੜਾਂ ਟੁਕੜੇ ਹੋ ਜਾਣ ਪਰ ਉਸ ਨੂੰ ਨਾ ਛਡਾਂ। ਸਜਣ ਦੇ ਵੈਰਾਗ ਵਿਚ ਦੀਵਾਨੀ ਹੋ ਕੇ ਮਰ ਜਾਵਾਂਗੀ ਅਤੇ ਕਬਰ ਵਿਚ ਪਈ ਪਈ ਵੀ ਸਦਾ ਪਿਆਰੇ ਪਿਆਰੇ ਕਿਹਾ ਕਰਾਂਗੀ॥ ੮॥

ਕਾਜੀ ਜਹਾਂ ਅਲਹ ਹ੍ਵੈ ਨਜਾਇ ਚੁਕਾਇ ਹੈ॥
ਸਭ ਰੂਹਨ ਕੋ ਅਪੁਨੈ ਨਿਕਟ ਬੁਲਾਇ ਹੈ॥
ਤਹਾਂ ਠਾਢੀ ਹ੍ਵੈ ਜ੍ਵਾਬ ਨਿਡਰ ਹ੍ਵੈ ਮੈ ਕਰੋਂ॥
ਹੋ ਇਸ਼ਕ ਤਿਹਾਰੇ ਪਗੀ ਨ ਕਾਨਿ ਕਛੂਧਰੋਂ॥ ੯॥

ਕਾਜੀ ਜਿਥੇ ਅੱਲਾਹ ਦੇ ਸਾਹਮਣੇ ਹਿਸਾਬ ਚੁਕਾਵੇਗਾ ਅਤੇ ਸਾਰੀਆਂ ਰੂਹਾਂ ਨੂੰ ਆਪਣੇਂ ਕੋਲ ਬਲਾਊਗਾ, ਮੈਂ ਉਥੇ ਵੀ ਖੜੀ ਹੋ ਕੇ ਭੈਅ ਰਹਿਤ ਇਹ ਜਵਾਬ ਦੇਵਾਂਗੀ ਅਤੇ ਕਿਸੇ ਪ੍ਵਾਹ ਤੋਂ ਬਗੈਰ ਇਹ ਕਹਾਂਗੀ ਕਿ ਹੇ ਪਿਆਰੇ! ਮੈ ਤੇਰੇ ਪਿਆਰ ਵਿਚ ਡੁਬੀ ਹੋਈ ਹਾਂ॥੯॥

ਨਿਰਖਿ ਲਲਾ ਕੋ ਰੂਪ ਦਿਵਾਨੇ ਹਮ ਭਏ॥
ਬਿਨ ਦਾਮਨ ਕੇ ਦਏ ਸਖੀ ਬਿਕਿ ਕੈ ਗਏ॥
ਕਰਿਯੋ ਵਹੈ ਉਪਾਇ ਜੁ ਮਿਲਿਯੈ ਜਾਇਕੈ॥

ਹੋ ਸਭ ਸਖਿ ਤੇਰੋ ਦਾਰਿਦ ਦੇਉਂ ਬਹਾਇਕੈ॥ ੧੦॥

ਪ੍ਰੀਤਮ ਦਾ ਰੂਪ ਵੇਖਕੇ ਮੈਂ ਤਾਂ ਦੀਵਾਨੀ ਹੋ ਗਈ ਹਾਂ ਅਤੇ ਬਿਨਾਂ ਮੁਲ ਤੋਂ ਹੀ ਉਨ੍ਹਾਂ ਪਾਸ ਵਿੱਕ ਚੁਕੀ ਹਾਂ। ਹੇ ਸਖੀ ਕੋਈ ਉਪਾਅ ਕਰ ਕਿ ਕਿਸੇ ਤਰ੍ਹਾਂ ਉਸ ਨਾਲ ਮਿਲਾਪ ਹੋ ਸਕੇ। ਮੈਂ ਤੇਰੀ ਸਾਰੀ ਗ਼ਰੀਬੀ ਦੂਰ ਕਰ ਦੇਵਾਂਗੀ॥੧੦॥

ਦੋਹਰਾ॥ ਲਖਿ ਆਤੁਰਤਾ ਕੋ ਸਖੀ ਚਲੀ ਤਹਾਂ ਤੇ ਧਾਇ॥
ਮਨ ਭਾਵੰਤਾ ਮਾਨਨੀ ਦੀਨੋ ਮੀਤ ਮਿਲਾਇ॥ ੧੧॥

ਉਹਦੀ ਵਿਆਕਲਤਾ ਨੂੰ ਵੇਖ ਕੇ ਉਹ ਸਖੀ ਛੇਤੀ ਨਾਲ ਉਹਦੇ ਵਲ ਚਲੀ ਗਈ ਅਤੇ ਉਹਨੂੰ ਉਸਦੇ. ਪਿਆਰੇ ਨਾਲ ਮਿਲਾ ਦਿਤਾ॥੧੧॥

ਅੜਿੱਲ॥ ਮਨ ਭਾਵੰਤਾ ਮੀਤ ਕੁਅਰ ਜਬ ਪਾਇਯੋ॥
ਸਕਲ ਚਿੱਤ ਕੋ ਸੁੰਦਰਿ ਸ਼ੋਕ ਮਿਟਾਇਯੋ॥
ਤਾਕੋ ਭੋਗਨ ਭਰੀ ਤਰੁਨਿ ਤਾਕੀ ਭਈ॥
ਹੋ ਆਸ਼ਫ ਖਾਨ ਬਿਸਾਰਿ ਹ੍ਰਿਦੈ ਤੇ ਦੇਤ ਭੀ॥ ੧੨॥

ਜਦ ਉਸ ਨੂੰ ਮਨ ਭਾਉਂਦਾ ਸ਼ਹਿਜ਼ਾਦਾ ਮਿਲ ਗਿਆ ਤਾਂ ਉਸਦੇ ਦਿਲ ਦਾ ਸਾਰਾ ਦੁਖ ਦੂਰ ਹੋ ਗਿਆ। ਉਸ ਨਾਲ ਭੋਗ ਕਰਕੇ ਉਹ ਸੁੰਦਰੀ ਉਸਦੀ ਹੀ ਹੋ ਗਈ ਅਤੇ ਆਸਫ਼ ਖਾਂ ਨੂੰ ਉਸ ਮਨੋ ਭੁਲਾ ਦਿਤਾ॥੧੨॥

ਕਿਯ ਬਿਕਾਰ ਕਿਤ ਕਿਹ ਬਿਧਿ ਪਿਯ ਕਉ ਪਾਇਯੈ॥
ਅਸਫ ਖਾਂ ਕੇ ਘਰ ਤੇ ਕਿਹ ਬਿਧਿ ਜਾਇਯੈ॥
ਭਾਖਿ ਭੇਦ ਤਾਕੌਂ ਗ੍ਰਿਹਿ ਦਯੋ ਪਠਾਇਕੈ॥
ਹੋ ਸੂਰ ਸੂਰ ਕਹਿ ਭੂਮਿ ਗਿਰੀ ਮੁਰਛਾਇਕੈ॥ ੧੩॥

ਫਿਰ ਉਹ ਸੋਚਣ ਲਗੀ ਕਿ ਕਿਸ ਢੰਗ ਨਾਲ ਪ੍ਰੀਤਮ ਨੂੰ ਪੂਰਣ ਰੂਪ ਵਿਚ ਪ੍ਰਾਪਤ ਕੀਤਾ ਜਾਵੇ ਅਤੇ ਆਸਫ਼ ਖਾਂ ਦੇ ਘਰ ਤੋਂ ਕਿਸ ਵਿਧੀ ਨਾਲ ਨਿਕਲਿਆ ਜਾ ਸਕੇ। ਆਪਣੇਂ ਯਾਰ ਨੂੰ ਸਾਰੀ ਗਲ ਸਮਝਾਕੇ ਉਸ ਨੂੰ ਭੇਜ ਦਿੱਤਾ ਅਤੇ 'ਪੀੜ ਪੀੜ' ਚੀਕਦੀ ਹੋਈ ਉਹ ਧਰਤੀ ਤੇ ਡਿਗ ਪਈ ਅਤੇ ਬੇਹੋਸ਼ ਹੋ ਗਈ॥੧੩॥

ਸੂਰ ਸੂਰ ਕਰਿ ਗਿਰੀ ਜਨੁਕ ਮਰਿ ਕੇ ਗਈ॥

***************************************************************

ਡਾਰਿ ਸੰਦੂਕਿਕ ਮਾਂਝ ਗਾਡਿ ਭੂਅ ਮੈ ਦਈ।।
ਕਾਢਿ ਸਜਨ ਲੈ ਗਯੋ ਤਹਾਂ ਤੇ ਆਨਿਕੈ।।
ਹੋ ਲੈ ਅਪੁਨੀ ਤ੍ਰਿਯ ਕਰੀ ਅਧਿਕ ਰੁਚਿ ਮਾਨਿਕੈ।। ੧੪।।

'ਪੀੜ ਪੀੜ' ਚੀਕਦੀ ਉਹ ਧਰਤੀ ਉਤੇ ਇੰਝ ਡਿਗੀ ਜਿਵੇ ਮਰ ਗਈ ਹੋਵੇ। ਉਸਨੂੰ ਸੰਦੂਕ ਵਿਚ ਬੰਦ ਕਰਕੇ ਧਰਤੀ ਹੇਠ ਦੇਬ ਦਿੱਤਾ ਉਥੋਂ ਉਹਦਾ ਮਿੱਤਰ ਉਸਨੂੰ ਕੱਢ ਕੇ ਲੈ ਗਿਆ ਅਤੇ ਬਹੁਤ ਪ੍ਰੇਮ ਨਾਲ ਉਸਨੂੰ ਆਪਣੀਂ ਇਸਤਰੀ ਬਣਾ ਲਿਆ।।੧੪।।

ਦੋਹਰਾ।। ਭੇਦ ਅਭੇਦ ਨ ਮੂੜ ਕਛੂ ਤਾਕੋ ਸਕਯੋ ਪਛਾਨਿ।।
ਜਾਨਯੋ ਪ੍ਰਾਨਨ ਛਾਡਿ ਕੈ ਕਿਯੋ ਸੁ ਭਿਸਤ ਪਯਾਨ।। ੧੫।। ੧।।

ਮੂਰਖ ਆਸਫ਼ ਖਾਂ ਉਸਦੇ ਚਲਿੱਤਰ ਨੂੰ ਰਤਾ ਭਰ ਵੀ ਨ ਸਮਝ ਸਕਿਆ ਅਤੇ ਇਹ ਕਹਿਣ ਲੱਗਾ ਕਿ ਉਹ ਮਰ ਕੇ ਸਵਰਗਾਂ ਵਿਚ ਚਲੀ ਗਈ ਹੈ।।੧੫।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਬੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੨੦।।੪੨੧੬।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਵੀਹਵੀਂ ਕਥਾ ਸਮਾਪਤ।।੨੨੦।।੪੨੧੬।।ਚਲਦਾ।।

## ਚਲਿੱਤਰ ਦੋ ਸੌ ਇੱਕੀਵਾਂ

## ਕਥਾ ਮ੍ਰਿਗ ਰਾਜਮਤੀ

ਦੋਹਰਾ।। ਈਸਫ ਜੈਯਨ ਮੌਰ ਹੈ ਸੰਮਨ ਖਾਨ ਪਠਾਨ।।
ਤੁਮਨ ਪਠਾਨਨ ਕੇ ਤਿਸੈ ਸੀਸ ਝੁਕਾਵਤ ਆਨਿ।। ੧।।

ਈਸਫ ਬਰਾਦਰੀ ਵਿਚ ਖਾਂ ਪਠਾਨ ਸਾਰਿਆਂ ਦਾ ਸਿਰਤਾਜ ਸੀ। ਸਾਰੇ ਪਠਾਨ ਉਸ ਅਗੇ ਆਪਣੇ ਸਿਰ ਝੁਕਾਉਂਦੇ ਸਨ।।੧।।

ਚੌਪਈ।। ਸ੍ਰੀ ਮ੍ਰਿਗ ਰਾਜਮਤੀ ਤਾਕੀ ਤ੍ਰਿਯ।। ਬਸੀ ਰਹੈ ਰਾਜਾ ਕੇ ਨਿਤਿ ਜਿਯ।।
ਪਰਮ ਰੂਪ ਤਨ ਤਾਹਿ ਬਿਰਾਜੈ।। ਪਸੁਪਤਿ ਰਿਪੁ ਨਿਰਖਤ ਦੁਤਿ ਲਾਜੈ।। ੨।।

ਉਸਦੀ ਇਸਤਰੀ ਦਾ ਨਾਂ ਮ੍ਰਿਗ ਰਾਜ ਮਤੀ ਸੀ ਜਿਹੜੀ ਕਿ ਰਾਜੇ ਦੇ ਦਿਲ ਵਿਚ ਵਸੀ ਰਹਿੰਦੀ ਸੀ ਉਸਦੀ ਪਰਮ ਰੂਪ ਸੁੰਦਰਤਾ ਨੂੰ ਵੇਖ ਕੇ ਕਾਮ ਦੇਵ ਵੀ ਸ਼ਰਮਸ਼ਾਰ ਹੁੰਦਾ ਸੀ।।੨।।

ਦੋਹਰਾ॥ ਸ਼ਾਦੀ ਖਾਨ ਤਹਾਂ ਹੁਤੋ ਇਕ ਪਠਾਨ ਕੋ ਪੂਤ॥
ਅਧਿਕ ਪ੍ਰਭਾ ਤਾਕੀ ਦਿਪੈ ਨਿਰਖਿ ਰਹਿਤ ਪੁਰਹੂਤ॥ ੩॥

ਉਥੇ ਇਕ ਪਠਾਨ ਦਾ ਪੁੱਤਰ ਸ਼ਾਦੀ ਖਾਂ ਰਹਿੰਦਾ ਸੀ। ਉਸਦੀ ਅਧਿਕ ਸੁੰਦਰਤਾ ਨੂੰ ਇੰਦਰ ਵੀ ਵੇਖਦਾ ਰਹਿੰਦਾ ਸੀ॥੩॥

ਅੜਿੱਲ॥ ਤਿਹ ਰਾਨੀ ਤਾਕੋ ਗ੍ਰਿਹਿ ਲਿਯੋ ਬੁਲਾਇਕੈ॥
ਲਪਟਿ ਲਪਟਿ ਤਿਹ ਸਾਥ ਰਮੀ ਸੁਖ ਪਾਇਕੈ॥
ਤਬ ਹੀ ਲੋਕਹਿ ਕਹਿਯੋ ਨ੍ਰਿਪਤਿ ਸੌ ਜਾਇ ਕਰਿ॥
ਹੋ ਖੜਗ ਹਾਥ ਗਹਿ ਰਾਵ ਪਹੂਚਯੋ ਆਇ ਕਰਿ॥ ੪॥

ਇਕ ਦਿਨ ਉਸ ਰਾਣੀ ਨੇ ਉਸਨੂੰ ਆਪਣੇ ਘਰ ਬੁਲਾ ਲਿਆ ਅਤੇ ਲਿਪਟ ਲਿਪਟ ਕੇ ਉਹਦੇ ਨਾਲ ਰਮਣ ਕਰਨ ਲਗੀ। ਓਸੇ ਵੇਲੇ ਲੋਕਾਂ ਨੇ ਜਾਕੇ ਰਾਜੇ ਨੂੰ ਦੱਸ ਦਿੱਤਾ, ਉਹ ਹੱਥ ਵਿਚ ਤਲਵਾਰ ਲੈ ਕੇ ਉਥੇ ਆ ਪਹੁੰਚਿਆ॥੪॥

ਨ੍ਰਿਪ ਕਰਿ ਖੜਗ ਬਿਲੋਕ ਅਧਿਕ ਅਬਲਾ ਡਰੀ॥
ਚਿਤ ਅਪਨੈ ਕੇ ਬੀਚ ਇਹੈ ਚਿੰਤਾ ਕਰੀ॥
ਗਹਿ ਕ੍ਰਿਪਾਨ ਤਤਕਾਲ ਮੀਤ ਕੋ ਮਾਰਿਕੈ॥
ਹੋ ਟੂਕ ਟੂਕ ਕਰਿ ਦਿਯੋ ਦੇਗ ਮੈ ਡਾਰਿਕੈ॥ ੫॥

ਰਾਜੇ ਦੇ ਹੱਥ ਵਿਚ ਤਲਵਾਰ ਵੇਖ ਕੇ ਰਾਣੀ ਬਹੁਤ ਡਰ ਗਈ ਅਤੇ ਉਸ ਕੁਝ ਦਿਲ ਵਿਚ ਸੋਚਿਆ ਅਤੇ ਨਿਸ਼ਚਾ ਕੀਤਾ। ਰਾਣੀ ਨੇ ਹੱਥ ਵਿਚ ਕਿਰਪਾਣ ਫੜ ਕੇ ਮਿੱਤਰ ਨੂੰ ਮਾਰਕੇ ਟੋਟੇ ਟੋਟੇ ਕਰਕੇ ਉਸਨੂੰ ਦੇਗ ਵਿਚ ਸੁੱਟ ਦਿੱਤਾ॥੫॥

ਡਾਰਿ ਦੇਗ ਤਰ ਆਗ ਦਈ ਔਟਾਇਕੈ॥
ਬਹੁਰਿ ਸਗਲ ਤਿਹ ਭਖਿ ਗਈ ਮਾਸੁ ਬਨਾਇਕੈ॥
ਸਗਰੋ ਸਦਨ ਨਿਹਾਰਿ ਚਕ੍ਰਿਤ ਰਾਜਾ ਰਹਿਯੋ॥
ਹੋ ਭੇਦਦਾਇਕਹ ਹਨਯੋ ਝੂਠ ਇਨ ਮੁਹਿ ਕਹਿਯੋ॥ ੬॥

ਦੇਗ ਨੂੰ ਉਸ ਚੁਲ੍ਹੇ ਉਤੇ ਰਖ ਕੇ ਥਲੇ ਅੱਗ ਬਾਲ ਦਿੱਤੀ ਅਤੇ ਭੁੰਜੇ ਹੋਏ ਸਾਰੇ ਮਾਸ ਨੂੰ ਖਾ ਗਈ। ਰਾਜੇ ਨੇ ਸਾਰਾ ਮਹਲ ਵੇਖਿਆ ਪਰ ਕੋਈ ਵੀ ਗੈਰ ਆਦਮੀ ਨਾ ਮਿਲਣ ਤੇ ਹੈਰਾਨ

ਰਹਿ ਗਿਆ ਅਤੇ ਉਸ ਝੂਠ ਬੋਲਣ ਵਾਲੇ ਨੂੰ ਮਾਰ ਦਿੱਤਾ॥੬॥

**ਦੋਹਰਾ॥ ਪ੍ਰਥਮ ਭੋਗ ਕਰਿ ਭਖਿ ਗਈ ਭੇਦਦਾਇਕਹ ਘਾਇ॥**
**ਰਾਜਾ ਤੇਂ ਸਾਚੀ ਰਹੀ ਇਹ ਛਲ ਛਿੱਦ੍ਰ ਬਨਾਇ॥ ੭॥ ੧॥**

ਪਹਿਲਾਂ ਉਸ ਨਾਲ ਭੋਗ ਕੀਤਾ ਫਿਰ ਉਸਦਾ ਮਾਸ ਰਿੰਨ੍ਹ ਕੇ ਖਾ ਗਈ ਅਤੇ ਭੇਤ ਦਸਣ ਵਾਲੇ ਨੂੰ ਮਾਰ ਦਿੱਤਾ। ਇਹ ਚਲਿੱਤਰ ਖੇਡ ਕੇ ਉਹ ਰਾਜੇ ਵਲੋਂ ਸੱਚੀ ਬਣੀ ਰਹੀ॥੭॥੧॥

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਇਕੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੨੧॥੪੨੨੩॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਇੱਕੀਵੀਂ ਕਥਾ ਸਮਾਪਤ॥੨੨੧॥੪੨੨੩॥ਚਲਦਾ॥

## *ਚਲਿੱਤਰ ਦੋ ਸੌ ਬਾਈਵਾਂ*
## *ਕਥਾ ਰਾਣੀ ਭੋਗਮਤੀ*

**ਦੋਹਰਾ॥ ਕਾਬਲ ਮੈ ਅਕਬਰ ਗਏ ਏਕ ਬਿਲੋਕਜੋ ਬਾਗ॥**
**ਹਰੀ ਭਈ ਆਂਖੈਂ ਨਿਰਖਿ ਰੋਸ਼ਨ ਭਯੋ ਦਿਮਾਗ॥ ੧॥**

ਜਦ ਅਕਬਰ ਕਾਬਲ ਗਿਆ ਤਾਂ ਉਥੇ ਉਸ ਇਕ ਬਾਗ ਵੇਖ ਕੇ ਉਸਦੀਆਂ ਅੱਖਾਂ ਨੂੰ ਠੰਡਕ ਪਹੁੰਚੀ ਅਤੇ ਉਸਦਾ ਦਿਮਾਗ ਰੌਸ਼ਨ ਹੋ ਗਿਆ॥੧॥

**ਭੋਗਮਤੀ ਇਕ ਭਾਮਨੀ ਅਕਬਰ ਕੇ ਗ੍ਰਿਹਿ ਮਾਹਿ॥**
**ਤਾਕੀ ਸਮ ਤਿਹੁੰ ਲੋਕ ਮੈ ਰੂਪਵਤੀ ਕਹੂੰ ਨਾਹਿ॥ ੨॥**

ਅਕਬਰ ਦੇ ਮਹਿਲਾਂ ਵਿਚ ਇਕ ਭੋਗ ਮਤੀ ਨਾਮੀਂ ਇਸਤਰੀ ਰਹਿੰਦੀ ਸੀ, ਜਿਸ ਵਰਗੀ ਸੋਹਣੀ ਤਿੰਨਾਂ ਲੋਕਾਂ ਵਿਚ ਹੋਰ ਕੋਈ ਇਸਤਰੀ ਨਹੀਂ ਸੀ॥੨॥

**ਅੜਿੱਲ॥ ਏਕ ਸ਼ਾਹ ਕੋ ਪੂਤ ਗੁਲਮਿਹਰ ਭਾਖੀਯੈ॥**
**ਤਾਕੀ ਪ੍ਰਭਾ ਸਮਾਨ ਕਹੋ ਕਿਹ ਰਾਖੀਐ॥**
**ਅੱਪ੍ਰਮਾਨ ਤਿਹ ਪ੍ਰਭਾ ਜਗਤ ਮੈ ਜਾਨਿਯੈ॥**
**ਹੋ ਆਸੁਰੇਸ ਦਿਨ ਨਾਥ ਕਿ ਸਸਿ ਕਰਿ ਮਾਨਿਯੈ॥ ੩॥**

ਗੁਲ ਮਿਹਰ ਨਾਮੀਂ ਇਕ ਸ਼ਾਹ ਦਾ ਪੁੱਤਰ ਸੀ, ਉਸ ਵਰਗਾ ਸੁੰਦਰ ਭਲਾ ਹੋਰ ਕੌਣ ਹੋ

ਸਕਦਾ ਸੀ। ਸੰਸਾਰ ਵਿਚ ਉਸਦੀ ਸੁੰਦਰਤਾ ਅਪਰ ਅਪਾਰ ਮੰਨੀ ਜਾਂਦੀ ਸੀ। ਉਹ ਦੈਨਵ ਰਾਜ, ਸੂਰਜ ਅਤੇ ਚੰਦ ਸਮਾਨ ਸੁੰਦਰ ਸੀ।।੩।।

**ਚੌਪਈ।। ਭੋਗ ਮਤੀ ਨਿਰਖਤ ਤਿਹ ਭਈ।। ਮਨ ਬਚ ਕ੍ਰਮ ਬਸਿ ਹ੍ਵੈ ਗਈ।।**
**ਚਿਤ ਕੇ ਬਿਖੈ ਬਿਚਾਰਿ ਬਿਚਾਰਜੋ।। ਏਕਹਿ ਦੂਤਨ ਪ੍ਰਗਟ ਉਚਾਰਜੋ।। ੪।।**

ਭੋਗਮਤੀ ਨੇ ਜਦ ਉਸਨੂੰ ਵੇਖਿਆਂ ਤਾਂ ਮਨ, ਬਚਨ ਅਤੇ ਕਰਮ ਕਰਕੇ ਉਸਦੇ ਵੱਸ ਵਿਚ ਹੋ ਗਈ। ਉਸ ਮਨ ਵਿਚ ਵਿਚਾਰ ਕੀਤਾ ਅਤੇ ਇਕ ਸਖੀ ਨੂੰ ਬੁਲਾ ਕੇ ਕਿਹਾ।।੪।।

**ਦੋਹਰਾ।। ਸੁਨਹੁ ਸਖੀ ਗੁਲਮਿਹਰ ਕੌ ਦੀਜੈ ਮੋਹਿ ਮਿਲਾਇ।।**
**ਜਨਮ ਜਨਮ ਦਾਰਿਦ੍ਰ ਤਵ ਦੈਹੋ ਸਕਲ ਮਿਟਾਇ।। ੫।।**

"ਹੇ ਸਖੀ! ਮੈਨੂੰ ਗੁਲਮਿਹਰ ਨਾਲ ਮਿਲਾ ਦੇ ਮੈਂ ਤੇਰੀ ਜਨਮਾਂ ਜਨਮਾਂ ਦੀ ਗਰੀਬੀ ਦੂਰ ਕਰ ਦੇਵਾਂਗੀ।।੫।।

**ਚੌਪਈ।। ਐਸੇ ਬਚਨ ਸੁਨਤ ਸਖੀ ਭਈ।। ਤਤਛਿਨ ਦੌਰਿ ਤਹਾਂ ਹੀ ਗਈ।।**
**ਭਾਂਤਿ ਭਾਂਤਿ ਤਾਕੌ ਸਮੁਝਾਯੋ।। ਆਨ ਹਿਤੂ ਕਹ ਮੀਤ ਮਿਲਾਯੋ।। ੬।।**

ਜਦ ਸਖੀ ਨੇ ਇਹ ਗੱਲ ਸੁਣੀ ਤਾਂ ਭੱਜ ਕੇ ਉਸ ਕੋਲ ਚਲੀ ਗਈ। ਉਸ ਨੂੰ ਕਈ ਪ੍ਰਕਾਰ ਸਮਝਾਇਆ ਅਤੇ ਲਿਆ ਕੇ ਮਿੱਤਰ ਨੂੰ ਉਸ ਨੂੰ ਮਿਲਾ ਦਿੱਤਾ।।੬।।

**ਦੋਹਰਾ।। ਮਨ ਭਾਵੰਤਾ ਮੀਤ ਸੁਭ ਤਰੁਨਿ ਤਰੁਨ ਕੌ ਪਾਇ।।**
**ਰਸ ਤਾਕੇ ਰਸਤੀ ਭਈ ਅਕਬਰ ਦਯੋ ਭੁਲਾਇ।। ੭।।**

ਮੁਟਿਆਰ ਨੇ ਮਨ ਭਾਉਂਦੇ ਗਭਰੂ ਮਿੱਤਰ ਨੂੰ ਪਾਕੇ ਉਹਦੇ ਰਸ ਵਿਚ ਲੀਨ ਹੋ ਗਈ ਅਤੇ ਅਕਬਰ ਨੂੰ ਉਸ ਭੁਲਾ ਦਿੱਤਾ।।੭।।

**ਤ੍ਰਿਯ ਚਿੰਤਾ ਚਿਤ ਮੈ ਕਰੀ ਰਹੌ ਮੀਤ ਕੇ ਸਾਥ।।**
**ਅਕਬਰ ਘਰ ਤੇ ਨਿਕਸਿਯੈ ਕਛੁ ਚਰਿੱਤ੍ਰ ਕੇ ਸਾਥ।। ੮।।**

ਹੁਣ ਉਸ ਇਸਤਰੀ ਨੇ ਇਹ ਸੋਚਣਾ ਸ਼ੁਰੂ ਕੀਤਾ ਕਿ ਮਿੱਤਰ ਦੇ ਨਾਲ ਰਿਹਾ ਜਾਏ ਅਤੇ ਕੁਝ ਚਲਿੱਤਰ ਕਰਕੇ ਅਕਬਰ ਦੇ ਘਰ ਤੋਂ ਨਿਕਲ ਜਾਣਾ ਚਾਹੀਦਾ ਹੈ।।੮।।

**ਅੜਿੱਲ।। ਕਹਜੋ ਮੀਤ ਸੌ ਨਾਰਿ ਤਵਨਿ ਸਮਝਾਇ ਕਰਿ।।**
**ਪ੍ਰਗਟ ਕਹਿਯੋ ਪਿਯ ਸਾਥ ਚਰਿੱਤ੍ਰ ਦਿਖਾਇ ਕਰਿ।।**

ਆਪੁਨ ਮੇਂ ਸ੍ਵੈ ਇਕ ਦ੍ਰੁਮ ਮਾਂਝ ਗਡਾਇ ਹੋਂ॥
ਹੋ ਤਹ ਤੇ ਨਿਕਸਿ ਸਜਨ ਤੁਮਰੇ ਗ੍ਰਿਹਿ ਆਇਹੋਂ॥ ੯॥

ਉਸ ਆਪਣੇ ਮਿੱਤਰ ਨੂੰ ਸਮਝਾਇਆ ਕਿ ਮੈ ਇਕ ਚਲਿੱਤਰ ਕਰਕੇ ਇਕ ਰੁਖ ਦੇ ਥਲੇ ਗਡਵਾਲਵਾਂਗੀ ਅਤੇ ਉਥੇ ਹੀ ਨਿਕਲ ਕੇ ਤੁਹਾਡੇ ਘਰ ਆ ਜਾਵਾਂਗੀ॥੯॥

ਚੌਪਈ॥ ਮੀਤ ਬਿਹਸਿ ਯੌ ਬਚਨ ਉਚਾਰੇ॥ ਤੁਮ ਐਹੋ ਕਿਹ ਭਾਂਤਿ ਹਮਾਰੇ॥
ਤਨਿਕ ਭਨਕ ਅਕਬਰ ਸੁਨਿ ਲੈਹੈ॥ ਮੁਹਿ ਤੁਹਿ ਕੋ ਜਮ ਲੋਕ ਪਠੈਹੈ॥ ੧੦॥

ਮਿਤਰ ਨੇ ਹੱਸਕੇ ਪੁਛਿਆ ਕਿ ਤੂੰ ਮੇਰੇ ਕੋਲ ਕਿਵੇਂ ਆਵੇਂਗੀ? ਜੇ ਅਕਬਰ ਨੂੰ ਮਾੜੀ ਜੇਹੀ ਵੀ ਕਨਸੋ ਪਹੁੰਚ ਗਈ ਤਾਂ ਉਹ ਤੈਨੂੰ ਅਤੇ ਮੈਨੂੰ ਦੋਹਾਂ ਨੂੰ ਜਮ ਲੋਕ ਭੇਜ ਦੇਵੇਗਾ॥੧੦॥

ਅੜਿੱਲ॥ ਅਕਬਰ ਬਪੁਰੋ ਕਹਾ ਛਲਹਿ ਛਲਿ ਡਾਰਿਹੋਂ॥
ਭੇਦ ਪਾਇ ਨਿਕਸੌਗੀ ਤੁਮੈਂ ਬਿਹਾਰਿਹੋਂ॥
ਯਾ ਮੂਰਖ ਕੇ ਸੀਸ ਜੂਤਿਯਨ ਝਾਰਕੈ॥
ਹੋ ਮਿਲਿਹੌਂ ਤੁਹਿ ਪਿਯ ਆਇ ਚਰਿੱਤ੍ਰ ਦਿਖਾਰਿਕੈ॥ ੧੧॥

ਨਾਂਰ ਨੇ ਕਿਹਾ ਕਿ ਅਕਬਰ ਵਿਚਾਰਾ ਕੀ ਹੈ ਮੈਂ ਤਾਂ ਛਲ ਨੂੰ ਵੀ ਛਲ ਲਵਾਂਗੀ। ਮੌਕਾ ਪਾਕੇ ਮੈਂ ਨਿਕਲ ਆਵਾਂਗੀ ਅਤੇ ਤੁਹਾਡੇ ਨਾਲ ਰਮਣ ਕਰਾਂਗੀ। ਇਸ ਮੂਰਖ ਦੇ ਸਿਰ ਵਿਚ ਜੁੱਤੀਆਂ ਮਾਰਕੇ ਅਤੇ ਚਲਿੱਤਰ ਕਰਕੇ ਤੈਨੂੰ ਆ ਮਿਲੂੰਗੀ॥੧੧॥

ਜਾਨਿਕ ਬਡੇ ਚਿਨਾਰ ਤਰੇ ਸੋਵਤ ਭਈ॥
ਲਖਿ ਅਕਬਰ ਸੌ ਜਾਗਿ ਨ ਟਰਿ ਆਗੇ ਗਈ॥
ਯਾ ਦ੍ਰੁਮ ਕੀ ਮੁਹਿ ਛਾਹਿ ਅਧਿਕ ਨੀਕੀ ਲਗੀ॥
ਹੋ ਪੌਢਿ ਰਹੀ ਸੁਖ ਪਾਇ ਨ ਤਜਿ ਨਿੰਦ੍ਰਾ ਜਗੀ॥ ੧੨॥

ਉਹ ਜਾਣ ਬੁਝ ਕੇ ਇਕ ਚਿਨਾਰ ਦੇ ਰੁਖ ਦੇ ਥਲੇ ਸੌਂ ਗਈ ਅਤੇ ਅਕਬਰ ਨੂੰ ਵੇਖਕੇ ਵੀ ਨਹੀਂ ਜਾਗੀ ਅਤੇ ਲੰਮੀ ਪਈ ਰਹੀ। ਮੈਨੂੰ ਇਸ ਰੁਖ ਦੀ ਛਾਂ ਚੰਗੀ ਲੱਗੀ ਹੈ ਇਸਲਈ ਨੀਂਦ ਛੱਡ ਮੈਂ ਜਾਗੀ ਨਹੀਂ ਅਤੇ ਪਈ ਰਹੀ ਹਾਂ॥੧੨॥

ਦੋਹਰਾ॥ ਆਪੇ ਅਕਬਰ ਬਾਂਹ ਗਹਿ ਜੋ ਮੁਹਿ ਆਇ ਜਗਾਇ॥
ਹੌਂ ਇਹ ਹੀ ਸੋਈ ਰਹੌ ਪਨ੍ਹਹਿੰਨ ਤਾਹਿ ਲਗਾਇ॥ ੧੩॥

ਭਾਵੇਂ ਅਕਬਰ ਵੀ ਆਕੇ ਖੁਦ ਮੇਰੀ ਬਾਂਹ ਫੜਕੇ ਮੈਨੂੰ ਜਗਾਵੇ ਤਾਂ ਉਹਦੇ ਜੁੱਤੀ ਮਾਰਕੇ ਫਿਰ ਇਥੇ ਹੀ ਸੁੱਤੀ ਰਹਾਂਗੀ॥੧੩॥

**ਚੌਪਈ॥ ਐਸੀ ਬਾਤ ਸ਼ਾਹ ਸੁਨਿ ਪਾਈ॥ ਲੈ ਪਨਹੀ ਤਿਹ ਓਰ ਚਲਾਈ॥**
**ਜੂਤੀ ਵਹੈ ਹਾਥ ਤਿਨ ਲਈ॥ ਬੀਸਕ ਝਾਰਿ ਅਕਬਰਹਿ ਗਈ॥ ੧੪॥**

ਬਾਦਸ਼ਾਹ ਨੇ ਜਦ ਇਹ ਸੁਣਿਆ ਤਾਂ ਜੁੱਤੀ ਲਾਹ ਕੇ ਉਹਦੇ ਮਾਰੀ। ਉਸ ਇਸਤਰੀ ਨੇ ਵੀ ਜੁੱਤੀ ਫੜ ਲਈ ਅਤੇ ਲਗਭਗ ਅਕਬਰ ਦੇ ਵੀਹ ਛਿੱਤਰ ਮਾਰ ਦਿੱਤੇ॥੧੪॥

**ਹਜਰਤਿ ਕੋਪ ਅਧਿਕ ਤਬ ਭਰਿਯੋ॥ ਵਹੈ ਬ੍ਰਿਛ ਮਹਿ ਗਡਹਾ ਕਰਿਯੋ॥**
**ਤਾ ਮੈ ਐਚਿ ਤਰੁਨਿ ਵਹ ਡਾਰੀ॥ ਮੂਰਖ ਬਾਤ ਨ ਕਛੂ ਬਿਚਾਰੀ॥ ੧੫॥**

ਬਾਦਸ਼ਾਹ ਬਹੁਤ ਗੁੱਸੇ ਵਿਚ ਆ ਗਿਆ ਅਤੇ ਉਸ ਰੁਖ ਦੇ ਹੇਠਾਂ ਇਕ ਟੋਇਆ ਪੁਟਵਾਇਆ। ਉਸ ਇਸਤਰੀ ਨੂੰ ਖਿਚਕੇ ਟੋਏ ਵਿਚ ਸੁਟ ਦਿੱਤਾ। ਉਸ ਮੂਰਖ ਨੇ ਮਨ ਵਿਚ ਰਤੀ ਵੀ ਨਹੀਂ ਸੋਚਿਆ॥ ੧੫॥

**ਅੜਿੱਲ॥ ਤਾਂਹਿ ਬ੍ਰਿਛ ਮਹਿ ਡਾਰਿ ਆਪੁ ਦਿੱਲੀ ਗਯੋ॥**
**ਆਨਿ ਉਕਰਿ ਦ੍ਰੁਮ ਮੀਤ ਕਾਢ ਤਾਕੌ ਲਯੋ॥**
**ਮਿਲੀ ਤਰੁਨ ਪਿਯ ਸਾਥ ਚਰਿੱਤ੍ਰ ਬਨਾਇ ਬਰਿ॥**
**ਹੋ ਅਕਬਰ ਕੇ ਸਿਰ ਮਾਝ ਜੂਤਿਯਨ ਝਾਰਿ ਕਰਿ॥ ੧੬॥ ੧॥**

ਉਸ ਨੂੰ ਉਸੇ ਰੁਖ ਦੇ ਥੱਲੇ ਸੁੱਟ ਕੇ ਆਪ ਦਿੱਲੀ ਨੂੰ ਚਲਾ ਗਿਆ ਅਤੇ ਮਿੱਤਰ ਨੇ ਆਕੇ ਟੋਇਆ ਪੁੱਟ ਕੇ ਉਸ ਨੂੰ ਕੱਢ ਲਿਆ। ਉਹ ਇਸਤਰੀ ਅਕਬਰ ਦੇ ਸਿਰ ਵਿਚ ਛਿੱਤਰ ਮਾਰਕੇ ਚਲਿੱਤਰ ਵਖਾਉਂਦੀ ਹੋਈ ਆਪਣੇ ਗਭਰੂ ਮਿੱਤਰ ਨੂੰ ਮਿਲ ਪਈ॥੧੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਾਈਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੨੨॥੪੨੩੯॥ਅਫਜੂੰ॥

ਸ੍ਰੀ ਚਲਿੱਤਰ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਬਾਈਵੀਂ ਕਥਾ ਸਮਾਪਤ॥੨੨੨॥੪੨੩੯॥ਚਲਦਾ॥

## *ਚਲਿੱਤਰ ਦੋ ਸੌ ਤੇਈਵਾਂ*
## *ਕਥਾ ਰਾਣੀ ਛੱਤਰਮਤੀ*

**ਚੌਪਈ॥ ਰਾਧਾਵਤੀ ਨਗਰ ਇਕ ਭਾਰੋ॥ ਆਪੁ ਹਾਥ ਜਨੁ ਈਸ ਸਵਾਰੋ॥**

ਕੂਰਕੇਤ ਰਾਜਾ ਤਹ ਰਹਈ।। ਛੱਤ੍ਰਪਤੀ ਰਾਨੀ ਜਗ ਕਹਈ।। ੧।।

ਰਾਧਾਵਤੀ ਨਾਮੀਂ ਇਕ ਬਹੁਤ ਵੱਡਾ ਸ਼ਹਿਰ ਸੀ ਜਿਸ ਨੂੰ ਜਿਵੇਂ ਰੱਬ ਨੇ ਆਪ ਬਣਾਇਆ ਹੋਵੇ। ਕਰੂਰਕੇਤ ਓਥੇ ਦਾ ਰਾਜਾ ਸੀ ਜਿਸਦੀ ਇਸਤਰੀ ਦਾ ਨਾਂ ਛੱਤਰਮਤੀ ਸੀ।।੧।।

ਤਾਕੋ ਅਧਿਕ ਰੂਪ ਉਜਿਯਾਰੋ।। ਆਪੁ ਬ੍ਰਹਮ ਜਨੁ ਕਰਨ ਸਵਾਰੋ।।
ਤਾ ਸਮ ਤੀਨਿ ਭਵਨ ਤ੍ਰਿਯ ਨਾਹੀ।। ਦੇਵ ਅਦੇਵ ਕਹੈ ਮਨ ਮਾਹੀ।। ੨।।

ਉਹਦਾ ਚੰਦ ਵਰਗਾ ਸੁੰਦਰ ਰੂਪ ਜਿਵੇਂ ਬ੍ਰਹਮਾਂ ਨੇ ਆਪਣੇਂ ਹੱਥਾ ਨਾਲ ਬਣਾਇਆ ਹੋਵੇ। ਦੇਵ-ਦਾਨਵ ਸਾਰੇ ਕਹਿੰਦੇ ਸਨ ਕਿ ਉਸ ਵਰਗੀ ਸੁੰਦਰ ਹੋਰ ਕੋਈ ਨਹੀਂ ਸੀ।।੨।।

ਦੋਹਰਾ।। ਹੀਰਾਮਨਿ ਇਕ ਸ਼ਾਹ ਕੋ ਪੂਤ ਹੁਤੋ ਤਿਹ ਠੌਰ।।
ਤੀਨਿ ਭਵਨ ਭੀਤਰ ਬਿਖੇ ਤਾ ਸਮ ਹੁਤੋ ਨ ਔਰ।। ੩।।

ਇਕ ਸ਼ਾਹ ਦਾ ਹੀਰਾਮਨੀ ਨਾਮੀਂ ਇਕ ਪੁਤਰ ਸੀ, ਜਿਸ ਵਰਗਾ ਸੋਹਣਾਂ ਤਿੰਨਾਂ ਲੋਕਾਂ ਵਿਚ ਹੀ ਹੋਰ ਕੋਈ ਨਹੀ ਸੀ।।੩।।

ਛੱਤ੍ਰਮਤੀ ਤਿਹ ਲਖਿ ਛਕੀ ਛੈਲ ਛਰਹਰੋ ਜ੍ਯਾਨ।।
ਰੂਪ ਬਿਖੈ ਸਮ ਤਵਨ ਕੀ ਤੀਨਿ ਭਵਨ ਨਹਿ ਆਨ।। ੪।।

ਛੱਤਰਮਤੀ ਉਸ ਛੈਲ ਛਬੀਲੇ ਗਭਰੂ ਨੂੰ ਵੇਖ ਕੇ ਬਲਿਹਾਰ ਹੋ ਗਈ ਰੂਪ ਸੁੰਦਰਤਾ ਵਿਚ ਤਿਨਾਂ ਲੋਕਾਂ ਵਿਚ ਉਹੋ ਜਿਹਾ ਕੋਈ ਨਹੀਂ ਸੀ।।੪।।

ਸੋਰਠਾ।। ਤਾਕੋ ਲਿਯੋ ਬੁਲਾਇ ਰਾਨੀ ਸਖੀ ਪਠਾਇਕੈ।।
ਕਹਜੋ ਮੀਤ ਮੁਸਕਾਇ ਸ਼ੰਕ ਤਜਾਗਿ ਮੋਕੌ ਭਜਹੁ।। ੫।।

ਰਾਣੀ ਨੇ ਸਖੀ ਨੂੰ ਭੇਜ ਕੇ ਉਸਨੂੰ ਬੁਲਾ ਲਿਆ ਅਤੇ ਹੀਰਾਮਨੀ ਨੂੰ ਹੱਸ ਕੇ ਕਹਿਣ ਲਗੀ ਕਿ ਸਾਰੇ ਡਰ ਅਤੇ ਭੈਅ ਤਿਆਗ ਕੇ ਮੇਰੇ ਨਾਲ ਰਮਣ ਕਰੋ।।੫।।

ਅੜਿੱਲ।। ਜੋ ਰਾਨੀ ਤਿਹ ਕਹਜੋ ਨ ਤਿਨ ਬਚ ਮਾਨਿਯੋ।।
ਪਾਇ ਰਹੀ ਪਰ ਮੂੜ੍ਹ ਨ ਕਿਛੁ ਕਰਿ ਜਾਨਿਯੋ।।
ਹਾਇ ਭਾਇ ਬਹੁ ਭਾਂਤਿ ਰਹੀ ਦਿਖਰਾਇ ਕਰਿ।।
ਹੋ ਰਮਜੋ ਨ ਤਾਸੋ ਮੂਰਖ ਹਰਖੁਪਜਾਇ ਕਰਿ।। ੬।।

ਰਾਣੀ ਨੇ ਜਿਵੇਂ ਉਸ ਨੂੰ ਕਿਹਾ, ਉਹ ਨਾ ਮੰਨਿਆਂ ਉਹ ਉਹਦੇ ਪੈਰੀਂ ਵੀ ਪਈ ਪਰ ਮੂਰਖ

ਨਹੀਂ ਮੰਨਿਆ। ਉਹ ਉਸਨੂੰ ਅਨੇਕਾਂ ਹਾਵ ਭਾਵ ਵਖਾਉਣ ਲੱਗੀ ਪਰ ਉਸ ਮੂਰਖ ਖੁਸ਼ ਹੋ ਕੇ ਉਸ ਨਾਲ ਰਮਣ ਨਾ ਕੀਤਾ॥੬॥

**ਕਰਮ ਕਾਲ ਜੋ ਲਾਖ ਮੁਹਰ ਕਹੂੰ ਪਾਇਯੈ॥**
**ਲੀਜੈ ਹਾਥ ਉਚਾਇ ਤਜਾਗਿ ਨਹ ਜਾਇਯੈ॥**
**ਜੋ ਰਾਨੀ ਸੋ ਨੇਹ ਭਯੋ ਲਹਿ ਲੀਜਿਯੈ॥**
**ਹੋ ਜੋ ਵਹੁ ਕਹੈ ਸੁ ਕਰਿਯੈ ਸ਼ੰਕ ਨ ਕੀਜਿਯੈ॥ ੭॥**

ਕਿਸੇ ਸਬੱਬ ਨਾਲ ਜੇ ਲੱਖ ਮੋਹਰਾਂ ਮਿਲ ਜਾਣ ਤਾਂ ਉਨ੍ਹਾਂ ਨੂੰ ਲੈ ਲੈਣਾਂ ਚਾਹੀਦਾ ਹੈ ਅਤੇ ਛੱਡਣਾ ਨਹੀਂ ਚਾਹੀਦਾ, ਰਾਣੀ ਪਾਸੋਂ ਜੋ ਪ੍ਰੇਮ ਪਿਆਰ ਨਾਲ ਮਿਲੇ ਉਹ ਲੈ ਲੈਣਾ ਚਾਹੀਦਾ ਹੈ ਅਤੇ ਜਿਵੇਂ ਉਹ ਕਹੇ ਕਿਸੇ ਸੰਕੋਚ ਤੋਂ ਬਗੈਰ ਕਰਨਾ ਚਾਹੀਦਾ ਹੈ॥੭॥

**ਭਜੁ ਰਾਨੀ ਤਿਹ ਕਹਿਯੋ ਨ ਤਿਹ ਤਾਕੌ ਭਜਯੋ॥**
**ਕਾਮ ਕੇਲ ਹਿਤ ਮਾਨ ਨ ਤਿਹ ਤਾਸੋ ਸਜਯੋ॥**
**ਨਾਂਹਿ ਨਾਂਹਿ ਸੋ ਕਰਤ ਨਾਸਿਤ ਕੀ ਤਹ ਭਯੋ॥**
**ਹੋ ਤਬ ਅਬਲਾ ਕੈ ਕੋਪ ਅਧਿਕ ਚਿਤ ਮੈ ਛਯੋ॥ ੮॥**

ਰਾਣੀ ਨੇ ਉਸ ਪਾਸੋਂ ਪ੍ਰੇਮ ਕ੍ਰੀੜਾ ਮੰਗੀ ਜੋ ਉਹ ਨਾ ਮੰਨਿਆ ਅਤੇ ਪਿਆਰ ਕਰਨ ਲਈ ਤਿਆਰ ਨਹੀਂ ਹੋਇਆ। ਜਦ ਉਹ ਨਹੀਂ ਨਹੀਂ ਹੀ ਕਰਦਾ ਰਿਹਾ ਤਾਂ ਇਸਤਰੀ ਦੇ ਮਨ ਵਿਚ ਬਹੁਤ ਕਰੋਧ ਭਰ ਗਿਆ॥੮॥

**ਚੌਪਈ॥ ਤਰੁਨੀ ਤਬੈ ਅਧਿਕ ਰਿਸਿ ਭਰੀ॥ ਕਠਿਨ ਕ੍ਰਿਪਾਨ ਹਾਥ ਮੈ ਧਰੀ॥**
**ਤਾਕੋ ਤਮਕਿ ਤੇਗ ਸੌ ਮਾਰਯੋ॥ ਕਾਟਿ ਮੂੰਡ ਛਿਤ ਊਪਰ ਡਾਰਯੋ॥ ੯॥**

ਫਿਰ ਇਸਤਰੀ ਨੇ ਗੁੱਸੇ ਵਿਚ ਆਕੇ ਤਲਵਾਰ ਕਢੀ ਅਤੇ ਰੋਹ ਵਿਚ ਆਕੇ ਉਸਨੂੰ ਤਲਵਾਰ ਨਾਲ ਮਾਰ ਦਿੱਤਾ ਅਤੇ ਉਸਦਾ ਸਿਰ ਵੱਢ ਕੇ ਧਰਤੀ ਤੇ ਡੇਗ ਦਿੱਤਾ॥੯॥

**ਟੂਕ ਅਨੇਕ ਤਵਨ ਕੌ ਕੀਨੋ॥ ਡਾਰਿ ਦੇਗ ਕੇ ਭੀਤਰ ਦੀਨੋ॥**
**ਨਿਜੁ ਪਤਿ ਬੋਲਿ ਧਾਮ ਮੈ ਲਯੋ॥ ਭੱਛ ਭਾਖਿ ਆਗੇ ਧਰਿ ਦਯੋ॥ ੧੦॥**

ਫਿਰ ਉਸਨੇ ਉਸਦੇ ਅਨੇਕਾਂ ਛੋਟੇ ਛੋਟੇ ਟੁਕੜੇ ਕੀਤੇ ਅਤੇ ਮਾਸ ਨੂੰ ਦੇਗ ਵਿਚ ਪਾਕੇ ਰਿੱਝਣ ਵਾਸਤੇ ਰੱਖ ਦਿੱਤਾ। ਫਿਰ ਉਸ ਆਪਣੇ ਪਤੀ ਨੂੰ ਮਹਿਲ ਵਿਚ ਬੁਲਾਇਆ ਅਤੇ ਭੋਜਨ ਵਾਸਤੇ ਮਾਸ ਉਹਦੇ ਅਗੇ ਪਰੋਸ ਦਿੱਤਾ॥੧੦॥

ਦੋਹਰਾ।। ਮਦਰਾ ਮਾਂਝ ਚੁਆਇ ਤਿਹ ਮਦ ਕਰਿ ਪਜਾਯੋ ਪੀਯ।।
ਲਹਿ ਬਾਰੁਨਿ ਮੂਰਖਿ ਪਿਯੋ ਭੇਦ ਨ ਸਮਝ੍ਯੋ ਜੀਯ।। ੧੧।।

ਕਈ ਵਾਰ ਕੱਢੀ ਹੋਈ ਸ਼ਰਾਬ ਪਿਆ ਕੇ ਪਤੀ ਨੂੰ ਸ਼ਰਾਬੀ ਕਰ ਦਿੱਤਾ। ਉਹ ਮੂਰਖ ਪੀ ਗਿਆ ਅਤੇ ਅਸਲ ਭੇਤ ਨੂੰ ਨਾ ਸਮਝ ਸਕਿਆ।।੧੧।।

ਹਾਡੀ ਤ੍ਵਚਾ ਗਿਲੋਲ ਕੈ ਦੀਨੀ ਡਾਰਿ ਚਲਾਇ।।
ਰਹਤ ਮਾਸੁ ਦਾਨਾ ਭਏ ਅਸ੍ਵਨ ਦਯੋ ਖਵਾਇ।। ੧੨।।

ਹੱਡੀਆਂ ਅਤੇ ਖੱਲ ਨੂੰ ਬਾਹਰ ਸੁੱਟ ਦਿੱਤਾ ਅਤੇ ਜਿਹੜਾ ਮਾਸ ਬੱਚਿਆ ਉਸ ਨੂੰ ਕੁੱਤਿਆਂ ਨੂੰ ਖਵਾ ਦਿੱਤਾ।।੧੨।।

ਚੌਪਈ।। ਤਾਸੋਂ ਰਤਿ ਜਿਨ ਜਾਨਿ ਨ ਕਰੀ।। ਤਾ ਪਰ ਅਧਿਕ ਕੋਪ ਤ੍ਰਿਯ ਭਰੀ।।
ਹੈ ਨ੍ਰਿਪ ਕੋ ਤਿਹ ਮਾਸ ਖਵਾਯੋ।। ਮੂਰਖ ਨਾਹਿ ਨਾਹਿ ਕਛੁ ਪਾਯੋ।। ੧੩।।੧।।

ਉਹ ਵਿਅਕਤੀ ਜਿਸ ਨੇ ਉਸ ਨਾਲ ਪ੍ਰੇਮ ਕ੍ਰੀੜਾ ਨਹੀਂ ਕੀਤੀ, ਉਸ ਇਸਤਰੀ ਦੇ ਕ੍ਰੋਧ ਦਾ ਸ਼ਿਕਾਰ ਹੋ ਗਿਆ। ਗੁੱਸੇ ਵਿਚ ਆ ਕੇ ਉਸ ਉਸਦਾ ਮਾਸ ਰਾਜੇ ਨੂੰ ਖਵਾ ਦਿੱਤਾ ਅਤੇ ਉਸ ਮੂਰਖ ਪਤੀ ਨੂੰ ਵੀ ਸੱਚ ਦਾ ਪਤਾ ਨ ਲਗ ਸਕਿਆ।।੧੩।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤੇਈਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੨੩।।੪੨੫੨।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਤੇਈਵੀਂ ਕਥਾ ਸਮਾਪਤ।।੨੨੩।।੪੨੫੨।।ਚਲਦਾ।।

## *ਚਲਿੱਤਰ ਦੋ ਸੌ ਚਵੀਵਾਂ*

## *ਕਥਾ ਰਾਣੀ ਤ੍ਰਿਪਰਾਰਕਲਾ*

ਦੋਹਰਾ।। ਬਿਸ਼ਨਕੇਤ ਰਾਜਾ ਬਡੋ ਜੂਨਾਗੜ੍ਹ ਕੋ ਈਸ।।
ਇੰਦ੍ਰ ਚੰਦ੍ਰ ਸੌ ਰਾਜ ਧੌ ਅਲਕਿ ਸਕੈ ਜਗਦੀਸ।। ੧।।

ਬਿਸ਼ਨਕੇਤ ਜੂਨਾਗੜ੍ਹ ਦਾ ਇਕ ਮਹਾਨ ਰਾਜਾ ਸੀ ਜਿਹੜਾ ਇੰਦਰ ਅਤੇ ਕੁਬੇਰ ਵਰਗਾ ਪ੍ਰਭੂ ਦਾ ਰੂਪ ਸੀ।।੧।।

ਚੌਪਈ।। ਸ੍ਰੀ ਤ੍ਰਿਪੁਰਾਰਿ ਕਲਾ ਤਾਕੀ ਤ੍ਰਿਯ।।

ਮਨ ਕ੍ਰਮ ਬਸਿ ਰਾਖਜੋ ਜਿਨ ਕਰਿ ਪਿਯ॥
ਅਧਿਕ ਤਰੁਨਿ ਕੋ ਰੂਪ ਬਿਰਾਜੈ॥
ਸ੍ਰੀ ਤ੍ਰਿਪੁਰਾਰਿ ਨਿਰਖਿ ਦੁਤਿ ਲਾਜੈ॥ ੨॥

ਤ੍ਰਿਪਰਾਰ ਕਲਾ ਉਸਦੀ ਰਾਣੀ ਸੀ ਜਿਸ ਮਨ ਬਚਨ ਅਤੇ ਕਰਮ ਪਖੋਂ ਆਪਣੇ ਪਤੀ ਨੂੰ ਆਪਣੇ ਵੱਸ ਵਿਚ ਰਖਿਆ ਹੋਇਆ ਸੀ। ਉਸ ਇਸਤਰੀ ਦੀ ਅਪਾਰ ਰੂਪ ਸੁੰਦਰਤਾ ਵੇਖ ਕੇ ਕਾਮਦੇਵ ਵੀ ਸ਼ਰਮਸਾਰ ਹੁੰਦਾ ਸੀ॥੨॥

ਦੋਹਰਾ॥ ਨਵਲ ਕੁਅਰ ਇਕ ਸ਼ਾਹੁ ਕੋ ਪੂਤ ਰਹੈ ਸੁ ਕੁਮਾਰ॥
ਰੀਝ ਰਹੀ ਤ੍ਰਿਪੁਰਾਰਿ ਕਲਾ ਤਾਕੋ ਰੂਪ ਨਿਹਾਰਿ॥ ੩॥

ਨਵਲ ਕੁਮਾਰ ਇਕ ਰਾਜੇ ਦਾ ਪੁੱਤਰ ਸੀ। ਤ੍ਰਿਪਰਾਰ ਕਲਾ ਉਸ ਦਾ ਰੂਪ ਵੇਖ ਕੇ ਮੋਹਿਤ ਹੋ ਗਈ॥੩॥

ਅੜਿੱਲ॥ ਨਵਲ ਕਅਰਹਿ ਬਿਲੋਕਿ ਹਿਯੋ ਲਲਚਾਇਯੋ॥
ਪਠੈ ਸਹਚਰੀ ਨਿਜੁ ਗ੍ਰਿਹਿ ਬੋਲ ਪਠਾਇਯੋ॥
ਅਧਿਕ ਮਾਨਿ ਰੁਚਿ ਰਮੀ ਹਰਖ ਉਪਜਾਇਕੈ॥
ਹੋ ਕਾਮ ਰੀਤਿ ਜੁਤ ਪ੍ਰੀਤਮ ਅਧਿਕ ਮਚਾਇਕੈ॥ ੪॥

ਨਵਲ ਕੁਮਾਰ ਨੂੰ ਵੇਖ ਕੇ ਉਸਦਾ ਮਨ ਲਲਚਾ ਗਿਆ। ਉਸ ਇਕ ਸਖੀ ਨੂੰ ਭੇਜ ਕੇ ਉਸ ਨੂੰ ਆਪਣੇ ਮਹਲ ਵਿਚ ਬੁਲਾ ਲਿਆ। ਉਸ ਨਾਲ ਬਹੁਤ ਪ੍ਰਸੰਨ ਹੋ ਕੇ ਆਪਣੀ ਰੁਚੀ ਅਨੁਸਾਰ ਰਮਣ ਕੀਤਾ। ਉਸ ਨੇ ਉਹਦੇ ਨਾਲ ਕਾਮ ਕਲੋਲਾਂ ਦੀ ਧੂੰਮ ਮਚਾ ਦਿਤੀ॥੪॥

ਛੈਲ ਛੈਲਨੀ ਛਕੈ ਅਧਿਕ ਸੁਖ ਪਾਵਹੀਂ॥
ਜੋਰ ਜੋਰ ਚਖੁ ਚਾਰ ਦੋਊ ਮੁਸਕਾਵਹੀਂ॥
ਲਪਟ ਲਪਟ ਕਰਿ ਜਾਂਹਿ ਨ ਛਿਨ ਇਕ ਛੋਰਹੀ॥
ਹੋ ਕਰਿ ਅਧਰਨ ਕੋ ਪਾਨ ਕੁਚਾਨ ਮਰੋਰਹੀ॥ ੫॥

ਗਭਰੂ ਮੁਟਿਆਰ ਬੜਾ ਸੁਖ ਮਾਣਕੇ ਭੋਗ ਕਰ ਰਹੇ ਸਨ ਅਤੇ ਇਕ ਦੂਸਰੇ ਦੇ ਸੁੰਦਰ ਨੈਣਾਂ ਨੂੰ ਵੇਖਕੇ ਹੱਸਦੇ ਸਨ। ਉਹ ਇਕ ਦੂਸਰੇ ਨਾਲ ਲਿਪਟੇ ਹੋਏ ਸਨ ਅਤੇ ਇਕ ਪੱਲ ਵੀ ਇਕ ਦੂਸਰੇ ਤੋਂ ਵੱਖ ਨਹੀਂ ਸੀ ਹੋ ਰਹੇ। ਉਹ ਇਕ ਦੂਸਰੇ ਦੇ ਹੋਠਾਂ ਦਾ ਰਸ ਚੂਸਦੇ ਸਨ॥੫॥

ਚੌਰਾਸਿਯਨ ਆਸਨਨ ਕਰਤ ਬਨਾਇਕੈ।।
ਕਾਮ ਕਲੋਲ ਮਚਾਇ ਅਧਿਕ ਸੁਖ ਪਾਇਕੈ।।
ਕੋਕਸਾਰ ਕੇ ਭੇਦ ਉਚਰੈਂ ਬਨਾਇ ਕਰ।।
ਹੋ ਨਿਰਖਿ ਪ੍ਰਭਾ ਬਲਿ ਜਾਹਿ ਦੋਊ ਮੁਸਕਾਇ ਕਰਿ।। ੬।।

ਉਹ ਚੌਰਾਸੀ ਆਸਣ ਬਣਾਕੇ ਬੜੇ ਪ੍ਰਸੰਨ ਚਿਤ ਕਾਮ ਕਲੋਲਾਂ ਕਰਦੇ ਸਨ। ਕੋਕਸ਼ਾਸਤਰ ਦੇ ਭੇਤਾਂ ਦਾ ਉਚਾਰਣ ਕਰਦੇ ਸਨ ਅਤੇ ਇਕ ਦੂਸਰੇ ਦੀ ਸੁੰਦਰਤਾ ਵੇਖ ਕੇ ਮੁਸਕਰਾਉਂਦੇ ਸਨ।। ੬।।

ਚੌਪਈ।। ਏਕ ਦਿਵਸ ਇਮਿ ਜਾਰ ਉਚਾਰੋ।। ਸੁਨੁ ਰਾਨੀ ਤੈ ਕਹਜੋ ਹਮਾਰੋ।।
ਜਿਨਿ ਤਵ ਨਾਥ ਬਿਲੋਕੈ ਆਈ।। ਦੁਹੂੰਅਨ ਹਨੇ ਕੋਪ ਉਪਜਾਈ।। ੭।।

ਇਕ ਦਿਨ ਮਿੱਤਰ ਨੇ ਰਾਣੀ ਨੂੰ ਕਿਹਾ," ਮੇਰੀ ਪਿਆਰੀ ਇਕ ਗਲ ਸੁਣ। ਜਿਸ ਦਿਨ ਵੀ ਤੇਰੇ ਪਤੀ ਨੇ ਸਾਨੂੰ ਵੇਖ ਲਿਆ, ਉਸ ਗੁੱਸੇ ਵਿਚ ਆਕੇ ਸਾਨੂੰ ਦੋਹਾਂ ਨੂੰ ਮਾਰ ਦੇਣਾ ਹੈ"।।੭।।

ਤ੍ਰਿਯੋ ਬਾਚ।। ਪ੍ਰਥਮ ਰਾਵ ਤਨ ਭੇਦ ਜਤਾਊਂ।। ਬਹੁਰਿ ਢਢੋਰੋ ਨਗਰ ਦਿਵਾਊਂ।।
ਦੈ ਦੁੰਦਭਿ ਪੁਨਿ ਤੋਹਿ ਬੁਲੈਹੌਂ।। ਕਾਮ ਭੋਗ ਰੁਚਿ ਮਾਨਿ ਮਚੈਹੌਂ।। ੮।।

ਰਾਣੀ ਨੇ ਕਿਹਾ,"ਪਹਿਲਾਂ ਮੈਂ ਰਾਜੇ ਨੂੰ ਦਸਾਂਗੀ, ਫਿਰ ਨਗਰ ਵਿਚ ਢੰਢੋਰਾ ਪਿਟਾਵਾਂਗੀ ਫਿਰ ਦੁਦੰਭੀ ਵਜਾ ਕੇ ਤੈਨੂੰ ਬੁਲਾਵਾਂਗੀ ਅਤੇ ਕਾਮ ਭੋਗ ਰੁਚੀ ਮਾਣ ਕੇ ਕਰਾਂਗੇ"।।੮।।

ਅੜਿੱਲ।। ਅਧਿਕ ਭੋਗ ਕਰਿ ਮੀਤਹਿ ਦਯੋ ਉਠਾਇਕੈ।।
ਆਪੁ ਨ੍ਰਿਪਤਿ ਸੌ ਕਹੀ ਬਾਤ ਸਮੁਝਾਇਕੈ।।
ਸ਼ਿਵ ਮੋਕੌ ਇਹ ਭਾਂਤ ਕਹਜੋ ਹੌ ਆਇ।।
ਕਰਿ ਹੋ ਸੌਹੱਉ ਤੁਮਰੇ ਤੀਰ ਕਹੌ ਅਬ ਆਇ ਘਰਿ।। ੯।।

ਭੋਗ ਵਿਲਾਸ ਕਰਕੇ ਉਸ ਮਿੱਤਰ ਨੂੰ ਭੇਜ ਦਿੱਤਾ ਅਤੇ ਆਪ ਰਾਜੇ ਨੂੰ ਸਮਝਾਕੇ ਕਿਹਾ ਕਿ ਸ਼ਿਵਜੀ ਨੇ ਮੈਨੂੰ ਕਿਹਾ ਹੈ ਕਿ ਮੈਂ ਰਾਜੇ ਦੇ ਸਾਹਮਣੇ ਇਕ ਦਿਨ ਤੁਹਾਡੇ ਘਰ ਆਵਾਂਗਾ।। ੯।।

ਚੌਪਈ।। ਜਬ ਦਿਨ ਏਕ ਸਭਾਗਾ ਹ੍ਵੈਹੈ।। ਮਹਾਂਦੇਵ ਮੇਰੇ ਗ੍ਰਿਹਿ ਐਹੈ।।
ਨਿਜੁ ਹਾਥਨ ਦੁੰਦਭੀ ਬਜਾਵੈ।। ਕੂਕਿ ਅਧਿਕ ਸਭ ਪੁਰਹਿ ਸੁਨਾਵੈ।। ੧੦।।

ਜਦ ਕੋਈ ਭਾਗਾਂ ਵਾਲਾ ਦਿਨ ਆਊਗਾ ਤਾਂ ਸ਼ਿਵਜੀ ਮੇਰੇ ਘਰ ਆਉਣਗੇ। ਉਹ ਆਪਣੇ ਹੱਥਾਂ ਨਾਲ ਦੁਦੰਭੀ ਵਜਾਉਣਗੇ, ਜਿਸਦੀ ਆਵਾਜ਼ ਸਾਰੇ ਸ਼ਹਿਰ ਵਿਚ ਸੁਣਾਈ ਦੇਵੇਗੀ।।੧੦।।

******************************************************

**ਜਬ ਤੁਮ ਐਸ ਸ਼ਬਦ ਸੁਨਿ ਲੈਯਹੁ।। ਤਬ ਉਠ ਧਾਮ ਹਮਾਰੇ ਐਯਹੁ।।**
**ਭੇਦ ਕਿਸੂ ਔਰਹਿ ਨਹਿ ਕਹਿਯਹੁ।। ਭੋਗ ਸਮੈ ਤ੍ਰਿਯ ਕੋ ਭਯੋ ਲਹਿਯਹੁ।। ੧੧।।**

ਜਦ ਤੁਸੀ ਇਹ ਆਵਾਜ਼ ਸੁਣੋ ਤਾਂ ਮੇਰੇ ਮਹਿਲਾਂ ਵਿਚ ਆ ਜਾਣਾ। ਕਿਸੇ ਹੋਰ ਨੂੰ ਨਾ ਦਸਣਾਂ ਅਤੇ ਇਸਤਰੀ ਦੇ ਭੋਗ ਸਮੇਂ ਤੇ ਪਹੁੰਚ ਜਾਣਾ।।੧੧।।

**ਦੋਹਰਾ।। ਤੁਰਤੁ ਆਨਿ ਮੋਕੋ ਭਜਹੁ ਸੁਨੁ ਰਾਜਾ ਸੁਖਧਾਮ।।**
**ਪਲਜੋ ਪਰੋਸੋ ਹੋਇ ਸੁਤ ਮੋਹਨ ਰਖਿਯਹੁ ਨਾਮ।। ੧੨।।**

ਹੇ ਸੁਖਾਂ ਦੇ ਦਾਤੇ ਰਾਜਨ! ਫਿਰ ਤੁਸੀ ਤੁਰੰਤ ਆਕੇ ਮੇਰੇ ਨਾਲ ਰਮਣ ਕਰਨਾਂ। ਤਦ ਪਲਿਆ ਪਲਾਇਆ ਇਕ ਪੁੱਤਰ ਮਿਲੇਗਾ ਉਸ ਦਾ ਨਾਂ ਮੋਹਣ ਰਖਣਾਂ।।੧੨।।

**ਯੌ ਕਹਿਕੈ ਨ੍ਰਿਪ ਸੋਂ ਬਚਨ ਗ੍ਰਿਹ ਤੇ ਦਿਯੋ ਉਠਾਇ।।**
**ਪਠੈ ਸਹਚਰੀ ਜਾਰ ਕੌ ਲੀਨੋ ਨਿਕਟ ਬੁਲਾਇ।। ੧੩।।**

ਇਹ ਕਹਿਕੇ ਉਸ ਰਾਜੇ ਨੂੰ ਭੇਜ ਦਿਤਾ ਅਤੇ ਸਖੀ ਭੇਜ ਕੇ ਆਪਣੇ ਯਾਰ ਨੂੰ ਆਪਣੇਂ ਪਾਸ ਬੁਲਾ ਲਿਆ।।੧੩।।

**ਚੌਪਈ।। ਕਾਮ ਭੋਗ ਪ੍ਰੀਤਮ ਸੋ ਕਿਯੋ।। ਦ੍ਰਿੜ ਕਰਿ ਬਹੁਤ ਦਮਾਮੋ ਦਿਯੋ।।**
**ਕੂਕਿ ਕੂਕਿ ਪਰ ਸਕਲ ਸੁਨਾਇਸਿ।। ਭੋਗ ਸਮੈ ਰਾਨੀ ਕੋ ਆਇਸਿ।। ੧੪।।**

ਉਸ ਫਿਰ ਆਪਣੇ ਪ੍ਰੀਤਮ ਨਾਲ ਭੋਗ ਵਿਲਾਸ ਕੀਤਾ ਅਤੇ ਬੜੇ ਜ਼ੋਰ ਨਾਲ ਨਗਾਰਾ ਵਜਾਇਆ ਜਿਸਦੀ ਆਵਾਜ ਸਾਰੇ ਨਗਰ ਨੂੰ ਸੁਣ ਗਈ । ( ਰਾਣੀ ਨੇ ਜਿਵੇਂ ਰਾਜੇ ਨੂੰ ਕਿਹਾ ਸੀ) ਹੁਣ ਰਾਣੀ ਦੇ ਭੋਗ ਦਾ ਸਮਾਂ ਹੋ ਗਿਆ ਸੀ।।੧੪।।

**ਬਚਨ ਸੁਨਤ ਰਾਜਾ ਉਠਿ ਧਯੋ।। ਭੋਗ ਸਮੋ ਰਾਨੀ ਕੋ ਭਯੋ।।**
**ਜੋ ਸ਼ਿਵ ਬਚਨ ਕਹਜੋ ਸੋ ਹ੍ਵੈਹੈ।। ਪਰਜੋ ਪਰੋਸੋ ਸੁਤ ਗ੍ਰਿਹ ਦੈਹੈ।। ੧੫।।**

ਆਵਾਜ਼ ਸੁਣ ਕੇ ਰਾਜਾ ਬੜੀ ਕਾਹਲੀ ਕਾਹਲੀ ਆਇਆ ਕਿ ਰਾਣੀ ਦੇ ਭੋਗ ਦਾ ਸਮਾਂ ਹੁਣ ਆ ਗਿਆ ਹੈ। ਹੁਣ ਸ਼ਿਵਜੀ ਦੇ ਕਹੇ ਬਚਨਾਂ ਅਨੁਸਾਰ ਹੋਵੇਗਾ ਅਤੇ ਪਲਿਆ ਪਲਾਇਆ ਪੁੱਤਰ ਪ੍ਰਾਪਤ ਹੋ ਜਾਵੇਗਾ।।੧੫।।

**ਆਵਤ ਨ੍ਰਿਪਤਿ ਜਾਰ ਡਰਪਾਨੋ।। ਰਾਨੀ ਸੋਂ ਯੋ ਬਚਨ ਬਖਾਨੋ।।**
**ਨਿਰਾਪ੍ਰਾਧ ਮੋਕੌ ਤੈਂ ਮਾਰਜੋ।। ਮੈ ਤ੍ਰਿਯਕਛੁ ਨ ਤੋਰਿ ਬਿਗਾਰਜੋ।। ੧੬।।**

ਰਾਜੇ ਨੂੰ ਆਉਂਦਾ ਵੇਖ ਯਾਰ ਡਰ ਗਿਆ ਅਤੇ ਰਾਣੀ ਨੂੰ ਕਹਿਣ ਲੱਗਾ ਕਿ ਤੂੰ ਮੈਨੂੰ ਨਿਰਦੋਸ਼

ਨੂੰ ਮਰਵਾ ਰਹੀ ਏਂ। ਮੈਂ ਭਲਾ ਤੇਰਾ ਕੀ ਵਿਗਾੜਿਆ ਸੀ॥੧੬॥

## ਸ਼ਿਵ ਬਚ ਸਿਮਰਿ ਤਹਾਂ ਨ੍ਰਿਪ ਗਯੋ॥ ਭੋਗ ਕਰਤ ਨਿਜੁ ਤ੍ਰਿਯ ਸੋ ਭਯੋ॥
## ਪੀਠਿ ਫੇਰਿ ਗ੍ਰਿਹਿ ਕੋ ਜਬ ਧਾਯੋ॥ ਤਬ ਤ੍ਰਿਯ ਆਪਨੋ ਜਾਰ ਬੁਲਾਯੋ॥੧੭॥

ਸ਼ਿਵਜੀ ਦੇ ਬਚਨਾਂ ਅਨੁਸਾਰ ਰਾਜਾ ਉਥੇ ਆ ਗਿਆ ਅਤੇ ਆਪਣੀ ਇਸਤਰੀ ਨਾਲ ਰਮਣ ਕਰਨ ਲਗਾ। ਜਦ ਪਿੱਠ ਮੋੜ ਕੇ ਉਹ ਆਪਣੇ ਮਹਿਲਾਂ ਨੂੰ ਜਾਣ ਲਗਾ ਤਾਂ ਰਾਣੀ ਆਪਣੇ ਯਾਰ ਨੂੰ ਬੁਲਾਇਆ॥੧੭॥

## ਦੋਹਰਾ॥ ਕਹਾ ਜਾਤ ਰਾਜਾ ਕਹਯੋ ਸ਼ਿਵ ਸੁਤ ਦੀਨੋ ਧਾਮ॥
## ਪਲੋ ਪਲੋਸੋ ਲੀਜਿਯੈ ਮੋਹਨਿ ਰਖਿਯੈ ਨਾਮ॥ ੧੮॥

ਫਿਰ ਉਸ ਰਾਜੇ ਨੂੰ ਆਵਾਜ਼ ਮਾਰੀ ਅਤੇ ਕਿਹਾ," ਹੇ ਰਾਜਨ! ਕਿਥੇ ਜਾ ਰਹੇ ਹੋ? ਸ਼ਿਵਜੀ ਨੇ ਘਰ ਵਿਚ ਪੁੱਤਰ ਭੇਜਿਆ ਹੈ। ਪਲਿਆ ਪਲਾਇਆ ਪੁੱਤਰ ਲਵੋ ਅਤੇ ਇਸਦਾ ਨਾਂ ਮੋਹਨ ਰਖੋ॥ ੧੮॥

## ਚੌਪਈ॥ ਪ੍ਰਥਮ ਜਾਰ ਕੋ ਬੋਲਿ ਪਠਾਯੋ॥ ਦੈ ਦੁੰਦਭਿ ਪੁਨਿ ਰਾਵ ਬੁਲਾਯੋ॥
## ਬਹੁਰਿ ਕੂਕਿ ਕੈ ਪੁਰਹਿ ਸੁਨਾਇਸਿ॥ ਮਿਤਵਾ ਕੋ ਸੁਤ ਕੈ ਠਹਰਾਇਸਿ॥੧੯॥

ਪਹਿਲਾਂ ਯਾਰ ਨੂੰ ਬੁਲਾਇਆ, ਫਿਰ ਨਗਾਰਾ ਵਜਾਕੇ ਰਾਜੇ ਨੂੰ ਬੁਲਾਇਆ ਅਤੇ ਅਵਾਜ਼ ਸਾਰੇ ਨਗਰ ਨੂੰ ਸੁਣਾਈ ਅਤੇ ਫਿਰ ਯਾਰ ਨੂੰ ਪੁੱਤਰ ਬਣਾ ਲਿਆ॥੧੯॥

## ਦੋਹਰਾ॥ ਨਿਸੁ ਦਿਨ ਰਾਖਤ ਜਾਰ ਕੋ ਸੁਤ ਸੁਤ ਕਹਿ ਕਹਿ ਧਾਮ॥
## ਸ਼ਿਵ ਬਚ ਲਹਿ ਨ੍ਰਿਪ ਚੁਪ ਰਹਯੋ ਇਹ ਛਲ ਛਲਯੋ ਸੁ ਬਾਮ॥ ੨੦॥ ੧॥

ਹੁਣ ਉਹ ਰਾਤ ਦਿਨ ਯਾਰ ਨੂੰ ਪੁੱਤਰ ਕਹਿ ਕੇ ਘਰ ਵਿਚ ਰੱਖ ਰਹੀ ਸੀ। ਸ਼ਿਵਜੀ ਦੇ ਬਚਨਾਂ ਨੂੰ ਸਾਖੀ ਮੰਨਕੇ ਰਾਜਾ ਚੁਪ ਰਿਹਾ ਅਤੇ ਇਸਤਰ੍ਹਾਂ ਚਲਿੱਤਰ ਕਰਕੇ ਰਾਣੀ ਨੇ ਰਾਜੇ ਨੂੰ ਛਲ ਲਿਆ॥੨੦॥੧॥

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਚੌਬੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੨੪॥੪੨੭੨॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਚਵੀਵੀਂ ਕਥਾ ਸਮਾਪਤ॥੨੨੪॥੪੨੭੨॥ਚਲਦਾ॥

# ਚਲਿੱਤਰ ਦੋ ਸੌ ਪੰਝੀਵਾਂ

## ਕਥਾ ਰਾਜਕੁਮਾਰੀ ਚਖਚਾਰ ਮਤੀ

**ਚੌਪਈ।। ਬਾਰਾਣਸੀ ਨਗਰਿਕ ਬਿਰਾਜੈ।। ਜਾਕੇ ਲਖੇ ਪਾਪ ਸਭ ਭਾਜੈਂ।।**
**ਬਿਮਲ ਸੈਨ ਰਾਜਾ ਤਹ ਰਹਈ।। ਸਭ ਦੁਰਜਨ ਕੇ ਦਲ ਕੋ ਦਹਈ।।੧।।**

ਬਨਾਰਸ ਇਕ ਸ਼ਹਿਰ ਹੈ ਜਿਸ ਬਾਰੇ ਇਹ ਕਿਹਾ ਜਾਂਦਾ ਹੈ ਕਿ ਉਸਦੇ ਦਰਸ਼ਨ ਕਰਨ ਨਾਲ ਸਭ ਪਾਪ ਖਤਮ ਹੋ ਜਾਂਦੇ ਹਨ। ਬਿਮਲ ਸੈਨ ਉਥੇ ਦਾ ਰਾਜਾ ਸੀ ਜੋ ਸਾਰੇ ਪਾਪੀਆਂ ਦਾ ਨਾਸ ਕਰਨ ਵਾਲਾ ਸੀ।।੧।।

**ਸੁਨਤ ਕੁਅਰ ਨ੍ਰਿਪ ਕੋ ਇਕ ਸੁਤ ਬਰ।। ਅਮਿਤ ਦਰਬੁ ਤਾਕੇ ਭੀਤਰ ਘਰ।।**
**ਜੋ ਅਬਲਾ ਤਿਹ ਰੂਪ ਨਿਹਾਰੈ।। ਸਭ ਹੀ ਦਰਬੁ ਆਪਨੋ ਵਾਰੈ।। ੨।।**

ਰਾਜੇ ਦਾ ਇਕ ਸੁੰਦਰ ਪੁੱਤਰ ਸੀ ਜਿਸ ਦੇ ਪਾਸ ਬਹੁਤ ਧਨ ਸੀ। ਜਿਹੜੀ ਵੀ ਇਸਤਰੀ ਉਸਦਾ ਰੂਪ ਵੇਖਦੀ ਆਪਣਾ ਸਾਰਾ ਧਨ ਉਸ ਉਤੋਂ ਦੀ ਵਾਰ ਦਿੰਦੀ।।੨।।

**ਦੋਹਰਾ।। ਸ੍ਰੀ ਚਖੁਚਾਰੁ ਮਤੀ ਰਹੈ ਨ੍ਰਿਪ ਕੀ ਸੁਤਾ ਅਪਾਰ।।**
**ਕੈ ਰਤਿ ਪਤਿ ਕੀ ਪੁਤ੍ਰਕਾ ਕੈ ਰਤਿ ਕੋ ਅਵਤਾਰ।। ੩।।**

ਚਖਚਾਰ ਮਤੀ ਰਾਜੇ ਦੀ ਅਪਾਰ ਸੁੰਦਰ ਪੁੱਤਰੀ ਸੀ। ਉਹ ਕਾਮਦੇਵ ਦੀ ਪੁੱਤਰੀ ਜਾਂ ਰੱਤੀ ਦਾ ਅਵਤਾਰ ਹੀ ਲਗਦੀ ਸੀ।।੩।।

**ਅੜਿੱਲ।। ਜਬ ਚਖੁ ਚਾਰੁ ਮਤੀ ਤਿਹ ਰੂਪ ਨਿਹਾਰਿਯੋ।।**
**ਯਹੈ ਆਪਨੇ ਚਿਤ ਕੇ ਬਿਖੈ ਬਿਚਾਰਿਯੋ।।**
**ਕਜੌਂ ਹੂੰ ਐਸੋ ਛੈਲ ਜੁ ਇਕ ਛਿਨ ਪਾਇਯੈ।।**
**ਹੋ ਕਰੋ ਨ ਨਜਾਰੋ ਨੈਕ ਸਦਾ ਬਲਿ ਜਾਇਯੈ।। ੪।।**

ਜਦ ਚਖਚਾਰ ਮਤੀ ਨੇ ਉਸ ਰਾਜਕੁਮਾਰ ਦਾ ਰੂਪ ਵੇਖਿਆ ਤਾਂ ਆਪਣੇਂ ਦਿਲ ਵਿਚ ਇਹੋ ਵਿਚਾਰ ਕੀਤਾ ਕਿ ਜੇ ਕਿਤੇ ਇਸੇ ਤਰ੍ਹਾਂ ਦਾ ਛੈਲ ਛਬੀਲਾ ਇਕ ਦਿਨ ਲਈ ਵੀ ਮੈਨੂੰ ਮਿਲ ਜਾਵੇ ਤਾਂ ਉਸਨੂੰ ਕਦੇ ਵੀ ਵਖ ਨਾ ਕਰਾਂ ਅਤੇ ਸਦਾ ਹੀ ਉਸ ਤੋਂ ਬਲਿਹਾਰ ਜਾਵਾਂ।।੪।।

**ਦੋਹਰਾ।। ਸਹਚਰਿ ਏਕ ਬੁਲਾਇਕੈ ਤਾਕੇ ਦਈ ਪਠਾਇ।।**
**ਮੋਕੌਂ ਮੀਤ ਮਿਲਾਇਯੈ ਕਰਿਕੈ ਕੋਟਿ ਉਪਾਇ।। ੫।।**

ਇਕ ਦਾਸੀ ਨੂੰ ਉਸ ਬੁਲਾਇਆ ਅਤੇ ਭੇਜ ਕੇ ਕਿਹਾ ਕਿ ਕੋਈ ਵੀ ਉਪਾਅ ਕਰਕੇ ਮੇਰਾ ਮਿੱਤਰ ਮੈਨੂੰ ਮਿਲਾ ਦੇ।।੫।।

ਅੜਿੱਲ।। ਦੀਜੈ ਸਖੀ ਮਿਲਾਇ ਸਜਨ ਮੁਹਿ ਚਾਹਿਯੈ।।
ਜਾਕੇ ਬਿਰਹ ਬਿਸੇਖ ਭਏ ਹਿਯ ਦਾਹਿਯੈ।।
ਜਿਹ ਆਵਤ ਉਡਿ ਮਿਲੈ ਸ਼ੰਕ ਕੋ ਛੋਰਿਕੈ।।
ਹੋ ਲੋਕ ਲਾਜ ਕੁਲ ਕਾਨਿ ਕਰੋਰਿਕ ਓਰਕੈ।। ੬।।

ਉਹ ਕਹਿਣ ਲਗੀ,"ਹੇ ਸਖੀ! ਮੈਨੂੰ ਸਜਣ ਚਾਹੀਦਾ ਹੈ ਮੈਨੂੰ ਕਿਸੇ ਤਰਾਂ ਉਹ ਮਿਲਾ ਦੇ. ਉਹਦੇ ਵੈਰਾਗ ਵਿਚ ਮੇਰਾ ਹਿਰਦਾ ਸੜ ਰਿਹਾ ਹੈ। ਉਸ ਨੂੰ ਆਉਂਦੇ ਹੋਏ ਨੂੰ ਵੇਖ ਕੇ ਲੋਕ ਲਾਜ ਛੱਡ ਕੇ ਉੱਡਕੇ ਮਿਲਣ ਨੂੰ ਜੀਅ ਚਾਹੁੰਦਾ ਹੈ"।।੬।।

ਸਜਾਨੀ ਸਖੀ ਬਿਸੇਖ ਭੇਦ ਤਿਹ ਪਾਇਕੈ।।
ਆਨਿ ਪ੍ਰਿਯਾ ਕਹ ਪ੍ਰੀਤਮ ਦਯੋ ਮਿਲਾਇਕੈ।।
ਨਿਰਖਿ ਕੁਅਰਿ ਤਿਹ ਅੰਗ ਦਿਵਾਨੀ ਸੀ ਭਈ।।
ਹੋ ਬਿਰਹ ਸਮੁੰਦ ਕੇ ਮਾਂਝ ਮਗਨ ਹ੍ਵੈਕੈ ਗਈ।। ੭।।

ਸਿਆਣੀ ਸਖੀ ਨੇ ਉਸਦੇ ਦਿਲ ਦੇ ਭੇਤ ਨੂੰ ਸਮਝ ਲਿਆ ਅਤੇ ਪ੍ਰੇਮਕਾ ਨੂੰ ਪ੍ਰੇਮੀ ਮਿਲਾ ਦਿੱਤਾ। ਰਾਜਕੁਮਾਰੀ ਉਸਨੂੰ ਵੇਖਕੇ ਜਿਵੇਂ ਦੀਵਾਨੀ ਹੋ ਗਈ ਅਤੇ ਇਸ ਤਰਾਂ ਲਗਦਾ ਸੀ ਜਿਵੇਂ ਬਿਰਹਾ ਦੇ ਸਮੁੰਦਰ ਵਿਚ ਡੁਬ ਗਈ ਹੋਵੇ।।੭।।

ਚੌਪਈ।। ਪ੍ਰੀਤਮ ਸਜੋਂ ਯੌ ਪ੍ਰਿਯਾ ਸੁਨਾਯੋ।। ਤੈ ਮੇਰੋ ਮਨ ਆਜੁ ਚੁਰਾਯੋ।।
ਹੌ ਹੂੰ ਐਸ ਜਤਨ ਕਛੁ ਕਹਿਹੌ।। ਸਭਹਿਨ ਛੋਰਿ ਤੋਹਿ ਕੌ ਬਰਿਹੌ।। ੮।।

ਪ੍ਰੇਮਕਾ ਨੇ ਪ੍ਰੇਮੀ ਨੂੰ ਕਿਹਾ ਕਿ ਅੱਜ ਤਾਂ ਤੂੰ ਮੇਰਾ ਮਨ ਚੁਰਾ ਲਿਆ ਹੈ। ਮੈਂ ਕੁਝ ਇਸਤਰਾਂ ਦਾ ਯਤਨ ਕਰਾਂਗੀ ਕਿ ਸਭ ਨੂੰ ਛੱਡ ਕੇ ਤੇਰੇ ਨਾਲ ਵਿਆਹ ਕਰਾਵਾਂਗੀ।।੮।।

ਜੋ ਤੁਹਿ ਕਹੌ ਮਿੱਤ੍ਰ ਸੋ ਕਰਿਯਹੁ।। ਮੋਰ ਪਿਤਾ ਤੇ ਨੈਕ ਨ ਡਰਿਯਹੁ।।
ਸੂਰਜ ਨਾਮ ਆਪਨੋ ਧਰਿਯਹੁ।। ਮੋਹਿ ਬਜਾਹਿ ਲੈ ਧਾਮ ਸਿਧਰਿਯਹੁ।। ੯।।

ਹੇ ਮੇਰੇ ਮਿੱਤਰ! ਜਿਸ ਤਰਾਂ ਮੈਂ ਤੈਨੂੰ ਕਹਾਂ ਉਸ ਤਰਾਂ ਕਰੀਂ ਅਤੇ ਮੇਰੇ ਪਿਤਾ ਪਾਸੋਂ ਰਤਾ ਵੀ ਨਹੀ ਡਰਨਾ। ਆਪਣਾ ਨਾਂ ਸੂਰਜ ਰੱਖ ਲਵੋ ਅਤੇ ਮੈਨੂੰ ਵਿਆਹ ਕੇ ਆਪਣੇ ਘਰ ਲੈ ਚਲੋ।। ੯।।

ਤਬ ਅਬਲਾ ਨਿਜੁ ਪਿਤਾ ਬੁਲਾਯੋ।। ਪਕਰਿ ਬਾਂਹ ਤੇ ਮਿੱਤ੍ਰ ਦਿਖਾਯੋ।।
ਸੁਨੁ ਰਾਜਾ ਸੂਰਜ ਇਹ ਆਹੀ।। ਚਾਹਤ ਹੈ ਤਵ ਸੁਤਾ ਬਿਯਾਹੀ।। ੧੦।।

ਤਦ ਉਸ ਲੜਕੀ ਨੇ ਆਪਣੇ ਪਿਤਾ ਨੂੰ ਬੁਲਾਇਆ ਅਤੇ ਮਿੱਤਰ ਦੀ ਬਾਂਹ ਫੜਕੇ ਉਸਨੂੰ ਵਿਖਾ ਦਿੱਤਾ। ਉਹ ਕਹਿਣ ਲਗੀ," ਹੇ ਪਿਤਾ ਜੀ! ਮੇਰੀ ਇਕ ਗੱਲ ਸੁਣੋ, ਇਹ ਸੂਰਜ ਹੈ ਜਿਹੜਾ ਤੁਹਾਡੀ ਪੁੱਤਰੀ ਨਾਲ ਵਿਆਹ ਕਰਨਾਂ ਚਾਹੁੰਦਾ ਹੈ।।੧੦।।

ਦੋਹਰਾ।। ਪ੍ਰਥਮ ਪ੍ਰਤੱਗਜਾ ਲੀਜਿਯੈ ਯਾ ਕੀ ਅਬੈ ਬਨਾਇ।।
ਪੁਨਿ ਮੋਕੋ ਇਹ ਦੀਜਿਯੈ ਸੁਨੁ ਰਾਜਨ ਕੇ ਰਾਇ।। ੧੧।।

ਹੇ ਸਮਰਾਟ ਪਹਿਲਾਂ ਇਸ ਦੀ ਪ੍ਰਤਗਿਆ ਲਵੋ ਅਤੇ ਫਿਰ ਮੈਨੂੰ ਇਸ ਦੇ ਹਵਾਲੇ ਕਰ ਦੇਵੋਂ।। ੧੧।।

ਜਬ ਲੌ ਇਹ ਇਹ ਘਰ ਰਹੈ ਚੜ੍ਹੈ ਨ ਸੂਰਜ ਅਕਾਸ।।
ਜਬ ਇਹ ਜਾਇ ਤਹਾਂ ਚੜ੍ਹੈ ਜਗ ਮੈ ਹੋਇ ਪ੍ਰਕਾਸ।। ੧੨।।

ਜਦ ਇਹ ਘਰ ਵਿਚ ਰਹਿੰਦਾ ਹੈ ਤਾਂ ਸੂਰਜ ਅਕਾਸ਼ ਤੇ ਨਹੀ ਚੜ੍ਹਦਾ। ਜਦ ਇਹ ਜਾਕੇ ਉੱਪਰ ਚੜ੍ਹਦਾ ਹੈ ਤਾਂ ਜਗਤ ਵਿਚ ਪ੍ਰਕਾਸ਼ ਹੋ ਜਾਂਦਾ ਹੈ"।।੧੨।।

ਸੱਤਜ ਬਾਤ ਰਾਜੈ ਇਹ ਜਾਨੀ।। ਭੇਦ ਨ ਲਖਯੋ ਕਛੂ ਅਗਜਾਨੀ।।
ਰਾਜ ਕੁਮਾਰਿ ਮੰਤ੍ਰ ਇਕ ਪੜ੍ਹਿਯੋ।। ਦ੍ਵੈ ਦਿਨ ਲਗੇ ਸੂਰਜ ਨਹਿ ਚੜ੍ਹਿਯੋ।। ੧੩।।

ਰਾਜੇ ਨੇ ਉਸਦੀ ਗੱਲ ਨੂੰ ਸੱਚ ਮੰਨਿਆ ਅਤੇ ਉਹ ਮੂਰਖ ਕੋਈ ਵੀ ਭੇਤ ਨਾ ਸਮਝ ਸਕਿਆ। ਰਾਜ ਕੁਮਾਰੀ ਨੇ ਇਕ ਮੰਤਰ ਪੜ੍ਹਿਆ ਅਤੇ ਦੋ ਦਿਨ ਤਕ ਸੂਰਜ ਨਾ ਨਿਕਲਿਆ।।੧੩।।

ਦੋਹਰਾ।। ਮੰਤ੍ਰਨ ਸੋ ਅਭਿ ਮੰਤ੍ਰ ਕਰਿ ਬਰਿਯਾ ਦਈ ਉਡਾਇ।।
ਨਿਸੁ ਨਾਇਕ ਸੋ ਜਾਨਿਯੈ ਗਗਨ ਰਹਿਯੋ ਥਹਰਾਇ।। ੧੪।।

ਮੰਤਰਾਂ ਨਾਲ ਅਭਿਮੰਤਰ ਕਰਕੇ ਉਸ ਵਾਟਕਾ ਹੀ ਉਡਾ ਦਿੱਤੀ ਅਤੇ ਇਸਤਰਾਂ ਲੱਗਿਆ ਚੰਦਰਮਾਂ ਦੀ ਰਾਤ ਵਿਚ ਜਿਵੇਂ ਅਕਾਸ਼ ਕੰਬ ਰਿਹਾ ਹੋਵੇ।।੧੪।।

ਚੌਪਈ।। ਜਬ ਰਾਜੈ ਇਹ ਭਾਂਤਿ ਨਿਹਾਰਯੋ।।
ਸੱਛਜ ਸੂਰਜ ਕਰਿ ਤਾਂਹਿ ਬਿਚਾਰਯੋ।।
ਤੁਰਤੁ ਬਜਾਹਿ ਦੁਹਿਤਾ ਤਿਹ ਦੀਨੀ।।
ਭੇਦ ਅਭੇਦ ਕੀ ਬਾਤ ਨ ਚੀਨੀ।। ੧੫।। ੧।।

ਜਦ ਰਾਜੇ ਨੇ ਇਸਤਰਾਂ ਵੇਖਿਆ ਤਾਂ ਉਸ ਦਾ ਸਚਾ ਰੂਪ ਸਮਝਿਆ। ਤੁਰੰਤ ਉਸ ਪੁੱਤ੍ਰੀ ਦਾ ਉਸ ਨਾਲ ਵਿਆਹ ਕਰ ਦਿੱਤਾ ਅਤੇ ਅਸਲ ਭੇਤ ਨੂੰ ਨ ਸਮਝ ਸਕਿਆ॥੧੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪੱਚੀਸਵਾਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੨੫॥੪੨੮੭॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਦੋ ਸੌ ਪੰਝੀਵੀਂ ਕਥਾ ਸਮਾਪਤ॥੨੨੫॥੪੨੮੭॥ਚਲਦਾ॥

# ਚਲਿੱਤਰ ਦੋ ਸੌ ਛੱਬੀਵਾਂ

# ਕਥਾ ਰੁਸਤਮ ਦੇਵੀ

**ਦੋਹਰਾ॥ ਮਾਲਨੇਰ ਕੇ ਦੇਸ ਮੈ ਮਾਲਕੌਸ ਪੁਰ ਗਾਉਂ॥**
**ਮਾਨ ਸ਼ਾਹ ਇਕ ਚੌਧਰੀ ਬਸਤ ਸੁ ਤਵਨੈ ਠਾਉਂ॥ ੧॥**

ਮਾਲਨੇਰ ਦੇਸ਼ ਵਿਚ ਇਕ ਮਾਲਕੌਸ ਪੁਰ ਨਾਮੀਂ ਪਿੰਡ ਸੀ ਜਿਥੇ ਮਾਨਸ਼ਾਹ ਨਾਮੀਂ ਇਕ ਚੌਧਰੀ ਰਹਿੰਦਾ ਸੀ॥੧॥

**ਰੁਸਤਮ ਦੇਈ ਤਵਨ ਕੀ ਰਹਤ ਸੁੰਦਰੀ ਨਾਰਿ॥**
**ਰੂਪ ਸੀਲ ਸੁਚਿ ਕ੍ਰਿਆ ਸੁਭ ਪਤਿ ਕੀ ਅਤਿ ਹਿਤਕਾਰ॥ ੨॥**

ਰੁਸਤਮ ਦੇਵੀ ਸੁੰਦਰ ਇਸਤਰੀ ਸੀ ਜਿਹੜੀ ਰੂਪ, ਸ਼ੀਲਤਾ ਅਤੇ ਪਤੀ ਬਰਤਾ ਕਰਕੇ ਆਪਣੇ ਚੰਗੇ ਪਤੀ ਦੀ ਬਹੁਤ ਹਿਤੂ ਸੀ॥੨॥

**ਤਾ ਕੋ ਪਤਿ ਉਮਰਾਵ ਕੀ ਕਰਤ ਚਾਕਰੀ ਨਿੱਤਿ॥**
**ਸ਼ਾਹਜਹਾਂ ਕੋ ਧਾਮ ਕੋ ਰਾਖੈ ਦਰਬੁ ਅਮਿੱਤਿ॥ ੩॥**

ਉਸਦਾ ਪਤੀ ਸ਼ਾਹੀ ਨੌਕਰੀ ਕਰਦਾ ਸੀ ਅਤੇ ਸ਼ਾਹਜਹਾਨ ਦੇ ਅਪਾਰ ਧਨ ਦੀ ਰਖਿਆ ਕਰਦਾ ਸੀ॥੩॥

**ਭਾਂਗ ਪਿਯਤ ਬਹੁ ਚੌਧਰੀ ਔਰ ਅਫੀਮ ਚੜ੍ਹਾਇ॥**
**ਆਠ ਪਹਰ ਘੂਮਤ ਰਹੈ ਲੋਗ ਹਸੈ ਬਹੁ ਆਇ॥ ੪॥**

ਚੌਧਰੀ ਭੰਗ ਪੀ ਕੇ ਅਤੇ ਅਫੀਮ ਖਾ ਕੇ ਅੱਠੋ ਪਹਿਰ ਘੁੰਮਦਾ ਰਹਿੰਦਾ ਸੀ ਅਤੇ ਲੋਕ ਉਸ ਵੱਲ ਵੇਖ ਕੇ ਹੱਸਦੇ ਰਹਿੰਦੇ ਸਨ॥੪॥

ਚੌਪਈ।। ਲੋਕ ਸਕਲ ਮਿਲਿ ਤਾਂਹਿ ਬਖਾਨੈ।। ਮੂਰਖ ਸ਼ਾਹ ਕਛੂ ਨਹਿ ਜਾਨੈ।।
ਜੋ ਨਰ ਭਾਂਗ ਅਫੀਮ ਚੜ੍ਹਾਵੈ।। ਤਾ ਕਹ ਸੁਧਿ ਕਹੋ ਕਬ ਆਵੈ।। ੫।।

ਸਾਰੇ ਲੋਕ ਉਹਦੀਆਂ ਗੱਲਾਂ ਕਰਦੇ ਸਨ, ਪਰ ਉਸ ਮੂਰਖ ਸ਼ਾਹ ਨੂੰ ਕੁਝ ਪਤਾ ਨਹੀਂ ਚਲਦਾ ਸੀ। ਜਿਹੜਾ ਆਦਮੀ ਭੰਗ ਅਫੀਮ ਖਾਂਦਾ ਹੈ. ਉਸਨੂੰ ਹੋਸ਼ ਭਲਾ ਕਿਵੇਂ ਰਹਿ ਸਕਦੀ ਸੀ।।੫।।

ਅੜਿੱਲ।। ਸ਼ਾਹ ਕਰੀ ਚਿੱਤ ਮਾਂਝ ਸੁ ਚਿੰਤ ਬਿਚਾਰਿਕੈ।।
ਸਭ ਧਨ ਇਨ ਕੌ ਹਰੌ ਚਰਿੱਤ੍ਰ ਦਿਖਾਰਿਕੈ।।
ਹਜਰਤਿ ਹੂੰ ਕੋ ਦਰਬੁ ਸਦਨ ਹਰਿ ਲਜਾਇਹੌ।।
ਹੋ ਸਭ ਸੋਫਿਨ ਕੋ ਮੂੰਡ ਮੂੰਡਕੈ ਖਾਇਹੌ।। ੬।।

ਮਾਨਸ਼ਾਹ ਨੇ ਮਨ ਵਿਚ ਵਿਚਾਰ ਕੀਤਾ ਕਿ ਚਲਿੱਤਰ ਕਰਕੇ ਇਨ੍ਹਾਂ ਲੋਕਾਂ ਦਾ ਧਨ ਚੋਰੀ ਕਰ ਲੈਣਾ ਚਾਹੀਦਾ ਹੈ। ਪਹਿਲਾਂ ਤਾਂ ਧਨ ਬਾਦਸ਼ਾਹ ਦੇ ਘਰੋਂ ਚੋਰੀ ਕਰੂੰਗਾ ਫਿਰ ਇਨ੍ਹਾਂ ਸੋਫੀਆਂ ਨੂੰ ਮੁਛ ਮੁਛ ਕੇ ਖਾਵਾਂਗਾ।।੬।।

ਹਜਰਤਿਜੂ ਕੋ ਪ੍ਰਥਮ ਖਜ਼ਾਨਾ ਸਭ ਲਯੋ।।
ਪੁਨਿ ਸੋਫਿਨ ਕੋ ਦਰਬੁ ਧਰੋ ਹਰਿ ਧਰਤ ਭਯੋ।।
ਬਹੁਰਿ ਅਤਿੱਥ ਕੋ ਭੇਸ ਤ੍ਰਿਯਹਿ ਪਹਿਰਾਇਕੈ।।
ਹੋ ਬਨੀ ਕਚਹਿਰੀ ਭੀਤਰ ਦਇ ਪਠਾਇਕੈ।। ੭।।

ਪਹਿਲਾਂ ਤਾਂ ਉਸ ਬਾਦਸ਼ਾਹ ਦਾ ਸਾਰਾ ਖਜ਼ਾਨਾਂ ਲੈ ਲਿਆ ਅਤੇ ਫਿਰ ਉਨ੍ਹਾਂ ਸੋਫੀਆਂ ਦਾ ਧਨ ਸੰਭਾਲ ਲਿਆ। ਫਿਰ ਆਪਣੀ ਇਸਤਰੀ ਨੂੰ ਸਾਧੂ ਦਾ ਵੇਸ ਬਣਾ ਕੇ ਕਚਹਿਰੀ ਵਿਚ ਭੇਜ ਦਿੱਤਾ।।੭।।

ਦੋਹਰਾ।। ਹਜਰਤਿ ਕੋ ਲੋਗਨ ਸਹਿਤ ਲੀਨੋ ਦਰਬੁ ਚੁਰਾਇ।।
ਭਰਿ ਥੈਲੀ ਠਿਕਰੀ ਧਰੀ ਮੁਹਰੈਂ ਕਰੀ ਬਨਾਇ।। ੮।।

ਉਸ ਬਾਦਸ਼ਾਹ ਦਾ ਧਨ ਚੁਰਾਇਆ ਅਤੇ ਫਿਰ ਸੋਫੀਆਂ ਦਾ ਧਨ ਚੁਰਾ ਕੇ ਉਨ੍ਹਾਂ ਦੇ ਘੜਿਆਂ ਵਿਚ ਮੋਹਰਾਂ ਦੀ ਥਾਂ ਠੀਕਰੀਆਂ ਭਰ ਦਿੱਤੀਆਂ।।੮।।

ਅੜਿੱਲ।। ਮਾਨਿ ਸ਼ਾਹ ਬਹੁ ਭਾਂਗ ਅਫੀਮ ਚੜ੍ਹਾਇਕੈ।।
ਘੁਮਤ ਘੂਮਤ ਤਹਾਂ ਪਹੁੰਚਯੋ ਜਾਇਕੈ।।

****************************************************************

ਤਬ ਲੌ ਕਹਿਯੋ ਅਤਿੱਥ ਇਕ ਠਿਕਰੀ ਦੀਜਿਯੈ॥
ਹੋ ਕਾਜੁ ਹਮਾਰੋ ਆਜੁ ਚੌਧਰੀ ਕੀਜਿਯੈ॥ ੯॥

ਫਿਰ ਮਾਨ ਸ਼ਾਹ ਬਹੁਤ ਸਾਰੀ ਭੰਗ ਅਤੇ ਅਫੀਮ ਦਾ ਸੇਵਨ ਕਰਕੇ ਘੁੰਮਦਾ ਘੁਮਾਂਦਾ ਉਥੇ ਆ ਪੁਜਾ। ਤਦ ਸਾਧੂ ਦਾ ਵੇਸ ਧਾਰੀ ਫਕੀਰ ਨੇ ਕਿਹਾ ਕਿ ਹੇ ਚੌਧਰੀ ਮੇਰਾ ਇਕ ਕੰਮ ਕਰੋ ਅਤੇ ਮੈਨੂੰ ਇਕ ਠੀਕਰੀ ਦੇਵੋ॥੯॥

ਦਯੋ ਏਕ ਘਟ ਫੋਰਿ ਬਹੁਤ ਠਿਕਰੀ ਭਈ॥
ਤਿਨ ਤੇ ਏਕ ਉਠਾਇ ਅਤਿੱਥ ਕੈ ਕਰ ਦਈ॥
ਲੈ ਕੈ ਜਬੈ ਅਤੀਤ ਨਿਰਖ ਤਾਕੋ ਲਯੋ॥
ਹੋ ਏਕ ਕਚਹਿਰੀ ਮਾਂਝ ਸ੍ਰਾਪ ਤਰੁਨੀ ਦਯੋ॥ ੧੦॥

ਉਸ ਇੱਕ ਘੜਾ ਭੰਨਿਆ ਅਤੇ ਬਹੁਤ ਸਾਰੀਆਂ ਠੀਕਰੀਆਂ ਵਿਚੋਂ ਚੁਕਕੇ ਇਕ ਠੀਕਰੀ ਉਸਨੂੰ ਦੇ ਦਿਤੀ। ਜਦ ਉਸ ਫਕੀਰ ਨੇ ਠੀਕਰੀ ਨੂੰ ਵੇਖਿਆ ਤਾਂ ਕਚਹਿਰੀ ਵਿਚ ਇਹ ਸਰਾਪ ਦਿੱਤਾ॥੧੦॥

ਠੀਕ੍ਰਨ ਹੀ ਕੋ ਦਰਬੁ ਸਕਲ ਹ੍ਵੈ ਜਾਇ ਹੈ॥
ਹਜਰਤਿ ਲੋਗਨ ਸਹਿਤ ਨ ਕਛੁ ਧਨ ਪਾਇ ਹੈ॥
ਕਾਜਿ ਕ੍ਰੋਰਿ ਕੁਟੁਵਾਰ ਖਜਾਨੋ ਤਬ ਲਹਿਯੋ॥
ਹੋ ਸਤਿ ਸ੍ਰਾਪ ਭਜੋ ਕਹਿਯੋ ਅਤਿੱਥ ਜੈਸੋ ਦਯੋ॥ ੧੧॥

ਇਹ ਸਾਰਾ ਧਨ ਠੀਕਰੀਆਂ ਹੋ ਜਾਵੇਗਾ ਅਤੇ ਲੋਕਾਂ ਸਮੇਤ ਬਾਦਸ਼ਾਹ ਨੂੰ ਵੀ ਕੁਝ ਪ੍ਰਾਪਤ ਨਹੀ ਹੋਵੇਗਾ। ਜਦ ਕੋਤਵਾਲ ਨੇ ਕਾਰਵਾਈ ਕਰਦਿਆ ਸਾਰਾ ਖਜ਼ਾਨਾ ਵੇਖਿਆ ਤਾਂ ਉਨ੍ਹਾਂ ਵੇਖਿਆ ਕਿ ਫਕੀਰ ਦੇ ਕਹਿਣ ਅਨੁਸਾਰ ਸਾਰਾ ਖਜਾਨਾਂ ਠੀਕਰੀਆ ਹੋ ਗਿਆ ਹੈ ਅਤੇ ਫਕੀਰ ਦਾ ਸਰਾਪ ਸੱਚਾ ਹੋ ਗਿਆ ਹੈ॥੧੧॥

ਸਭ ਸੋਫਿਨ ਕੋ ਮੂੰਡਿ ਮੂੰਡਿ ਅਮਲੀ ਗਯੋ॥
ਮੂਹਰੈਂ ਲਈ ਨਿਕਾਰਿ ਠੀਕਰੀ ਦੈ ਭਯੋ॥
ਆਜੁ ਲਗੇ ਓਹਿ ਦੇਸ ਅਤਿੱਥ ਕੋ ਮਾਨਿਯੈ॥
ਹੋ ਮਸਲਾ ਇਹ ਮਸ਼ਹੂਰ ਜਗਤ ਮੈ ਜਾਨਿਯੈ॥ ੧੨॥

ਉਹ ਅਮਲੀ ਸੋਫੀਆਂ ਦਾ ਸਾਰਾ ਧਨ ਲੁਟ ਕੇ ਲੈ ਗਿਆ। ਉਸ ਮੁਹਰਾਂ ਕੱਢ ਲਈਆਂ

ਅਤੇ ਠੀਕਰੀਆਂ ਭਰ ਦਿੱਤੀਆ। ਅਜ ਤਕ ਉਸ ਦੇਸ਼ ਵਿਚ ਉਸ ਸਾਧੂ ਨੂੰ ਪਹੁੰਚਿਆ ਹੋਇਆ ਫਕੀਰ ਮੰਨਿਆ ਜਾਂਦਾ ਹੈ ਅਤੇ ਇਹ ਗੱਲ ਸਾਰੇ ਜਗਤ ਵਿਚ ਪ੍ਰਸਿੱਧ ਹੋ ਗਈ ਹੈ।।੧੨।।

**ਦੋਹਰਾ।। ਵਾਕੇ ਖਾਨਾ ਨੈ ਲਿਖജੋ ਹਜਰਤਿ ਜੂ ਕੋ ਬਨਾਇ।।**
**ਸ੍ਰਾਪ ਦਯੋ ਇਕ ਅਤਿੱਥ ਨੈ ਸਭ ਧਨ ਗਯੋ ਗਵਾਇ।। ੧੩।। ੧।।**

ਖਜ਼ਾਨੇ ਦੇ ਵੱਡੇ ਅਫਸਰ ਨੇ ਬਾਦਸ਼ਾਹ ਨੂੰ ਲਿਖਿਆ ਕਿ ਇਕ ਫਕੀਰ ਦੇ ਸਰਾਪ ਨਾਲ ਸਾਰਾ ਧਨ ਗੁਵਾਚ ਚੁਕਾ ਹੈ।।੧੩।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਛੱਬੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੨੬।।੪੩੦੦।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਛੱਬੀਵੀਂ ਕਥਾ ਸਮਾਪਤ।।੨੨੬।।੪੩੦੦।।ਚਲਦਾ।।

## *ਚਲਿੱਤਰ ਦੋ ਸੌ ਸਤਾਈਵਾਂ*

## *ਕਥਾ ਰਾਣੀ ਮਨਮਾਲ ਮਤੀ*

**ਦੋਹਰਾ।। ਦੇਸ ਮਾਲਵਾ ਕੇ ਬਿਖੈ ਮਦਨ ਸੈਨ ਇਕ ਰਾਇ।।**
**ਗੜ੍ਹ ਤਾਸੌ ਰਾਜਾ ਬਿਧਿਹਿ ਔਰ ਨ ਸਕ੍ਯੋ ਬਨਾਇ।। ੧।।**

ਮਾਲਵਾ ਦੇਸ਼ ਵਿਚ ਇਕ ਮਦਨ ਸੈਨ ਨਾਮੀਂ ਰਾਜਾ ਰਹਿੰਦਾ ਸੀ। ਉਸਨੂੰ ਬਣਾਕੇ ਪ੍ਰਭੂ ਉਹੋ ਜੇਹਾ ਸੁੰਦਰ ਹੋਰ ਕਿਸੇ ਨੂੰ ਨਹੀਂ ਬਣਾ ਸਕਿਆ ਸੀ।।੧।।

**ਨਾਮ ਰਹੈ ਤਿਹ ਤਰੁਨਿ ਕੋ ਸ੍ਰੀ ਮਨਿ ਮਾਲ ਮਤੀਯ।।**
**ਮਨਸਾ ਬਾਚਾ ਕਰਮਨਾ ਬਸਿ ਕਰਿ ਰਾਖ੍ਯੋ ਪੀਯ।। ੨।।**

ਉਸਦੀ ਇਸਤਰੀ ਦਾ ਨਾਂ ਮਨ ਮਾਲ ਮਤੀ ਸੀ ਜਿਸ ਮਨ, ਬਚਨ ਅਤੇ ਕਰਮ ਕਰਕੇ ਆਪਣੇ ਪਤੀ ਨੂੰ ਵੱਸ ਵਿਚ ਕੀਤਾ ਹੋਇਆ ਸੀ।।੨।।

**ਪੂਤ ਤਹਾਂ ਇਕ ਸ਼ਾਹੁ ਕੋ ਨਾਮ ਰਾਇ ਮਹਬੂਬ।।**
**ਰੂਪ ਸੀਲ ਸੁਚਿ ਬ੍ਰਤਨ ਮੇਂ ਗੜ੍ਯੋ ਬਿਧਾਤੈ ਖ਼ੂਬ।। ੩।।**

ਉਥੇ ਇੱਕ ਬਾਦਸ਼ਾਹ ਦਾ ਪੁੱਤਰ ਸੀ ਜਿਸ ਦਾ ਨਾਂ ਮਹਿਬੂਬ ਰਾਏ ਸੀ। ਵਿਧਾਤਾ ਨੇ ਉਸਨੂੰ ਸ਼ੀਲਤਾ ਸੁਚੱਮਤਾ ਅਤੇ ਚੰਗੇ ਚਾਲ ਚਲਣ ਵਾਲਾ ਵਧੀਆ ਮਨੁੱਖ ਬਣਾਇਆ ਸੀ।।੩।।

ਚੌਪਈ।। ਅਮਿਤ ਤਰੁਨਿ ਕੋ ਰੂਪ ਬਿਰਾਜੈ।। ਜਿਹ ਮੁਖ ਨਿਰਖ ਚੰਦ੍ਰਮਾ ਲਾਜੈ।।
ਸੁੰਦਰ ਸਮ ਤਾਂਕੀ ਕੋਊ ਨਾਹੀ।। ਰੂਪਵੰਤ ਪ੍ਰਗਟਜੋ ਜਗ ਮਾਹੀ।। ੪।।

ਉਸ ਗਭਰੂ ਦਾ ਰੂਪ ਅਪਾਰ ਸੀ ਅਤੇ ਉਸਦਾ ਮੁਖ ਵੇਖ ਕੇ ਚੰਦਰਮਾਂ ਵੀ ਸ਼ਰਮਸਾਰ ਹੁੰਦਾ ਸੀ। ਉਸ ਵਰਗਾ ਕੋਈ ਵੀ ਸੁੰਦਰ ਨਹੀਂ ਸੀ। ਉਹ ਸੰਸਾਰ ਵਿਚ ਸਭ ਤੋਂ ਅਧਿਕ ਰੂਪਵਾਨ ਸੀ।।੪।।

ਜਬ ਰਾਨੀ ਵਹ ਕੁਅਰਿ ਨਿਹਾਰਜੋ।। ਇਹੈ ਆਪਨੇ ਹ੍ਰਿਦੈ ਬਿਚਾਰਜੋ।।
ਕੈ ਇਹ ਆਜੁ ਬੋਲਿ ਰਤਿ ਕਰਿਯੈ।। ਕੈ ਉਰ ਮਾਰਿ ਕਟਾਰੀ ਮਰਿਯੈ।। ੫।।

ਰਾਣੀ ਨੇ ਜਦ ਕੁਮਾਰ ਨੂੰ ਵੇਖਿਆ ਤਾਂ ਉਸ ਚਿੱਤ ਵਿਚ ਸੋਚਿਆ ਕਿ ਜਾਂ ਤਾਂ ਇਸ ਨੂੰ ਬੁਲਾਕੇ ਪ੍ਰੇਮ ਕ੍ਰੀੜਾ ਕੀਤਾ ਜਾਵੇ ਜਾਂ ਫਿਰ ਕਟਾਰ ਮਾਰ ਕੇ ਮਰ ਜਾਵਾਂ।।੫।।

ਲਹਿ ਸਹਚਰਿ ਇਕ ਹਿਤੂ ਬੁਲਾਈ।। ਚਿਤ ਕੀ ਬ੍ਰਿਥਾ ਤਾਂਹਿ ਸਮਝਾਈ।।
ਮੇਰੀ ਕਹੀ ਮੀਤ ਸੌ ਕਹਿਯਹੁ।। ਜੋ ਮੁਰਿ ਆਸ ਜਿਯਨ ਕੀ ਚਹਿਯਹੁ।। ੬।।

ਉਸ ਆਪਣੀ ਇਕ ਹਿਤੂ ਸਖੀ ਨੂੰ ਬੁਲਾਇਆ ਅਤੇ ਉਸਨੂੰ ਆਪਣੀ ਵਿਥਿਆ ਸੁਣਾਈ। ਜੇ ਤੂੰ ਮੇਰੇ ਜੀਉਂਦੇ ਰਹਿਣ ਦੀ ਆਸ਼ਾ ਰਖਦੀ ਏਂ ਤਾਂ ਮੇਰਾ ਸੁਨੇਹਾ ਪ੍ਰੀਤਮ ਨੂੰ ਪਹੁੰਚਾ ਦੇਵੇਂ।।੬।।

ਦੋਹਰਾ।। ਸੁਨਿ ਆਤੁਰ ਬਚ ਕੁਅਰਿ ਕੇ ਸਖੀ ਗਈ ਤਹ ਧਾਇ।।
ਤਾਂਹਿ ਭਲੇ ਸਮੁਝਾਇਕੈ ਇਹ ਉਹਿ ਦਯੋ ਮਿਲਾਇ।। ੭।।

ਰਾਣੀ ਦੇ ਤਰਲੇ ਸੁਣਕੇ ਉਹ ਸਖੀ ਭੱਜ ਕੇ ਉਥੇ ਗਈ ਅਤੇ ਉਸਨੂੰ ਚੰਗੀ ਤਰ੍ਹਾਂ ਸਮਝਾਕੇ ਰਾਣੀ ਨਾਲ ਮਿਲਾ ਦਿੱਤਾ।।੭।।

ਅੜਿੱਲ।। ਮਨ ਭਾਵੰਤਾ ਮੀਤੁ ਕੁਅਰਿ ਜਬ ਪਾਇਯੋ।।
ਲਖਿ ਛਬਿ ਲੋਲ ਅਮੋਲ ਗਰੇ ਸੋਂ ਲਾਇਯੋ।।
ਲਪਟਿ ਲਪਟਿ ਦੋਊ ਜਾਂਹਿ ਤਰੁਨ ਮੁਸਕਾਇਕੈ।।
ਹੋ ਕਾਮਕੇਲ ਕੀ ਰੀਤਿ ਪ੍ਰੀਤਿ ਉਪਜਾਇਕੈ।। ੮।।

ਜਦ ਰਾਣੀ ਨੇ ਮਨ ਭਾਉਂਦਾ ਮਿੱਤਰ ਪਾ ਲਿਆ ਤਾਂ ਉਸ ਅਮੋਲਕ ਸੁੰਦਰਤਾ ਨੂੰ ਵੇਖ ਕੇ ਆਪਣੇ ਗੱਲ ਨਾਲ ਲਾ ਲਿਆ। ਦੋਵੇਂ ਇਸਤਰੀ ਮਰਦ ਕਾਮ ਕਲੋਲਾਂ ਕਰਦੇ ਹੋਏ ਇਕ ਦੂਸਰੇ ਨਾਲ ਲਿਪਟ ਲਿਪਟ ਕੇ ਮੁਸਕਰਾ ਰਹੇ ਸਨ।।੮।।

ਤਬ ਲੌਂ ਰਾਜਾ ਗ੍ਰਿਹ ਰਾਨੀ ਕੇ ਆਇਯੋ।।

**ਆਦਰ ਅਧਿਕ ਕੁਅਰਿ ਕਰਿ ਮਦਰਾ ਪਜਾਇਯੋ।।**
**ਗਿਰਜੌ ਮਤ ਹ੍ਵੈ ਨ੍ਰਿਪਤਿ ਖਾਟ ਪਰ ਜਾਇਕੈ।।**
**ਹੋ ਤਬ ਹੀ ਤੁਰਤਹਿ ਲਿਯ ਤ੍ਰਿਯ ਜਾਰ ਬੁਲਾਇਕੈ।। ੯।।**

ਤਦ ਤਕ ਰਾਜਾ ਰਾਣੀ ਦੇ ਮਹਿਲ ਵਿਚ ਆ ਗਿਆ, ਰਾਣੀ ਨੇ ਉਠਕੇ ਬੜੇ ਆਦਰਮਾਣ ਨਾਲ ਉਸਨੂੰ ਸ਼ਰਾਬ ਪਿਆਈ। ਰਾਜਾ ਮਸਤ ਹੋ ਕੇ ਪਲੰਘ ਤੇ ਡਿੰਗ ਪਿਆ ਅਤੇ ਉਸੇ ਸਮੇਂ ਇਸਤਰੀ ਨੇ ਆਪਣੇ ਪ੍ਰੇਮੀ ਨੂੰ ਬੁਲਾ ਲਿਆ।।੯।।

**ਨ੍ਰਿਪ ਕੀ ਛਤਿਯਾ ਊਪਰ ਅਪਨੀ ਪੀਠਿ ਧਰਿ।।**
**ਕਾਮਕੇਲ ਦ੍ਰਿੜਕਿਯ ਨਿਜੁ ਮੀਤੁ ਬੁਲਾਇ ਕਰਿ।।**
**ਮਦਰਾ ਕੇ ਮਦ ਛਕੇ ਨ ਕਛੂ ਰਾਜੈ ਲਹਜੋ।।**
**ਹੋ ਲੇਤ ਪਸ੍ਵਾਰੇ ਭਯੋ ਨ ਕਛੂ ਮੁਖ ਤੇਂ ਕਹਜੋ।। ੧੦।।**

ਰਾਜੇ ਦੀ ਛਾਤੀ ਨਾਲ ਆਪਣੀ ਪਿਠ ਲਾਕੇ ਉਸ ਆਪਣੇ ਮਿੱਤਰ ਨੂੰ ਬੁਲਾਕੇ ਬੜੀ ਤਸੱਲੀ ਨਾਲ ਕਾਮ ਕ੍ਰੀੜਾ ਕੀਤੀ। ਰਾਜੇ ਨੇ ਸ਼ਰਾਬ ਪੀਤੀ ਹੋਣ ਕਰਕੇ ਕੁਝ ਨਹੀਂ ਕਿਹਾ ਅਤੇ ਪਾਸੇ ਬਦਲਦਾ ਰਿਹਾ।। ੧੦।।

**ਕਾਮ ਭੋਗ ਕਰਿ ਤ੍ਰਿਯ ਪਿਯ ਦਯੋ ਉਠਾਇਕੈ।।**
**ਮੂੜ ਰਾਵ ਕਛੂ ਭੇਦ ਨ ਸਕਿਯੋ ਪਾਇਕੈ।।**
**ਇਹ ਛਲ ਛੈਲੀ ਛੈਲ ਸੁ ਛਲਿ ਪਤਿ ਕੌ ਗਈ।।**
**ਹੋ ਸੁ ਕਬਿ ਸਜਾਮ ਇਹ ਕਥਾ ਤਬੈ ਪੂਰਨ ਭਈ।। ੧੧।। ੧।।**

ਇਸਤਰੀ ਨੇ ਭੋਗ ਬਿਲਾਸ ਕਰਕੇ ਪ੍ਰੀਤਮ ਨੂੰ ਭੇਜ ਦਿੱਤਾ ਅਤੇ ਮੂਰਖ ਰਾਜਾ ਅਸਲ ਭੇਤ ਨੂੰ ਨਾ ਜਾਣ ਸਕਿਆ। ਇਸ ਤਰਾਂ ਉਸ ਛੈਲ ਛਬੀਲੀ ਛਲਣੀ ਇਸਤਰੀ ਨੇ ਆਪਣੇ ਪਤੀ ਨੂੰ ਛਲ ਲਿਆ। ਕਵੀ ਸਿਆਮ ਅਨੁਸਾਰ ਇਹ ਕਥਾ ਹੁਣ ਇਥੇ ਹੀ ਮੁਕਦੀ ਹੈ। ੧੧।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਸਤਾਈਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੨੭।।੪੩੧੧।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਸਤਾਈਵੀਂ ਕਥਾ ਸਮਾਪਤ।।੨੨੭।।੪੩੧੧।।ਚਲਦਾ।।

# ਚਲਿੱਤਰ ਦੋ ਸੌ ਅਠਾਈਵਾਂ

## ਕਥਾ ਰਾਣੀ ਬੀਰਜਮਤੀ

**ਚੌਪਈ।। ਉੱਤਰ ਦੇਸ ਨ੍ਰਿਪਤਿ ਇਕ ਰਹਈ।। ਬੀਰਜ ਸੈਨ ਜਾਕੋ ਜਗ ਕਹਈ।।**
**ਬੀਰਜ ਮਤੀ ਤਵਨ ਬਰ ਨਾਰੀ।। ਜਾਨਕ ਰਾਮਚੰਦ੍ਰ ਕੀ ਪਜਾਰੀ।। ੧।।**

ਉੱਤਰ ਦੇਸ਼ ਵਿਚ ਇਕ ਰਾਜਾ ਰਹਿੰਦਾ ਸੀ ਜਿਸਨੂੰ ਬੀਰਜ ਸੈਨ ਨਾਮ ਨਾਲ ਜਾਣਦੇ ਸਨ। ਬੀਰਜ ਮਤੀ ਉਸਦੀ ਇਸਤਰੀ ਦਾ ਨਾਂ ਸੀ, ਜਿਹੜੀ ਕਿ ਮਾਨੋਂ ਸੀਤਾ ਵਾਂਗ ਸੁੰਦਰ ਸੀ।।੧।।

**ਅਧਿਕ ਕੁਅਰ ਕੋ ਰੂਪ ਬਿਰਾਜੈ।।ਰਤਿ ਪਤਿ ਕੀ ਰਤਿ ਕੀ ਛਬਿ ਲਾਜੈ।।**
**ਜੋ ਅਬਲਾ ਤਾਕੋ ਲਖਿ ਜਾਈ।। ਲਾਜ ਸਾਜ ਤਜਿ ਰਹਤ ਬਿਕਾਈ।। ੨।।**

ਰਾਜ ਕੁਮਾਰ ਦਾ ਰੂਪ ਬਹੁਤ ਸੁਭਾਇਮਾਨ ਸੀ, ਰੱਤੀ ਦਾ ਪਤੀ ਅਰਥਾਤ ਕਾਮਦੇਵ ਵੀ ਉਸਦੀ ਸੁੰਦਰਤਾ ਵੇਖ ਕੇ ਸ਼ਰਮਸ਼ਾਰ ਹੋ ਜਾਂਦਾ ਸੀ। ਜਿਹੜੀ ਵੀ ਇਸਤਰੀ ਉਸਨੂੰ ਇਕ ਵਾਰ ਵੇਖ ਲੈਂਦੀ ਸੀ, ਹਰ ਪ੍ਰਕਾਰ ਦੀ ਸ਼ਰਮ ਤਿਆਗ ਕੇ ਬਿਨ ਮੁਲੋਂ ਹੀ ਉਸ ਪਾਸ ਵਿੱਕ ਜਾਂਦੀ ਸੀ।।੨।।

**ਦੋਹਰਾ।। ਏਕ ਸ਼ਾਹ ਕੀ ਪੁੱਤ੍ਰਿਕਾ ਜਾਕੋ ਰੂਪ ਅਪਾਰ।।**
**ਨਿਰਖਿ ਮਦਨ ਜਾਕੋ ਰਹੈ ਨਜਾਇ ਚਲਤ ਸਿਰ ਝਾਰਿ।। ੩।।**

ਇਕ ਸ਼ਾਹ ਦੀ ਪੁੱਤਰੀ ਸੀ ਜਿਸ ਦੇ ਰੂਪ ਸੁੰਦਰਤਾ ਨੂੰ ਵੇਖ ਕੇ ਕਾਮਦੇਵ ਵੀ ਸਿਰ ਝੁਕਾਉਂਦਾ ਸੀ।।੩।।

**ਅੜਿੱਲ।। ਏਕ ਦਿਵਸ ਵਹੁ ਰਾਇ ਅਖੇਟ ਸਿਧਾਇਯੋ।।**
**ਊਚ ਧੌਲਹਰ ਠਾਢਿ ਕੁਅਰਿ ਲਖਿ ਪਾਇਯੋ।।**
**ਤਰੁਨਿ ਸ਼ਾਹੁ ਕੀ ਸੁਤਾ ਰਹੀ ਉਰਝਾਇਕੈ।।**
**ਹੋ ਹੇਰਿ ਨ੍ਰਿਪਤਿ ਕੀ ਪ੍ਰਭਾ ਸੁ ਗਈ ਬਿਕਾਇਕੈ।। ੪।।**

ਇਕ ਦਿਨ ਉਹ ਰਾਜਾ ਸ਼ਿਕਾਰ ਖੇਡਣ ਗਿਆ, ਸ਼ਾਹ ਦੀ ਪੁੱਤਰੀ ਨੇ ਉਸਨੂੰ ਉੱਚੇ ਮਹੱਲ ਤੇ ਚੜ੍ਹਕੇ ਵੇਖਿਆ। ਸ਼ਾਹ ਦੀ ਪੁੱਤਰੀ ਰਾਜੇ ਨੂੰ ਵੇਖ ਕੇ ਉਲਝਣ ਵਿਚ ਪੈ ਗਈ ਅਤੇ ਉਸਦੀ ਸੁੰਦਰਤਾ ਵੇਖ ਕੇ ਉਹ ਉਸ ਉਤੇ ਵਿੱਕ ਗਈ।।੪।।

**ਚੌਪਈ।। ਤਹੀ ਠਾਂਢਿ ਇਕ ਚਰਿਤ ਬਨਾਇਸਿ।। ਡੋਰਿ ਬਡੀ ਕੀ ਗੁਡੀ ਚੜ੍ਹਾਇਸਿ।।**
**ਤਾ ਮੈ ਇਹੈ ਸੰਦੇਸ਼ ਪਠਾਵਾ।। ਭੇਤ ਚਿੱਤ ਕੌ ਨ੍ਰਿਪਹਿ ਜਤਾਵਾ।।੫।।**

ਉਥੇ ਖਲੋਤੀ ਨੇ ਹੀ ਇੱਕ ਚਲਿੱਤਰ ਬਣਾਇਆ ਅਤੇ ਲੰਮੀ ਡੋਰ ਵਾਲੀ ਗੁੱਡੀ ਚੜ੍ਹਾ ਦਿੱਤੀ। ਉਸ ਗੁੱਡੀ ਨਾਲ ਬੰਨ੍ਹ ਕੇ ਇੱਕ ਸੁਨੇਹਾ ਭੇਜ ਦਿੱਤਾ ਅਤੇ ਰਾਜੇ ਨੂੰ ਆਪਣੇ ਦਿਲ ਦੀ ਗੱਲ ਦੱਸ ਦਿੱਤੀ॥੫॥

**ਕਬਿੱਤ॥ ਤਾਜੀ ਕੂੰ ਤੁਰਾਇ ਕੈ ਅਸਾੜੀ ਓੜਿ ਰਾਹ ਪੌਣਾ ਜਾਲਿਮ ਜਵਾਲ ਦੁਹਾਂ ਨੈਨਾਂ ਨੂੰ ਨਚਾਵਣਾ॥ ਅੰਜਨ ਦਿਵਾਇ ਬਾੜ ਬਿਸਿਖ ਚੜਾਇਕੈ ਖੁਸਾਲੀ ਨੂੰ ਬੜਾਇ ਨਾਲੇ ਕੈਫਾਂ ਨੂੰ ਚੜਾਵਣਾ॥ ਬਦਨ ਦਿਖਾਣਾ ਸਾਨੂੰ ਛਾਤੀ ਨਾਲਿ ਲਾਣਾ ਅਤੇ ਨੈਣਾਂ ਨਾਲਿ ਨੈਣ ਜੋੜਿ ਵੇਹਾ ਨੇਹੁ ਲਾਵਣਾ॥ ਬਾਚੇ ਪੱਤ੍ਰ ਆਣਾ ਮੈਂ ਹੀ ਮਿਲੇ ਬਜਾਂ ਨ ਜਾਣਾ ਸਾਂਈ ਯਾਰੋ ਜੀ ਅਸਾਡੇ ਪਾਸ ਆਵਣਾ ਹੀ ਆਵਣਾ॥ ੬॥**

ਘੋੜਾ ਭਜਾ ਕੇ ਸਾਡੇ ਕੋਲ ਆਓ ਅਤੇ ਆਪਣੀਆਂ ਜ਼ਾਲਮ ਅੱਖਾਂ ਨੂੰ ਸਾਹਮਣੇ ਨਚਾਓ। ਸੁਰਮਾ ਪਾ ਕੇ ਤੇ ਨੈਣਾਂ ਦੇ ਤੀਰ ਕੱਸ ਕੇ ਮੇਰੀ ਪ੍ਰਸੰਨਤਾ ਨੂੰ ਵਧਾਓ ਅਤੇ ਖੂਬ ਸ਼ਰਾਬ ਪੀਣੀ। ਆਪਣਾ ਮੁਖੜਾ ਵਿਖਾ ਕੇ ਮੈਨੂੰ ਛਾਤੀ ਨਾਲ ਲਾ ਲੈਣਾ ਅਤੇ ਨੈਣਾਂ ਵਿਚ ਨੈਣ ਪਾ ਕੇ ਪਿਆਰ ਨਾਲ ਆਪਣੇ ਨਾਲ ਲਾ ਲੈਣਾ। ਚਿੱਠੀ ਪੜ੍ਹ ਕੇ ਆਉਣਾ ਅਤੇ ਮੈਨੂੰ ਮਿਲੇ ਬਗੈਰ ਨਾ ਜਾਇਓ। ਹੇ ਪ੍ਰੀਤਮ ਮੇਰੇ ਪਾਸ ਜ਼ਰੂਰ ਆਉਣਾ॥੬॥

**ਦੋਹਰਾ॥ ਗੁਡੀਯਾ ਬਿਖੈ ਸੰਦੇਸ਼ ਲਿਖਿ ਦੀਨੋ ਕੁਅਰਿ ਪਠਾਇ॥ ਤਨਿਕ ਬਾਰ ਲਾਗੀ ਨਹੀ ਨ੍ਰਿਪਹਿ ਪਹੂੰਚੀ ਜਾਇ॥ ੭॥**

ਰਾਜ ਕੁਮਾਰੀ ਨੇ ਗੁੱਡੀ ਨਾਲ ਚਿੱਠੀ ਲਿਖ ਕੇ ਬੰਨ੍ਹ ਦਿੱਤੀ ਜਿਹੜੀ ਥੋੜੀ ਜੇਹੀ ਹਵਾ ਲਗਣ ਨਾਲ ਰਾਜੇ ਪਾਸ ਪਹੁੰਚ ਗਈ॥੭॥

**ਚੌਪਈ॥ ਪਤੀਯਾ ਛੋਰਿ ਲਖੀ ਪ੍ਰਿਯ ਕਹਾਂ॥ ਇਹ ਪਠਜੋ ਤਰੁਨੀ ਲਿਖਿ ਉਹਾਂ॥ ਯਾ ਗੁਡੀਯਾ ਪਰ ਬੈਠਹੁ ਧਾਈ॥ ਚਿੰਤ ਨ ਕਰਹੁ ਚਿੱਤ ਮੈ ਰਾਈ॥ ੮॥**

ਇਸਤਰੀ ਨੇ ਚਿੱਠੀ ਵਿਚ ਇਹ ਲਿਖ ਕੇ ਭੇਜਿਆ ਕਿ ਹੇ ਰਾਜਾ ਮਨ ਵਿਚ ਚਿੰਤਾ ਨਾ ਕਰੋ ਅਤੇ ਇਸ ਗੁੱਡੀ ਉਤੇ ਬੈਠ ਜਾਓ॥੮॥

ਕੈ ਗੁਡੀਯਾ ਉਪਰ ਚੜਿ ਆਵਹੁ।। ਨਾ ਤਰ ਟਾਂਗ ਤਰੇ ਕਰਿ ਜਾਵਹੁ।।
ਜੋ ਤੁਹਿ ਗਿਰਨ ਧਰਨ ਪਰ ਦੇਊਂ।। ਸੁਰਗ ਸਾਚ ਕਰਿ ਬਾਸ ਨ ਲੇਊਂ।। ੯।।

ਜਾਂ ਤਾਂ ਤੁਸੀਂ ਗੁੱਡੀ ਉਤੇ ਚੜ੍ਹ ਜਾਓ ਜਾਂ ਇਸ ਨੂੰ ਆਪਣੀਆਂ ਲਤਾਂ ਵਿਚ ਦਬਾ ਲਵੋ ਜੇ ਮੈਂ ਤੁਹਾਨੂੰ ਥੱਲੇ ਧਰਤੀ ਤੇ ਡਿੱਗਣ ਦੇਵਾਂ ਤਾਂ ਮੈਂ ਨਰਕਾਂ ਦੀ ਵਾਸੀ ਹੋਵਾਂ।।੯।।

ਦੋਹਰਾ।। ਮਾਤ੍ਰ ਪੱਛ ਸਤ ਸਪਤ ਪਿਤੁ ਪਰੈ ਨਰਕ ਕੁਲ ਸੋਇ।।
ਜੌ ਗੁਡੀਯਾ ਤੇ ਭੂਮਿ ਪਰਿ ਪਤਨ ਤਿਹਾਰੋ ਹੋਇ।। ੧੦।।

ਜੇ ਤੁਸੀਂ ਗੁੱਡੀ ਤੋਂ ਡਿੱਗ ਪਏ ਤਾਂ ਮੇਰੇ ਮਾਤਾ ਪਿਤਾ ਦੀਆਂ ਸੱਤ ਪੀੜ੍ਹੀਆਂ ਨਰਕਾਂ ਵਿਚ ਪੈਣਗੀਆਂ।।੧੦।।

ਚੌਪਈ।। ਤੁਮ ਯਾਕੌ ਪਿਯ ਡੋਰਿ ਨ ਜਾਨਹੁ।। ਸਗੂਆ ਕੇ ਯਾਕੌ ਪਹਿਚਾਨਹੁ।।
ਤੁਮਰੋ ਬਾਲ ਬਿਘਨ ਨਹਿ ਹ੍ਵੈਹੈ।। ਯਾ ਮੈ ਦੇਖਿ ਪਾਵ ਧਰਿ ਲੈਹੈ।। ੧੧।।

ਹੇ ਪਿਆਰੇ! ਤੁਸੀਂ ਇਸ ਨੂੰ ਡੋਰ ਅਤੇ ਗੁੱਡੀ ਨਾ ਸਮਝਣਾ, ਬਲਕਿ ਇਸ ਨੂੰ ਪੰਘੂੜਾ ਸਮਝੋ। ਤੁਸੀਂ ਇਸ ਉਤੇ ਆਪਣਾ ਪੈਰ ਰੱਖ ਕੇ ਵੇਖੋ ਤੁਹਾਡਾ ਵਾਲ ਵੀ ਵਿੰਗਾ ਨਹੀਂ ਹੋਵੇਗਾ।।੧੧।।

ਦੋਹਰਾ।। ਮੰਤ੍ਰ ਸਕਤਿ ਤੇ ਮੈ ਕਿਯਾ ਸਗੂਆ ਯਾਹਿ ਬਨਾਇ।।
ਸ਼ੰਕ ਤਜਾਗਿ ਕਰਿ ਆਈਯੈ ਸੁਨੁ ਰਾਜਨ ਕੇ ਰਾਇ।। ੧੨।।

ਮੈਂ ਆਪਣੀ ਅੰਤਰ ਸ਼ਕਤੀ ਨਾਲ ਇਸ ਨੂੰ ਪੰਗੂੜਾ ਬਣਾਇਆ ਹੈ ਇਸ ਲਈ ਹੇ ਰਾਜਿਆਂ ਦੇ ਰਾਜੇ ਬਗ਼ੈਰ ਕਿਸੇ ਸ਼ੱਕ ਦੇ ਚਲੇ ਆਵੋ।।੧੨।।

ਚੌਪਈ।। ਜਬ ਰਾਜੈ ਐਸੀ ਸੁਨਿ ਪਾਈ।। ਚਿਤ ਕੀ ਸ਼ੰਕ ਸਗਲ ਬਿਸਰਾਈ।।
ਹਯ ਤੇ ਉਤਰਿ ਡੋਰਿ ਪਰ ਚਢਿਯੋ।। ਆਨੰਦ ਅਧਿਕ ਚਿੱਤ ਮੈ ਬਢਿਯੋ।। ੧੩।।

ਜਦ ਰਾਜੇ ਨੇ ਇਹ ਪੜ੍ਹਿਆ ਤਾਂ ਚਿੱਤ ਦੇ ਸਾਰੇ ਸ਼ੱਕ ਤਿਆਗ ਦਿੱਤੇ। ਉਹ ਘੋੜੇ ਤੋਂ ਉਤਰ ਕੇ ਗੁੱਡੀ ਉੱਤੇ ਚੜ੍ਹ ਗਿਆ ਅਤੇ ਮਨ ਵਿਚ ਬਹੁਤ ਖ਼ੁਸ਼ ਹੋਇਆ।।੧੩।।

ਅੜਿੱਲ।। ਕੁਅਰਿ ਕੁਅਰਿ ਕੇ ਤੀਰ ਪਹੂੰਚਯੋ ਆਇਕੈ।।
ਕਾਮ ਭੋਗ ਕੌ ਕੀਯੋ ਹਰਖ ਉਪਜਾਇਕੈ।।
ਸ਼ਾਹ ਤਬ ਲਗੇ ਦ੍ਵਾਰ ਪਹੂੰਚਯੋ ਆਇ ਕਰਿ।।
ਹੋ ਤਬੈ ਤਰੁਨਿ ਸੌ ਬਾਤ ਕਹੀ ਪਿਯ ਨੈਨ ਭਰਿ।। ੧੪।।

ਉਹ ਕੁਮਾਰ ਉਸ ਕੁਮਾਰੀ ਪਾਸ ਜਾ ਪਹੁੰਚਿਆ ਅਤੇ ਉਨ੍ਹਾਂ ਨੇ ਬੜੀ ਖੁਸ਼ੀ ਨਾਲ ਭੋਗ ਵਿਲਾਸ ਕੀਤਾ। ਤਦ ਤਕ ਸ਼ਾਹ ਵੀ ਦਰਵਾਜ਼ੇ ਤਕ ਆ ਪਹੁੰਚਿਆ। ਇਹ ਵੇਖ ਕੇ ਅੱਖਾਂ ਵਿਚ ਅੱਥਰੂ ਲਿਆ ਕੇ ਪ੍ਰੇਮੀ ਨੇ ਇਸਤਰੀ ਨੂੰ ਕਿਹਾ।।੧੪।।

**ਅਬ ਤ੍ਰਿਯ ਤੁਮਰੋ ਸ਼ਾਹ ਮੈਂ ਗਹਿ ਮਾਰਿ ਹੈ।।**
**ਇਹੀ ਧੌਲਹਰ ਊਪਰ ਤੇ ਮੁਹਿ ਡਾਰਿ ਹੈ।।**
**ਟੂਕ ਟੂਕ ਹ੍ਵੈ ਸਭੈ ਪਸੁਰਿਯਾਂ ਜਾਇ ਹੈ।।**
**ਹੋ ਤੁਹਿ ਭੇਟੇ ਹਮ ਆਜੁ ਇਹੈ ਫਲ ਪਾਇਹੈ।। ੧੫।।**

ਹੇ ਪਿਆਰੀ! ਹੁਣ ਤੇਰਾ ਸ਼ਾਹ ਮੈਨੂੰ ਫੜਕੇ ਮਾਰ ਦਊਗਾ ਅਤੇ ਇਸ ਮਹਲ ਤੋਂ ਥੱਲੇ ਸੁੱਟ ਦੇਵੇਗਾ। ਮੇਰੀਆਂ ਸਾਰੀਆਂ ਹੱਡੀਆਂ ਪਸਲੀਆਂ ਟੁੱਟ ਜਾਣਗੀਆਂ ਅਤੇ ਤੇਰੇ ਨਾਲ ਰਮਣ ਕਰਨ ਦਾ ਇਹ ਫਲ ਮੈਨੂੰ ਮਿਲ ਜਾਵੇਗਾ।।੧੫।।

**ਨ੍ਰਿਪ ਚਿੰਤਾ ਚਿਤ ਭੀਤਰ ਕਛੂ ਨ ਕੀਜਿਯੈ।।**
**ਨਿਰਖਿ ਹਮਾਰੋ ਚਰਿਤ ਅਬੈ ਹੀ ਲੀਜਿਯੈ।।**
**ਬਾਰ ਤਿਹਾਰੋ ਏਕ ਨ ਬਾਂਕਨ ਪਾਇਹੈ।।**
**ਹੋ ਹਮ ਸੋ ਭੋਗ ਕਮਾਇ ਹਸਤ ਗ੍ਰਿਹਿ ਜਾਇ ਹੈ।। ੧੬।।**

ਇਸਤਰੀ ਕਹਿਣ ਲਗੀ,"ਹੇ ਰਾਜਨ! ਤੁਸੀ ਚਿੰਤਾ ਨਾ ਕਰੋ, ਮੇਰਾ ਚਲਿੱਤਰ ਤੁਸੀਂ ਹੁਣੇ ਵੇਖ ਲੈਣਾ। ਤੁਹਾਡਾ ਇਕ ਵੀ ਵਾਲ ਵਿੰਗਾ ਨਹੀ ਹੋਵੇਗਾ ਅਤੇ ਤੁਸੀ ਮੇਰੇ ਨਾਲ ਪਿਆਰ ਕਰਕੇ ਹੱਸਦੇ ਹੋਏ ਘਰ ਜਾਵੋਗੇ।।੧੬।।

**ਮੰਤ੍ਰ ਸਕਤਿ ਹੁੰਡੀਆਤਿਹ ਕਿਯੋ ਬਨਾਇਕੈ।।**
**ਪਕਰਿ ਕਾਨ ਤੇ ਪਤਿ ਕੋ ਦਿਯੋ ਦਿਖਾਇਕੈ।।**
**ਬਹੁਰਿ ਮੇਖ ਭੇ ਬਾਂਧਜੋ ਨ੍ਰਿਪਹਿ ਬਨਾਇਕਰਿ।।**
**ਹੋ ਬਹੁਰਿ ਤਵਨ ਕੋ ਕਿਯੋ ਸੁਦੇਸ ਉਠਾਇ ਕਰਿ।। ੧੭।।**

ਮੰਤਰ ਦੀ ਸ਼ਕਤੀ ਨਾਲ ਉਸ ਰਾਜੇ ਨੂੰ ਭੇਡੂ ਬਣਾ ਦਿੱਤਾ ਅਤੇ ਕੰਨ ਤੋਂ ਫੜਕੇ ਪਤੀ ਨੂੰ ਵਿਖਾ ਦਿੱਤਾ। ਫਿਰ ਰਾਜੇ ਨੂੰ ਕਿੱਲੇ ਨਾਲ ਬੰਨ੍ਹ ਦਿੱਤਾ ਅਤੇ ਫਿਰ ਉਸਨੂੰ ਆਪਣੇ ਘਰ ਭੇਜ ਦਿੱਤਾ।। ੧੭।।

**ਸ਼ਾਹ ਨਿਰਖ ਤੇ ਗੁਡਿਯਾ ਦਈ ਚੜਾਇਕੈ।।**

ਕਰਿ ਕੈ ਸੰਗ ਸ੍ਵਾਰ ਦਯੋ ਨ੍ਰਿਪੁਡਾਇਕੈ॥
ਪਿਯਹਿ ਨਿਰਖਿਤੇ ਮੀਤ ਦਯੋ ਪਹੁੰਚਾਇ ਘਰ॥
ਹੋ ਭੇਦ ਅਭੇਦ ਨ ਕਛੁ ਜੜ ਸਕਯੋ ਬਿਚਾਰ ਕਰਿ॥ ੧੮॥

ਸ਼ਾਹ ਦੇ ਵੇਖਦਿਆਂ ਵੇਖਦਿਆਂ ਉਸ ਪਤੰਗ ਉਡਾ ਦਿਤੀ ਅਤੇ ਉਸਦੇ ਉਤੇ ਰਾਜੇ ਨੂੰ ਚੜ੍ਹਾ ਦਿਤਾ। ਆਪਣੇ ਪਤੀ ਦੇ ਵੇਖਦੇ ਵੇਖਦੇ ਉਸਨੂੰ ਘਰ ਪਹੁੰਚਾ ਦਿੱਤਾ ਅਤੇ ਉਹ ਮੂਰਖ ਅਸਲ ਭੇਤ ਨੂੰ ਨਾ ਸਮਝ ਸਕਿਆ॥੧੮॥

ਦੋਹਰਾ॥ ਸ਼ਾਹੁ ਸੁਤਾ ਨਿਰਖਿਤਿ ਪਤਿਹਿ ਗੁਡਿਯਾ ਦਈ ਚੜਾਇ॥
ਤਾਂ ਪਰ ਬਧੇ ਬਜੰਤ੍ਰ ਥੇ ਬਾਜਤਭਏ ਬਨਾਇ॥ ੧੯॥

ਪਤੀ ਦੇ ਵੇਖਦਿਆਂ ਵੇਖਦਿਆਂ ਸ਼ਾਹ ਦੀ ਪੁਤਰੀ ਨੇ ਗੁੱਡੀ ਉਡਾ ਦਿਤੀ। ਉਸ ਉਤੇ ਜੋ ਸਾਜ਼ ਰਖੇ ਸਨ ਉਹ ਵੱਜਣ ਲੱਗੇ॥੧੯॥

ਬਿਹਸਿਨਾਰਿ ਨਿਜ ਨਾਥ ਸੋ ਕਹਯੋ ਪਿਯਹਿ ਪਹੁਚਾਇ॥
ਮਿੱਤ੍ਰ ਹਮਾਰੋ ਸ਼ਾਹ ਇਹ ਦਏ ਦਮਾਮੋ ਜਾਇ॥ ੨੦॥

ਪ੍ਰੇਮੀ ਨੂੰ ਘਰ ਪਹੁੰਚਾ ਕੇ ਇਸਤਰੀ ਨੇ ਹੱਸਦਿਆਂ ਹੋਇਆਂ ਆਪਣੇ ਪਤੀ ਨੂੰ ਕਿਹਾ ਕਿ ਸਾਡਾ ਤਾਂ ਰਾਜਾ ਮਿੱਤਰ ਹੈ ਜਿਹੜਾ ਨਗਾਰੇ ਵਜਾ ਰਿਹਾ ਹੈ॥੨੦॥

ਚੌਪਈ॥ ਇਹ ਛਲ ਮੀਤ ਸਦਨ ਪਹੁਚਾਯੋ॥ ਤਾਕੋ ਬਾਰ ਨ ਬਾਂਕਨ ਪਾਯੋ॥
ਨਿਜੁ ਪਤਿ ਭੇਦ ਅਭੇਦ ਨ ਚੀਨੋ॥ ਕਬਿ ਪ੍ਰਸੰਗ ਪੂਰਨ ਤਬ ਕੀਨੋ॥ ੨੧॥ ੧॥

ਇਸ ਚਲਿੱਤਰ ਨਾਲ ਮਿੱਤਰ ਨੂੰ ਘਰ ਪਹੁੰਚਾ ਦਿਤਾ ਅਤੇ ਉਸਦਾ ਵਾਲ ਵੀ ਵਿੰਗਾ ਨ ਹੋਇਆ। ਉਸਦੇ ਆਪਣੇ ਪਤੀ ਨੇ ਰਤਾ ਭਰ ਵੀ ਭੇਤ ਨੂੰ ਨਹੀ ਪਛਾਣਿਆ ਅਤੇ ਇਸ ਤਰ੍ਹਾਂ ਕਵੀ ਨੇ ਇਹ ਕਥਾ ਪੂਰੀ ਕੀਤੀ॥੨੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਅਠਾਈਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੨੮॥੪੩੩੨॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਅਠਾਈਵੀਂ ਕਥਾ ਸਮਾਪਤ॥੨੨੮॥੪੩੩੨॥ਚਲਦਾ॥

# ਚਲਿੱਤਰ ਦੋ ਸੌ ਉਣੱਤੀਵਾਂ

## ਕਥਾ ਬੁੱਧਮਤੀ

**ਚੌਪਈ।। ਪਲਵਲ ਦੇਸ ਛਤ੍ਰਿਨੀ ਰਹੈ।। ਬੁੱਧਿਮਤੀ ਜਾਕੋ ਜਗ ਕਹੈ।।**
**ਜਬ ਤਨ ਤਾਂਹਿ ਬਿਰਧਤਾ ਆਇਸ।। ਤਬ ਤਿਨ ਏਕ ਚਰਿੱਤ੍ਰ ਬਨਾਇਸ।। ੧।।**

ਪਲਵਲ ਦੇਸ਼ ਵਿਚ ਇਕ ਖਤਰਾਣੀ ਰਹਿੰਦੀ ਸੀ ਲੋਕ ਉਸ ਨੂੰ ਬੁੱਧਮਤੀ ਦੇ ਨਾਂ ਨਾਲ ਜਾਣਦੇ ਸਨ। ਜਦ ਉਸਦਾ ਸਰੀਰ ਬੁੱਢਾ ਹੋ ਗਿਆ ਤਾਂ ਉਸ ਇਕ ਚਲਿੱਤਰ ਵਖਾਇਆ।।੧।।

**ਦ੍ਵੈ ਸੰਦੂਕ ਜੂਤਿਯਨ ਭਰੇ।। ਮੁਹਰਨ ਕੇ ਕੁਲਿ ਸੁਨਤ ਉਚਰੇ।।**
**ਪੁੱਤ੍ਰ ਪਉਤ੍ਰ ਤਾ ਦਿਨ ਤੇ ਤਾਕੇ।। ਉਦਿਤ ਭਏ ਸੇਵਾ ਕਹ ਵਾਕੇ।। ੨।।**

ਉਸ ਦੇ ਸੰਦੂਕ ਜੁੱਤੀਆਂ ਨਾਲ ਭਰ ਲਏ ਅਤੇ ਕਹਿ ਦਿਤਾ ਕਿ ਇਹ ਮੋਹਰਾਂ ਦੇ ਭਰੇ ਹਨ। ਉਸ ਦਿਨ ਤੋਂ ਉਸਦੇ ਪੁੱਤਰ ਪੋਤਰੇ ਉਸਦੀ ਬਹੁਤ ਸੇਵਾ ਕਰਨ ਲਗੇ।।੨।।

**ਦੋਹਰਾ।। ਜੁ ਕਛੁ ਕਹੈ ਪ੍ਰਿਯ ਮਾਨਹੀ ਸੇਵਾ ਕਰਹਿ ਬਨਾਇ।।**
**ਆਇਸੁ ਮੈ ਸਭ ਹੀ ਚਲੈ ਦਰਬੁ ਹੇਤ ਲਲਚਾਇ।। ੩।।**

ਜੋ ਕੁਝ ਵੀ ਉਹ ਕਹਿੰਦੀ ਉਸਨੂੰ ਆਪਣੀ ਪਿਆਰੀ ਮੰਨ ਕੇ ਉਸਦੀ ਖੂਬ ਸੇਵਾ ਕਰਦੇ ਸਨ। ਪੈਸੇ ਦਾ ਲਾਲਚ ਕਰਕੇ ਸਾਰੇ ਉਸਦੀ ਸੇਵਾ ਕਰਨ ਨੂੰ ਉਠੰ ਭੱਜਦੇ ਸਨ।।੩।।

**ਚੌਪਈ।। ਜੋ ਆਗਜਾ ਤ੍ਰਿਯ ਕਰੈਂ ਸੁ ਮਾਨੈਂ।। ਜੂਤਿਨ ਕੋ ਮੁਹਰੈਂ ਪਹਿਚਾਨੈਂ।।**
**ਆਜੁ ਕਾਲਿ ਬੁਢਿਯਾ ਮਰਿ ਜੈਹੈ।। ਸਭ ਹੀ ਦਰਬੁ ਹਮਾਰੋ ਹ੍ਵੈਹੈ।। ੪।।**

ਜੋ ਕੁਝ ਵੀ ਹੁਕਮ ਉਹ ਇਸਤਰੀ ਕਰਦੀ ਸੀ, ਉਹ ਮੰਨਦੇ ਸਨ। ਜੁੱਤੀਆਂ ਨੂੰ ਉਹ ਮੋਹਰਾਂ ਸਮਝਦੇ ਸਨ। ਉਹ ਸੋਚਦੇ ਸਨ ਕਿ ਬੁੱਢੀ ਤਾਂ ਅਜ ਕਲ ਮਰ ਜਾਵੇਗੀ ਅਤੇ ਸਾਰਾ ਧਨ ਸਾਡਾ ਹੋ ਜਾਵੇਗਾ।।੪।।

**ਜਬ ਤਿਹ ਨਿਕਟਿ ਕੁਟੰਬ ਸਭਾਵੈ।। ਤਹ ਬੁਢਿਯਾ ਯੌ ਬਚਨ ਸੁਨਾਵੈ।।**
**ਜਿਯਤ ਲਗੇ ਇਹ ਦਰਬੁ ਹਮਾਰੋ।। ਬਹੁਰਿ ਲੀਜਿਯਹੁ ਪੂਤ ਤਿਹਾਰੋ।। ੫।।**

ਜਦ ਸਾਰਾ ਪਰਿਵਾਰ ਉਸ ਬੁੱਢੀ ਇਸਤਰੀ ਪਾਸ ਇਕੱਠਾ ਹੁੰਦਾ ਸੀ ਤਾਂ ਉਹ ਕਿਹਾ ਕਰਦੀ ਸੀ ਕਿ ਜਦ ਤਕ ਮੈਂ ਜਿਉਂਦੀ ਹਾਂ ਇਹ ਸਾਰਾ ਧਨ ਮੇਰਾ ਹੈ ਅਤੇ ਮੇਰੇ ਪੁਤਰੋ ਮੇਰੇ ਮਰਨ ਤੋਂ ਬਾਅਦ ਇਹ ਸਾਰਾ ਧਨ ਤੁਹਾਡਾ ਹੋ ਜਾਵੇਗਾ।।੫।।

**ਜਬ ਵਹੁ ਤ੍ਰਿਯਾ ਰੋਗਨੀ ਭਈ।। ਕਾਜੀ ਕੁਟਵਾਰਹਿ ਕਹਿ ਗਈ।।**
**ਕਰਮ ਧਰਮ ਜੋ ਪ੍ਰਥਮ ਕਰੈਹੈ।। ਸੋ ਸੁਤ ਬਹੁਰਿ ਖਜਾਨੋ ਲੈਹੈ।। ੬।।**

ਜਦ ਉਹ ਇਸਤਰੀ ਬਿਮਾਰ ਹੋ ਗਈ ਤਾਂ ਉਹ ਕਾਜ਼ੀ ਕੁਤਵਾਲ ਪਾਸ ਗਈ ਅਤੇ ਕਹਿਣ ਲੱਗੀ ਜਿਹੜਾ ਪੁੱਤਰ ਮੇਰਾ ਧਰਮ ਕਰਮ ਕਰੂਗਾ ਉਸਨੂੰ ਇਹ ਖਜ਼ਾਨਾ ਦਿੱਤਾ ਜਾਵੇ।।੬।।

**ਦੋਹਰਾ।। ਕਰਮ ਧਰਮ ਸੁਤ ਜਬ ਲਗੇ ਕਰੈ ਨ ਪ੍ਰਥਮ ਬਨਾਇ।।**
**ਤਬ ਲੌ ਸੁਤਨ ਨ ਦੀਜਿਯਹੁ ਹਮਰੋ ਦਰਬੁ ਬੁਲਾਇ।। ੭।।**

ਜਦ ਤਕ ਇਹ ਮੇਰਾ ਧਰਮ ਕਰਮ ਚੰਗੀ ਤਰਾਂ ਨਾ ਕਰ ਲੈਣ ਤਦ ਤਕ ਮੇਰੇ ਕਿਸੇ ਵੀ ਪੁੱਤਰ ਨੂੰ ਬੁਲਾਕੇ ਇਹ ਧਨ ਨਾ ਦੇਣਾ।।੭।।

**ਚੌਪਈ।। ਕਿਤਿਕ ਦਿਨਨ ਬੁਢਿਯਾ ਮਰਿ ਗਈ।। ਤਿਨਕੇ ਹ੍ਰਿਦਨ ਖੁਸ਼ਾਲੀ ਭਈ।।**
**ਕਰਮ ਧਰਮ ਜੋ ਪ੍ਰਥਮ ਕਰੈਹੈ।। ਪੁਨਿ ਇਹ ਬਾਂਟਿ ਖਜਾਨੋ ਲੈਹੈ।। ੮।।**

ਕੁਝ ਦਿਨਾਂ ਪਿਛੋਂ ਇਸਤਰੀ ਮਰ ਗਈ ਤਾਂ ਉਸਦੇ ਪੁੱਤਰ ਪੋਤਰੇ ਖੁਸ਼ ਹੋ ਗਏ ਕਿ ਜਿਹੜਾ ਹੁਣ ਧਰਮ ਕਰਮ ਪਹਿਲਾਂ ਕਰੂਗਾ ਉਹ ਖਜ਼ਾਨੇ ਦਾ ਹੱਕਦਾਰ ਹੋ ਜਾਊਗਾ।।੮।।

**ਦੋਹਰਾ।। ਕਰਮ ਧਰਮ ਤਾਕੇ ਕਰੇ ਅਤਿ ਧਨੁ ਸੁਤਨ ਲਗਾਇ।।**
**ਬਹੁਰਿ ਸੰਦੂਕ ਪਨ੍ਹੀਨ ਕੇ ਛੋਰਤ ਭੇ ਮਿਲਿ ਆਇ।। ੯।।**

ਪੁੱਤਰਾਂ ਨੇ ਬਹੁਤ ਪੈਸਾ ਖਰਚ ਕਰਕੇ ਉਸਦਾ ਕਿਰਿਆ ਕਰਮ ਕੀਤਾ ਅਤੇ ਫਿਰ ਆਕੇ ਜੁੱਤੀਆਂ ਵਾਲਾ ਸੰਦੂਕ ਖੋਲ੍ਹਿਆ।।੯।।

**ਚੌਪਈ।। ਇਹ ਚਰਿੱਤ੍ਰ ਤ੍ਰਿਯ ਸੇਵ ਕਰਾਈ।। ਸੁਤਨ ਦਰਬੁ ਕੌ ਲੋਭ ਦਿਖਾਈ।।**
**ਤਿਨ ਕੇ ਅੰਤ ਨ ਕਛੂ ਕਰ ਆਯੋ।। ਛਲ ਬਲ ਅਪਨੋ ਮੂੰਡ ਮੁੰਡਾਯੋ।। ੧੦।। ੧।।**

ਇਹ ਚਲਿੱਤਰ ਕਰਕੇ ਸਾਰੇ ਪੁੱਤਰਾਂ ਨੂੰ ਧਨ ਦਾ ਲਾਲਚ ਵਿਖਾਕੇ ਬੁੱਢੀ ਨੇ ਆਪਣੀ ਖੂਬ ਸੇਵਾ ਕਰਵਾਈ। ਅਖੀਰ ਵਿਚ ਉਨ੍ਹਾਂ ਦੇ ਹੱਥ ਵਿਚ ਕੁਝ ਨਾ ਆਇਆ ਅਤੇ ਇਸ ਛਲ ਫਰੇਬ ਤੋਂ ਉਨ੍ਹਾਂ ਨੇ ਖੁਦ ਧੋਖਾ ਖਾ ਲਿਆ।।੧੦।।੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਉਨੱਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੨੯।।੪੩੪੨।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਦੋ ਸੌ ਉਣੱਤੀਵੀਂ ਕਥਾ ਸਮਾਪਤ।।੨੨੯।।੪੩੪੨।।ਚਲਦਾ।।

# ਚਲਿੱਤਰ ਦੋ ਸੌ ਤੀਹਵਾਂ

## ਕਥਾ ਮਦਨ ਮਤੀ

**ਦੋਹਰਾ।। ਮਾਲਨੇਰ ਕੇ ਦੇਸ ਮੈ ਮਰਗਜ ਪੁਰ ਇਕ ਗਾਂਉਂ।।**
**ਸ਼ਾਹ ਏਕ ਤਿਹ ਠਾਂ ਬਸਤ ਮਦਨ ਸ਼ਾਹ ਤਿਹ ਨਾਂਉ।। ੧।।**

ਮਾਲਨੇਰ ਦੇਸ਼ ਵਿਚ ਮਰਗਜਪੁਰ ਨਾਮੀਂ ਇਕ ਪਿੰਡ ਸੀ। ਉਥੇ ਮਦਨਸ਼ਾਹ ਨਾਮੀ ਇਕ ਸ਼ਾਹੂਕਾਰ ਰਹਿੰਦਾ ਸੀ।।੧।।

**ਮਦਨਮਤੀ ਤਾਕੀ ਤ੍ਰਿਯਾ ਜਾਕੋ ਰੂਪ ਅਪਾਰ।।**
**ਆਪੁ ਮਦਨ ਠਠਕੇ ਰਹੈ ਤਿਹ ਰਤਿ ਰੂਪ ਬਿਚਾਰ।। ੨।।**

ਅਪਾਰ ਸੁਰਪ ਵਾਲੀ ਉਸ ਦੀ ਇਸਤਰੀ ਦਾ ਨਾਂ ਮਦਨਮਤੀ ਸੀ, ਉਹ ਏਨੀ ਸੁੰਦਰ ਸੀ ਕਿ ਉਸ ਦੇ ਰੂਪ ਨੂੰ ਵੇਖਕੇ ਕਾਮਦੇਵ ਵੀ ਅਪਣੀ ਇਸਤਰੀ ਰੱਤੀ ਸਮਝ ਕੇ ਠਠੰਬਰ ਜਾਂਦਾ ਸੀ।। ੨।।

**ਚੇਲਾ ਰਾਮ ਤਹਾਂ ਹੁਤੋ ਏਕ ਸ਼ਾਹ ਕੋ ਪੂਤ।।**
**ਸਗਲ ਗੁਨਨ ਭੀਤਰ ਚਤੁਰ ਸੁੰਦਰ ਮਦਨ ਸਰੂਪ।। ੩।।**

ਉਥੇ ਇਕ ਸ਼ਾਹ ਦਾ ਪੁੱਤਰ ਚੇਲਾ ਰਾਮ ਰਹਿੰਦਾ ਸੀ ਜਿਹੜਾ ਸਾਰੇ ਗੁਣਾਂ ਵਿਚ ਮਾਹਰ ਅਤੇ ਕਾਮਦੇਵ ਵਰਗਾ ਸੁੰਦਰ ਸੀ।।੩।।

**ਚੌਪਈ।। ਚੇਲਾ ਰਾਮ ਜਬੈ ਤ੍ਰਿਯ ਲਹਿਯੋ।। ਤਾਕੋ ਤਬੈ ਮਦਨ ਤਨ ਗਹਿਯੋ।।**
**ਤਰੁਨਿ ਤਰਿਨ ਤੇ ਰਹਤ ਲੁਭਾਈ।। ਨਿਰਖਿ ਸਜਨ ਛਬਿ ਰਹੀ ਬਿਕਾਈ।। ੪।।**

ਚੇਲਾ ਰਾਮ ਨੇ ਜਦ ਉਸ ਇਸਤਰੀ ਨੂੰ ਵੇਖਿਆ ਤਾਂ ਉਸ ਨੂੰ ਕਾਮ ਨੇ ਆ ਜਕੜਿਆ। ਉਹ ਇਸਤਰੀ ਵੀ ਉਸ ਗਭਰੂ ਉਤੇ ਰੀਝੀ ਹੋਈ ਸੀ ਅਤੇ ਆਪਣੇ ਸਜਣ ਦੀ ਸੁੰਦਰਤਾ ਵੇਖ ਉਸ ਤੇ ਵਿਕੀ ਹੋਈ ਸੀ।।੪।।

**ਅੜਿੱਲ।। ਦੂਤੀ ਪਠੈ ਤਾਹਿ ਗ੍ਰਿਹਿ ਬੋਲਿ ਪਠਾਇਯੋ।।**
**ਕਾਮ ਭੋਗ ਤਾਸੌਂ ਬਹੁ ਭਾਂਤਿ ਕਮਾਇਯੋ।।**
**ਸੋਇ ਸ਼ਾਹ ਜਬ ਜਾਇ ਤੋ ਤਾਂਹਿ ਬੁਲਾਵਈ।।**
**ਹੋ ਤਾਂਹਿ ਭਏ ਰਸ ਰੀਤਿ ਪ੍ਰੀਤਿ ਉਪਜਾਵਈ।। ੫।।**

ਇਕ ਸੇਵਕ ਭੇਜ ਕੇ ਉਸ ਨੂੰ ਬੁਲਾਇਆ ਅਤੇ ਕਈ ਪ੍ਰਕਾਰ ਉਸ ਨਾਲ ਭੋਗ ਵਿਲਾਸ

****************************************************************
ਕੀਤਾ। ਜਦ ਸ਼ਾਹ ਸੌਂ ਜਾਂਦਾ ਸੀ ਤਾਂ ਉਹ ਉਸਨੂੰ ਬੁਲਾ ਲੈਂਦੀ ਸੀ ਅਤੇ ਰੰਸ ਪੂਰੰਵਕ ਉਸ ਨਾਲ ਰਮਣ ਕਰਿਆ ਕਰਦੀ ਸੀ॥੫॥

ਚੌਪਈ॥ਤਰੁਨੀ ਉਠਤ ਸ਼ਾਹ ਹੂ ਜਾਗਜੋ॥ਪੂਛਨ ਤਾਹਿ ਆਪੁ ਧੌ ਲਾਗਜੋ॥
ਜਾਤ ਹੁਤੀ ਕਹ ਤਰੁਨਿ ਬਤਾਵਹੁ॥ ਹਮਰੋ ਚਿੱਤ ਕੋ ਭਰਮੁ ਮਿਟਾਵਹੁ॥ ੬॥

ਇੱਕ ਦਿਨ ਜਦ ਇਸਤਰੀ ਉਠ ਕੇ ਜਾਣ ਲੱਗੀ ਤਾਂ ਸ਼ਾਹ ਵੀ ਜਾਗ ਪਿਆ ਅਤੇ ਉਸਨੂੰ ਪੁਛਣ ਲਗਾ ਕਿ ਤੂੰ ਕਿਥੇ ਜਾ ਰਹੀ ਏਂ? ਮੈਨੂੰ ਠੀਕ ਠੀਕ ਦੱਸ ਅਤੇ ਮੇਰਾ ਭਰਮ ਨਵਿਰਤ ਕਰ॥ ੬॥

ਸੁਨਹੁ ਸ਼ਾਹ ਮੈ ਬਚਨ ਉਚਾਰੋ॥ ਤੁਮਰੇ ਚਿਤ ਕੋ ਭਰਮ ਉਤਾਰੋ॥
ਮੋਹੂ ਟੂਟਿ ਕੈਫ ਜਬ ਗਈ॥ ਲੇਤ ਤਬੈ ਪਸਵਾਰਨ ਭਈ॥ ੭॥

ਇਸਤਰੀ ਨੇ ਕਿਹਾ," ਹੇ ਸ਼ਾਹ ਜੀ ਮੇਰੀ ਗਲ ਚੰਗੀ ਤਰਾਂ ਸੁਣੋ ਤਾਕਿ ਤੁਹਾਡੇ ਦਿਲ ਦਾ ਭਰਮ ਦੂਰ ਹੋ ਸਕੇ। ਮੇਰਾ ਅਫੀਮ ਦਾ ਨਸ਼ਾ ਲੱਥ ਗਿਆ ਹੈ ਮੈਂ ਉਹ ਲੈਣ ਵਾਸਤੇ ਪੰਸਾਰੀ ਦੀ ਹੱਟੀ ਤੇ ਜਾ ਰਹੀ ਹਾਂ"॥੭॥

ਦੋਹਰਾ॥ ਐਸ ਨਿਸਾ ਕਰਿ ਸ਼ਾਹ ਕੀ ਦੀਨੋ ਬਹੁਰਿ ਸਵਾਇ॥
ਤੁਰਤੁ ਮੀਤ ਪੈ ਚਲਿ ਗਈ ਯਾਰ ਭਜੀ ਲਪਟਾਇ॥ ੮॥ ੧॥

ਇਸ ਤਰਾਂ ਸ਼ਾਹ ਨੂੰ ਚੁਪ ਕਰਾ ਕੇ ਸੰਵਾ ਦਿਤਾ ਅਤੇ ਆਪ ਤੁਰੰਤ ਮਿਤਰ ਦੇ ਕੋਲ ਜਾ ਕੇ ਲਿਪਟ ਕੇ ਰਮਣ ਕਰਨ ਲਗੀ॥੮॥੧॥

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਤੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੩੦॥੪੩੫੦॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਤੀਹਵੀਂ ਕਥਾ ਸਮਾਪਤ॥੨੩੦॥੪੩੫੦॥ਚਲਦਾ॥

## ਚਲਿੱਤਰ ਦੋ ਸੌ ਇਕੱਤੀਵਾਂ

## ਕਥਾ ਮੈਨਕਲਾ

ਦੋਹਰਾ॥ ਦੇਸ ਬਾਵਨੀ ਕੇ ਰਹੈ ਮਾਲਵ ਨਾਮ ਗਵਾਰ॥
ਮੈਨਕਲਾ ਤਾਕੀ ਤਰੁਨਿ ਜਾਕੋ ਰੂਪ ਅਪਾਰ॥ ੧॥

ਬਾਵਨੀ ਦੇਸ਼ ਵਿਚ ਮਾਲਵ ਨਾਮੀਂ ਇਕ ਪੇਂਡੂ ਰਹਿੰਦਾ ਸੀ ਜਿਸਦੀ ਇਸਤਰੀ ਮੈਨਕਲਾ ਅਪਾਰ ਰੂਪਵੰਤ ਸੀ॥੧॥

ਦੀਰਘ ਦੇਹ ਤਾਕੋ ਰਹੈ ਪ੍ਰਸਟ ਅੰਗ ਸਭ ਠੌਰ।।
ਦਿਰਘ ਪ੍ਰਸਟ ਤਾ ਸਮ ਤਰੁਨਿ ਦੁਤਿਯ ਨ ਜਗ ਮੈਂ ਔਰ।। ੨।।

ਉਸਦਾ ਸਰੀਰ ਬਹੁਤ ਵੱਡਾ ਅਤੇ ਅੰਗ ਬੜੇ ਪਲੇ ਹੋਏ ਸਨ। ਉਸ ਵਰਗੀ ਸਡੌਲ ਅਤੇ ਮੋਟੇ ਤਾਜ਼ੇ ਅੰਗਾਂ ਵਾਲੀ ਇਸਤਰੀ ਸੰਸਾਰ ਵਿਚ ਹੋਰ ਕੋਈ ਨਹੀਂ ਸੀ।।੨।।

ਅੜਿੱਲ।। ਫੌਜਦਾਰ ਇਕ ਗਾਂਉ ਤਵਨ ਕੇ ਆਇਯੋ।।
ਪਜਾਸ ਘਾਮ ਤੇਂ ਅਧਿਕ ਤਵਨ ਦੁਖ ਪਾਇਯੋ।।
ਪਾਨਿ ਚਹਯੋ ਜਟਿਯਾ ਤਿਨ ਦਯੋ ਉਠਾਇਕੈ।।
ਹੋ ਨਿਰਖ ਤਵਨਿ ਕੋ ਰੂਪ ਰਹਯੋ ਉਰਝਾਇਯੈ।। ੩।।

ਇੱਕ ਦਿਨ ਉਸਦੇ ਪਿੰਡ ਇਕ ਫੌਜਦਾਰ ਆਇਆ ਜਿਸਨੂੰ ਬਹੁਤ ਪਿਆਸ ਲੱਗੀ ਹੋਈ ਸੀ ਅਤੇ ਬਹੁਤ ਗਰਮੀ ਕਾਰਣ ਉਹ ਵਿਆਕੁਲ ਹੋਇਆ ਸੀ। ਉਸ ਜੱਟੀ ਨੇ ਫੌਜਦਾਰ ਨੂੰ ਪਾਣੀ ਪਿਆਇਆ ਅਤੇ ਉਹ ਫੌਜਦਾਰ ਉਸ ਦਾ ਸੁੰਦਰ ਸਡੌਲ ਰੂਪ ਵੇਖ ਕੇ ਉਸ ਵਿਚ ਹੀ ਉਲਝ ਕੇ ਰਹਿ ਗਿਆ।। ੩।।

ਚਿਤ ਮੈਂ ਕਿਯਾ ਬਿਚਾਰ ਜੁ ਯਾਕੋ ਪਾਇਯੈ।।ਏਕ ਪੁੱਤ੍ਰ ਯਾਤੈ ਭਜਿਕੈ ਉਪਜਾਇਯੈ।।
ਅਧਿਕ ਬਲੀ ਸੋ ਹ੍ਵੈ ਹੈ ਸਭ ਜਗ ਜਾਨਿਯੈ।।
ਹੋ ਤਾਕੇ ਡੀਲ ਸਮਾਨ ਨ ਔਰ ਬਖਾਨਿਯੈ।। ੪।।

ਉਸ ਆਪਣੇ ਮਨ ਵਿਚ ਵਿਚਾਰ ਕੀਤਾ ਕਿ ਅਜੇਹੀ ਇਸਤਰੀ ਨਾਲ ਭੋਗ ਕਰਕੇ ਇਕ ਪੁੱਤਰ ਪੈਦਾ ਕੀਤਾ ਜਾਵੇ। ਉਹ ਬਲਵਾਨ ਸਾਰੇ ਸੰਸਾਰ ਵਿਚ ਉੱਘਾ ਹੋਵੇਗਾ ਅਤੇ ਉਹਦੇ ਡੀਲ ਡੌਲ ਦੇ ਬਰਾਬਰ ਹੋਰ ਕੋਈ ਨਹੀਂ ਹੋਵੇਗਾ।।੪।।

ਦੋਹਰਾ।। ਫੌਜਦਾਰ ਇਕ ਸਹਿਚਰੀ ਤਾਕੇ ਦਈ ਪਠਾਇ।।
ਨਿਸਾ ਕਰੀ ਧਨੁ ਦੈ ਘਨੋ ਭੇਦ ਸਕਲ ਸਮੁਝਾਇ।। ੫।।

ਫੌਜਦਾਰ ਨੇ ਇਕ ਸਖੀ ਨੂੰ ਬਹੁਤ ਸਾਰਾ ਧਨ ਦੇ ਕੇ ਅਤੇ ਸਭ ਕੁਝ ਸਮਝਾਕੇ ਉਸ ਔਰਤ ਪਾਸ ਭੇਜਿਆ।।੫।।

ਅੜਿੱਲ।। ਸੁਨਤ ਸਹਚਰੀ ਬਚਨ ਤਹਾਂ ਕੌ ਜਾਤ ਭੀ।।
ਭਾਂਤਿ ਭਾਂਤਿ ਸੋਂ ਤਾਹਿ ਤਰੁਨਿ ਸਮੁਝਾਤ ਭੀ।।
ਪਲਟਿ ਪਿਯਹਿ ਇਹ ਭਾਂਤ ਕਹਜੋ ਸਮੁਝਾਇਕੈ।।

************************************************************

ਹੋ ਮਿਲਿ ਹੈ ਤੁਮ ਸੌ ਆਜੁ ਸੁ ਰਾਤੀ ਆਇਕੈ।। ੬।।

ਸਖੀ ਫੌਜਦਾਰ ਦੇ ਬਚਨ ਸੁਣਕੇ ਉਸ ਔਰਤ ਵੱਲ ਚਲ ਪਈ ਅਤੇ ਉਸ ਕਈ ਪ੍ਰਕਾਰ ਉਸ ਇਸਤਰੀ ਨੂੰ ਸਮਝਾਇਆ। ਵਾਪਿਸ ਆਕੇ ਉਸ ਫੌਜਦਾਰ ਨੂੰ ਦਸਿਆ ਕਿ ਉਹ ਇਸਤਰੀ ਅੱਜ ਅੱਧੀ ਰਾਤ ਨੂੰ ਤੁਹਾਨੂੰ ਮਿਲਣ ਆਵੇਗੀ।।੬।।

ਫੌਜਦਾਰ ਪਰ ਨਾਰਿ ਵਹੈ ਅਟਕਤ ਭਈ।।
ਅਰਧ ਰਾਤ੍ਰਿ ਤਿਹ ਤੀਰ ਮਿਲਨ ਕੇ ਹਿਤ ਗਈ।।
ਫੂਲ ਪਾਨ ਮਦ ਪਾਨ ਸੇਜ ਸੁਭ ਕੌ ਰਚਜੋ।।
ਹੋ ਭਜੀ ਸਿਗਰ ਨਿਸੁ ਤ੍ਰਿਯਾ ਸੁਰਤਿ ਐਸੀ ਮਚਜੋ।। ੭।।

ਉਹ ਇਸਤਰੀ ਫੌਜਦਾਰ ਤੇ ਰੀਝ ਪਈ ਅਤੇ ਅੱਧੀ ਰਾਤ ਨੂੰ ਉਸਨੂੰ ਮਿਲਣ ਵਾਸਤੇ ਉਸਦੇ ਪਾਸ ਗਈ। ਫੂਲ, ਪਾਨ, ਸ਼ਰਾਬ ਆਦਿ ਨਾਲ ਸੈਜ ਨੂੰ ਸਜਾਇਆ ਗਿਆ ਅਤੇ ਸਾਰੀ ਰਾਤ ਕਾਮ ਕ੍ਰੀੜਾ ਚਲਦੀ ਰਹੀ।।੭।।

ਨਿਸੁ ਸਿਗਰੀ ਕੋ ਕੇਲ ਤਰੁਨਿ ਦ੍ਰਿੜ ਪਾਇਕੈ।।
ਬਿਨੁ ਦਾਮਨ ਕੇ ਦਏ ਰਹੀ ਉਰਝਾਇਕੈ।।
ਕਹਜੋ ਬਿਹਸਿ ਪਿਯ ਮੈਂ ਇਕ ਚਰਿਤ ਦਿਖਾਇਹੌਂ।।
ਹੋ ਨਿਜੁ ਨਾਇਕ ਕੌ ਮਾਰਿ ਤਿਹਾਰੇ ਆਇਹੌਂ।। ੮।।

ਸਾਰੀ ਰਾਤ ਕਾਮ ਕ੍ਰੀੜਾ ਕਰਨ ਵਾਲੇ ਮਜਬੂਤ ਪ੍ਰੀਤਮ ਨੂੰ ਪਾ ਕੇ ਇਸਤਰੀ ਉਹਦੇ ਪਾਸ ਬਿਨਾਂ ਮੁਲ ਤੋਂ ਹੀ ਵਿਕ ਗਈ। ਇਸਤਰੀ ਨੇ ਹੱਸ ਕੇ ਕਿਹਾ, "ਹੇ ਪ੍ਰੀਤਮ ਮੈਂ ਤੁਹਾਨੂੰ ਇੱਕ ਚਲਿੱਤਰ ਵਖਾਵਾਂਗੀ ਅਤੇ ਆਪਣੇ ਪੱਤੀ ਨੂੰ ਮਾਰਕੇ ਤੁਹਾਡੇ ਪਾਸ ਰਹਾਂਗੀ।।੮।।

ਦੁਹੂੰ ਹਾਥ ਦ੍ਰਿੜ ਬਦਨ ਧਰਤ ਭੀ ਜਾਇਕੈ।।
ਬਾਇ ਭਈ ਮੁਰਰਾਯੌ ਦਈ ਉਡਾਇਕੈ।।
ਮੂੰਦਿ ਮੂੰਦਿ ਮੁਖ ਰਹਤ ਕਹਾਊਂ ਕਰਤ ਹੈਂ।।
ਹੋ ਦੇਖਹੁ ਲੋਗ ਸਭਾਇ ਪਿਯਾ ਮੁਰ ਮਰਤ ਹੈਂ।। ੯।।

ਆਪਣੇ ਦੋਵਾਂ ਹੱਥਾਂ ਨਾਲ ਉਸ ਆਪਣੇ ਪਤੀ ਦਾ ਮੂੰਹ ਘੁਟ ਕੇ ਦਬਾ ਦਿੱਤਾ ਅਤੇ ਚੀਕਾਂ ਮਾਰਨ ਲਗੀ ਕਿ ਮੇਰੇ ਸਵਾਮੀ ਦੇ ਢਿੱਡ ਵਿਚ ਹਵਾ ਭਰ ਗਈ ਹੈ। ਓ ਲੋਕੋ ਵੇਖੋ ਮੇਰਾ ਪਤੀ ਮਰ ਰਿਹਾ ਹੈ।।੯।।

ਚੌਪਈ।। ਜਯੋਂ ਉਹ ਚਹਤ ਕਿ ਹਾਇ ਪੁਕਾਰੈ।। ਮੋਰਿ ਆਨਿ ਕੋਊ ਪ੍ਰਾਨ ਉਬਾਰੈ।।
ਤਜੋਂ ਤ੍ਰਿਯ ਮੂੰਦਿ ਮੂੰਦਿ ਮੁਖ ਲੇਈ।। ਨਿਕਸ ਨ ਸ੍ਵਾਸਨ ਬਾਹਰ ਦੇਈ।। ੧੦।।

ਜਿਵੇਂ ਜਿਵੇਂ ਉਹ 'ਹਾਏ ਹਾਏ' ਚੀਕਦਾ ਸੀ ਕਿ ਕੋਈ ਆਕੇ ਮੇਰੀ ਜਾਨ ਬਚਾਵੇ, ਤਿਵੇਂ ਤਿਵੇਂ ਹੋਰ ਜ਼ੋਰ ਨਾਲ ਉਹ ਉਸਦਾ ਮੂੰਹ ਬੰਦ ਕਰ ਰਹੀ ਸੀ ਅਤੇ ਉਸਦਾ ਸਾਹ ਬਾਹਰ ਨਹੀਂ ਸੀ ਨਿਕਲਣ ਦੇ ਰਹੀ।।੧੦।।

ਅੜਿੱਲ।। ਸ੍ਵਾਸਾਕੁਲ ਹ੍ਵੈ ਭੂਮਿ ਮੂਰਛਨ ਹ੍ਵੈ ਗਿਰਜੋ।।
ਗ੍ਰਾਮ ਬਾਸਿਯਨ ਆਨਿ ਧਰਜੋ ਆਖਿਨ ਹਿਰਜੋ।।
ਜਿਯਤ ਕਛੂ ਤ੍ਰਿਯ ਜਾਨਿ ਗਈ ਲਪਟਾਇਕੈ।।
ਹੋ ਮਲਿ ਦਲ ਚੂਤ੍ਰਨ ਸੌ ਪਿਯ ਦਯੋ ਖਪਾਇਕੈ।। ੧੧।।

ਸਾਹ ਘੁਟਣ ਨਾਲ ਬੇਹੋਸ਼ ਹੋ ਕੇ ਉਹ ਧਰਤੀ ਤੇ ਡਿੰਗ ਪਿਆ, ਜਿਸ ਨੂੰ ਪਿੰਡ ਵਾਲਿਆਂ ਵੀ ਆਪਣੀਆਂ ਅੱਖਾਂ ਨਾਲ ਵੇਖਿਆ, ਇਸਤਰੀ ਉਸਨੂੰ ਜੀਉਂਦਾ ਮੰਨਕੇ ਉਹਦੇ ਨਾਲ ਜਾ ਚੰਬੜੀ ਅਤੇ ਉਸਨੂੰ ਘੁਟ ਕੇ ਹੀ ਮਾਰ ਦਿੱਤਾ।।੧੧।।

ਅਰਧ ਦੁਪਹਰੀ ਜਿਨ ਕਰ ਪਿਯਹਿ ਸੰਘਾਰਿਯੋ।।
ਗ੍ਰਾਮ ਬਾਸਿਯਨ ਠਾਢੇ ਚਰਿਤ ਨਿਹਾਰਿਯੋ।।
ਮੂੰਦਿ ਮੂੰਦਿ ਮੁਖ ਨਾਕ ਹਹਾਕਹਿਕੈ ਰਹੀ।।
ਹੋ ਬਾਤਰੋਗ ਪਤਿ ਮਰੇ ਨ ਬੈਦ ਮਿਲਜੋ ਦਈ।। ੧੨।।

ਦਿਨ ਦਿਹਾੜੇ ਹੀ ਆਪਣੇ ਪਤੀ ਨੂੰ ਮਾਰ ਦਿੱਤਾ ਅਤੇ ਪਿੰਡ ਵਾਸੀਆਂ ਨੇ ਸਾਹਮਣੇ ਖਲੋਕੇ ਇਹ ਸਭ ਕੁਝ ਵੇਖਿਆ। ਉਹ ਉਸਦਾ ਨੱਕ ਮੂੰਹ ਬੰਦ ਕਰਕੇ 'ਹਾਏ ਹਾਏ' ਕਰਕੇ ਰੋਣ ਲੱਗੀ ਅਤੇ ਕਹਿਣ ਲੱਗੀ ਕਿ ਮੇਰਾ ਪਤੀ ਵਾਈ ਰੋਗ ਨਾਲ ਮਰ ਗਿਆ ਹੈ ਅਤੇ ਮੈਨੂੰ ਕੋਈ ਵੈਦ ਨਹੀਂ ਲਭਾ।। ੧੨।।

ਚੌਪਈ।। ਸਭਹਿਨ ਦੇਖਤ ਪਤਿ ਕੋ ਮਾਰਜੋ।। ਗ੍ਰਾਮ ਬਾਸਿਯਨ ਕਛੁ ਨ ਬਿਚਾਰਜੋ।।
ਪਤਿ ਕੇ ਬਜੋਗ ਸਦਨ ਤਜਿ ਗਈ।। ਤਾਕੇ ਰਹਤਜਾਇ ਗ੍ਰਿਹ ਭਈ।। ੧੩।। ੧।।

ਸਾਰਿਆਂ ਦੇ ਵੇਖਦਿਆਂ ਵੇਖਦਿਆਂ ਪਤੀ ਨੂੰ ਮਾਰ ਦਿੱਤਾ ਅਤੇ ਪਿੰਡ ਵਾਸੀਆਂ ਨੂੰ ਰਤਾ ਵੀ ਪਤਾ ਨਹੀ ਲੱਗਾ। ਹੁਣ ਉਹ ਪਤੀ ਦੇ ਵਿਛੋੜੇ ਵਿਚ ਘਰ ਛੱਡ ਕੇ ਚਲੇ ਗਈ ਅਤੇ ਫੌਜਦਾਰ ਦੇ ਘਰ ਜਾਕੇ ਰਹਿਣ ਲਗੀ।।੧੩।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕੱਤੀਸ ਚਰਿਤ੍ਰ

**********************************************************************
ਸਮਾਪਤਮ ਸਤੁ ਸੁਭਮ ਸਤੁ॥੨੩੧॥੪੩੬੩॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਇਕੱਤਵੀਂ ਕਥਾ ਸਮਾਪਤ॥੨੩੧॥੪੩੬੩॥ਚਲਦਾ॥

## ਚਲਿੱਤਰ ਦੋ ਸੌ ਬੱਤ੍ਰੀਵਾਂ

## ਕਥਾ ਬਡ ਡਿਆਛਮਤੀ

**ਦੋਹਰਾ॥ ਇਕ ਰਾਜਾ ਮੁਲਤਾਨ ਕੋ ਬਿਰਧ ਛੱਤ੍ਰ ਤਿਹ ਨਾਮ॥**
**ਬਿਰਧ ਦੇਹ ਤਾਕੋ ਰਹੈ ਜਾਨਤ ਸਿਗਰੋ ਗ੍ਰਾਮ॥ ੧॥**

ਮੁਲਤਾਨ ਦਾ ਬਿਰਧ ਛੱਤਰ ਨਾਮੀਂ ਇਕ ਰਾਜਾ ਸੀ। ਸਾਰਾ ਸ਼ਹਿਰ ਜਾਣਦਾ ਸੀ ਕਿ ਰਾਜਾ ਬਹੁਤ ਬੁੱਢਾ ਹੋ ਗਿਆ ਹੈ॥੧॥

**ਚੌਪਈ॥ ਤਾਕੇ ਧਾਮ ਪੁੱਤ੍ਰ ਨਹਿ ਭਯੋ॥ ਰਾਜਾ ਅਧਿਕ ਬਿਰਧ ਹ੍ਵੈ ਗਯੋ॥**
**ਏਕ ਨਾਰਿ ਤਬ ਔਰ ਬਯਾਹੀ॥ ਅਧਿਕ ਰੂਪ ਜਾਕੇ ਤਨ ਆਹੀ॥ ੨॥**

ਰਾਜਾ ਬਹੁਤ ਬਿਰਧ ਹੋ ਗਿਆ ਸੀ ਪਰ ਉਸਦੇ ਘਰ ਕੋਈ ਪੁੱਤਰ ਪੈਦਾ ਨਹੀ ਸੀ ਹੋਇਆ। ਫਿਰ ਉਸ ਰਾਜੇ ਨੇ ਇਕ ਹੋਰ ਇਸਤਰੀ ਨਾਲ ਵਿਆਹ ਕੀਤਾ ਜਿਹੜੀ ਸਰੀਰ ਪੱਖੋਂ ਬਹੁਤ ਸੁੰਦਰ ਸੀ॥ ੨॥

**ਸ੍ਰੀ ਬਡ ਡਜਾਛਮਤੀ ਜਗ ਕਹੈ॥ ਜਿਹੱ ਲਖਿ ਮਦਨ ਥਕਿਤ ਹ੍ਵੈ ਰਹੈ॥**
**ਸੋ ਰਾਨੀ ਤਰੁਨੀ ਜਬ ਭਈ॥ ਮਦਨ ਕੁਮਾਰ ਨਿਰਖਿ ਕਰ ਗਈ॥ ੩॥**

ਸਾਰੇ ਲੋਕ ਉਸ ਨੂੰ ਬਡ ਡਿਆਛ ਮਤੀ ਕਹਿੰਦੇ ਸਨ ਅਤੇ ਉਸ ਦੀ ਸੁੰਦਰਤਾ ਵੇਖ ਕੇ ਕਾਮਦੇਵ ਵੀ ਸ਼ਰਮਸਾਰ ਹੁੰਦਾ ਸੀ। ਜਦ ਉਹ ਰਾਣੀ ਹੋਰ ਜਵਾਨ ਹੋਈ ਤਾਂ ਮਦਨ ਕੁਮਾਰ ਨੂੰ ਉਸ ਵੇਖ ਲਿਆ॥੩॥

**ਤਾ ਦਿਨ ਤੇ ਹਰਿ ਅਰਿ ਬਸ ਭਈ॥ ਗ੍ਰਿਹ ਕੀ ਭੂਲਿ ਸਕਲ ਸੁਧਿ ਗਈ॥**
**ਪਠੈ ਸਹਚਰੀ ਤਾਂਹਿ ਬੁਲਾਯੋ॥ ਕਾਮ ਭੋਗ ਰੁਚਿ ਮਾਨਿ ਕਮਾਯੋ॥ ੪॥**

ਉਸ ਦਿਨ ਤੋਂ ਹੀ ਉਹ ਇਸਤਰੀ ਕਾਮ ਵੱਸ ਹੋ ਗਈ ਅਤੇ ਘਰ ਦੀ ਸਭ ਸੁੱਧ ਭੁਲ ਗਈ। ਉਸਨੂੰ ਉਸ ਸਖੀ ਭੇਜ ਕੇ ਬੁਲਾਇਆ ਅਤੇ ਆਪਣੀ ਰੁਚੀ ਅਨੁਸਾਰ ਕਾਮ ਕ੍ਰੀੜਾ ਕੀਤੀ॥ ੪॥

**ਅੜਿੱਲ॥ ਤਰੁਨ ਪੁਰਖ ਕੌ ਤਰੁਨਿ ਜਦਿਨ ਤ੍ਰਿਯ ਪਾਵਈ॥**
**ਤਨਿਕ ਨ ਛੋਰਜੋ ਚਹਤ ਗਰੇ ਲਪਟਾਵਈ॥**

ਨਿਰਖਿ ਮਗਨ ਹ੍ਵੈ ਰਹਤ ਸਜਨ ਕੇ ਰੂਪ ਮੈਂ॥
ਹੋ ਜਨੁ ਧਨੁ ਚਲਜੋ ਹਰਾਇ ਜੁਆਰੀ ਜੂਪ ਮੈ॥ ੫॥

ਜਦ ਨੌਜਵਾਨ ਇਸਤਰੀ ਨੂੰ ਨੌਜਵਾਨ ਮਰਦ ਮਿਲ ਜਾਂਦਾ ਹੈ ਤਾਂ ਉਹ ਉਸਨੂੰ ਇਕ ਪਲ ਭਰ ਵੀ ਛਡਣਾਂ ਨਹੀ ਚਾਹੁੰਦੀ ਅਤੇ ਉਸਦੇ ਗਲ ਨਾਲ ਚੰਬੜ ਜਾਂਦੀ ਹੈ। ਉਹ ਸਜਣ ਦੀ ਸੁੰਦਰਤਾ ਵਿਚ ਇਸ ਤਰਾਂ ਲੀਨ ਹੋ ਜਾਂਦੀ ਹੈ ਜਿਸਤਰ੍ਹਾਂ ਜੁਆਰੀਆ ਜੂਆ_ਖਾਨੇ ਵਿਚ ਪੈਸੇ ਹਾਰ ਕੇ ਚਿੰਤਾ ਵਿਚ ਡੁੱਬ ਜਾਂਦਾ ਹੈ॥੫॥

ਬਿਰਧ ਛੱਤ੍ਰ ਤਬ ਲਗੇਂ ਪਹੂਚਜੋ ਆਨਿ ਕਰਿ॥
ਰਾਨੀ ਲਯੋ ਦੁਰਾਇ ਮਿੱਤ੍ਰ ਹਿਤ ਮਾਨਿ ਕਰਿ॥
ਤਰੇ ਖਾਟ ਕੇ ਬਾਂਧਿ ਤਾਹਿ ਦ੍ਰਿੜ ਰਾਖਿਯੋ॥
ਹੋ ਟਰਿ ਆਗੇ ਨਿਜੁ ਪਤਿ ਕੋ ਇਹ ਬਿਧਿ ਭਾਖਿਯੋ॥ ੬॥

ਤਦ ਤਕ ਰਾਜਾ ਬਿਰਧ ਛੱਤਰ ਉਥੇ ਆ ਗਿਆ। ਰਾਣੀ ਨੇ ਆਪਣੇ ਮਿੱਤਰ ਨੂੰ ਲੁਕਾ ਦਿੱਤਾ। ਉਸ ਨੂੰ ਪਲੰਘ ਦੇ ਥੱਲੇ ਬੰਨ੍ਹ ਕੇ ਖੁਦ ਅੱਗੇ ਵੱਧ ਕੇ ਪਤੀ ਨੂੰ ਮਿਲਕੇ ਕਹਿਣ ਲਗੀ॥੬॥

ਚੌਪਈ॥ ਜਨਿਯਤ ਰਾਵ ਬਿਰਧ ਤੁਮ ਭਏ॥ ਖਿਲਤ ਅਖੇਟ ਹੁਤੇ ਰਹਿ ਗਏ॥
ਤੁਮ ਕੌ ਆਨ ਜਰਾ ਗਹਿ ਲੀਨੋ॥ ਤਾਂਤੇ ਤੁਮ ਸਭ ਕਛੁ ਤਜਿ ਦੀਨੋ॥ ੭॥

"ਹੇ ਰਾਜਨ! ਇਸਤਰ੍ਹਾਂ ਲਗਦਾ ਹੈ ਕਿ ਤੁਸੀਂ ਹੁਣ ਬਿਰਧ ਹੋ ਗਏ ਹੋ ਜਿਸ ਕਾਰਣ ਹੁਣ ਤੁਸੀਂ ਸ਼ਿਕਾਰ ਖੇਡਣ ਤੋਂ ਵੀ ਰਹਿ ਗਏ ਹੋ। ਹੁਣ ਤੁਹਾਨੂੰ ਬੁਢਾਪੇ ਨੇ ਘੇਰ ਲਿਆ ਹੈ, ਏਸੇ ਕਰਕੇ ਤੁਸੀਂ ਸਭ ਕੁਝ ਛੱਡ ਦਿੱਤਾ ਹੈ"॥੭॥

ਸੁਨਿ ਤ੍ਰਿਯ ਮੈਲ ਬਿਰਧ ਹ੍ਵੈ ਗਯੋ॥ ਜਰਾ ਨ ਆਨਿ ਬਯਾਪਕ ਭਯੋ॥
ਕਹੈਂ ਤੁ ਅਬ ਹੀ ਜਾਉਂ ਸ਼ਿਕਾਰਾ॥ ਮਾਰੌ ਰੋਝ ਰੀਛ ਝੰਖਾਰਾ॥ ੮॥

ਰਾਜੇ ਨੇ ਕਿਹਾ, "ਹੇ ਰਾਣੀ! ਸੁਣ, ਨਾ ਮੈਂ ਬੁੱਢਾ ਹੋਇਆ ਹਾਂ ਅਤੇ ਨਾ ਹੀ ਮੈਨੂੰ ਬੁਢਾਪੇ ਨੇ ਘੇਰ ਲਿਆ ਹੈ। ਜੇ ਤੂੰ ਕਹੇਂ ਤਾਂ ਮੈਂ ਹੁਣੇ ਹੀ ਸ਼ਿਕਾਰ ਨੂੰ ਜਾਂਦਾ ਹਾਂ ਅਤੇ ਰਿੱਛ ਆਦਿ ਮਾਰ ਲਿਆਉਂਦਾ ਹਾਂ॥੮॥

ਯੋ ਕਹਿ ਬਚਨ ਅਖੇਟਕ ਗਯੋ॥ ਰਾਨੀ ਟਾਰ ਜਾਰ ਕੌ ਦਯੋ॥
ਨਿਸੁ ਭੇ ਖੇਲਿ ਅਖੇਟਕ ਆਯੋ॥ ਭੇਦ ਅਭੇਦ ਜੜ੍ਹ ਕਛੂ ਨ ਪਾਯੋ॥ ੯॥੧॥

ਇਹ ਕਹਿਕੇ ਉਹ ਸ਼ਿਕਾਰ ਖੇਡਣ ਚਲੇ ਗਿਆ ਅਤੇ ਰਾਣੀ ਨੇ ਆਪਣੇ ਮਿੱਤਰ ਨੂੰ ਪਲੰਘ

*********************************************************************
ਥਲਿਓਂ ਕੱਢ ਕੇ ਬਾਹਰ ਭੇਜ ਦਿਤਾ। ਰਾਜਾ ਰਾਤ ਭਰ ਸ਼ਿਕਾਰ ਖੇਡਕੇ ਵਾਪਿਸ ਆਇਆ ਅਤੇ ਇਸਤਰ੍ਹਾਂ ਉਹ ਮੂਰਖ ਕੋਈ ਵੀ ਭੇਤ ਨਾ ਜਾਣ ਸਕਿਆ।।੯।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਬਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੩੨।।੪੩੭੨।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਬੱਤੀਵੀਂ ਕਥਾ ਸਮਾਪਤ।।੨੩੨।।੪੩੭੨।।ਚਲਦਾ।।

# ਚਲਿੱਤਰ ਦੋ ਸੌ ਤੇਤੀਵਾਂ

## ਕਥਾ ਵਲਿਖਣ ਮਤੀ

**ਦੋਹਰਾ।। ਸ਼ਹਿਰ ਬਿਚੱਛਨ ਪੁਰ ਬਿਖੈ ਸਿੰਘ ਬਿਚੱਛਨ ਰਾਇ।।**
**ਮਤੀ ਬਿਚੱਛਨ ਭਾਰਜਾ ਜਾਂਹਿ ਬਿਚੱਛਨ ਕਾਇ।। ੧।।**

ਵਲਿਖਣ ਪੁਰ ਸ਼ਹਿਰ ਵਿਚ ਇਕ ਵਲਿਖਣ ਸਿੰਘ ਨਾਮੀਂ ਰਾਜਾ ਰਾਜ ਕਰਦਾ ਸੀ। ਵਲਿਖਣ ਮਤੀ ਉਸਦੀ ਇਸਤਰੀ ਸੀ ਜਿਸਦੀ ਕਾਇਆ ਵਚਿੱਤਰ ਸੀ।।੧।।

**ਚੌਪਈ।।ਸਰਵਰ ਕੂਪ ਜਹਾਂ ਫੁਲਵਾਰੀ।।ਬਾਇ ਬਿਲਾਸ ਭਲੀ ਹਿਤਕਾਰੀ।।**
**ਸਰਿਤਾ ਨਿਕਟਿ ਨਰਬਦਾ ਬਹੈ।। ਲਖਿ ਛਬਿ ਇੰਦ੍ਰ ਥਕਿਤ ਹ੍ਵੈ ਰਹੈ।।੨।।**

ਜਿਥੇ ਸਰੋਵਰ, ਖੂਹ ਅਤੇ ਫੁਲਵਾੜੀ ਸੀ, ਉਥੇ ਵਿਲਾਸਪੂਰਣ ਹਵਾ ਚਲ ਰਹੀ ਸੀ। ਨੇੜੇ ਹੀ ਨਰਮਦਾ ਨਦੀ ਵਗਦੀ ਸੀ। ਇੰਦਰ ਵੀ ਉਸਦੀ ਸੁੰਦਰਤਾ ਨੂੰ ਵੇਖਕੇ ਥਕਦਾ ਸੀ।।੨।।

**ਸਵੈਯਾ।।ਬਾਲ ਹੁਤੀ ਬ੍ਰਿਖ ਭਾਨ ਕਲਾ ਇਕ ਰੂਪ ਲਸੈ ਜਿਹ ਕੋ ਜਗ ਭਾਰੀ।।**
**ਖੇਰ ਅਖੇਟਕ ਆਵਤ ਹੂੰ ਇਨ ਰਾਇ ਕਹੂੰ ਵਹੁ ਨਾਰਿ ਨਿਹਾਰੀ।।**
**ਐਂਚਿ ਬਰਜੋ ਗਹਿਕੈ ਬਹੀਯਾਂ ਤਿਨ ਬਾਤ ਸੁਨੀ ਇਨ ਰਾਜ ਦੁਲਾਰੀ।।**
**ਕੋਪ ਭਰੀ ਬਿਨੁ ਆਗਿ ਜਰੀ ਮੁਖ ਨਜਾਇ ਰਹੀ ਨ ਉਚਾਵਤ ਨਾਰੀ।।੩।।**

ਬ੍ਰਿਖਭਾਨ ਕਲਾ ਇਕ ਸੁੰਦਰ ਇਸਤਰੀ ਸੀ ਜਿਸਦੀ ਸੁੰਦਰਤਾ ਸਾਰੇ ਸੰਸਾਰ ਵਿਚ ਅਤਿ ਸੁਭਾਇਮਾਨ ਸੀ। ਸ਼ਿਕਾਰ ਖੇਡਣ ਆਏ ਵਲਿਖਣ ਸਿੰਘ ਰਾਜੇ ਨੇ ਉਸ ਇਸਤਰੀ ਨੂੰ ਵੇਖਿਆ। ਉਸਨੇ ਬਾਂਹ ਤੋਂ ਫੜਕੇ ਉਸਨੂੰ ਆਪਣੇ ਨਾਲ ਲਾ ਲਿਆ ਅਤੇ ਉਹ ਰਾਜਕੁਮਾਰੀ ਉਸਦੀਆਂ ਗੱਲਾਂ ਸੁਣਦੀ ਰਹੀ। ਉਹ ਕ੍ਰੋਧ ਵਿਚ ਆਕੇ ਬਿਨਾਂ ਅੱਗ ਤੋਂ ਸੜ ਬਲ ਗਈ ਅਤੇ ਬਿਨਾਂ ਕੁਝ ਬੋਲਿਆਂ ਮੂੰਹ ਨੀਵਾਂ ਕਰਕੇ ਖਲੋਤੀ ਰਹੀ।।੩।।

ਚੌਪਈ।। ਤਾਸੌ ਬਜਾਹੁ ਨ੍ਰਿਪਤਿ ਜਬ ਕੀਯੋ।। ਭਾਂਤਿ ਭਾਂਤਿ ਤਾਕੋ ਰਸੁ ਲੀਯੋ।।
ਰੈਨਿ ਦਿਵਸ ਤ੍ਰਿਯ ਧਾਮ ਬਿਹਾਰੈ।। ਔਰ ਰਾਨਿਯਨ ਕੌ ਨ ਨਿਹਾਰੈ।। ੪।।

ਜਦ ਰਾਜੇ ਨੇ ਉਸ ਨਾਲ ਵਿਆਹ ਕਰ ਲਿਆ ਤਾਂ ਕਈ ਪ੍ਰਕਾਰ ਦਾ ਰਸ ਪ੍ਰਾਪਤ ਕੀਤਾ। ਰਾਤ ਦਿਨ ਉਸਦੇ ਮਹੱਲ ਵਿਚ ਹੀ ਰਹਿੰਦਾ ਸੀ। ਦੂਸਰੀਆਂ ਰਾਣੀਆਂ ਵੱਲ ਵੇਖਦਾ ਵੀ ਨਹੀ ਸੀ।।੪।।

ਦੋਹਰਾ।। ਤਬ ਰਾਨੀ ਬਿਚਛਨ ਮਤੀ ਕੋਪ ਭਰੀ ਮਨ ਮਾਹਿ।।
ਪੀਰ ਬਰਨ ਤਨ ਕੋ ਭਯੋ ਪਾਨ ਚਬਾਵਤ ਨਾਹਿ।। ੫।।

ਤਦ ਰਾਣੀ ਵਲਿਖਣ ਮਤੀ ਮਨ ਵਿਚ ਬਹੁਤ ਕ੍ਰੋਧਤ ਹੋਈ। ਉਸਦਾ ਰੰਗ ਪੀਲਾ ਪੈ ਗਿਆ ਅਤੇ ਉਸਨੇ ਪਾਨ ਖਾਣਾ ਵੀ ਛੱਡ ਦਿਤਾ।।੫।।

ਰਾਜਾ ਸਹਿਤ ਆਜੁ ਹਨਿ ਡਰਿਹੋ।। ਨਾਥ ਜਾਨਿ ਜਿਯ ਨੈਕ ਨ ਟਰਿਹੋ।।
ਇਨ ਦੂਹੂੰ ਮਾਰਿ ਪੂਤ ਨ੍ਰਿਪ ਕੈਹੌ।। ਪਾਨੀ ਪਾਨ ਤਬੈ ਮੁਖ ਦੈਹੌ।। ੬।।

ਉਸ ਮਨ ਵਿਚ ਸੋਚਿਆ ਕਿ ਅਜ ਰਾਜੇ ਸਮੇਤ ਉਸਨੂੰ ਮਾਰ ਦੇਵਾਂਗੀ ਅਤੇ ਉਸਨੂੰ ਪਤੀ ਮੰਨ ਕੇ ਰਤਾ ਵੀ ਨਹੀਂ ਡਰਾਂਗੀ। ਇਨ੍ਹਾਂ ਦੋਵਾਂ ਨੂੰ ਮਾਰਕੇ ਪੁੱਤਰ ਨੂੰ ਰਾਜਾ ਬਣਾ ਦੇਵਾਂਗੀ ਅਤੇ ਤਦ ਹੀ ਪਾਣੀ ਅਤੇ ਪਾਨ ਮੂੰਹ ਨੂੰ ਲਾਵਾਂਗੀ।।੬।।

ਅੜਿੱਲ।। ਦਾਬਿ ਖਾਟ ਤਰ ਗਈ ਗੁਡਾਨ ਬਨਾਇਕੈ।।
ਨਿਜੁ ਨਾਥਹਿ ਭੋਜਨ ਮੈ ਮਕਰੀ ਖ੍ਵਾਇਕੈ।।
ਰੀਝਿ ਰੀਝਿ ਵਹ ਮਰਜੋ ਤਬੈ ਤ੍ਰਿਯ ਯੌਂ ਕਿਯੋ।।
ਹੋ ਜਾਰਿ ਬਾਰਿ ਕਰਿ ਨਾਥ ਸਵਤ ਕਹ ਗਹਿ ਲਿਯੋ।। ੭।।

ਰਾਜੇ ਨੂੰ ਉਸ ਖਾਣੇ ਵਿਚ ਮਕੜੀ ਖਵਾ ਕੇ ਮਾਰ ਦਿਤਾ ਅਤੇ ਉਸਦੇ ਪਲੰਘ ਥਲੇ ਟੋਆ ਪੁਟਕੇ ਉਸਨੂੰ ਵਿਚ ਦਬਾ ਦਿੱਤਾ। ਜਦ ਉਹ ਤੜਫ ਤੜਫ ਕੇ ਮਰਿਆ ਤਾਂ ਰਾਣੀ ਨੇ ਸੌਂਕਣ ਨੂੰ ਵੀ ਫੜ ਲਿਆ।।੭।।

ਇਨ ਰਾਜਾ ਕੇ ਗੁਡਿਯਨ ਕੀਯਾ ਬਨਾਇਕੈ।।
ਤਾਤੇ ਮੁਰ ਪਤਿ ਮਰਜੋ ਅਧਿਕ ਦੁਖ ਪਾਇਕੈ।।
ਯਾ ਕੁਤੀਯਾ ਕੀ ਅਬ ਹੀ ਕ੍ਰਿਆ ਉਘਾਰਿਯੌ।।
ਹੋ ਪ੍ਰਥਮ ਮੂੰਡਿਕੈ ਮੂੰਡ ਬਹੁਰਿ ਇਹ ਮਾਰਿਹੌ।। ੮।।

ਉਸ ਪਰਜਾ ਨੂੰ ਕਿਹਾ ਕਿ ਮੇਰੀ ਸੌਕਣ ਨੇ ਤੰਤਰ ਵਿਦਿਆ ਨਾਲ ਰਾਜੇ ਨੂੰ ਮਾਰਕੇ ਟੋਆ ਪੁਟ ਕੇ ਦਬਾਇਆ ਹੈ। ਏਸੇ ਕਾਰਣ ਮੇਰਾ ਪਤੀ ਬਹੁਤ ਦੁਖੀ ਹੋ ਕੇ ਮਰਿਆ ਹੈ। ਮੈਂ ਇਸ ਕੁੱਤੀ ਦੀ ਕਰਤੂਤ ਹੁਣ ਹੀ ਸਾਰਿਆਂ ਦੇ ਸਾਹਮਣੇ ਰਖਦੀ ਹਾਂ ਅਤੇ ਇਸਦਾ ਸਿਰ ਮੁੰਨ ਕੇ ਇਸਨੂੰ ਮਾਰਦੀ ਹਾਂ॥ ੮॥

ਲਏ ਪ੍ਰਜਾ ਸਭ ਸੰਗ ਤਹੀ ਆਵਤ ਭਈ॥
ਜਹਾਂ ਖਾਟ ਤਟ ਗਾਡਿ ਦੋਊ ਗੁਡਿਯਨ ਗਈ॥
ਸਭਨ ਲਹਿਤ ਖਨ ਭੂਮਿ ਲਏ ਤੇ ਕਾਢਿਕੈ॥
ਹੋ ਮੂੰਡਿ ਸਵਤਿ ਕੋ ਮੂੰਡ ਨਾਕ ਪੁਨਿ ਬਾਢਿਕੈ॥ ੯॥

ਉਹ ਸਾਰੇ ਲੋਕਾਂ ਨੂੰ ਲੈ ਕੇ ਉਥੇ ਆ ਗਈ ਜਿਥੇ ਪਲੰਘ ਦੇ ਥੱਲੇ ਟੋਏ ਵਿਚ ਰਾਜਾ ਦਬਿਆ ਪਿਆ ਸੀ। ਸਾਰਿਆਂ ਨੇ ਮਿੱਟੀ ਪੁੱਟ ਕੇ ਰਾਜੇ ਨੂੰ ਕੱਢਿਆ ਅਤੇ ਉਸ ਸੌਕਣ ਦਾ ਸਿਰ ਮੁੰਨਕੇ ਉਸ ਦਾ ਨੱਕ ਵੱਢ ਦਿਤਾ॥੯॥

ਮੂੰਡਿ ਮੂੰਡਿ ਕਟਿ ਨਾਕ ਬਹੁਰਿ ਤਿਹ ਮਾਰਿਯੋ॥
ਉਹਿ ਬਿਧਿ ਪਤਿ ਹਨਿ ਇਹ ਛਲ ਯਾਂਕਹ ਟਾਰਿਯੋ॥
ਚੰਚਲਾਨ ਕੇ ਭੇਦ ਨਾਹਿ ਕਿਨਹੂੰ ਲਹਿਯੋ॥
ਹੋ ਸ਼ਾਸਤ੍ਰ ਸਿੰਮ੍ਰਿਤਰੁ ਬੇਦ ਪੁਰਾਨ ਨ ਮੈ ਕਹਿਯੋ॥ ੧੦॥ ੧॥

ਉਸਦੀ ਨੱਕ ਵੱਢ ਵੱਢ ਕੇ ਉਸਨੂੰ ਮਾਰਿਆ। ਇਸ ਢੰਗ ਨਾਲ ਉਸ ਇਸਤਰੀ ਨੇ ਆਪਣੇ ਪਤੀ ਨੂੰ ਮਾਰਕੇ ਆਪਣੀ ਸੌਕਣ ਨੂੰ ਵੀ ਮਾਰ ਦਿੱਤਾ। ਸ਼ਾਸਤਰਾਂ, ਸਿਮਰਤੀਆਂ, ਵੇਦਾਂ, ਪੁਰਾਣਾਂ ਵਿਚ ਇਹ ਕਿਹਾ ਗਿਆ ਹੈ ਕਿ ਇਸਤਰੀ ਦੇ ਭੇਤ ਨੂੰ ਕੋਈ ਨਹੀਂ ਸਮਝ ਸਕਦਾ ਹੈ॥੧੦॥੧॥

ਇਤਿ ਸ੍ਰੀ ਚਰਿਤ੍ਰ ਖਪਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤੇਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੩੩॥੪੩੮੨॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਤੇਤੀਵੀਂ ਕਥਾ ਸਮਾਪਤ॥੨੩੩॥੪੩੮੨॥ਚਲਦਾ॥

## ਚਲਿੱਤਰ ਦੋ ਸੌ ਚੌਂਤੀਵਾਂ

## ਕਥਾ ਨਿਰਪਤਿ ਕਲਾ

ਦੋਹਰਾ॥ ਸ਼ਹਿਰ ਟੰਕ ਟੋਡਾ ਬਿਖੈ ਨ੍ਰਿਪਤਿ ਕਲਾ ਇਕ ਬਾਲ॥

**ਕਟਿ ਜਾਕੀ ਮ੍ਰਿਗ ਰਾਜ ਸੀ ਮ੍ਰਿਗ ਸੈ ਨੈਨ ਬਿਸਾਲ।। ੧।।**

ਟੰਕਰੋੜਾ ਸ਼ਹਿਰ ਵਿਚ ਨਿਰਪਤਿ ਕਲਾ ਨਾਮੀਂ ਇਕ ਇਸਤਰੀ ਰਹਿੰਦੀ ਸੀ, ਜਿਸਦੀ ਕਮਰ ਸ਼ੇਰ ਵਾਂਗ ਪਤਲੀ ਅਤੇ ਅੱਖਾਂ ਹਿਰਣ ਵਾਂਗ ਸੁੰਦਰ ਅਤੇ ਵਿਸ਼ਾਲ ਸਨ।।੧।।

**ਚੌਪਈ।। ਨ੍ਰਿਪਬਰ ਸੈਨ ਤਹਾਂ ਕੋ ਨ੍ਰਿਪ ਬਰ।। ਅਧਿਕ ਦਰਬੁ ਸੁਨਿਯਤ ਜਾਕੇ ਘਰ।।**
**ਭਾਂਤਿ ਭਾਂਤਿ ਕੇ ਭੋਗ ਕਮਾਵੈ।। ਨਿਰਖਿ ਪ੍ਰਭਾ ਦੇਵੇਸ ਲਜਾਵੈ।। ੨।।**

ਨਿਰਪਬਰ ਸੈਨ ਉਥੇ ਦਾ ਉੱਤਮ ਰਾਜਾ ਸੀ ਜਿਸ ਦੇ ਕੋਲ ਬੇਅੰਤ ਧਨ ਸ੍ਹੀ। ਉਹ ਕਈ ਪ੍ਰਕਾਰ ਦੇ ਭੋਗ ਵਿਲਾਸ ਕਰਿਆ ਕਰਦਾ ਸੀ ਅਤੇ ਉਸਦੀ ਸੁੰਦਰਤਾ ਨੂੰ ਵੇਖ ਕੇ ਇੰਦਰ ਲੱਜਤ ਹੁੰਦਾ ਸੀ।।੨।।

**ਐਂਡੋਰਾਇ ਭਾਟ ਕੋ ਸੁਤ ਤਹੱ।। ਤਾਕੈ ਰੂਪ ਨ ਸਮ ਕੋਊ ਮਹਿ ਮਹੱ।।**
**ਅਧਿਕ ਤਰੁਨ ਕੋ ਰੂਪ ਸੁਹਾਵੈ।। ਨਿਰਖਿ ਕਾਂਇ ਕੰਚਨ ਸਿਰ ਨਜਾਵੈ।। ੩।।**

ਐਂਡੋਰਾਇ ਨਾਂ ਦਾ ਉਥੇ ਇਕ ਭਾਟ ਸੀ। ਉਸਦਾ ਇਕ ਪੁੱਤਰ ਸੀ ਜਿਸ ਵਰਗਾ ਸੁੰਦਰ ਇਸ ਧਰਤੀ ਉਤੇ ਹੋਰ ਕੋਈ ਨਹੀਂ ਸੀ। ਉਸਦਾ ਰੂਪ ਬਹੁਤ ਸੁਹਾਵਣਾ ਸੀ ਜਿਸ ਦੇ ਸਾਹਮਣੇ ਸੋਨਾ ਵੀ ਕੁਝ ਨਹੀਂ ਸੀ।।੩।।

**ਜਬਤ੍ਰਿਯ ਤਿਨ ਤਰੁਨੀ ਨਰ ਲਹਾ।। ਮਨ ਕ੍ਰਮ ਬਚ ਮਨ ਮੈ ਯੌ ਕਹਾ।।**
**ਪਠੈ ਸਹਚਰੀ ਯਾਹਿ ਬੁਲਾਊਂ।। ਕਾਮ ਭੋਗ ਤਿਹ ਸਾਥ ਕਮਾਊਂ।। ੪।।**

ਜਦ ਉਸ ਇਸਤਰੀ ਨੇ ਉਸ ਗਭਰੂ ਨੂੰ ਵੇਖਿਆ ਤਾਂ ਮਨ, ਬਚਨ ਅਤੇ ਕਰਮ ਕਰਕੇ ਇਹ ਫੈਸਲਾ ਕੀਤਾ ਕਿ ਦਾਸੀ ਭੇਜ ਕੇ ਉਸਨੂੰ ਬਲਾਉਂਦੀ ਹਾਂ ਅਤੇ ਉਹਦੇ ਨਾਲ ਭੋਗ ਬਿਲਾਸ ਕਰਦੀ ਹਾਂ।। ੪।।

**ਅੜਿੱਲ।। ਪਰਮ ਪਾਟਕੀ ਝੂਲਨਿ ਏਕ ਸਵਾਰਿਕੈ।।**
**ਤਾ ਪਰ ਝੂਲਤਿ ਭਈ ਬਿਚਾਰ ਬਿਚਾਰਿਕੈ।।**
**ਯਾਹੀ ਚੜ੍ਹਿ ਪੀਰੀ ਪਰ ਪਿਯਹਿ ਬੁਲਾਇ ਹੌਂ।।**
**ਹੋ ਅਰਧ ਰਾਤ੍ਰਿ ਗੇ ਘਰ ਕੌ ਤਾਹਿ ਬਹਾਇ ਹੌਂ।। ੫।।**

ਇਕ ਸੁੰਦਰ ਕਪੜੇ ਦਾ ਉਸ ਪੰਗੂੜਾ ਬਣਾਇਆ ਅਤੇ ਬੜੀ ਮਸਤ ਹੋ ਕੇ ਪੰਗੂੜਾ ਝੂਲਣ ਲੱਗ ਗਈ। ਉਹ ਵਿਚਾਰਨ ਲੱਗੀ ਕਿ ਏਸੇ ਪੰਗੂੜੇ ਤੇ ਪ੍ਰੇਮੀ ਨੂੰ ਬੁਲਾਵਾਂਗੀ ਅਤੇ ਅੱਧੀ ਰਾਤ ਗਏ ਉਸ ਨੂੰ ਵਾਪਿਸ ਭੇਜ ਦੇਵਾਂਗੀ।।੫।।

**ਯਾ ਪੀਰੀ ਕਹੱ ਦੈਹੌ ਤਰੇ ਬਹਾਇਕੈ।।**

ਰੇਸਮ ਕੀ ਦ੍ਰਿੜ ਡੋਰੈ ਚਾਰ ਲਗਾਇਕੈ॥
ਸੋ ਜਾਕੋ ਨ੍ਰਿਪ ਹੂੰ ਕਬਹੂੰ ਲਹਿ ਜਾਇ ਹੈ॥
ਹੋ ਜਾਨਿ ਪੀਂਘ ਚੁਪਿ ਰਹਿ ਹੈ ਕਹਾ ਰਿਸਾਇ ਹੈ॥ ੬॥

ਇਸ ਪੰਗੂੜੇ ਨੂੰ ਮੈਂ ਰੇਸ਼ਮ ਦੀ ਮਜ਼ਬੂਤ ਰੱਸੀ ਨਾਲ ਬੰਨ੍ਹ ਕੇ ਹੇਠਾਂ ਲਮਕਾ ਦੇਵਾਂਗੀ। ਜੇ ਕਿਤੇ ਰਾਜਾ ਵੀ ਇਸਨੂੰ ਵੇਖ ਲਵੇਗਾ ਤਾਂ ਪੰਗੂੜਾ ਸਮਝ ਕੇ ਚੁਪ ਰਹੇਗਾ ਅਤੇ ਗੁੱਸੇ ਵਿਚ ਨਹੀਂ ਆਵੇਗਾ॥੬॥

ਅਰਧ ਰਾਤ੍ਰਿ ਪੀੜ੍ਹੀ ਗ੍ਰਿਹ ਤਰੇ ਬਹਾਇਕੈ॥
ਡੋਰਹਿ ਖੈਂਚਿ ਪ੍ਰੀਤਮਹਿ ਲੇਤ ਚੜ੍ਹਾਇਕੈ॥
ਰਾਨੀ ਸੰਗ ਤਿਹੱ ਆਨਿ ਮਿਲਾਵਾ ਦੇਤ ਕਰਿ॥
ਹੋ ਜਾਨਿ ਕੇਲ ਕੀ ਸਮੈਂ ਸਖੀ ਸਭ ਜਾਂਹਿ ਟਰਿ॥ ੭॥

ਹੁਣ ਉਹ ਅੱਧੀ ਰਾਤ ਨੂੰ ਪੰਗੂੜਾ ਹੇਠਾਂ ਲਮਕਾ ਦਿੰਦੀ ਅਤੇ ਰੱਸੀ ਨਾਲ ਪ੍ਰੇਮੀ ਨੂੰ ਉਪਰ ਖਿਚ ਲੈਂਦੀ ਸੀ। ਰਾਣੀ ਨਾਲ ਉਸਦਾ ਮੇਲ ਹੋ ਜਾਂਦਾ ਅਤੇ ਭੋਗ ਵਿਲਾਸ ਦਾ ਵਕਤ ਸਮਝਕੇ ਸਖੀਆਂ ਵੀ ਉਥੋਂ ਖਿਸਕ ਜਾਂਦੀਆਂ ਸਨ॥੭॥

ਤਵਨ ਭਾਟ ਕੌਂ ਨਿਤ ਪ੍ਰਤਿ ਲੇਤ ਬੁਲਾਇਕੈ॥
ਏਕ ਦਿਵਸ ਗ੍ਰਿਹ ਰਹਨ ਨ ਦੇਹਿ ਬਹਾਇਕੈ॥
ਐਂਚਿ ਐਂਚਿ ਤਿਹ ਲੇਤ ਨ ਛੋਰਤ ਏਕ ਛਿਨ॥
ਹੋ ਆਨਿ ਤ੍ਰਿਯਾ ਕੇ ਧਾਮ ਸੋਯੋ ਨ੍ਰਿਪ ਏਕ ਦਿਨ॥ ੮॥

ਉਸ ਭਾਟ ਪੁੱਤਰ ਨੂੰ ਉਹ ਹਰ ਰੋਜ਼ ਬੁਲਾ ਲੈਂਦੀ ਅਤੇ ਇਕ ਵੀ ਦਿਨ ਉਸਨੂੰ ਘਰ ਵਿਚ ਨਹੀਂ ਰਹਿਣ ਦਿੰਦੀ ਸੀ ਉਹ ਖਿੱਚ ਖਿੱਚ ਕੇ ਉਸਨੂੰ ਆਪਣੇ ਨਾਲ ਲਾਉਂਦੀ ਸੀ ਅਤੇ ਇਕ ਪੱਲ ਲਈ ਵੀ ਉਸ ਨੂੰ ਨਹੀਂ ਛੱਡਦੀ ਸੀ। ਇਕ ਦਿਨ ਰਾਜਾ ਉਸ ਇਸਤਰੀ ਦੇ ਘਰ ਆਕੇ ਸੌਂ ਗਿਆ॥ ੮॥

ਰਾਵ ਨ ਲਹਯੋ ਚੇਰਿਯਨ ਭਾਟ ਬੁਲਾਇਯੋ॥
ਬਿਨ ਰਾਨੀ ਕੇ ਕਹੇ ਸੁ ਜਾਰ ਮੰਗਾਇਯੋ॥
ਨਿਰਖਿ ਰਾਇ ਤਿਹੱ ਕਹਿ ਤਸਕਰ ਜਾਗਤ ਭਯੋ॥
ਹੋ ਯਾਹਿ ਨ ਦੈਹੌਂ ਜਾਨਿ ਕਾਢਿ ਅਸਿ ਕਰ ਲਯੋ॥ ੯॥

ਰਾਜੇ ਨੂੰ ਨਹੀ ਵੇਖਿਆ ਅਤੇ ਦਾਸੀਆਂ ਨੇ ਭਾਟਪੁੱਤਰ ਨੂੰ ਬੁਲਾ ਲਿਆ। ਉਨ੍ਹਾਂ ਨੇ ਰਾਣੀ ਨੂੰ ਪੁਛੇ ਬਗੈਰ ਹੀ ਪ੍ਰੇਮੀ ਨੂੰ ਮੰਗਵਾ ਲਿਆ। ਰਾਜਾ ਕੋਈ ਚੋਰ ਸਮਝ ਕੇ ਜਾਗ ਪਿਆ ਅਤੇ ਇਹ ਸੋਚਕੇ ਕਿ ਇਸਨੂੰ ਜਾਣ ਨਹੀਂ ਦੇਵਾਂਗੀ ਆਪਣੀ ਕਿਰਪਾਨ ਕੱਢ ਲਈ।।੯।।

**ਨ੍ਰਿਪ ਜਾਗਤ ਸਭ ਜਗੇ ਪਕਰਿ ਤਾਕੋ ਲਿਯੋ।।**
**ਆਨਿ ਰਾਵ ਕੇ ਤੀਰ ਬਾਂਧਿ ਠਾਢੋ ਕਿਯੋ।।**
**ਸੁਨਤ ਸੋਰ ਤ੍ਰਿਯ ਉਠੀ ਨੀਦ ਤੇ ਜਾਗਿਕੈ।।**
**ਹੋ ਰਾਜਾ ਤੇ ਡਰ ਪਾਇ ਮਿੱਤ੍ਰ ਹਿਤ ਤਜਾਗਕੈ।। ੧੦।।**

ਰਾਜੇ ਦੇ ਜਾਗਦਿਆਂ ਹੀ ਸਭ ਜਾਗ ਗਏ ਅਤੇ ਉਸਨੂੰ ਫੜ ਕੇ ਰਾਜੇ ਦੇ ਪਾਸ ਖੜਾ ਕਰ ਦਿੱਤਾ। ਰੌਲਾ ਸੁਣ ਕੇ ਰਾਣੀ ਵੀ ਜਾਗ ਪਈ ਅਤੇ ਆਪਣੇ ਮਿੱਤਰ ਦਾ ਮੋਹ ਛੱਡ ਕੇ ਰਾਜੇ ਤੋਂ ਬਹੁਤ ਡਰ ਗਈ।।੧੦।।

**ਰਾਨੀ ਬਾਚ।। ਦੋਹਰਾ।। ਸੁਨੁ ਰਾਜਾ ਆਯੋ ਹੁਤੋ ਤੋਹਿ ਹਨਨ ਇਹ ਚੋਰ।।**
**ਅਬ ਹੀ ਯਾਕੌਂ ਮਾਰਿਯੈ ਹੋਨ ਨ ਦੀਜੈ ਭੋਰ।। ੧੧।।**

ਰਾਣੀ ਕਹਿਣ ਲੱਗੀ,"ਹੇ ਰਾਜਨ! ਤੁਹਾਨੂੰ ਮਾਰਨ ਵਾਸਤੇ ਹੀ ਇਹ ਚੋਰ ਆਇਆ ਹੈ, ਇਸਨੂੰ ਹੁਣੇ ਹੀ ਮਾਰ ਦੇਵੋ, ਸਵੇਰ ਨਾ ਹੋਣ ਦੇਵੋ"।।੧੧।।

**ਚੌਪਈ।। ਤ੍ਰਿਯ ਕੋ ਬਚਨ ਚੋਰ ਸੁਨ ਪਾਇਯੋ।। ਨ੍ਰਿਪਤਿ ਭਏ ਕਹਿ ਸਾਚ ਸੁਨਾਯੋ।।**
**ਯਹ ਰਾਨੀ ਮੋਰੇ ਸੰਗ ਰਹਈ।। ਅਬ ਮੋਕੌਂ ਤਸਕਰ ਕਰਿ ਕਹਈ।। ੧੨।।**

ਇਸਤਰੀ ਦੀਆਂ ਗੱਲਾਂ ਨੂੰ ਚੋਰ ਨੇ ਸੁਣ ਲਿਆ ਅਤੇ ਉਸ ਸਚੋ ਸੱਚ ਰਾਜੇ ਨੂੰ ਦਸ ਦਿੱਤਾ। ਉਹ ਕਹਿਣ ਲਗਾ," ਇਹ ਰਾਣੀ ਮੇਰੇ ਨਾਲ ਭੋਗ ਬਿਲਾਸ ਕਰਿਆ ਕਰਦੀ ਸੀ ਅਤੇ ਹੁਣ ਮੈਨੂੰ ਚੋਰ ਕਹਿ ਰਹੀ ਹੈ"।।੧੨।।

**ਅੜਿੱਲ।। ਜਾਰ ਚੋਰ ਕੋ ਬਚਨ ਨ ਸਾਚੁ ਪਛਾਨਿਯੈ।।**
**ਪ੍ਰਾਨ ਲੋਭ ਤੇ ਬਕਤ ਸਭਨ ਪਰ ਜਾਨਿਯੈ।।**
**ਇਨਕੇ ਕਹੇ ਨ ਕੋਪ ਕਿਸੂ ਪਰ ਕੀਜਿਯੈ।।**
**ਹੋ ਰਾਵ ਬਚਨ ਯਹ ਸਾਚੁ ਜਾਂਨਿ ਜਿਯ ਲੀਜਿਯੈ।। ੧੩।।**

ਰਾਣੀ ਨੇ ਕਿਹਾ," ਇਸ ਚੋਰ ਦੀਆਂ ਗੱਲਾਂ ਨੂੰ ਸੱਚ ਮਤ ਮੰਨੋ, ਇਹ ਆਪਣੀ ਜਾਨ ਦਾ ਲੋਭ ਕਰਕੇ ਇਸ ਤਰ੍ਹਾਂ ਬੱਕ ਰਿਹਾ ਹੈ। ਇਸਦੇ ਕਹਿਣ ਉੱਤੇ ਕਿਸੇ ਤੇ ਗੁੱਸਾ ਨ ਕਰੋ ਅਤੇ ਮੇਰੀ

ਗੱਲ ਨੂੰ ਸੱਚ ਮੰਨ ਲਵੇਂ॥੧੩॥

**ਸਾਚੁ ਸਾਚੁ ਸੁਨਿ ਰਾਵ ਬਚਨ ਭਾਖਤ ਭਯੋ॥**
**ਪ੍ਰਾਨ ਲੋਭ ਤੇਂ ਨਾਮ ਤ੍ਰਿਯਾ ਕੋ ਇਨ ਲਯੋ॥**
**ਤਾਤੇਂ ਯਾ ਤਸਕਰ ਕਹੱ ਅਬ ਹੀ ਮਾਰਿਯੈ॥**
**ਹੋ ਇਹੀ ਭੋਹਰਾ ਭੀਤਰ ਗਰਿਕੈ ਡਾਰਿਯੈ॥ ੧੪॥**

ਇਹ ਗੱਲ ਸੁਣ ਕੇ ਰਾਜਾ ਆਖਣ ਲੱਗਾ, "ਸੱਚ ਹੈ ਸੱਚ ਹੈ। ਇਸ ਚੋਰ ਨੇ ਆਪਣੇ ਪ੍ਰਾਣਾਂ ਦਾ ਮੋਹ ਕਰਕੇ ਹੀ ਇਸ ਇਸਤਰੀ ਦਾ ਨਾਂ ਲਿਆ ਹੈ। ਇਸ ਲਈ ਇਸ ਚੋਰ ਨੂੰ ਤੁਰੰਤ ਮਾਰ ਦਿੱਤਾ ਜਾਵੇ ਅਤੇ ਏਸੇ ਤਹਿਖਾਨੇ ਵਿਚ ਸੁੱਟ ਦਿੱਤਾ ਜਾਵੇ॥੧੪॥

**ਪ੍ਰਥਮਹਿ ਤ੍ਰਿਯਾ ਸੁ ਤਾਸੌ ਭੋਗ ਕਮਾਇਯੋ॥**
**ਭੂਲ ਜਬੈ ਵਹੁ ਧਾਮ ਨ੍ਰਿਪਤਿ ਕੇ ਆਇਯੋ॥**
**ਜਿਯ ਲੱਜਾ ਕੇ ਤ੍ਰਾਸ ਚੋਰ ਤਿਹ ਭਾਖਿਯੋ॥**
**ਹੋ ਪ੍ਰੀਤ ਪਛਾਨੀ ਚਿਤ ਨ ਮਾਰਿ ਤਿਹ ਰਾਖਿਯੋ॥ ੧੫॥੧॥**

ਪਹਿਲਾਂ ਇਸਤਰੀ ਨੇ ਉਸ ਨਾਲ ਭੋਗ ਬਿਲਾਸ ਕੀਤਾ ਫਿਰ ਜਦ ਉਹ ਭੁਲ ਕੇ ਰਾਜੇ ਦੇ ਹੁੰਦਿਆਂ ਮਹਲ ਵਿਚ ਆ ਗਿਆ ਤਾਂ ਸ਼ਰਮ ਦੀ ਮਾਰੀ ਨੇ ਉਸ ਨੂੰ ਚੋਰ ਬਣਾ ਦਿੱਤਾ। ਆਪਣੇ ਪ੍ਰੇਮ ਨੂੰ ਭੁਲ ਗਈ ਅਤੇ ਉਸ ਨੂੰ ਮਰਵਾ ਦਿੱਤਾ॥੧੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੩੪॥੪੩੯੭॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਚੌਤੀਵੀਂ ਕਥਾ ਸਮਾਪਤ॥੨੩੪॥੪੩੯੭॥ਚਲਦਾ॥

## *ਚਲਿੱਤਰ ਦੋ ਸੌ ਪੈਂਤੀਵਾਂ*

## *ਕਥਾ ਰਾਣੀ ਅਛਲ ਮਤੀ*

**ਦੋਹਰਾ॥ ਕਰਮ ਸਿੰਘ ਰਾਜਾ ਹੁਤੋ ਕਸਟਵਾਰ ਕੈ ਦੇਸ॥**
**ਅਛਲ ਮਤੀ ਤਾਕੀ ਤਰੁਨਿ ਸੁੰਦਰਿ ਜਾਕੇ ਕੇਸ॥ ੧॥**

ਕਸ਼ਟਵਾਰ ਦੇਸ਼ ਵਿਚ ਇਕ ਕਰਮ ਸਿੰਘ ਨਾਮੀਂ ਰਾਜਾ ਸੀ। ਉਸਦੀ ਸੁੰਦਰ ਇਸਤਰੀ ਦਾ

ਨਾਂ ਅਛਲਮਤੀ ਸੀ ਜਿਸ ਦੇ ਕੇਸ ਬਹੁਤ ਸੁੰਦਰ ਸਨ।।੧।।

**ਬੱਜ੍ਰਕੇਤੁ ਇਕ ਸ਼ਾਹੁ ਕੋ ਪੂਤ ਹੁਤੋ ਸੁ ਕੁਮਾਰ।।**
**ਨਵੌ ਬਜਾਕਰਨ ਸ਼ਾਸਤ੍ਰ ਖਟ ਜਿਨ ਦ੍ਰਿੜ ਪੜੇ ਸੁਧਾਰ।।੨।।**

ਬਜਰ ਕੇਤ ਨਾਮੀਂ ਇਕ ਸ਼ਾਹ ਦਾ ਸੁਕੁਮਾਰ ਪੁੱਤਰ ਸੀ ਜਿਸ ਨੇ ਵਿਆਕਰਣ, ਛੇ ਸ਼ਾਸਤਰ ਆਦਿ ਬੜੀ ਮਿਹਨਤ ਨਾਲ ਪੜ੍ਹੇ ਸਨ।।੨।।

**ਏਕ ਦਿਵਸ ਸੁਤ ਤਵਨ ਕੋ ਨਿਰਖਜੋ ਅਛਲ ਕੁਮਾਰਿ।।**
**ਅਬ ਹੀ ਰਤਿ ਯਾਸੌ ਕਰੌ ਯੌ ਕਹਿ ਭਈ ਸੁਮਾਰੁ।। ੩।।**

ਇਕ ਦਿਨ ਉਸ ਸ਼ਾਹ ਦੇ ਪੁੱਤਰ ਨੂੰ ਅਛਲ ਮਤੀ ਰਾਣੀ ਨੇ ਵੇਖਿਆ ਅਤੇ ਇਹ ਫੈਸਲਾ ਕੀਤਾ ਕਿ ਇਸ ਨਾਲ ਹੁਣੇ ਹੀ ਕਾਮ ਕ੍ਰੀੜਾ ਕੀਤੀ ਜਾਵੇ।।੩।।

**ਅੜਿੱਲ।। ਏਕ ਸਖੀ ਤਹ ਚਤੁਰਿ ਪਹੂਚੀ ਆਇਕੈ।।**
**ਅਛਲ ਮਤੀ ਕੋ ਲਯੋ ਗਰੇ ਸੌਂ ਲਾਇਕੈ।।**
**ਸੀਂਚਿ ਸੀਂਚਿ ਕੈ ਬਾਰਿ ਜਗਾਵਤ ਜਬ ਭਈ।।**
**ਹੋ ਸਕਲ ਚਿੱਤ ਕੀ ਬਾਤ ਕੁਅਰਿ ਕੀ ਲਹਿ ਗਈ।। ੪।।**

ਇਕ ਚਤਰ ਸਖੀ ਉਥੇ ਪਹੁੰਚੀ ਤੇ ਉਸ ਅਛਲਮਤੀ ਨੂੰ ਆਪਣੇ ਗਲ ਨਾਲ ਲਾ ਲਿਆ। ਜਦ ਅਛਲਮਤੀ ਨੇ ਸਖੀ ਤੋਂ ਬਾਰ ਬਾਰ ਪੁਛਿਆ ਤਾਂ ਉਸ ਰਾਣੀ ਦੇ ਮਨ ਦੀ ਗੱਲ ਸਮਝ ਲਈ।। ੪।।

**ਕੁਅਰ ਚਿੱਤ ਕੀ ਬਾਤ ਸਕਲ ਮੁਹਿ ਭਾਖਿਯੈ।।**
**ਪੀਰ ਪਿਯਾ ਕੀ ਗੂੜ ਨ ਮਨ ਮੈ ਰਾਖਿਯੈ।।**
**ਜੋ ਤੁਮਰੇ ਜਿਯ ਰੁਚੈ ਸੁ ਮੋਹਿ ਕਹੀਜਿਯੈ।।**
**ਹੋ ਬਿਰਹ ਬਿਕਲ ਹ੍ਵੈ ਪ੍ਰਾਨ ਹਿਤੂ ਜਿਨਿ ਦੀਜਿਯੈ।। ੫।।**

ਉਸ ਆਖਿਆ ਕਿ ਰਾਜ ਕੁਮਾਰ ਦੀ ਗੱਲ ਤਾਂ ਤੇਰੇ ਦਿਲ ਵਿਚ ਹੈ, ਇਹ ਮੈਨੂੰ ਪੂਰੀ ਤਰਾਂ ਦੱਸ ਅਤੇ ਪ੍ਰੇਮੀ ਦੀ ਪੀੜ ਨੂੰ ਦਿਲ ਵਿਚ ਛੁਪਾ ਕੇ ਨਾ ਰੱਖ। ਜੋ ਤੇਰੇ ਮਨ ਨੂੰ ਚੰਗਾ ਲਗੇ, ਉਹ ਮੈਨੂੰ ਦੱਸ। ਹੇ ਮੇਰੀ ਹਿਤੂ ਸਹੇਲੀ! ਵਿਆਕੁਲ ਹੋ ਕੇ ਆਪਣੇ ਪ੍ਰਾਣ ਨ ਛੱਡ ਦੇਵੀਂ।।੫।।

**ਕਹਾ ਕਹੋ ਸਖਿ ਤੋਹਿ ਕਹਨ ਨਹਿ ਆਵਈ।।**
**ਹੇਰਿ ਮੀਤ ਕੋ ਰੂਪ ਹੀਯਾ ਲਲਚਾਵਈ।।**

ਵੈ ਵਾਕੋ ਅਬ ਹੀ ਮੁਹਿ ਆਨਿ ਮਿਲਾਇਯੈ॥
ਹੋ ਨਾਤਰ ਮੋਰ ਜਿਯਨ ਕੀ ਆਸ ਚੁਕਾਇਯੈ॥ ੬॥

ਹੇ ਸਖੀ! ਤੈਨੂੰ ਮੈਂ ਕੀ ਕਹਾਂ, ਕਿਹਾ ਨਹੀਂ ਜਾਂਦਾ, ਪ੍ਰੇਮੀ ਦਾ ਰੂਪ ਵੇਖ ਕੇ ਮਨ ਲਲਚਾ ਗਿਆ ਹੈ। ਉਸਨੂੰ ਹੁਣ ਮੈਨੂੰ ਲਿਆਕੇ ਮਿਲਾਦੇ, ਨਹੀਂ ਤਾਂ ਮੇਰੇ ਜੀਉਂਦੇ ਰਹਿਣ ਦੀ ਆਸ ਛੱਡ ਦੇ॥ ੬॥

ਜੋ ਕਛੁ ਕਹੋ ਸਖਿ ਮੋਹਿ ਵਹੈ ਕਾਰਜ ਕਰੋ॥
ਪ੍ਰਾਨ ਲੇਤ ਤਵ ਹੇਤ ਨ ਹਿਯ ਮੇ ਮੈਂ ਡਰੋ॥
ਜੋ ਤੁਮਰੇ ਚਿਤ ਚੁਭੈ ਸੁ ਹਮੈ ਬਤਾਇਯੈ॥
ਹੋ ਰੋਇ ਰੋਇ ਕਰਿ ਨੀਰ ਨ ਬ੍ਰਿਥਾ ਗਵਾਇਯੈ॥ ੭॥

ਹੇ ਸਖੀ! ਜੋ ਤੂੰ ਕਹੇਂਗੀ ਮੈਂ ਉਸ ਤਰਾਂ ਹੀ ਕਰਾਂਗੀ ਅਤੇ ਤੁਹਾਡੇ ਹਿੱਤ ਵਿਚ ਆਪਣੇ ਪ੍ਰਾਣ ਤਿਆਗਣ ਤੋਂ ਵੀ ਸੰਕੋਚ ਨਹੀਂ ਕਰਾਂਗੀ। ਜੋ ਤੇਰੇ ਮਨ ਵਿਚ ਖਟਕ ਰਿਹਾ ਏ ਉਹ ਮੈਨੂੰ ਛੇਤੀ ਦਸੋ ਅਤੇ ਰੋ ਰੋ ਕੇ ਆਪਣੇ ਹੰਝੂਆਂ ਦੇ ਪਾਣੀ ਨੂੰ ਵਿਅਰਥ ਨਾ ਗਵਾ॥੭॥

ਸੁਨਹੁ ਮਿੱਤ੍ਰਨੀ ਆਜੁ ਜੁਗਨਿ ਮੈਂ ਹੋਇ ਹੌਂ॥
ਹੇਤ ਸਜਨ ਕੇ ਪ੍ਰਾਨ ਆਪਨੇ ਖੋਇ ਹੌਂ॥
ਪਿਯ ਦਰਸ਼ਨ ਕੀ ਭੀਖਿ ਮਾਂਗਿ ਕਰਿ ਲਜਾਇ ਹੌਂ॥
ਹੋ ਨਿਰਖਿ ਲਾਲਕੋ ਰੂਪ ਸਖੀ ਬਲਿ ਜਾਇ ਹੌਂ॥ ੮॥

ਹੇ ਸਖੀ! ਅੱਜ ਮੈਂ ਜੋਗਣ ਬਣ ਜਾਵਾਂਗੀ ਅਤੇ ਆਪਣੇ ਸੱਜਣ ਲਈ ਪ੍ਰਾਣ ਗਵਾ ਦੇਵਾਂਗੀ। ਪ੍ਰੇਮੀ ਦੇ ਦਰਸ਼ਨਾਂ ਦੀ ਭਿਖਿਆ ਮੰਗ ਕੇ ਲੈ ਆਓ। ਮੈਂ ਆਪਣੇ ਪ੍ਰੀਤਮ ਦੇ ਦਰਸ਼ਨ ਕਰਕੇ ਬਲਿਹਾਰ ਜਾਵਾਂਗੀ॥੮॥

ਬਸਤ੍ਰ ਭਗੌਹੇ ਆਜੁ ਸੁਭੰਗਨ ਮੈਂ ਕਰੌ॥
ਆਂਖਿਨ ਕੀ ਚਿਪੀਯਾ ਅਪਨੇ ਕਰ ਮੈ ਧਰੌ॥
ਬਿਰਹ ਮੁੱਦ੍ਰਿਕਾ ਕਾਨਨ ਦੂਹੂੰ ਸੁਹਾਇ ਹੋ॥
ਹੋ ਪਿਯ ਦਰਸ਼ਨ ਕੀ ਭਿੱਛਜਾ ਮਾਂਗ ਅਘਾਇ ਹੋ॥ ੯॥

ਮੈਂ ਅਜ ਆਪਣੇ ਸਰੀਰ ਨੂੰ ਭਗਵੇਂ ਕਪੜਿਆਂ ਨਾਲ ਢੱਕ ਲਵਾਂਗੀ ਅਤੇ ਅੱਖਾਂ ਦੇ ਖੱਪਰ ਬਣਾਕੇ ਹੱਥ ਵਿਚ ਰੱਖ ਲਵਾਂਗੀ। ਬਿਰਹਾ ਦੇ ਕੁੰਡਲ ਦੋਹਾਂ ਕੰਨਾਂ ਵਿਚ ਪਾ ਲਵਾਂਗੀ ਅਤੇ ਪ੍ਰੀਤਮ

ਦਰਸ਼ਨ ਦੀ ਭਿਖਿਆ ਮੰਗ ਕੇ ਪ੍ਰਸੰਨ ਹੋ ਜਾਵਾਂਗੀ॥੯॥

**ਸੁਨਤ ਸਹਚਰੀ ਬਚਨ ਚਕ੍ਰਿਤ ਮਨ ਮੈ ਭਈ॥**
**ਅਧਿਕ ਕੁਅਰਿ ਕੀ ਨੇਹ ਜਾਨਿ ਕਰਿਕੈ ਗਈ॥**
**ਚਲਤ ਤਹਾਂ ਤੇ ਭਈ ਤਵਨ ਪਹਿ ਆਇਕੈ॥**
**ਹੋ ਕਹਿਯੋ ਕੁਅਰਿ ਸੋ ਤਾਹਿ ਕਹਿਯੋ ਸਮਝਾਇਕੈ॥ ੧੦॥**

ਸਖੀ ਇਹ ਬਚਨ ਸੁਣਕੇ ਹੈਰਾਨ ਰਹਿ ਗਈ ਅਤੇ ਰਾਣੀ ਦੇ ਜ਼ਿਆਦਾ ਪਿਆਰ ਨੂੰ ਵੇਖਕੇ ਉਥੋਂ ਚਲੀ ਗਈ। ਉਥੋਂ ਚਲ ਕੇ ਉਹ ਉਥੇ ਚਲੀ ਗਈ ਅਤੇ ਕੁਮਾਰ ਦੇ ਪਾਸ ਪਹੁੰਚ ਗਈ ਅਤੇ ਕੁਮਾਰ ਨੂੰ ਸਮਝਾ ਕੇ ਆਖਣ ਲੱਗੀ॥੧੦॥

**ਦੋਹਰਾ॥ ਤਾਹਿ ਭੇਦ ਸਮਝਾਇਕੈ ਲੈ ਗਈ ਤਹਾਂ ਲਿਵਾਇ॥**
**ਜਹਾਂ ਕੁਅਰਿ ਠਾਢੀ ਹੁਤੀ ਭੂਖਨ ਬਸਤ੍ਰ ਬਨਾਇ॥ ੧੧॥**

ਉਸ ਨੂੰ ਸਾਰਾ ਭੇਦ ਸਮਝਾ ਕੇ ਉਥੇ ਲੈ ਗਈ ਜਿਥੇ ਰਾਣੀ ਸੁੰਦਰ ਗਹਿਣੇ ਅਤੇ ਵਸਤਰ ਪਾ ਕੇ ਖੜੀ ਸੀ॥੧੧॥

**ਅੜਿੱਲ॥ ਛੈਲ ਕੁਅਰ ਕੌਂ ਜਬੈ ਕੁਅਰਿ ਪਾਵਤ ਭਈ॥**
**ਜਨੁਕ ਨਵੌਂ ਨਿਧਿ ਮਹਾਂ ਨਿਧਨ ਕੇ ਘਰ ਗਈ॥**
**ਨਿਰਖ ਤਰੁਨਿ ਕੋ ਰਹੀ ਤਰੁਨਿ ਉਰਝਾਇਕੈ॥**
**ਹੋ ਭਾਂਤਿ ਭਾਂਤਿ ਤਿਹੱ ਸਾਥ ਰਮੀ ਲਪਟਾਇਕੈ॥ ੧੨॥**

ਛੈਲ ਛਬੀਲੇ ਗਭਰੂ ਕੁਮਾਰ ਨੂੰ ਜਦ ਉਸ ਰਾਣੀ ਨੇ ਪ੍ਰਾਪਤ ਕੀਤਾ ਤਾਂ ਉਸ ਨੂੰ ਇਸ ਤਰਾਂ ਲੱਗਾ, ਨੌ ਨਿਧੀਆਂ ਉਸ ਦੇ ਘਰ ਵਿਚ ਆ ਗਈਆਂ ਹੋਣ। ਉਸ ਗਭਰੂ ਨੂੰ ਵੇਖ ਕੇ ਜਵਾਨ ਇਸਤਰੀ ਉਸ ਵਿਚ ਉਲਝ ਕੇ ਰਹਿ ਗਈ ਅਤੇ ਉਹਦੇ ਨਾਲ ਲੱਗਕੇ ਉਹਦੇ ਨਾਲ ਰਮਣ ਕਰਨ ਲੱਗੀ॥ ੧੨॥

**ਏਕ ਕੁਅਰਿ ਤਬ ਜਾਇ ਨ੍ਰਿਪਤਿ ਸੌ ਯੌਂ ਕਹੀ॥**
**ਲਪਟਿ ਤਿਹਾਰੀ ਨਾਰਿ ਏਕ ਨਰ ਸੋ ਰਹੀ॥**
**ਕਰਮ ਸਿੰਘ ਕਰਿ ਕੋਪ ਤਹਾਂ ਚਲਿ ਆਇਯੋ॥**
**ਹੋ ਅਛਲ ਮਤੀ ਯਹ ਭੇਦ ਸਕਲ ਸੁਨਿ ਪਾਇਯੋ॥ ੧੩॥**

ਇਕ ਇਸਤਰੀ ਨੇ ਜਦ ਰਾਜੇ ਨੂੰ ਜਾਕੇ ਇਹ ਕਹਿ ਦਿੱਤਾ ਕਿ ਤੁਹਾਡੀ ਇਸਤਰੀ ਇਕ

ਆਦਮੀ ਨਾਲ ਸੁਤੀ ਹੋਈ ਹੈ ਤਾਂ ਕਰਮ ਸਿੰਘ ਬੜੇ ਗੁਸੇ ਵਿਚ ਆ ਗਿਆ। ਅਛਲਮਤੀ ਨੂੰ ਉਸਦੇ ਆਉਣ ਦਾ ਪਤਾ ਲੱਗ ਗਿਆ॥੧੩ ॥

ਪਕਰਿ ਨ੍ਰਿਪਤਿ ਕੀ ਪਗਿਯਾ ਦਈ ਚਲਾਇਕੈ॥
ਕਹਜੋ ਸਖੀ ਬਵਰੀ ਭਈ ਗਈ ਵਹ ਧਾਇਕੈ॥
ਲਰਿਕਨ ਕੀ ਸੀ ਖੇਲ ਕਰਤ ਤਿੱਹ ਠਾਂ ਭਈ॥
ਹੋ ਦੁਤਿਯ ਸਖੀ ਲੈ ਪਾਗ ਚਲਾਇ ਬਹੁਰਿ ਦਈ॥ ੧੪॥

ਉਸ ਪਾਗਲ ਬਣ ਕੇ ਰਾਜੇ ਦੀ ਪਗੜੀ ਲਾਹ ਕੇ ਪਰ੍ਹਾਂ ਮਾਰੀ। ਸਖੀਆਂ ਕਹਿਣ ਲਗੀਆਂ ਕਿ ਇਹ ਪਾਗਲ ਹੋ ਗਈ ਹੈ। ਉਹ ਵੀ ਭੱਜ ਕੇ ਉਸ ਪਾਸੇ ਚਲੀਆਂ ਗਈਆਂ। ਬੱਚਿਆਂ ਵਾਂਗ ਉਹ ਪਗੜੀ ਚੁੱਕ ਕੇ ਫਿਰ ਉਸ ਵਲ ਸੁੱਟ ਦਿੰਤੀ॥੧੪॥

ਜਬ ਵ੍ਹਹਿ ਦਿਸਿ ਨ੍ਰਿਪ ਜਾਇ ਤੌਂ ਵ੍ਹਹਿ ਦਿਸਿ ਡਾਰਹੀ॥
ਲਰਿਕਨ ਕੋ ਗਿੰਦੂਆ ਜਿਮਿ ਪਾਗ ਉਛਾਰਹੀ॥
ਧੂਰਿ ਆਪਨੇ ਸੀਸ ਨਾਥ ਕੇ ਡਾਰਿਕੈ॥
ਹੋ ਲਹਿਹਾਇਲ ਤਿਨ ਮਿੱਤ੍ਰਹਿ ਦਯੋ ਨਿਕਾਰਿਕੈ॥ ੧੫॥

ਰਾਜਾ ਜਿਸ ਪਾਸੇ ਜਾਂਦਾ ਉਸ ਪਾਸੇ ਪਗੜੀ ਨੂੰ ਸੁਟ ਦਿੰਦੀ ਅਤੇ ਫੁਟਬਾਲ ਦੀ ਗੇਂਦ ਵਾਂਗ ਪਗੜੀ ਨੂੰ ਉਛਾਲਣ ਲਗੀ, ਆਪਣੇ ਸਵਾਮੀ ਦੇ ਸਿਰ ਵਿਚ ਮਿੱਟੀ ਘੱਟਾ ਪਾ ਕੇ ਉਸ ਆਪਣੇ ਮਿਤਰ ਨੂੰ ਕੱਢ ਦਿਤਾ॥੧੫॥

ਜਬ ਲਗਿ ਪਗਿਯਾ ਲੇਨ ਰਾਇ ਚਲਿ ਆਇਯੋ॥
ਤਬ ਲਗਿ ਰਾਨੀ ਮਿੱਤ੍ਰ ਸਦਨ ਪਹੁਚਾਇਯੋ॥
ਮਤਵਾਰੀ ਉਨ ਭਾਖਿ ਅਧਿਕ ਮਾਰਤ ਭਈ॥
ਨ੍ਰਿਪ ਕੀ ਚਿੰਤਾ ਟਾਰਿ ਸਕਲ ਚਿਤ ਕੀ ਦਈ॥ ੧੬॥

ਜਦ ਤਕ ਰਾਜਾ ਆਪਣੀ ਪਗੜੀ ਫੜੇ, ਉਸ ਆਪਣੇ ਮਿਤਰ ਨੂੰ ਘਰ ਭਿਜਵਾ ਦਿੱਤਾ। ਮਤਵਾਲੀ ਹੋ ਕੇ ਉਹ ਆਪਣੀ ਸਖੀ ਨੂੰ ਮਾਰਨ ਲੱਗੀ ਅਤੇ ਇਹ ਸਭ ਕੁਝ ਵੇਖਕੇ ਰਾਜੇ ਦੀ ਸਾਰੀ ਚਿੰਤਾ ਜਾਂਦੀ ਰਹੀ॥੧੬॥

ਤਬ ਰਾਜੈ ਗਹਿਕੈ ਤ੍ਰਿਯ ਕੋ ਕਰ ਰਾਖਿਯੋ॥

ਆਪੁ ਬਚਨ ਤਾਕੋ ਐਸੀ ਬਿਧਿ ਭਾਖਿਯੋ॥
ਮਤਵਾਰੇ ਮੂਰਖ ਸਿਸਿ ਕੋ ਨਹਿ ਮਾਰਿਯੈ॥
ਹੋ ਹੋਨਹਾਰ ਮੁਹਿ ਭੀ ਇਨ ਕਛੁ ਨ ਉਚਾਰਿਯੈ॥ ੧੭॥

ਤਦ ਰਾਜੇ ਨੇ ਇਸਤਰੀ ਨੂੰ ਆਪਣੇ ਹੱਥ ਨਾਲ ਫੜਿਆ ਅਤੇ ਕਹਿਣ ਲਗਾ ਕਿ ਮੂਰਖ ਨੌਕਰ ਨੂੰ ਮਾਰਨਾ ਨਹੀ ਚਾਹੀਦਾ। ਜੋ ਹੋਣਾ ਸੀ ਹੋ ਗਿਆ ਹੁਣ ਇਸਨੂੰ ਕੁਝ ਮੱਤ ਕਹਿਣਾ॥ ੧੭॥

ਦੋਹਰਾ॥ ਨ੍ਰਿਪ ਕੀ ਪਾਗ ਉਤਾਰਿ ਕੈ ਦੀਨੀ ਪ੍ਰਥਮ ਚਲਾਇ॥
ਜਾਰ ਉਬਾਰਜੋ ਜੜ ਛਲਜੋ ਚੇਰੀ ਲਈ ਬਚਾਇ॥ ੧੮॥ ੧॥

ਪਹਿਲਾਂ ਰਾਜੇ ਦੀ ਪੱਗੜੀ ਉਤਾਰੀ, ਫਿਰ ਆਪਣੇ ਯਾਰ ਨੂੰ ਬਚਾ ਲਿਆ ਅਤੇ ਫਿਰ ਦਾਸੀ ਨੂੰ ਕੁਝ ਕਹਿਣ ਨਾ ਦਿੱਤਾ॥੧੮॥੧॥

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਭਾਦੇ ਦੋਇ ਸੌ ਪੈਂਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੩੫॥੪੪੧੫॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਪੈਂਤੀਵੀਂ ਕਥਾ ਸਮਾਪਤ॥੨੩੫॥੪੪੧੫॥ਚਲਦਾ॥

## *ਚਲਿੱਤਰ ਦੋ ਸੌ ਛੱਤੀਵਾਂ*

## *ਕਥਾ ਵਲਿੱਖਣ ਮਤੀ*

ਚੌਪਈ॥ ਤਿੱਬਤ ਕੋ ਇਕ ਰਾਇ ਸੁਲੱਛਨ॥ ਕਬਿਤ ਕਾਬਿ ਕੇ ਬਿਖੇ ਬਿਚੱਛਨ॥
ਸ੍ਰੀ ਨ੍ਰਿਪਰਾਜ ਕਲਾ ਤਿੰਹ ਨਾਰੀ॥ ਜਾਨੁਕ ਸ੍ਰੀ ਬਿਸਨ ਕੀ ਪਜਾਰੀ॥ ੧॥

ਤਿਬੱਤ ਦਾ ਇਕ ਸੁਲੱਖਣ ਰਾਏ ਨਾਮੀ ਰਾਜਾ ਸੀ ਜਿਹੜਾ ਕਿ ਕਬਿੱਤ ਅਤੇ ਕਵਿਤਾ ਵਿਚ ਵਲਿੱਖਣ ਸੀ। ਨ੍ਰਿਪ ਰਾਜਕਲਾ ਉਸਦੀ ਇਸਤਰੀ ਦਾ ਨਾਂ ਸੀ ਜਿਹੜੀ ਸਾਖਸ਼ਾਤ ਲਛਮੀ ਦਾ ਰੂਪ ਸੀ॥੧॥

ਦਹਰਾ॥ ਮਤੀ ਬਿਚੱਛਨ ਪਾਤ੍ਰ ਤਹ ਤਵਨ ਸ਼ਹਿਰ ਕੇ ਮਾਂਹਿ॥
ਰੂਪ ਬਿਖੈ ਤਾ ਸੀ ਤਰੁਨਿ ਤੀਨਿ ਲੋਕ ਮੈ ਨਾਹਿ॥ ੨॥

ਵਲਿੱਖਣ ਮਤੀ ਇਕ ਵੇਸਵਾ ਉਸ ਸ਼ਹਿਰ ਵਿਚ ਰਹਿੰਦੀ ਸੀ ਜਿਸ ਵਰਗੀ ਸੁੰਦਰ ਔਰਤ ਤਿੰਨਾਂ ਲੋਕਾਂ ਵਿਚ ਕੋਈ ਨਹੀ ਸੀ॥੨॥

ਚੌਪਈ॥ ਮੁਜਰਾ ਕੌ ਬੇਸ੍ਰਾ ਜਬ ਆਵੈ॥ ਹੇਰਿ ਰੂਪ ਨ੍ਰਿਪ ਕੋ ਲਲਚਾਵੈ॥

ਮਨ ਮੈ ਅਧਿਕ ਮਸਤ ਹ੍ਵੈ ਝੂਲੈ।। ਨਿਜੁ ਤਨ ਕੀ ਤਾਕੌ ਸੁਧਿ ਭੂਲੈ।। ੩।।

ਉਹ ਵੇਸਵਾ ਜਦ ਮੁਜਰਾ ਕਰਨ ਜਾਂਦੀ ਸੀ ਤਾਂ ਰਾਜੇ ਦਾ ਰੂਪ ਵੇਖ ਕੇ ਲਲਚਾ ਜਾਂਦੀ ਸੀ। ਉਹ ਹੋਰ ਮਸਤ ਹੋ ਕੇ ਝੂਮਦੀ ਸੀ ਅਤੇ ਉਸਨੂੰ ਆਪਣੇ ਤਨ ਦੀ ਸੁੱਧ ਬੁੱਧ ਭੁਲ ਜਾਂਦੀ ਸੀ।। ੩।।

ਚਿਤ ਮੈਂ ਚਿੰਤ ਰੈਨਿ ਦਿਨ ਕਰੈ।। ਨ੍ਰਿਪ ਕੀ ਆਸ ਸਦਾ ਮਨ ਧਰੈ।।
ਕਿਹ ਬਿਧਿ ਮਸ ਸੰਗ ਭੋਗ ਕਮਾਵੈ।। ਸੋ ਦਿਨ ਮੋਹਿ ਕਹੋ ਕਬ ਆਵੈ।। ੪।।

ਦਿਨ ਰਾਤ ਉਹ ਦਿਲ ਵਿਚ ਰਾਜੇ ਬਾਰੇ ਸੋਚਦੀ ਰਹਿੰਦੀ ਸੀ ਅਤੇ ਆਪਣੇ ਮਨ ਵਿਚ ਰਾਜੇ ਪ੍ਰਤਿ ਆਸ ਲਾਈ ਬੈਠੀ ਸੀ। ਉਹ ਸੋਚਦੀ ਕਿ ਉਹ ਦਿਨ ਕਦ ਆਵੇਗਾ ਜਦ ਰਾਜਾ ਮੇਰੇ ਨਾਲ ਕਾਮ ਕ੍ਰੀੜਾ ਕਰੇਗਾ।।੪।।

ਦੋਹਰਾ।। ਰਾਵ ਨ ਤਾਕੋ ਹੇਰਈ ਤ੍ਰਿਯ ਮਨ ਮੈ ਲਲਚਾਇ।।
ਜਤਨ ਕਾ ਕਰੌ ਜੋ ਮੁਝੈ ਨ੍ਰਿਪ ਮਨ ਭਜੈ ਬਨਾਇ।। ੫।।

ਰਾਜਾ ਉਸ ਵਲ ਵੇਖਦਾ ਵੀ ਨਹੀਂ ਸੀ ਅਤੇ ਉਹ ਇਸਤਰੀ ਇਹ ਸੋਚਦੀ ਸੀ ਕਿ ਉਹ ਕੀ ਕਰੇ ਜਿਸ ਕਾਰਣ ਰਾਜਾ ਉਸ ਨਾਲ ਰਮਣ ਕਰੇ।।੫।।

ਚੌਪਈ।। ਜਬ ਰਾਜਾ ਦੀਵਾਨ ਲਗਾਵੈ।। ਤਵਨ ਸਮੈ ਤਰੁਨੀ ਸੁਨਿ ਪਾਵੈ।।
ਹਾਥ ਜੋਰਿ ਠਾਢੀ ਹ੍ਵੈ ਰਹਈ।। ਪ੍ਰੇਮ ਆਸ਼ਕੀ ਜਜੋਂ ਨਿਰਬਹਈ।। ੬।।

ਜਦ ਰਾਜਾ ਦਰਬਾਰ ਲਾਉਂਦਾ ਸੀ ਤਾਂ ਉਸ ਇਸਤਰੀ ਨੂੰ ਪਤਾ ਲੱਗ ਜਾਂਦਾ ਸੀ। ਉਹ ਹਥ ਜੋੜ ਕੇ ਖਲੋਤੀ ਰਹਿੰਦੀ ਅਤੇ ਪ੍ਰੇਮ ਆਸ਼ਕੀ ਨੂੰ ਨਿਭਾਉਂਦੀ।।੬।।

ਦੋਹਰਾ।। ਨ੍ਰਿਪ ਜਾਨਯੋ ਆਸ਼ਿਕ ਭਈ ਮੋ ਪਰ ਤਰੁਨਿ ਬਨਾਇ।।
ਕਵਨ ਪ੍ਰਭਾ ਯਾਕੌਲਗੀ ਚਿੱਤ ਬਿਚਾਰਯੋ ਰਾਇ।। ੭।।

ਰਾਜਾ ਵੀ ਸਮਝ ਗਿਆ ਕਿ ਉਹ ਇਸਤਰੀ ਉਸ ਉਤੇ ਆਸ਼ਿਕ ਹੈ। ਰਾਜੇ ਨੇ ਸੋਚਿਆ ਭਲਾ ਇਸਨੂੰ ਕੀ ਚੰਗਾ ਲੱਗਾ ਹੈ।।੭।।

ਚੌਪਈ।। ਕਹਾ ਭਯੋ ਆਸ਼ਿਕ ਤ੍ਰਿਯ ਭਈ।। ਮੁਹਿ ਲਖਿ ਬਿਰਹਬਿਕਲ ਹ੍ਵੈ ਗਈ।।
ਮੈ ਯਾਕੌ ਕਬਹੂੰ ਨ ਬਿਹਾਰੋ।। ਲੋਕਨ ਔ ਪਰਲੋਕ ਬਿਚਾਰੋ।। ੮।।

ਰਾਜਾ ਸੋਚਦਾ ਕਿ ਕੀ ਹੋਇਆ ਇਹ ਇਸਤਰੀ ਮੇਰੇ ਤੇ ਆਸ਼ਿਕ ਹੋ ਗਈ ਹੈ ਅਤੇ ਮੈਨੂੰ ਵੇਖਕੇ ਦੀਵਾਨੀ ਹੋ ਗਈ ਹੈ। ਪਰ ਮੈਂ ਲੋਕ ਪਰਲੋਕ ਵਿਚਾਰ ਕੇ ਇਸ ਨਾਲ ਕਦੀ ਵੀ ਭੋਗ ਬਿਲਾਸ ਨਹੀਂ ਕਰਾਂਗਾ।।੮।।

ਅਧਿਕ ਜਤਨ ਤਰੁਨੀ ਕਰਿ ਹਾਰੀ।। ਰਾਜਾ ਸੋ ਕਜੋਂ ਹੂੰ ਨ ਬਿਹਾਰੀ।।
ਔਰ ਜਤਨ ਤਬਹੀ ਇਕ ਕਿਯੋ।। ਸਾਤ ਗੁਲਨ ਦੇਹੀ ਪਰ ਦਿਯੋ।। ੯।।

ਇਸਤਰੀ ਵੀ ਬਹੁਤ ਯਤਨ ਕਰਕੇ ਹਾਰ ਗਈ ਪਰ ਰਾਜੇ ਨਾਲ ਕਦੀ ਵੀ ਰਮਣ ਨਾ ਕਰ ਸਕੀ। ਉਸ ਇਕ ਯਤਨ ਹੋਰ ਕੀਤਾ ਅਤੇ ਗਰਮ ਲੋਹੇ ਨਾਲ ਆਪਣੇ ਸਰੀਰ ਨੂੰ ਸੱਤ ਵਾਰ ਦਾਗ ਦਿਤਾ।।੯।।

ਸਾਤ ਗੁਲਨ ਦੇ ਮਾਸ ਜਲਾਯੋ।। ਅਧਿਕ ਕੁਗੰਧ ਨ੍ਰਿਪਹਿ ਜਬ ਆਯੋ।।
ਹਾਇ ਹਾਇ ਕਰਿ ਗਹਿ ਤਿਹ ਲਿਯੋ।। ਜੋ ਭਾਖਜੋ ਸੋਈ ਤਿਨ ਕਿਯੋ।।੧੦।।

ਸੱਤ ਵਾਰ ਜਦ ਉਸ ਆਪਣਾ ਮਾਸ ਸਾੜਿਆ ਤਾਂ ਰਾਜੇ ਨੂੰ ਬਦਬੂ ਆਈ। ਉਸਨੇ 'ਹਾਏ ਹਾਏ' ਕਹਿਕੇ ਉਸਨੂੰ ਫੜ ਲਿਆ ਅਤੇ ਜੋ ਕੁਝ ਉਸ ਕਿਹਾ ਉਹੋ ਕੁਝ ਕੀਤਾ।।੧੦।।

ਦੋਹਰਾ।। ਜੁ ਤੁਮ ਕਹੌ ਸੋ ਮੈਂ ਕਰੋਂ ਨਿਜੁ ਤਨ ਗੁਲਨ ਨ ਖਾਹੁ।।
ਭਾਂਤਿ ਭਾਂਤਿ ਕੇ ਭਾਮਿਨੀ ਮੋਸੌ ਭੋਗ ਕਮਾਹੁ।। ੧੧।।

ਰਾਜੇ ਨੇ ਕਿਹਾ ਕਿ ਤੂੰ ਆਪਣੇ ਸਰੀਰ ਨੂੰ ਮਤ ਦਾਗ, ਤੂੰ ਜੋ ਵੀ ਕਹੇਂਗੀ ਮੈਂ ਉਹੋ ਮੰਨਾਂਗਾ ਤੂੰ ਮੇਰੇ ਨਾਲ ਮਨ ਮਰਜ਼ੀ ਅਨੁਸਾਰ ਰਮਨ ਕਰ।।੧੧।।

ਚੌਪਈ।। ਗੁਲ ਖਾਏ ਰਾਜਾ ਢੁਰਿ ਆਯੋ।। ਭਾਂਤਿ ਭਾਂਤਿ ਤਿਹ ਤ੍ਰਿਯਹਿ ਬਜਾਯੋ।।
ਲਪਟਿ ਲਪਟਿ ਤਾਸੋ ਰਤਿ ਕੀਨੀ।। ਬੇਸ੍ਵਾ ਕੀ ਸੁਧਿ ਬੁਧਿ ਹਰਿ ਲੀਨੀ।। ੧੨।।

ਦਾਗ ਲੱਗਣ ਨਾਲ ਰਾਜੇ ਦਾ ਮਨ ਨਰਮ ਹੋ ਗਿਆ ਅਤੇ ਉਸ ਵੱਖ ਵੱਖ ਤਰੀਕਿਆਂ ਨਾਲ ਉਸ ਇਸਤਰੀ ਨੂੰ ਕਾਮ ਤ੍ਰਿਪਤ ਕੀਤਾ। ਲਿਪਟ ਲਿਪਟ ਕੇ ਉਸ ਨਾਲ ਕਾਮ ਕ੍ਰੀੜਾ ਕੀਤੀ ਅਤੇ ਇਸਤਰੀ ਦੇ ਹੋਸ਼ ਭੁਲਾ ਦਿਤੇ।।੧੨।।

ਬੇਸ੍ਵਾ ਹੂੰ ਰਾਜਾ ਬਸਿ ਕੀਨੋ।। ਭਾਂਤਿ ਭਾਂਤਿ ਕੇ ਆਸਨ ਦੀਨੋ।।
ਰਾਇ ਸਕਲ ਰਾਨਿਯੈ ਬਿਸਾਰੀ।। ਤਾਹੀ ਕੋ ਰਾਖਜੋ ਕਰਿ ਨਾਰੀ।। ੧੩।।

ਵੇਸਵਾ ਨੇ ਵੀ ਰਾਜੇ ਨੂੰ ਵੱਸ ਵਿਚ ਕਰ ਲਿਆ ਅਤੇ ਭਿੰਨ ਭਿੰਨ ਆਸਣ ਬਣਾਏ। ਰਾਜੇ ਨੇ ਵੀ ਸਾਰੀਆਂ ਇਸਤਰੀਆਂ ਨੂੰ ਵਿਸਾਰ ਦਿੱਤਾ ਅਤੇ ਉਸਨੂੰ ਹੀ ਪਤਨੀ ਬਣਾ ਕੇ ਰਖਿਆ।।੧੩।।

ਦੋਹਰਾ।। ਸਭ ਰਨਿਯਨ ਰਾਇ ਕੋ ਚਿਤ ਤੇਂ ਦਯੋ ਬਿਸਾਰਿ।।
ਗੁਲ ਖਾਏ ਰਾਜਾ ਬਰਜੋ ਐਸੋ ਚਰਿਤ ਸੁਧਾਰਿ।। ੧੪।। ੧।।

ਰਾਜੇ ਨੇ ਸਭ ਰਾਣੀਆਂ ਨੂੰ ਮਨ ਤੋਂ ਭੁਲਾ ਦਿੱਤਾ ਅਤੇ ਇਸ ਤਰਾਂ ਉਸ ਇਸਤਰੀ ਨੇ ਦਾਗ

******************************************************************
ਦਾ ਚਲਿੱਤਰ ਖੇਡ ਕੇ ਰਾਜੇ ਨਾਲ ਵਿਆਹ ਕਰ ਲਿਆ॥੧੪॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਛਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੩੬॥੪੪੨੯॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਦੋ ਸੌ ਛਤੀਵੀਂ ਕਥਾ ਸਮਾਪਤ॥੨੩੬॥੪੪੨੯॥ਚਲਦਾ॥

## ਚਲਿੱਤਰ ਦੋ ਸੌ ਸੈਂਤੀਵਾਂ

## ਕਥਾ ਭੋਗ ਮਤੀ

**ਦੋਹਰਾ॥ ਪ੍ਰਗਟ ਕਮਾਊਂ ਕੇ ਬਿਖੈ ਰਾਜ ਬਹਾਦੁਰਰਾਇ॥**
**ਸੂਰਨ ਕੀ ਸੇਵਾ ਕਰੈ ਸ਼ੱਤ੍ਰਨ ਦੇਤ ਖਪਾਇ॥ ੧॥**

ਕੁਮਾਊਂ ਦੇਸ਼ ਵਿਚ ਇਕ ਰਾਜ ਬਹਾਦਰ ਨਾਮੀ ਰਾਜਾ ਸੀ ਜਿਹੜਾ ਸੂਰਬੀਰਾਂ ਦੀ ਸੇਵਾ ਕਰਦਾ ਸੀ ਅਤੇ ਦੁਸ਼ਮਣਾਂ ਦਾ ਨਾਸ ਕਰਦਾ ਸੀ॥੧॥

**ਅੜਿੱਲ॥ ਬਾਜ ਬਹਾਦੁਰ ਜੂ ਯੌਂ ਹ੍ਰਿਦੈ ਸੰਭਾਰਿਯੋ॥**
**ਬੋਲਿ ਬਡੇ ਸੁਭਟਨ ਕੋ ਪ੍ਰਗਟ ਉਚਾਰਿਯੋ॥**
**ਕਰਿਯੈ ਕਵਨ ਉਪਾਇ ਨਗਰ ਸ੍ਰੀ ਮਾਰਿਯੈ॥**
**ਹੋ ਤਾਤੇ ਸਭਹੀ ਬੈਠਿ ਬਿਚਾਰ ਬਿਚਾਰਿਯੈ॥ ੨॥**

ਇਕ ਦਿਨ ਰਾਜ ਬਹਾਦਰ ਨੇ ਫੈਸਲਾ ਕੀਤਾ ਅਤੇ ਵਡੇ ਵਡੇ ਸੂਰਮਿਆਂ ਨਾਲ ਸਲਾਹ ਕੀਤੀ ਕਿ ਕੋਈ ਉਪਾਅ ਕੀਤਾ ਜਾਏ ਜਿਸ ਨਾਲ ਸ੍ਰੀ ਨਗਰ ਜਿਤਿਆ ਜਾ ਸਕੇ। ਉਸ ਸਾਰਿਆਂ ਨੂੰ ਕਿਹਾ ਕਿ ਬੈਠ ਕੇ ਵਿਚਾਰ ਕਰਨ॥੨॥

**ਦੋਹਰਾ॥ ਪਾਤ੍ਰ ਤਹਾਂ ਨਾਚਤ ਹੁਤੀ ਭੋਗਮਤੀ ਛਬਿ ਮਾਨ॥**
**ਪ੍ਰਥਮ ਰਾਇ ਸੌ ਰਤਿ ਕਰੀ ਬਹੁਰਿ ਕਹੀ ਯੌਂ ਆਨਿ॥ ੩॥**

ਉਥੇ ਭੋਗਮਤੀ ਨਾਮੀ ਇਕ ਵੇਸਵਾ ਰਹਿੰਦੀ ਸੀ, ਜਿਹੜੀ ਕਿ ਨਚਿਆ ਕਰਦੀ ਸੀ। ਉਸ ਪਹਿਲਾਂ ਤਾਂ ਰਾਜੇ ਨਾਲ ਰਮਣ ਕੀਤਾ ਅਤੇ ਫਿਰ ਉਸਨੂੰ ਆਕੇ ਸਲਾਹ ਦਿੱਤੀ॥੩॥

**ਅੜਿੱਲ॥ ਜੋ ਤੁਮ ਕਹੋ ਮੁਹਿ ਜਾਇ ਤਾਹਿ ਬਿਰ ਮਾਇਹੋਂ॥**
**ਸਿਰੀ ਨਗਰ ਤੇ ਐਂਚਿ ਦੌਨ ਮੋ ਲਜਾਇ ਹੋ॥**

ਜੋਰਿ ਕਠਿਨ ਤੁਮ ਕਟਕ ਤਹਾਂ ਚੜ੍ਹਿ ਆਇਯੋ॥
ਹੋ ਲੂਟਿ ਕੂਟਿ ਕੇ ਸ਼ਹਿਰ ਸਕਲ ਲੈ ਜਾਇਯੋ॥ ੪॥

"ਜੇ ਤੁਸੀਂ ਮੈਨੂੰ ਕਹੋ ਤਾਂ ਮੈਂ ਓਥੋਂ ਦੇ ਰਾਜੇ ਨੂੰ ਵੱਸ ਵਿਚ ਕਰ ਲਵਾਂ ਅਤੇ ਉਸ ਨੂੰ ਪਿਆਰ ਦੀ ਡੋਰ ਨਾਲ ਖਿਚ ਕੇ ਦੂਨ ਵਿਚ ਲੈ ਆਵਾਂ॥ਫਿਰ ਤੁਸੀਂ ਵਡੀ ਸੈਨਾ ਲੈਕੇ ਚੜਾਈ ਕਰ ਦੇਣੀ ਅਤੇ ਸ਼ਹਿਰ ਨੂੰ ਲੁੱਟ ਪੁੱਟ ਕੇ ਲੈ ਆਉਣਾ॥੪॥

ਯੌਂ ਕਹਿ ਬੇਸ੍ਵਾ ਬਚਨ ਨ੍ਰਿਪਹਿ ਤਹ ਕੋ ਗਈ॥
ਸਿਰੀ ਨਗਰ ਕੇ ਸਹਰ ਬਿਖੈ ਆਵਤ ਭਈ॥
ਹਾਵ ਭਾਵ ਬਹੁ ਭਾਂਤਿ ਦਿਖਾਏ ਆਨਿਕੈ॥
ਹੋ ਭਜ੍ਯੋ ਮੇਦਨੀ ਸਾਹ ਅਧਿਕ ਰੁਚਿ ਮਾਨਿਕੈ॥ ੫॥

ਵੇਸਵਾ ਰਾਜੇ ਨਾਲ ਇਹ ਗੱਲ ਕਰਕੇ ਸ੍ਰੀਨਗਰ ਵਿਚ ਆ ਗਈ। ਓਥੇ ਜਾਕੇ ਉਸ ਸ੍ਰੀਨਗਰ ਦੇ ਰਾਜੇ ਮੇਦਨੀ ਸ਼ਾਹ ਨਾਲ ਬੜੇ ਪਿਆਰ ਨਾਲ ਰਮਣ ਕੀਤਾ॥੫॥

ਨ੍ਰਿਪਤਿ ਮੇਦਨੀ ਸਾਹ ਆਪਨੇ ਬਸਿ ਕਿਯੋ॥
ਤਾਕੋ ਲੈਕਰਿ ਸਾਥ ਦੌਨ ਕੋ ਮਗੁ ਲਿਯੋ॥
ਬਾਜ ਬਹਾਦੁਰ ਜੋਰਿ ਕਟਕ ਆਵਤ ਭਯੋ॥
ਹੋ ਲੂਟਿ ਕੂਟਿ ਕਰਿ ਨਗਰ ਸਿਰੀ ਕੋ ਲੈ ਗਯੋ॥ ੬॥

ਰਾਜਾ ਮੇਦਨੀ ਸ਼ਾਹ ਨੂੰ ਉਸ ਪੂਰੀ ਤਰ੍ਹਾਂ ਅਪਣੇ ਵੱਸ ਵਿਚ ਕਰ ਲਿਆ ਅਤੇ ਉਸ ਨੂੰ ਅਪਣੇ ਨਾਲ ਲੈ ਕੇ ਦੂਨ ਦਾ ਰਾਹ ਫੜ ਲਿਆ। ਰਾਜਾ ਬਾਜ ਬਹਾਦਰ ਸੈਨਾ ਇਕੱਠੀ ਕਰਕੇ ਓਥੇ ਪਹੁੰਚ ਗਿਆ ਅਤੇ ਸ੍ਰੀਨਗਰ ਨੂੰ ਲੁਟ ਕੇ ਲੈ ਗਿਆ॥੬॥

ਮੱਤ ਪਰ੍ਯੋ ਨ੍ਰਿਪ ਰਹ੍ਯੋ ਨ ਕਛੁ ਜਾਨਤ ਭਯੋ॥
ਸਿਰੀ ਨਗਰ ਕੌ ਲੂਟਿ ਕੂਟਿ ਕੈ ਕੌ ਗਯੋ॥
ਉਤਰਿ ਗਯੋ ਮਦ ਜਬ ਕਛੁ ਸੁਧਿ ਆਵਤ ਭਈ॥
ਹੋ ਪੀਸਦਾਂਤ ਚੁਪਰਹਯੋ ਬਾਤ ਕਰ ਤੇ ਗਈ॥ ੭॥

ਰਾਜਾ ਇਧਰ ਸ਼ਰਾਬ ਪੀ ਕੇ ਬੇਹੋਸ਼ ਪਿਆ ਸੀ ਅਤੇ ਉਸ ਨੂੰ ਕੁਝ ਵੀ ਪਤਾ ਨਹੀਂ ਸੀ ਕਿ ਇਧਰ ਸ੍ਰੀਨਗਰ ਨੂੰ ਕੌਣ ਲੁਟ ਕੇ ਲੈ ਗਿਆ ਹੈ। ਜਦ ਨਸ਼ਾ ਉਤਰਿਆ ਅਤੇ ਕੁਝ ਹੋਸ਼ ਆਇਆ

ਤਾਂ ਦੰਦ ਪੀਂਦਾ ਰਹਿ ਗਿਆ, ਕਿਉਂਕਿ ਹੁਣ ਗੱਲ ਹਥੋਂ ਨਿਕਲ ਚੁਕੀ ਸੀ॥੭॥

**ਦੋਹਰਾ॥ ਇਹ ਛਲ ਸੇ ਰਾਜਾ ਛਲਯੋ ਕਰੀ ਮਿੱਤ੍ਰ ਕੀ ਜੀਤ॥**
**ਦੇਵ ਅਦੇਵ ਨ ਲਹਿ ਸਕਤਿ ਯਹ ਇਸਤ੍ਰਿਯਨ ਕੀ ਰੀਤ॥ ੮॥ ੧॥**

ਚਲਿੱਤਰ ਕਰਕੇ ਵੈਰੀ ਰਾਜੇ ਨੂੰ ਛਲਿਆ ਅਤੇ ਮਿੱਤਰ ਰਾਜੇ ਨੂੰ ਜਿਤਾ ਦਿੱਤਾ॥ਦੇਵ-ਦਾਣਵ ਵੀ ਇਨ੍ਹਾਂ ਇਸਤਰੀਆਂ ਦੀਆਂ ਚਾਲਾਂ ਨੂੰ ਨਹੀਂ ਸਮਝ ਸਕੇ॥੮॥੧॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਸੈਂਤੀਵੀਂ ਕਥਾ ਸਮਾਪਤ॥੨੩੭॥੪੪੩੭॥ਅਫਜੂੰ॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਸੈਂਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੩੭॥੪੪੩੭॥ਚਲਦਾ॥

## ਚਲਿੱਤਰ ਦੋ ਸੌ ਅਠੱਤੀਵਾਂ
## ਕਥਾ ਛਟ ਛੈਲ ਕੁਮਾਰੀ

**ਚੌਪਈ॥ ਬੀਰਜਕੇਤ ਰਾਜਾ ਇਕ ਨਾਗਰ॥ ਸਗਲ ਜਗਤ ਕੇ ਬਿਖੈ ਉਜਾਗਰ॥**
**ਸ੍ਰੀ ਛਟ ਛੈਲ ਕੁਅਰਿ ਤਾਕੀ ਤ੍ਰਿਯ॥ ਮਨ ਬਚ ਕ੍ਰਮ ਬਸਿ ਕਰਿ ਰਾਖ੍ਯੋ ਪਿਯ॥ ੧॥**

ਬੀਰਜਕੇਤ ਇਕ ਸਮਝਦਾਰ ਰਾਜਾ ਸੀ, ਜਿਸਨੂੰ ਸਾਰਾ ਸੰਸਾਰ ਜਾਣਦਾ ਸੀ। ਛਟ ਛੈਲ ਕੁਮਾਰੀ ਉਸਦੀ ਪਿਆਰੀ ਇਸਤਰੀ ਸੀ ਜਿਸ ਨੇ ਮਨ ਬਚਨ ਅਤੇ ਕਰਮ ਕਰਕੇ ਰਾਜੇ ਨੂੰ ਅਪਣੇ ਵੱਸ ਵਿਚ ਕੀਤਾ ਹੋਇਆ ਸੀ॥੧॥

**ਏਕ ਦਿਵਸ ਨ੍ਰਿਪ ਚੜ੍ਯੋ ਅਖਿਟ ਬਰ॥ ਸੰਗ ਲਈ ਸਹਚਰੀ ਅਮਿਤ ਕਰਿ॥**
**ਜਬ ਬਨ ਗਹਿਰ ਬਿਖੈਂ ਪ੍ਰਭ ਆਯੋ॥ ਸ੍ਵਾਨਨ ਤੇ ਬਹੁ ਮ੍ਰਿਗਨ ਗਹਾਯੋ॥ ੨॥**

ਇਕ ਦਿਨ ਰਾਣੀ ਅਤੇ ਅਨੇਕਾਂ ਦਾਸੀਆਂ ਸਮੇਤ ਰਾਜਾ ਸ਼ਿਕਾਰ ਖੇਡਣ ਲਈ ਗਿਆ। ਜਦ ਰਾਜਾ ਸੰਘਣੇ ਜੰਗਲ ਵਿਚ ਆਇਆ ਤਾਂ ਉਸ ਕੁੱਤੇ ਛੱਡ ਕੇ ਹਿਰਣਾਂ ਨੂੰ ਭੱਜਵਾਇਆ॥੨॥

**ਕਹ੍ਯੋ ਕਿ ਜਿਹ ਆਗੈ ਮ੍ਰਿਗ ਆਵੈ॥ ਵਹੈ ਆਪਨੋ ਤੁਰੈ ਧਵਾਵੈ॥**
**ਪਹੁਚਿ ਸੁ ਤਨ ਤਿਹੱ ਕੇ ਬ੍ਰਿਣ ਕਰਹੀ॥ ਗਿਰਨ ਪਰਨ ਤੇ ਕਛੂ ਨ ਡਰਹੀ॥ ੩॥**

ਰਾਜੇ ਨੇ ਕਿਹਾ ਕਿ ਜਿਸ ਦੇ ਸਾਹਮਣੇ ਹਿਰਣ ਨਿਕਲੇ ਉਹ ਹੀ ਅਪਣਾ ਘੋੜਾ ਭਜਾਏ॥ਉਹੀ ਅੱਗੇ ਵੱਧ ਕੇ ਉਸ ਨੂੰ ਜ਼ਖਮੀ ਕਰੇ ਅਤੇ ਡਿੱਗ ਪੈਣ ਤੋਂ ਰਤਾ ਵੀ ਨ ਡਰੇ॥੩॥

ਅੜਿੱਲ।। ਨ੍ਰਿਪ ਤ੍ਰਿਯ ਆਗੇ ਮ੍ਰਿਗਿਕ ਨਿਕਸਯੋ ਆਇਕੈ।।
ਰਾਨੀ ਪਾਛੇ ਪਰੀ ਤੁਰੰਗ ਧਵਾਇਕੈ।।
ਭਜਤ ਭਜਤ ਹਰਿਨੀ ਪਤਿ ਬਹੁ ਕੋਸਨ ਗਯੋ।।
ਹੋ ਏਕ ਨ੍ਰਿਪਤਿ ਸੁਤ ਲਹਿ ਤਾਕੌ ਧਾਵਤ ਭਯੋ।। ੪।।

ਰਾਜੇ ਦੀ ਰਾਣੀ ਸਾਹਮਣੇ ਇਕ ਹਿਰਣ ਆ ਨਿਕਲਿਆ ਅਤੇ ਰਾਣੀ ਨੇ ਉਸਦੇ ਪਿਛੇ ਘੋੜਾ ਭਜਾ ਦਿੱਤਾ ਅਤੇ ਭਜਦਾ ਉਹ ਹਿਰਣ ਕਈ ਕੋਹ ਅਗੇ ਨਿਕਲ ਗਿਆ ਜਿਥੇ ਇਕ ਰਾਜੇ ਦਾ ਲੜਕਾ ਵੀ ਹਿਰਣ ਨੂੰ ਵੇਖ ਕੇ ਦੌੜ ਪਿਆ।।੪।।

ਤਾਜਿਹਿ ਤਾਜਨ ਮਾਰਿ ਪਹੂੰਚਜਾ ਜਾਇਕੈ।।
ਏਕ ਬਿਸਿਖ ਹੀ ਮਾਰਜੋ ਮ੍ਰਿਗਹਿ ਬਨਾਇਕੈ।।
ਨਿਰਖਿ ਤਰੁਨਿ ਇਹ ਚਰਿਤ ਰਹੀ ਉਰਝਾਇ ਕਰਿ।।
ਹੋ ਬਿਰਹ ਬਾਨ ਤਨ ਬਿਧੀ ਗਿਰਤ ਭਈ ਭੂਮਿ ਪਰ।। ੫।।

ਘੋੜੇ ਨੂੰ ਕੁਟਦਾ ਮਾਰਦਾ ਉਹ ਹਿਰਣ ਦੇ ਕੋਲ ਪਹੁੰਚ ਗਿਆ ਅਤੇ ਉਸ ਹਿਰਣ ਨੂੰ ਇਕ ਤੀਰ ਦਾ ਨਿਸ਼ਾਨਾਂ ਮਾਰਿਆ। ਇਹ ਖੇਡ ਵੇਖਕੇ ਇਸਤਰੀ ਉਲਝ ਕੇ ਰਹਿ ਗਈ ਅਤੇ ਬਿਰਹਾ ਦੇ ਤੀਰਾਂ ਦੀ ਵਿੰਨ੍ਹੀ ਬੇਹੋਸ਼ ਹੋ ਕੇ ਧਰਤੀ ਤੇ ਡਿੰਗ ਪਈ।।੫।।

ਬਹੁਰਿ ਸੁਭਟ ਜਿਮਿ ਚੇਤਿ ਤਰੁਨਿ ਉਠ ਠਾਢਿ ਭਈ।।
ਘੂਮਤ ਘਾਇਲ ਨਯਾਇ ਸਜਨ ਤਟ ਚਲਿ ਗਈ।।
ਉਤਰਿ ਹਯਨ ਤੇ ਤਹ ਦੋਊ ਰਮੇ ਬਨਾਇਕੈ।।
ਹੋ ਤਬ ਲੌ ਤਿਹ ਠਾਂ ਸਿੰਘ ਨਿਕਸਿਯੋ ਆਇਕੈ।। ੬।।

ਫਿਰ ਛੇਤੀ ਹੀ ਹੋਸ਼ ਵਿਚ ਆਕੇ ਉਹ ਖੜੀ ਹੋ ਗਈ ਅਤੇ ਇਕ ਜ਼ਖਮੀ ਵਾਂਗ ਤੜਫਦੀ ਰਾਜੇ ਦੇ ਲੜਕੇ ਪਾਸ ਪਹੁੰਚ ਗਈ।।ਘੋੜਿਆਂ ਤੋਂ ਉਤਰ ਕੇ ਦੋਹਾਂ ਨੇ ਪ੍ਰੇਮ ਪੂਰਵਕ ਰਮਣ ਕੀਤਾ। ਤਦ ਓਧਰੋਂ ਇਕ ਸ਼ੇਰ ਆ ਨਿਕਲਿਆ।।੬।।

ਨਿਰਖਿ ਸਿੰਘ ਕੌ ਰੂਪ ਤਰੁਨਿ ਤ੍ਰਾਸਿਤ ਭਈ।।
ਲਪਟਿ ਲਲਾ ਕੇ ਕੰਠ ਭਏਂ ਅਬਲਾ ਗਈ।।
ਢੀਠ ਕੁਅਰ ਧਨੁ ਤਨਜੋਨ ਤਨਿਕ ਆਸਨ ਡਿਗਜੋ।।

**************************************************************

ਹੋ ਹਨਜੋ ਸਿੰਘ ਤਿਹ ਠੌਰ ਬਿਸਿਖ ਬਾਂਕੋ ਲਗਜੋ।। ੭।।

ਸ਼ੇਰ ਦਾ ਵਿਕਰਾਲ ਰੂਪ ਵੇਖ ਕੇ ਇਸਤਰੀ ਬਹੁਤ ਡਰ ਗਈ ਅਤੇ ਝਟ ਅਪਣੇ ਪਿਆਰੇ ਦੇ ਗਲ ਨਾਲ ਲੱਗ ਗਈ। ਰਾਜ ਕੁਮਾਰ ਨੇ ਬੜੇ ਜ਼ੋਰ ਨਾਲ ਕਮਾਨ ਨੂੰ ਖਿਚਿਆ ਅਤੇ ਅਪਣੀ ਥਾਂ ਤੋਂ ਜ਼ਰਾ ਵੀ ਨਹੀਂ ਹਿਲਿਆ ਅਤੇ ਇਕੋ ਤੀਰ ਨਾਲ ਸ਼ੇਰ ਨੂੰ ਮਾਰ ਦਿੱਤਾ।।੭।।

ਮਾਰਿ ਸਿੰਘ ਰਾਖਜੋ ਤਿਹ ਭਜਯੋ ਬਨਾਇਕੈ।।
ਆਸਨ ਚੁੰਬਨ ਕਰੇ ਤ੍ਰਿਯਹਿ ਲਪਟਾਇਕੈ।।
ਭਾਂਤਿ ਭਾਂਤਿ ਤਿਹ ਰਮਜੋ ਤਰੁਨਿ ਸੁਖ ਪਾਇ ਕਰ।।
ਹੋ ਬਿਨੁ ਦਾਮਨ ਅਬਲਾਹੂੰ ਰਹੀ ਬਿਕਾਇ ਕਰਿ।। ੮।।

ਸ਼ੇਰ ਨੂੰ ਮਾਰ ਕੇ ਫਿਰ ਪਿਆਰ ਨਾਲ ਕਾਮ ਕ੍ਰੀੜਾ ਕੀਤੀ ਅਤੇ ਇਸਤ੍ਰੀ ਦੇ ਨਾਲ ਲਗ ਕੇ ਕਈ ਪ੍ਰਕਾਰ ਦੇ ਚੁੰਮਣ ਕੀਤੇ। ਉਸ ਇਸਤਰੀ ਨਾਲ ਕਈ ਪ੍ਰਕਾਰ ਦਾ ਰਮਣ ਕੀਤਾ ਅਤੇ ਉਹ ਇਸਤਰੀ ਵੀ ਬਿਨ ਮੁਲੋਂ ਹੀ ਉਸਦੀ ਹੋ ਗਈ ਸੀ।।੮।।

ਚਿਤ ਚਿੰਤਾ ਤ੍ਰਿਯ ਕਰਹੀ ਇਸੀ ਸੰਗ ਜਾਇ ਹੌਂ।।
ਨਿਜੁ ਨਾਇਕ ਕੌ ਦਰਸੁ ਨ ਬਹੁਰ ਦਿਖਾਇ ਹੌਂ।।
ਤਾਤੇ ਕਛੁ ਚਰਿੱਤ੍ਰ ਸੋ ਐਸੇ ਕੀਜਿਯੈ।।
ਹੋ ਜਾਤੇ ਜਸਊਂ ਰਹੈਂ ਅਪਜਸ ਨ ਸੁਨੀਜਿਯੈ।। ੯।।

ਇਸਤਰੀ ਨੇ ਮਨ ਵਿਚ ਵਿਚਾਰ ਕੀਤਾ ਕਿ ਮੈਂ ਇਸ ਵਿਅਕਤੀ ਨਾਲ ਹੀ ਚਲੀ ਜਾਵਾਂਗੀ ਅਤੇ ਆਪਣੇ ਪਤੀ ਨੂੰ ਫਿਰ ਵਿਖਾਲੀ ਵੀ ਨਹੀਂ ਦੇਵਾਂਗੀ। ਇਸ ਲਈ ਕੋਈ ਅਜੇਹਾ ਚਲਿੱਤਰ ਖੇਡਣਾ ਚਾਹੀਦਾ ਹੈ ਕਿ ਜਿਸ ਨਾਲ ਇੱਜ਼ਤ ਵੀ ਬਣੀ ਰਹੇ ਅਤੇ ਬਦਨਾਮੀ ਵੀ ਨਾ ਹੋਵੇ।।੯।।

ਏਕ ਸਖੀ ਪ੍ਰਤਿ ਕਹਜੋ ਭੇਦ ਸਮਝਾਇਕੈ।।
ਹਰਿਨ ਹੇਤੁ ਤ੍ਰਿਯ ਡੂਬੀ ਕਹਿਯਹੁ ਜਾਇਕੈ।।
ਬੈਨ ਸੁਨਤ ਸਹਚਰੀ ਜਾਤਿ ਤਿਹ ਕੌ ਭਈ।।
ਹੋ ਜੁ ਕਛੁ ਕੁਅਰਿ ਤਿਹ ਕਹਜੋ ਖਬਰਿ ਸੋ ਨ੍ਰਿਪ ਦਈ।।੧੦।।

ਉਸ ਨੇ ਇਕ ਸਖੀ ਨੂੰ ਸਮਝਾਕੇ ਕਹਿ ਦਿਤਾ ਕਿ ਉਹ ਜਾਕੇ ਰਾਜੇ ਨੂੰ ਕਹਿ ਦੇਵੇ ਕਿ ਰਾਣੀ ਹਿਰਣ ਦੇ ਕਾਰਣ ਡੁਬ ਕੇ ਮਰ ਗਈ ਹੈ। ਦਾਸੀ ਇਹ ਗੱਲ ਸੁਣ ਕੇ ਉਥੇ ਗਈ ਅਤੇ ਜੋ ਰਾਣੀ ਨੇ ਉਸ ਨੂੰ ਕਿਹਾ ਸੀ ਉਹ ਰਾਜੇ ਨੂੰ ਜਾ ਕੇ ਦੱਸ ਦਿੱਤਾ।।੧੦।।

ਆਪੁ ਕੁਅਰਿ ਕੇ ਸਾਥ ਗਈ ਸੁਖ ਪਾਇਕੈ॥
ਨ੍ਰਿਪ ਸੁਨਿ ਡੂਬੀ ਨਾਰਿ ਰਹਜੋ ਸਿਰੁ ਨਜਾਇਕੈ॥
ਚੰਚਲਾਨ ਕੋ ਚਰਿਤ ਨ ਨਰ ਕੋਊ ਲਹੈ॥
ਹੋ ਸ਼ਾਸਤ੍ਰ ਸਿੰਮ੍ਰਿਤਿ ਅਰੁ ਬੇਦ ਭੇਦ ਐਸੇ ਕਹੈ॥ ੧੧॥

ਆਪ ਤਾਂ ਉਹ ਰਾਜ ਕੁਮਾਰ ਦੇ ਨਾਲ ਸੁਖੀ ਸੁਖੀ ਚਲੋ ਗਈ ਪਰ ਰਾਜਾ ਰਾਣੀ ਦੇ ਡੁਬ ਜਾਣ ਦੀ ਖਬਰ ਸੁਣ ਕੇ ਬੜਾ ਦੁਖੀ ਹੋ ਕੇ ਸਿਰ ਝੁਕਾ ਕੇ ਬਹਿ ਗਿਆ। ਇਸਤਰੀਆਂ ਦੇ ਚਲਿੱਤਰਾਂ ਨੂੰ ਕੋਈ ਵਿਅਕਤੀ ਨਹੀਂ ਜਾਣ ਸਕਦਾ, ਇਹੋ ਭੇਦ ਸ਼ਾਸਤਰ, ਸਿਮਰਤੀਆਂ ਅਤੇ ਵੇਦ ਵੀ ਕਹਿੰਦੇ ਹਨ॥੧੧॥

ਚੌਪਈ॥ ਤਾਕੌ ਤਰੁਨ ਸੰਗ ਲੈ ਗਯੋ॥ ਭਾਂਤਿ ਭਾਂਤਿ ਕੈ ਭੋਗਤ ਭਯੋ॥
ਇਨ ਜੜ ਕਛੁ ਨ ਬਾਤ ਲਹਿ ਲਈ॥ ਜਾਨੀ ਡੂਬਿ ਚੰਚਲਾ ਗਈ॥੧੨॥੧॥

ਉਸਨੂੰ ਉਹ ਗੱਭਰੂ ਨਾਲ ਲੈ ਗਿਆ ਅਤੇ ਕਈ ਪ੍ਰਕਾਰ ਨਾਲ ਉਸ ਨਾਲ ਭੋਗ ਬਿਲਾਸ ਕਰਨ ਲੱਗਾ। ਮੂਰਖ ਰਾਜੇ ਨੂੰ ਕੁਝ ਵੀ ਪਤਾ ਨਹੀਂ ਲੱਗਾ ਅਤੇ ਉਹ ਸਮਝ ਬੈਠਾ ਕਿ ਉਸਦੀ ਇਸਤਰੀ ਡੁਬ ਕੇ ਮਰ ਗਈ ਹੈ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠੱਤੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੩੮॥੪੪੪੯॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਅਠੱਤੀਵੀਂ ਕਥਾ ਸਮਾਪਤ॥੨੩੮॥੪੪੪੯॥ਚਲਦਾ॥

## ਚਲਿੱਤਰ ਦੋ ਸੌ ਉਣਤਾਲੀਵਾਂ

## ਕਥਾ ਬੀਰਮਤੀ

ਦੋਹਰਾ॥ ਸ਼ਹਿਰ ਸਿਰੌਂਜ ਬਿਖੈਂ ਹੁਤੋ ਰਾਜਾ ਸੁਭ੍ਰ ਸਰੂਪ॥
ਕਾਮ ਕੇਲ ਮੈ ਅਤਿ ਚਤੁਰ ਨਰ ਸਿੰਘ ਰੂਪ ਅਨੂਪ॥ ੧॥

ਸਿਰੌਂਜ ਨਾਮੀਂ ਸ਼ਹਿਰ ਵਿਚ ਇਕ ਸੁੰਦਰ ਸਰੂਪ ਰਾਜਾ ਸੀ, ਜਿਹੜਾ ਕਾਮ ਕ੍ਰੀੜਾ ਵਿਚ ਚਤਰ ਅਤੇ ਸ਼ੇਰ ਵਾਂਗ ਬਹਾਦਰ ਸੀ॥੧॥

ਚੌਪਈ॥ ਤਾਕੇ ਚਾਰਿ ਪੁੱਤ੍ਰ ਸੁਭ ਕਾਰੀ॥ ਸੂਰਬੀਰ ਬਾਂਕੋ ਹੰਕਾਰੀ॥

**************************************************************

ਰਾਨੀ ਔਰ ਬਜਾਹਿ ਜੋ ਆਨੀ॥ ਸੋਊ ਗਰਭਵਤੀ ਹ੍ਵੈ ਬਜਾਨੀ॥੨॥

ਉਸਦੇ ਚਾਰ ਸੁੰਦਰ ਪੁੱਤਰ ਸਨ ਜਿਹੜੇ ਬਹੁਤ ਸੂਰਬੀਰ, ਬਾਂਕੇ ਅਤੇ ਹੰਕਾਰੀ ਸਨ। ਰਾਜਾ ਇਕ ਹੋਰ ਇਸਤਰੀ ਵਿਆਹ ਲਿਆਇਆ ਅਤੇ ਉਹ ਵੀ ਗਰਭਵਤੀ ਹੋ ਗਈ॥੨॥

ਏਕ ਪੁੱਤ੍ਰ ਤਾਹੂ ਕੋ ਭਯੋ॥ ਰਾਨੀ ਬੀਰਮਤੀ ਤਿਹ ਜਯੋ॥
ਬਜਾਘ੍ਰ ਕੇਤੁ ਤਿਹ ਨਾਮ ਭਰਤ ਭੇ॥ ਦਿਜਨ ਦਰਿੱਦ੍ਰ ਖੋਇ ਕੈ ਕੈ ਭੇ॥ ੩॥

ਉਸ ਰਾਣੀ ਬੀਰਮਤੀ ਦੇ ਵੀ ਇਕ ਪੁੱਤਰ ਪੈਦਾ ਹੋਇਆ ਉਸ ਦਾ ਨਾਂ ਬਿਆਘਰ ਕੇਤ ਰਖਿਆ ਗਿਆ ਅਤੇ ਬ੍ਰਹਮਣਾਂ ਨੂੰ ਬਹੁਤ ਧਨ ਵੰਡਿਆ ਗਿਆ॥੩॥

ਚਾਰੋ ਪੁੱਤ੍ਰ ਰਾਜ ਅਧਿਕਾਰੀ॥ ਇਹੈ ਸ਼ੋਕ ਅਬਲਾ ਕੇ ਭਾਰੀ॥
ਜੋ ਕੋਊ ਉਨ ਚਾਰੋਂ ਕੋ ਘਾਵੈ॥ ਤਬ ਸੁਤ ਰਾਜ ਪਾਂਚਵੈਂ ਪਾਵੈ॥੪॥

ਉਸ ਇਸਤਰੀ ਨੂੰ ਹੁਣ ਹਰ ਵੇਲੇ ਇਹੋ ਚਿੰਤਾ ਲਗੀ ਰਹਿੰਦੀ ਸੀ ਕਿ ਵੱਡੇ ਚਾਰ ਪੁੱਤਰ ਹੀ ਰਾਜ ਦੇ ਅਧਿਕਾਰੀ ਹੋਣਗੇ। ਜੇ ਇਹ ਚਾਰੇ ਪੁੱਤਰ ਮਾਰ ਦਿੱਤੇ ਜਾਣ ਤਦ ਹੀ ਮੇਰੇ ਪੁੱਤਰ ਨੂੰ ਰਾਜ ਮਿਲ ਸਕਦਾ ਹੈ॥੪॥

ਜੇਸਟ ਪੁੱਤ੍ਰ ਤਨ ਮਨੁਖ ਪਠਾਯੋ॥ ਯੌ ਕਹਿਯਹੁ ਤੁਹਿ ਰਾਇ ਬੁਲਾਯੋ॥
ਰਾਜ ਕੁਅਰ ਆਵਤ ਜਬ ਭਯੋ॥ ਤਬ ਹੀ ਮਾਰਿ ਕੋਠਰੀ ਦਯੋ॥੫॥

ਉਸ ਇਸਤਰੀ ਨੇ ਵੱਡੇ ਲੜਕੇ ਪਾਸ ਇਕ ਵਿਅੱਕਤੀ ਨੂੰ ਭੇਜ ਕੇ ਬੁਲਾਇਆ ਕਿ ਤੁਹਾਨੂੰ ਰਾਜਾ ਬੁਲਾ ਰਿਹਾ ਹੈ। ਰਾਜਕੁਮਾਰ ਜਦ ਅੰਦਰ ਆਇਆ ਤਾਂ ਉਸਨੂੰ ਮਾਰਕੇ ਕੋਠੜੀ ਵਿਚ ਪਾ ਦਿਤਾ॥੫॥

ਇਹੀ ਭਾਂਤਿ ਤੇ ਦੁਤਿਯ ਬੁਲਾਯੋ॥ ਵਹੀ ਖੜਗ ਤੇ ਤਾ ਕਹ ਘਾਯੋ॥
ਇਹੀ ਭਾਂਤਿ ਤਿਨ ਦੁਹੂੰ ਬੁਲੈਕੈ॥ ਡਾਰਤ ਭਈ ਭੋਹਰੇ ਘੈ ਕੈ॥੬॥

ਇਸਤਰਾਂ ਦੂਸਰੇ ਲੜਕੇ ਨੂੰ ਬੁਲਾਇਆ ਤੇ ਉਸਨੂੰ ਵੀ ਤਲਵਾਰ ਮਾਰਕੇ ਮਾਰ ਦਿਤਾ। ਇਸ ਤਰ੍ਹਾਂ ਦੂਸਰੇ ਦੋਹਾਂ ਨੂੰ ਵੀ ਬੁਲਾਕੇ ਮਾਰ ਦਿੱਤੇ ਅਤੇ ਤਹਿਖਾਨੇ ਵਿਚ ਸੁੱਟ ਦਿੱਤੇ॥੬॥

ਦੋਹਰਾ॥ ਚਾਰਿ ਪੁੱਤ੍ਰ ਪ੍ਰਥਮੈਂ ਹਨੇ ਪੁਨਿ ਪਤਿ ਲਯੋ ਬੁਲਾਇ॥
ਇਹੱ ਬਿਧਿ ਸੌ ਬਿਨਤੀ ਕਰੀ ਨੈਨਨ ਨੀਰੁ ਬਹਾਇ॥ ੭॥

ਚੌਹਾਂ ਪੁੱਤਰਾਂ ਨੂੰ ਮਾਰਕੇ ਫਿਰ ਆਪਣੇ ਪਤੀ ਨੂੰ ਬੁਲਾਇਆ ਅਤੇ ਰੋਂਦੀ ਹੋਈ ਬੇਨਤੀ ਕਰਨ ਲੱਗੀ॥੭॥

**ਸੁਨ ਰਾਜਾ ਤਵ ਪੁਤ੍ਰ ਦੋ ਲਰੇ ਰਾਜ ਕੇ ਹੇਤੁ॥**
**ਜੂਝਿ ਮਰੈ ਛਿਤ ਪਰ ਪਰੇ ਤਬ ਮੈਂ ਭਈ ਅਚੇਤੁ॥ ੮॥**

ਹੇ ਰਾਜਾ! ਤੁਹਾਡੇ ਦੋ ਪੁੱਤਰ ਰਾਜ ਦੀ ਪ੍ਰਾਪਤੀ ਲਈ ਆਪਸ ਵਿਚ ਲੜਕੇ ਮਰ ਗਏ ਹਨ। ਜਦ ਉਹ ਧਰਤੀ ਤੇ ਡਿਗੇ ਤਾਂ ਮੈਂ ਬੇਹੋਸ਼ ਹੋ ਗਈ ਸੀ॥੮॥

**ਅਸਿਨ ਭਏ ਅਤਿ ਜੁੱਧ ਕਰਿ ਜਬ ਜੂਝੇ ਦੋਊ ਬੀਰ॥**
**ਬਸਤ੍ਰ ਫਾਰਿ ਦ੍ਵੈ ਪੁੱਤ੍ਰ ਤਵ ਤਬਹੀ ਭਏ ਫਕੀਰ॥ ੯॥**

ਜਦ ਤਲਵਾਰਾਂ ਹੱਥ ਵਿਚ ਲੈ ਕੇ ਦੋਵੇਂ ਸੂਰਮੇਂ ਲੜ ਮਰੇ ਤਾਂ ਬਾਕੀ ਦੋਵੇਂ ਪੁੱਤਰ ਕਪੜੇ ਪਾੜ ਕੇ ਸਾਧੂ ਬਣ ਕੇ ਜੰਗਲਾਂ ਨੂੰ ਨਿਕਲ ਗਏ॥੯॥

**ਚੌਪਈ॥ ਤਬ ਨ੍ਰਿਪ ਪੂਤ ਪੂਤ ਕਹਿ ਰੋਯੋ॥ ਸੁਧਿ ਸਭ ਛਾਡਿ ਭੂਮਿ ਪਰ ਸੋਯੋ॥**
**ਪੱਚ ਏਕਹ ਟੀਕਾ ਕਰਿ ਧਰਿਯੋ॥ ਭੇਦ ਅਭੇਦ ਜੜ੍ਹ ਕਛੂ ਨ ਬਿਚਰਿਯੋ॥ ੧੦॥ ੧॥**

ਰਾਜਾ 'ਪੁੱਤਰ ਪੁੱਤਰ' ਕਹਿ ਕੇ ਰੋ ਪਿਆ ਅਤੇ ਬੇਹੋਸ਼ ਹੋ ਕੇ ਧਰਤੀ ਤੇ ਡਿਗ ਪਿਆ। ਪੰਜਵੇਂ ਨੂੰ ਤਿਲਕ ਦੇ ਦਿਤਾ ਅਤੇ ਉਹ ਮੂਰਖ ਅਸਲ ਭੇਤ ਨੂੰ ਬਿਲਕੁਲ ਨਾ ਜਾਣ ਸਕਿਆ॥੧੦॥ ੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੩੯॥੪੪੫੯॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਉਣਤਾਲੀਵੀਂ ਕਥਾ ਸਮਾਪਤ॥੨੩੯॥੪੪੫੯॥ਚਲਦਾ॥

## *ਚਲਿੱਤਰ ਦੋ ਸੌ ਚਾਲੀਵਾਂ*

## *ਕਥਾ ਰੁਚੀਰਾਜ ਕੁਮਾਰੀ*

**ਦੋਹਰਾ॥ ਦੇਸ ਕਲਿੰਜਰ ਕੇ ਨਿਕਟ ਸੈਨ ਬਿਚੱਛਨ ਰਾਇ॥**
**ਸ੍ਰੀ ਰੁਚਿ ਰਾਜ ਕੁਅਰਿ ਤਰੁਨ ਜਾਕੀ ਅਤਿ ਸੁਭ ਕਾਇ॥ ੧॥**

ਕਲਿੰਜਰ ਦੇਸ਼ ਦੇ ਨੇੜੇ ਇਕ ਵਲਿੱਖਣ ਸੈਨ ਨਾਮੀ ਰਾਜਾ ਰਾਜ ਕਰਦਾ ਸੀ। ਸੁੰਦਰ ਸਰੀਰ ਵਾਲੀ ਉਸਦੀ ਰਾਣੀ ਦਾ ਨਾਂ ਰੁਚੀਰਾਜ ਕੁਮਾਰੀ ਸੀ॥੧॥

**ਚੌਪਈ॥ ਸਪਤ ਔਰ ਰਾਨੀ ਤਿਹੱ ਰਹਈ॥ ਤਿਨਹੂੰ ਸੌ ਹਿਤ੍ਰ ਨ੍ਰਿਪ ਨਿਰਬਹਈ॥**
**ਬਾਰੀ ਬਾਰੀ ਤਿਨੈ ਬੁਲਾਵੈ ਲਪਟਿ ਲਪਟਿ ਕਰਿ ਭੋਗ ਕਮਾਵੈ॥ ੨॥**

ਉਸਦੀਆਂ ਸੱਤ ਹੋਰ ਰਾਣੀਆਂ ਸਨ ਜਿਨ੍ਹਾਂ ਨੂੰ ਰਾਜਾ ਬਹੁਤ ਪ੍ਰੇਮ ਕਰਦਾ ਸੀ। ਉਨ੍ਹਾਂ ਨੂੰ ਵਾਰੀ ਵਾਰੀ ਨਾਲ ਬੁਲਾਉਂਦਾ ਸੀ ਅਤੇ ਲਿਪਟ ਲਿਪਟ ਕੇ ਉਨ੍ਹਾਂ ਨਾਲ ਭੋਗ ਬਿਲਾਸ ਕਰਦਾ ਸੀ।। ੨।।

**ਸ੍ਰੀ ਰੁਚਿ ਰਾਜ ਕੁਅਰਿ ਜੋ ਰਾਨੀ।। ਸੌ ਮਨ ਭੀਤਰ ਅਧਿਕ ਰਿਸਾਨੀ।।**
**ਮਨ ਮਹਿ ਕਹਜੋ ਜਤਨ ਕਿਯਾ ਕਰਿਯੈ।। ਜਾਤੇ ਇਨ ਰਨਿਯਨ ਕੌ ਮਰਿਯੈ।। ੩।।**

ਰਾਣੀ ਰੁਚੀਰਾਜ ਕੁਮਾਰੀ ਰਾਜੇ ਦਾ ਇਹ ਵਿਹਾਰ ਵੇਖ ਕੇ ਮਨ ਵਿਚ ਬਹੁਤ ਗੁਸੇ ਵਿਚ ਆਈ। ਉਹ ਸੋਚਣ ਲੱਗੀ ਕਿ ਕੀ ਕੀਤਾ ਜਾਵੇ ਜਿਸ ਨਾਲ ਇਹ ਸੱਤੇ ਰਾਣੀਆਂ ਹੀ ਮਾਰ ਦਿੱਤੀਆਂ ਜਾਣ।।੩।।

**ਅੜਿੱਲ।। ਪ੍ਰਥਮ ਰਾਨਿਯਨ ਸੌ ਅਤਿ ਨੇਹ ਬਢਾਇਯੋ।।**
**ਐਸੀ ਕਰੀ ਪਰੀਤਿ ਜੁ ਪਤਿ ਸੁਨਿ ਪਾਇਯੋ।।**
**ਧੰਨਜ ਧੰਨਜ ਰੁਚਿ ਰਾਜ ਕੁਅਰਿ ਕਹੱ ਭਾਖਿਯੋ।।**
**ਹੋ ਜਿਨ ਕਲਿ ਮੈਂ ਸਵਤਿਨ ਸੌ ਅਤਿ ਹਿਤ ਰਾਖਿਯੋ।। ੪।।**

ਪਹਿਲਾਂ ਤਾਂ ਉਸ ਸਭ ਰਾਣੀਆਂ ਨਾਲ ਬਹੁਤ ਪ੍ਰੇਮ ਵਧਾਇਆ। ਉਨ੍ਹਾਂ ਨਾਲ ਏਨਾਂ ਪ੍ਰੇਮ ਪਾਇਆ ਕਿ ਰਾਜੇ ਨੂੰ ਜਦ ਇਸ ਗਲ ਦਾ ਪਤਾ ਲੱਗਾ ਤਾਂ ਉਹ ਰਾਣੀ ਰੁਚੀਰਾਜ ਕੁਮਾਰੀ ਨੂੰ 'ਧੰਨ ਧੰਨ' ਕਹਿਣ ਲਗਾ ਕਿ ਇਸ ਇਸਤਰੀ ਨੇ ਕਲਯੁਗ ਵਿਚ ਵੀ ਆਪਣੀਆਂ ਸੌਕਣਾਂ ਨਾਲ ਏਨਾ ਪ੍ਰੇਮ ਵਧਾਇਆ ਹੈ।।੪।।

**ਨਦੀ ਤੀਰ ਇਕ ਰਚਜੋ ਤ੍ਰਿਨਾਲੈ ਜਾਇਕੈ।।**
**ਆਪ ਕਹਜੋ ਸਵਤਿਨ ਸੌ ਬਚਨ ਬਨਾਇਕੈ।।**
**ਸੁਨਹੁ ਸਖੀ ਹਮ ਤਹਾਂ ਸਕਲ ਮਿਲ ਜਾਇ ਹੈ।।**
**ਹੋ ਹਮ ਤੁਮ ਮਨ ਭਾਵਤ ਤਹੱ ਭੋਗ ਕਮਾਇ ਹੈ।। ੫।।**

ਉਸਨੇ ਨਦੀ ਦੇ ਕੰਢੇ ਇਕ ਭਵਨ ਬਣਾਇਆ ਅਤੇ ਆਪਣੀਆਂ ਸਾਰੀਆਂ ਸੌਕਣਾਂ ਨੂੰ ਕਿਹਾ ਕਿ ਅਸੀਂ ਸਾਰੀਆਂ ਉਥੇ ਚਲਾਂਗੀਆਂ ਅਤੇ ਮਨ ਚਾਹਿਆ ਭੋਗ ਬਿਲਾਸ ਕਰਾਂਗੀਆਂ।।੫।।

**ਲੈ ਸਵਤਿਨ ਕੌ ਸੰਗ ਤ੍ਰਿਨਾਲੈ ਮੌ. ਗਈ।।**
**ਰਾਜਾ ਪੈ ਇਕ ਪਠੈ ਸਹਚਰੀ ਦੇਤ ਭੀ।।**
**ਨਾਥ ਕ੍ਰਿਪਾ ਕਰਿ ਅਧਿਕ ਤਹੀਂ ਤੁਮ ਆਇਯੋ।।**

ਹੋ ਮਨ ਭਾਵਤ ਰਾਨਿਨ ਸੋ ਭੋਗ ਕਮਾਇਯੋ॥੬॥

ਸੌਂਕਣਾਂ ਨੂੰ ਲੈ ਕੇ ਉਹ ਉਥੇ ਗਈ ਅਤੇ ਰਾਜੇ ਪਾਸ ਇਕ ਦਾਸੀ ਭੇਜ ਦਿੱਤੀ। ਰਾਜੇ ਨੂੰ ਉਸ ਸੁਨੇਹਾ ਭੇਜਿਆ ਕਿ ਕਿਰਪਾ ਕਰਕੇ ਇਥੇ ਆਓ ਅਤੇ ਰਾਣੀਆਂ ਨਾਲ ਰੁਚੀ ਪੂਰਵਕ ਰਮਣ ਕਰੋ॥੬॥

ਸਵਤਿ ਸਖਿਨ ਕੇ ਸਹਿਤ ਤਹਾਂ ਸਭ ਲਜਾਹਿਕੈ॥
ਰੋਕਿ ਦ੍ਵਾਰਿ ਪਾਵਕ ਕੌ ਦਯੌ ਲਗਾਇਕੈ॥
ਕਿਸੂ ਕਾਜ ਕੇ ਹੇਤ ਗਈ ਤ੍ਰਿਯ ਆਪੁ ਟਰਿ॥
ਹੋ ਇਹ ਛਲ ਸਭ ਰਾਨਿਨ ਕੌ ਦਿਯਾ ਜਰਾਇ ਕਰਿ॥ ੭॥

ਸੌਂਕਣਾਂ ਨੂੰ ਦਾਸੀਆਂ ਸਮੇਤ ਹਰਮ ਦੇ ਅੰਦਰ ਭੇਜ ਕੇ ਦਰਵਾਜ਼ੇ ਬੰਦ ਕਰਕੇ ਅੱਗ ਲਾ ਦਿਤੀ ਅਤੇ ਆਪ ਬਹਾਨਾਂ ਬਣਾਕੇ ਉਹ ਇਸਤਰੀ ਪਿੱਛੇ ਰਹਿ ਗਈ। ਇਸ ਚਲਿੱਤਰ ਨਾਲ ਉਸ ਸਾਰੀਆਂ ਰਾਣੀਆਂ ਨੂੰ ਸਾੜ ਦਿਤਾ॥੭॥

ਚੌਪਈ॥ ਦੌਰਤ ਆਪੁ ਨ੍ਰਿਪਤਿ ਪਹੱ ਆਈ॥ ਰੋਇ ਰੋਇ ਬਹੁ ਬ੍ਰਿਥਾ ਜਤਾਈ॥
ਬੈਠੋ ਕਹਾ ਦੇਵ ਕੇ ਹਰੇ॥ ਤੋਰੇ ਹਰਮ ਆਜੁ ਸਭ ਜਰੇ॥ ੮॥

ਖੁਦ ਉਹ ਭੱਜਦੀ ਹੋਈ ਰਾਜੇ ਦੇ ਕੋਲ ਆਈ ਅਤੇ ਰੋ ਕੇ ਸਾਰੀ ਕਹਾਣੀ ਸੁਣਾਈ। ਉਹ ਕਹਿਣ ਲੱਗੀ," ਹੇ ਭਾਗਾਂ ਦੇ ਮਾਰੇ ਰਾਜਾ, ਤੁਸੀਂ ਇਥੇ ਬੈਠੇ ਕੀ ਕਰ ਰਹੇ ਹੋ? ਤੁਹਾਡੇ ਤਾਂ ਸਾਰੇ ਹਰਮ ਹੀ ਸੜ ਗਏ ਹਨ॥੮॥

ਤੁਮ ਅਬ ਤਹਾਂ ਆਪੁ ਪਗੁ ਧਾਰਹੁ॥ ਜਰਤ ਅਗਨਿ ਤੇ ਤ੍ਰਿਯਨ ਉਬਾਰਹੁ॥
ਬੈਠਨ ਸੌ ਕਛੁ ਹੇਤੁ ਨ ਕੀਜੈ॥ ਮੋਰੀ ਕਹੀ ਕਾਨ ਧਰਿ ਲੀਜੈ॥ ੯॥

ਤੁਸੀਂ ਹੁਣ ਆਪ ਉਥੇ ਚਲੋ ਅਤੇ ਸੜ ਰਹੀਆਂ ਇਸਤਰੀਆਂ ਨੂੰ ਆਪ ਬਚਾਓ, ਬੈਠਣ ਨਾਲ ਕੁਝ ਨਹੀਂ ਬਣਨਾਂ। ਤੁਸੀਂ ਮੇਰਾ ਕਿਹਾ ਮੰਨ ਲਵੋ ਅਤੇ ਛੇਤੀ ਚਲੋ॥੯॥

ਵੈ ਉਤ ਜਰਤ ਤਿਹਾਰੀ ਨਾਰੀ॥ ਤੁਮ ਹੋ ਬੈਠ ਗਰਬ ਕਰਿ ਭਾਰੀ॥
ਰਾਇ ਉਠਹੁ ਤਿਨ ਐਂਚ ਨਿਕਾਰਹੁ॥ ਸਾਚ ਝੂਠ ਮੁਰ ਬਚਨ ਬਿਚਾਰਹੁ॥ ੧੦॥

ਉੱਧਰ ਤੁਹਾਡੀਆਂ ਇਸਤਰੀਆਂ ਸੜ ਰਹੀਆਂ ਹਨ ਅਤੇ ਏਧਰ ਤੁਸੀ ਬੜੇ ਘੁਮੰਡ ਵਿਚ ਬੈਠੇ ਹੋ। ਉਠੋ ਅਤੇ ਉਨ੍ਹਾਂ ਰਾਣੀਆਂ ਨੂੰ ਖਿੱਚ ਕੇ ਬਾਹਰ ਕਢੋ ਅਤੇ ਮੇਰੀ ਗਲ ਧਿਆਨ ਨਾਲ ਸੁਣੋ"॥੧੦॥

ਬੈਨ ਸੁਨਤ ਮੂਰਖ ਉਠਿ ਧਯੋ।। ਭੇਦ ਅਭੇਦ ਨ ਪਾਵਤ ਭਯੋ।।
ਤਜਿ ਬਿਲੰਬ ਅਬਿਲੰਬ ਸਿਧਾਰਯੋ।। ਭਸਮ ਰਾਨਿਯਨ ਜਾਇ ਨਿਹਾਰਯੋ।।੧੧।।

ਗੱਲ ਸੁਣਦਿਆਂ ਹੀ ਮੂਰਖ ਜ਼ੋਰ ਨਾਲ ਭੱਜਿਆ ਅਤੇ ਅਸਲ ਭੇਤ ਨੂੰ ਨਾ ਸਮਝ ਸਕਿਆ। ਉਹ ਦੌੜਦਾ ਚਲਿਆ ਗਿਆ ਅਤੇ ਭਸਮ ਹੋ ਚੁਕੀਆਂ ਰਾਣੀਆਂ ਨੂੰ ਜਾ ਕੇ ਵੇਖਿਆ।।੧੧।।

ਦੋਹਰਾ।। ਸਖਿਨ ਸਹਿਤ ਸਵਤੈਂ ਜਰੀ ਜਿਯਤ ਨ ਉਬਰੀ ਕਾਇ।।
ਯਾਕੌ ਭੇਦ ਅਭੇਦ ਜੋ ਨ੍ਰਿਪਤਿ ਜਤਾਵੈ ਜਾਇ।। ੧੨।। ੧।।

ਸਖੀਆਂ ਸਹਿਤ ਸੌਂਕਣਾਂ ਮਰ ਗਈਆਂ ਅਤੇ ਇਕ ਵੀ ਜੀਉਂਦੀ ਨਾ ਬਚੀ। ਅਸਲ ਭੇਤ ਭਲਾ ਹੁਣ ਰਾਜੇ ਨੂੰ ਕੌਣ ਸਮਝਾਏ।।੧੨।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਚਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੪੦।।੪੪੭੧।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਚਾਲੀਵੀਂ ਕਥਾ ਸਮਾਪਤ।।੨੪੦।।੪੪੭੧।।ਚਲਦਾ।।

## ਚਲਿੱਤਰ ਦੋ ਸੌ ਇੱਕਤਾਲੀਵਾਂ
## ਕਥਾ ਰਾਣੀ ਬਿਰਹਾ ਮੰਜਰੀ

ਚੌਪਈ।। ਕਿਲਮਾਖਨ ਇਕ ਦੇਸ ਨ੍ਰਿਪਤਿ ਬਰ।। ਬਿਰਹ ਮੰਜਰੀ ਨਾਰਿ ਤਵਨ ਘਰ।।
ਅਧਿਕ ਤਰੁਨਿ ਕੋ ਰੂਪ ਬਿਰਾਜੈ।। ਸੁਰੀ ਆਸੁਰਿਨ ਕੋ ਮਨ ਲਾਜੈ।। ੧।।

ਕਿਲਮਾਖਨ ਇਕ ਦੇਸ਼ ਦਾ ਰਾਜਾ ਸੀ ਜਿਸਦੀ ਸੁੰਦਰ ਇਸਤਰੀ ਦਾ ਨਾਂ ਬਿਰਹਾ ਮੰਜਰੀ ਸੀ। ਉਹ ਇਸਤਰੀ ਏਨੀ ਸੁੰਦਰ ਸੀ ਕਿ ਦੇਵ ਦਾਨਵਾਂ ਦੀਆਂ ਇਸਤਰੀਆਂ ਉਸ ਨੂੰ ਵੇਖ ਕੇ ਸ਼ਰਮ ਸਾਰ ਹੁੰਦੀਆਂ ਸਨ।।੧।।

ਸੁਭਟਕੇਤ ਇਕ ਸੁਭਟ ਬਿਚੱਛਨ।। ਜਾਕੇ ਬਨੇ ਬਤੀ ਸੌ ਲੱਛਨ।।
ਰੂਪ ਤਵਨ ਕੋ ਲਗਤ ਅਪਾਰਾ।। ਰਵਿਨ ਲਯੋ ਜਨੁ ਕੋਟਿ ਉਜਯਾਰਾ।। ੨।।

ਸੁਭਟ ਕੇਤ ਇਕ ਨਵੇਕਲਾ ਸੂਰਮਾ ਸੀ ਜਿਸ ਵਿਚ ਬੱਤੀ ਸੌ ਸ਼ੁਭ ਗੁਣ ਮੌਜੂਦ ਸਨ। ਉਸ ਦਾ ਰੂਪ ਅਪਾਰ ਸੀ ਅਤੇ ਲੱਗਦਾ ਸੀ ਜਿਵੇਂ ਸੂਰਜ ਨੇ ਵੀ ਰੌਸ਼ਨੀ ਉਸਤੋਂ ਲਈ ਹੋਵੇ।।੨।।

ਅੜਿੱਲ।। ਬਿਰਹ ਮੰਜਰੀ ਜਬ ਵਹੁ ਪੁਰਖ ਨਿਹਾਰਿਯੋ।।

ਬਿਰਹ ਬਾਨ ਕਸਿ ਅੰਗ ਤਵਨ ਕੇ ਮਾਰਿਯੋ॥
ਬਿਰਹ ਬਿਕਲ ਹ੍ਵੈ ਬਾਲ ਗਿਰਤ ਭੀ ਭੂਮਿ ਪਰ॥
ਹੋ ਜਨੁਕ ਸੁਭਟ ਰਨ ਮਾਹਿ ਪ੍ਰਹਾਰਜੋ ਬਾਨ ਕਰਿ॥ ੩॥

ਬਿਰਹਾ ਮੰਜਰੀ ਨੇ ਜਦ ਉਸ ਆਦਮੀ ਨੂੰ ਵੇਖਿਆ ਤਾਂ ਜਿਵੇਂ ਬਿਰਹਾ ਨੇ ਉਸਨੂੰ ਕੱਸ ਕੇ ਤੀਰ ਮਾਰ ਦਿੱਤਾ ਹੋਵੇ। ਬਿਰਹਾ ਨਾਲ ਵਿਆਕੁਲ ਹੋ ਕੇ ਉਹ ਇਸਤਰੀ ਇਸਤਰ੍ਹਾਂ ਧਰਤੀ ਤੇ ਡਿੱਗ ਪਈ ਜਿਵੇਂ ਕੋਈ ਸੂਰਮਾਂ ਰਣ ਖੇਤਰ ਵਿਚ ਤੀਰ ਲਗਣ ਨਾਲ ਡਿਗਦਾ ਹੈ॥੩॥

ਪਾਂਚਿਕ ਬੀਤੀ ਘਰੀ ਬਹੁਰਿ ਜਾਗ੍ਰਤ ਭਈ॥
ਨੈਨਨ ਸੈਨ ਬੁਲਾਇ ਸਹਚਰੀ ਢਿਗ ਲਈ॥
ਤਾ ਕਹ ਚਿਤ ਕੀ ਬਾਤ ਕਹੀ ਸਮੁਝਾਇਕੈ॥
ਹੋ ਤਜਾਗਹੁ ਹਮਰੀ ਆਸ ਕਿ ਮੀਤ ਮਿਲਾਇਦੈ॥ ੪॥

ਪੰਜ ਘੜੀਆਂ ਬੀਤ ਜਾਣ ਬਾਅਦ ਉਹ ਹੋਸ਼ ਵਿਚ ਆਈ ਅਤੇ ਉਸ ਨੇ ਅੱਖ ਦੇ ਇਸ਼ਾਰੇ ਨਾਲ ਆਪਣੀ ਦਾਸੀ ਨੂੰ ਕੋਲ ਬੁਲਾਇਆ। ਉਸਨੂੰ ਆਪਣੇ ਮਨ ਦੀ ਗਲ ਸਮਝਾਈ ਅਤੇ ਕਿਹਾ ਕਿ ਜਾਂ ਤਾਂ ਮੈਨੂੰ ਮਿੱਤਰ ਮਿਲਾ ਦੇ ਜਾਂ ਮੇਰੇ ਜੀਊਂਦੇ ਰਹਿਣ ਦੀ ਹੁਣ ਆਸ ਛੱਡ ਦੇ॥੪॥

ਜੁ ਕਛੂ ਕੁਅਰਿ ਤਿਹ ਕਹਿਯੋ ਸਕਲ ਸਖਿ ਜਾਨਿਯੋ॥
ਤਿਹ ਤੇ ਕਿਯਾ ਪਯਾਨ ਤਹਾਂ ਪਗੁ ਠਾਨਿਯੋ॥
ਬੈਠਜੋ ਜਹਾਂ ਪਿਯਰਵਾ ਸੇਜ ਡਸਾਇਕੈ॥
ਹੋ ਇਸ਼ਕ ਮੰਜਰੀ ਤਹੀ ਪਹੂੰਚੀ ਜਾਇਕੈ॥ ੫॥

ਦਾਸੀ ਨੇ ਰਾਣੀ ਦੀ ਕਹੀ ਹੋਈ ਗੱਲ ਨੂੰ ਸਮਝ ਲਿਆ ਅਤੇ ਉਹ ਇਸ਼ਕ ਮੰਜਰੀ ਉਥੋਂ ਚਲ ਕੇ ਮਿੱਤਰ ਦੇ ਕੋਲ ਪਹੁੰਚ ਗਈ ਜਿਥੇ ਉਹ ਪਲੰਘ ਵਿਛਾ ਕੇ ਬੈਠਾ ਹੋਇਆ ਸੀ॥੫॥

ਬੈਠਜੋ ਕਹਾ ਕੁਅਰ ਸੋ ਅਬੈ ਪਗੁ ਧਾਰਿਯੈ॥
ਲੂਟਿ ਤਰੁਨਿ ਮਨ ਲੀਨੋ ਕਹਾ ਨਿਹਾਰਿਯੈ॥
ਕਾਮ ਤਪਤ ਤਾਕੀ ਚਲਿ ਸਕਲ ਮਿਟਾਇਯੈ॥
ਹੋ ਕਹਿਯੋ ਮਾਨਿ ਜਿਨਿ ਜੋਬਨ ਬ੍ਰਿਥਾ ਬਿਤਾਇਯੈ॥ ੬॥

ਦਾਸੀ ਨੇ ਕਿਹਾ," ਹੇ ਕੁਮਾਰ, ਇਥੇ ਬੈਠੇ ਕੀ ਕਰ ਰਹੇ ਹੋ? ਹੁਣੇ ਉਥੇ ਚਲੋ ਜਿਥੇ ਤੁਸੀਂ

**************************************************************
ਇਕ ਜਵਾਨ ਇਸਤਰੀ ਦਾ ਦਿਲ ਲੁੱਟ ਕੇ ਲੈ ਆਏ ਹੋ। ਹੁਣ ਕੀ ਵੇਖ ਰਹੇ ਹੋ। ਉਸ ਕਾਮ ਗ੍ਰਸਤ ਇਸਤਰੀ ਦੇ ਦੁਖ ਨੂੰ ਚਲਕੇ ਦੂਰ ਕਰੋ। ਮੇਰਾ ਕਿਹਾ ਮੰਨੋ ਅਤੇ ਜਵਾਨੀ ਨੂੰ ਬੇਅਰਥ ਨਾ ਜਾਣ ਦੇਵੋ॥੬॥

ਬੇਗਿ ਚਲੋ ਉਠਿ ਤਹਾਂ ਨ ਰਹੋ ਲਜਾਇਕੈ॥
ਬਿਰਹ ਤਪਤ ਤਾਕੀ ਕਹ ਦੇਹੁ ਬੁਝਾਇਕੈ॥
ਰੂਪ ਭਯੋ ਤੌ ਕਹਾ ਐਂਠ ਨ ਪ੍ਰਮਾਨਿਯੈ॥
ਹੋ ਧਨ ਜੋਬਨ ਦਿਨ ਚਾਰਿ ਪਾਹੁਨੋ ਜਾਨਿਯੈ॥ ੭॥

ਉਥੇ ਛੇਤੀ ਚਲੋ ਅਤੇ ਸ਼ਰਮਾਓ ਨਹੀਂ। ਚਲਕੇ ਉਸ ਬਿਰਹਾ ਦੀ ਮਾਰੀ ਨੂੰ ਸ਼ਾਂਤ ਕਰੋ। ਰੂਪ ਸੁੰਦਰਤਾ ਹੋਣ ਤੇ ਆਕੜਨਾਂ ਨਹੀ ਚਾਹੀਦਾ ਕਿਉਂਕਿ ਧਨ ਜੋਬਨ ਚਾਰ ਦਿਨਾਂ ਦੇ ਹੀ ਮਹਿਮਾਨ ਹੁੰਦੇ ਹਨ॥੭॥

ਯਾ ਜੋਬਨ ਕੌ ਪਾਇ ਅਧਿਕ ਅਬਲਨ ਕੌ ਭਜਿਯੈ॥
ਯਾ ਜੋਬਨ ਕੌ ਪਾਇ ਜਗਤ ਕੇ ਸੁਖਨ ਨ ਤਜਿਯੈ॥
ਜਬ ਪਿਯ ਹ੍ਵੈ ਹੌ ਬਿਰਧ ਕਹਾ ਤੁਮ ਲੇਹੁਗੇ॥
ਹੋ ਬਿਰਹ ਉਸਾਸਨ ਸਾਥ ਸਜਨ ਜਿਯ ਦੇਹੁਗੇ॥ ੮॥

ਜਵਾਨੀ ਪਾਕੇ ਜ਼ਿਆਦਾ ਇਸਤਰੀਆ ਨਾਲ ਪ੍ਰੇਮ ਪਿਆਰ ਕਰੋ ਅਤੇ ਜੋਬਨ ਪਾਕੇ ਸੰਸਾਰ ਦੇ ਕਿਸੇ ਵੀ ਸੁਖ ਨੂੰ ਤਿਆਗਣਾਂ ਨਹੀਂ ਚਾਹੀਦਾ। ਹੇ ਪਿਆਰੇ! ਜਦ ਤੁਸੀਂ ਬਿਰਧ ਹੋ ਜਾਵੋਗੇ ਤਾਂ ਕੀ ਪਾਵੋਗੇ, ਉਲਟੇ ਬਿਰਹਾ ਦੇ ਸਾਹ ਗਿਣਦੇ ਗਿਣਦੇ ਪ੍ਰਾਣ ਤਿਆਗ ਦੇਵੋਗੇ॥੮॥

ਯਾ ਜੋਬਨ ਕੌ ਪਾਇ ਜਗਤ ਸੁਖ ਮਾਨਿਯੈ॥
ਯਾ ਜੋਬਨ ਕਹ ਪਾਇ ਪਰਮ ਰਸ ਠਾਨਿਯੈ॥
ਯਾ ਜੋਬਨ ਕਹ ਪਾਇ ਨੇਹ ਜਗ ਕੀਜਿਯੈ॥
ਹੋ ਨਾਹਕ ਜਗ ਕੇ ਮਾਂਝ ਨ ਜਿਯਰਾ ਦੀਜਿਯੈ॥ ੯॥

ਜਵਾਨੀ ਪਾਕੇ ਸੰਸਾਰ ਦੇ ਸੁਖਾਂ ਨੂੰ ਭੋਗੋ ਅਤੇ ਪਰਮ ਰਸ ਪ੍ਰਾਪਤ ਕਰੋ। ਜੋਬਨ ਪਾਕੇ ਸੰਸਾਰ ਨਾਲ ਪਿਆਰ ਕਰੋ ਅਤੇ ਜਗਤ ਵਿਚ ਬੇਅਰਥ ਹੀ ਅਪਣੀ ਜਾਨ ਮਤ ਗਵਾਓ॥੯॥

ਨੇਹ ਬਿਨਾ ਨ੍ਰਿਪ ਹ੍ਵੈ ਹੈ ਗਏ ਬਖਾਨਿਯੈ॥

ਖੜਗ ਦਾਨ ਬਿਨ ਕੀਏ ਨ ਜਗ ਮੈ ਜਾਨਿਯੈ॥
ਨੇਹ ਕ੍ਰਿਸ਼ਨ ਜੂ ਕਿਯੋ ਆਜੁ ਲੌ ਗਾਇਯੈ॥
ਹੋ ਨਿਰਖਿ ਜਗਤ ਕੇ ਨਾਥ ਨਾਰਿ ਨਿਹੁਰਾਇਯੈ॥ ੧੦॥

ਪ੍ਰੇਮ ਤੋਂ ਬਗੈਰ ਅਨੇਕਾਂ ਹੀ ਰਾਜੇ ਹੋ ਚੁਕੇ ਹਨ। ਸੰਸਾਰ ਵਿਚ ਤਲਵਾਰ ਦਾ ਦਾਨ ਕੀਤੇ ਬਗੈਰ ਕੋਈ ਵੀ ਜਾਣਿਆ ਨਹੀਂ ਜਾਂਦਾ। ਸ੍ਰੀ ਕ੍ਰਿਸ਼ਨ ਨੇ ਪਿਆਰ ਕੀਤਾ ਤੇ ਉਹ ਅਜ ਤਕ ਜਾਣਿਆ ਜਾਂਦਾ ਹੈ। ਜਗਤ ਦੇ ਨਾਥ ਨੇ ਵੀ ਜਦ ਇਸਤਰੀ ਨੂੰ ਵੇਖਿਆ ਤਾਂ ਧੌਣ ਨੀਵੀਂ ਕਰ ਲਈ॥੧੦॥

ਦੋਹਰਾ॥ ਮਧੁਰੀ ਮੂਰਤਿ ਮਿੱਤ ਕੀ ਬਸੀ ਚਿੱਤ ਮੈ ਚੀਨ॥
ਬਹੁਰਿ ਨਿਕਾਸੇ ਜਾਇ ਨਹਿ ਨੈਨਾ ਭਏ ਰੰਗੀਨ॥ ੧੧॥

ਮਿੱਤਰ ਦੀ ਸੁੰਦਰ ਮੂਰਤੀ ਦਿਲ ਵਿਚ ਵਸੀ ਜਾਣਕੇ ਇਹ ਰੰਗੀਨ ਨੈਣ ਮਨ ਵਿਚੋਂ ਕੱਢਣ ਤੇ ਵੀ ਬਾਹਰ ਨਹੀਂ ਨਿਕਲਦੇ॥੧੧॥

ਮਨ ਭਾਵਨ ਕੇ ਨੈਨ ਦੋਊ ਚੁਭੇ ਚਿਤ ਕੇ ਮਾਂਹਿ॥
ਸੇਲਨ ਜਯੋਂ ਸਰ ਕੈ ਪਰੇ ਨਾਹਿ ਨਿਕਾਰੇ ਜਾਂਹਿ॥ ੧੨॥

ਮਨ ਭਾਉਂਦੇ ਮਿੱਤਰ ਦੇ ਦੋਵੇਂ ਨੈਣ ਦਿਲ ਵਿਚ ਗੱਡੇ ਗਏ ਹਨ। ਉਹ ਸੂਲਾਂ ਵਾਂਗ ਅੰਦਰ ਧਸ ਗਏ ਹਨ ਅਤੇ ਕੱਢਣ ਨਾਲ ਵੀ ਨਹੀਂ ਨਿਕਲਦੇ॥੧੨॥

ਨੈਨ ਪਿਯਾ ਕੇ ਪਾਰਧੀ ਮਨ ਮੈ ਕਿਯਾ ਨਿਵਾਸ॥
ਕਾਢਿ ਕਰੇਜਾ ਲੇਹਿ ਜਨੁ ਯਾਤੇ ਅਧਿਕ ਬਿਸ੍ਵਾਸ ॥ ੧੩॥

ਪ੍ਰੀਤਮ ਦੇ ਨੈਣ ਸ਼ਿਕਾਰੀ ਹਨ ਜਿਨ੍ਹਾਂ ਨੇ ਦਿਲ ਵਿਚ ਨਿਵਾਸ ਬਣਾ ਲਿਆ ਹੈ, ਮੈਨੂੰ ਪੱਕਾ ਭਰੋਸਾ ਹੈ ਕਿ ਮੇਰਾ ਕਲੇਜਾ ਕੱਢ ਕੇ ਲੈ ਜਾਵੇਗੇ॥੧੩॥

ਨੈਨ ਪਿਯਾ ਕੇ ਪਾਲਨੇ ਕਰਿ ਰਾਖੇ ਕਰਤਾਰ॥
ਜਿਨ ਮਹਿ ਜਨੁ ਝੂਲਹਿ ਘਨੇ ਹਮ ਸੇ ਬੈਠਿ ਹਜਾਰ॥ ੧੪॥

ਪ੍ਰੀਤਮ ਦੇ ਨੈਣ ਪੰਘੂੜੇ ਵਰਗੇ ਹਨ ਜਿਸ ਵਿਚ ਬਹਿਕੇ ਸਾਡੇ ਵਰਗੇ ਹਜ਼ਾਰਾਂ ਲੋਕ ਹੂਟੇ ਲੈਂਦੇ ਹਨ॥੧੪॥

ਨੈਨ ਰਸੀਲੇ ਰਸ ਭਰੇ ਝਲਕ ਰਸਨ ਕੀ ਦੇਹਿ॥
ਚੰਚਲਾਨ ਕੇ ਚਿੱਤ ਕੌ ਚਮਕਿ ਚੁਰਾਇ ਲੇਹਿ॥ ੧੫॥

ਰਸੀਲੇ ਨੈਣ ਸਭ ਰਸਾਂ ਦੀ ਝਲਕ ਦਿੰਦੇ ਹਨ ਅਤੇ ਇਨ੍ਹਾਂ ਦੀ ਚਮਕ ਇਸਤਰੀਆਂ ਦੇ ਚਿੱਤ ਨੂੰ ਚੁਰਾ ਲੈਂਦੀ ਹੈ।।੧੫।।

ਸੋਰਠਾ।। ਭਯੋ ਸਕਲ ਤਨ ਪੀਰ ਰਹੀ ਸੰਭਾਰਿ ਨ ਚੀਰ ਕੀ।।
ਬਹਿਯੋ ਰਕਤ ਹ੍ਵੈ ਨੀਰ ਪ੍ਰੇਮ ਪਿਯਾ ਕੀ ਪੀਰ ਤੇਂ।। ੧੬।।

ਸਾਰੇ ਤਨ ਵਿਚ ਪੀੜ ਹੋਣ ਲੱਗ ਗਈ ਹੈ ਅਤੇ ਹੁਣ ਕਪੜਿਆਂ ਦੀ ਵੀ ਸੰਭਾਲ ਨਹੀਂ ਰਹੀ ਹੈ। ਪ੍ਰੀਤਮ ਦੇ ਪ੍ਰੇਮ ਦੀ ਪੀੜ ਵਿਚ ਲਹੂ ਵੀ ਹੰਝੂ ਬਣ ਕੇ ਵਹਿ ਰਿਹਾ ਹੈ।।੧੬।।

ਅੜਿੱਲ।। ਪਰਦੇਸਿਨ ਸੌ ਪ੍ਰੀਤਿ ਕਹੀ ਕਾਹੂੰ ਨਹਿ ਕਰਨੀ।।
ਪਰਦੇਸਿਨ ਕੇ ਸਾਥ ਕਹੀ ਨਹਿ ਬਾਤ ਉਚਰਨੀ।।
ਪਰਦੇਸਿਨ ਤ੍ਰਿਯ ਸਾਥ ਕਹੋ ਕਸਾ ਨੇਹ ਲਗੈਯੈ।।
ਹੋ ਟੂਟਿ ਤਰਕ ਦੈ ਜਾਤ ਬਹੁਰਿ ਆਪਨ ਪਛੁਤੈਯੈ।। ੧੭।।

ਕੁਮਾਰ ਨੇ ਕਿਹਾ ਪਰਦੇਸੀਆਂ ਨਾਲ ਕਿਸੇ ਨੂੰ ਪ੍ਰੀਤ ਨਹੀਂ ਕਰਨੀ ਚਾਹੀਦੀ। ਪਰਦੇਸੀਆਂ ਨਾਲ ਗੱਲਾਂ ਵੀ ਨਹੀਂ ਕਰਨੀਆਂ ਚਾਹੀਦੀਆਂ। ਪਰਦੇਸਨ ਇਸਤਰੀ ਨਾਲ ਭਲਾ ਕੀ ਪਿਆਰ ਕੀਤਾ ਜਾਵੇ ਜਿਹੜਾ ਤੜਾਕ ਕਰਕੇ ਟੁੱਟ ਜਾਵੇਗਾ ਅਤੇ ਫਿਰ ਖੁਦ ਪਛਤਾਉਣਾ ਪਵੇਗਾ।।੧੭।।

ਪਰਦੇਸੀ ਸੌ ਪ੍ਰੀਤਿ ਕਰੀ ਏਕੈ ਪਲ ਨੀਕੀ।।
ਪਰਦੇਸੀ ਸੌ ਬੈਨ ਭਲੀ ਭਾਖੀ ਹਸਿ ਹੀ ਕੀ।।
ਪਰਦੇਸੀ ਕੇ ਸਾਥ ਭਯੋ ਪਿਯ ਨੇਹ ਲਗਾਯੋ।।
ਹੋ ਪਰਮ ਪ੍ਰੀਤਿ ਉਪਜਾਇ ਬ੍ਰਿਥਾ ਜੋਬਨ ਨ ਬਿਤਾਯੋ।।੧੮।।

ਪਰਦੇਸੀ ਨਾਲ ਇਕ ਪਲ ਦੀ ਹੀ ਪ੍ਰੀਤ ਕਾਫੀ ਹੈ, ਪਰਦੇਸੀ ਨਾਲ ਕੇਵਲ ਹੱਸ ਕੇ ਗੱਲ ਕਰਨੀ ਹੀ ਭਲੀ ਹੈ। ਹੇ ਪ੍ਰੀਤਮ ਪਰਦੇਸਨ ਨਾਲ ਪ੍ਰੇਮ ਕਰੋ ਅਤੇ ਿਆਰ ਪਾਓ, ਬੇਅਰਥ ਹੀ ਜੋਬਨ ਨੂੰ ਨਸ਼ਟ ਨ ਕਰੋ।।੧੮।।

ਹਮ ਸ਼ਾਹੁਨ ਕੇ ਪੂਤ ਦੇਸ ਪਰਦੇਸ ਬਿਹਾਰੈਂ।।
ਊਚ ਨੀਚ ਕੋਊ ਹੋਇ ਸਕਲ ਅਖਿਯਨਨ ਨਿਹਾਰੈਂ।।
ਕਹੋ ਕੁਅਰਿ ਹਮ ਸਾਥ ਨੇਹ ਕਰਿਕੈ ਕਸ ਕਰਿਹੌ।।
ਹੋ ਹਮ ਜੈਹੈਂ ਉਠਿ ਕਹੀ ਬਿਰਹ ਬਾਂਧੀ ਤੁਮ ਜਰਿਹੌ।। ੧੯।।

ਉਸ ਵਿਅਕਤੀ ਨੇ ਕਿਹਾ ਕਿ ਅਸੀਂ ਸ਼ਾਹੂਕਾਰਾਂ ,ਦੇ ਪੁੱਤਰ ਹਾਂ ਜਿਹੜੇ ਦੇਸ਼ ਵਿਦੇਸ਼ ਵਿਚ ਜਾਂਦੇ ਹਾਂ ਅਤੇ ਖੁਦ ਊਚ ਨੀਚ ਨੂੰ ਆਪਣੀਆਂ ਅੱਖਾਂ ਨਾਲ ਵੇਖਦੇ ਹਾਂ। ਦੱਸੋ ਰਾਣੀ ਸਾਡੇ ਨਾਲ ਪ੍ਰੇਮ ਕਰਕੇ ਕੀ ਪਾਵੋਗੀ? ਅਸੀਂ ਲੋਕ ਤੇ ਚਲੇ ਜਾਵਾਂਗੇ ਅਤੇ ਤੁਸੀਂ ਬੇਅਰਥ ਬਿਰਹਾ ਵਿਚ ਸੜਦੇ ਰਹੋਗੇ ।।੧੯।।

ਰਾਨੀ ਬਾਚ।। ਹਮ ਨ ਤਜੈਂ ਪਿਯ ਤੁਮੈ ਕੋਟਿ ਜਤਨਨ ਜੌ ਕਰਿਹੌ।।
ਹਸਿ ਹਸਿ ਬਾਤ ਅਨੇਕ ਕਛੂ ਕੀ ਕਛੂ ਉਚਰਿਹੌ।।
ਹਮ ਰਾਚੀ ਤਵ ਰੂਪ ਰੀਝਿ ਮਨ ਮੈਂ ਰਹੀ।।
ਹੋ ਇਸ਼ਕ ਤਿਹਾਰੇ ਜਰੀ ਜੁਗਿਨਿ ਹ੍ਵੈਹੈਂ ਕਹੀ।। ੨੦।।

ਰਾਣੀ ਨੇ ਆਖਿਆ," ਹੇ ਪਿਆਰੇ! ਮੈਂ ਤੈਨੂੰ ਨਹੀ ਛਡਾਂਗੀ ਭਾਵੇਂ ਤੁਸੀਂ ਕਿੰਨੇ ਵੀ ਯਤਨ ਕਿਉਂ ਨਾ ਕਰੋ ਅਤੇ ਹੱਸ ਹੱਸ ਕੇ ਭਾਵੇਂ ਅਨੇਕ ਗੱਲਾਂ ਬਣਾ ਲਵੋ। ਮੈਂ ਤੇਰੇ ਰੂਪ ਉਤੇ ਮੋਹਿਤ ਹੋ ਗਈ ਹਾਂ ਅਤੇ ਤੇਰੇ ਇਸ਼ਕ ਵਿਚ ਸੜ ਜਾਵਾਂਗੀ ਨਹੀਂ ਤਾਂ ਮੈਂ ਜੋਗਣ ਬਣ ਜਾਵਾਂਗੀ।।੨੦।।

ਕਸਿ ਕਰਿ ਰਹੇ ਗੁਮਾਨ ਬੇਗਿ ਉਠਕੈ ਚਲੋ।।
ਹਾਰ ਸਿੰਗਾਰ ਬਨਾਇ ਭੇਖ ਸਜਿ ਹੈਂ ਭਲੋ।।
ਜਾਨਤ ਹੈ ਸਖੀ ਆਜੁ ਜੁ ਪਿਯਹਿ ਨ ਪਾਇ ਹੈ।।
ਹੋ ਬੀਸ ਬਿਸ੍ਵੇ ਵਹੁ ਤਰੁਨਿ ਤਰਫਿਮਰਿ ਜਾਇਹੈ।। ੨੧।।

ਕਿਉਂ ਏਨਾਂ ਮਾਣ ਕਰ ਰਹੇ ਹੋ? ਉਠਕੇ ਜਲਦੀ ਚਲੋ। ਮੈਂ ਸ਼ਿੰਗਾਰ ਆਦਿ ਕਰਕੇ ਸੁੰਦਰ ਕੱਪੜੇ ਪਾਵਾਂਗੀ। ਜੇ ਸਾਡੀ ਸਖੀ ਅਜ ਪ੍ਰੀਤਮ ਨੂੰ ਪ੍ਰਾਪਤ ਨਹੀਂ ਕਰ ਸਕੇਗੀ ਤਾਂ ਇਹ ਪੱਕਾ ਸੱਚ ਹੈ ਕਿ ਉਹ ਜਵਾਨ ਇਸਤਰੀ ਤੜਫ ਤੜਫ ਕੇ ਮਰ ਜਾਵੇਗੀ।।੨੧।।

ਸੁਨਤ ਤਰੁਨਿ ਕੋ ਬਚਨ ਕੁਅਰ ਮੋਹਿਤ ਭਯੋ।।
ਸਖੀ ਜਿਤੈ ਲੈ ਗਈ ਚਲਜੋ ਤਿਤ ਕੌਂ ਗਯੋਂ।।
ਬਿਰਹ ਮੰਜਰੀ ਜਹੱ ਥੀ ਸਾਜ ਸੁਧਾਰਕੈ।।
ਹੋ ਨਿਜੁ ਹਾਥਨ ਸੇਜਿਯਾ ਫੂਲਨ ਕਹੱ ਡਾਰਕੈ।। ੨੨।।

ਦਾਸੀ ਦੇ ਬਚਨ ਸੁਣਕੇ ਕੁਮਾਰ ਮੋਹਿਤ ਹੋ ਗਿਆ ਅਤੇ ਉਹ ਦਾਸੀ ਜਿਥੇ ਲੈ ਗਈ ਉਥੇ ਚਲਾ ਗਿਆ। ਬਿਰਹਾ ਮੰਜਰੀ ਉਥੇ ਸੇਜ ਉਤੇ ਫੁਲ ਵਿਛਾ ਕੇ ਖੁਦ ਸ਼ਿੰਗਾਰ ਕਰਕੇ ਖਲੋਤੀ ਸੀ।। ੨੨।।

ਲਏ ਗੁਰਜ ਕਹੱ ਹਾਥ ਕੁਅਰਿ ਆਵਤ ਭਯੋ।।
ਭਾਂਤਿ ਭਾਂਤਿ ਰਾਨੀ ਸੌ ਭੋਗ ਕਮਾਤ ਭਯੋ।।
ਚੌਰਾਸੀ ਆਸਨ ਦ੍ਰਿੜ ਕਰੇ ਬਨਾਇ ਕਰਿ।।
ਹੋ ਕਾਮ ਕਲਾ ਕੀ ਰੀਤ ਸੁ ਪ੍ਰੀਤ ਰਚਾਇ ਕਰ।। ੨੩।।

ਗਦਾ ਹੱਥ ਵਿਚ ਲੈ ਕੇ ਕੁਮਾਰ ਆਇਆ ਅਤੇ ਉਸ ਭਿੰਨ ਭਿੰਨ ਢੰਗਾਂ ਨਾਲ ਰਾਣੀ ਨਾਲ ਰਮਣ ਕੀਤਾ। ਕਾਮ ਕਲਾ ਦੀ ਰੀਤ ਨੂੰ ਭਲੀ ਭਾਂਤ ਅਪਨਾ ਕੇ ਚੌਰਾਸੀ ਆਸਣਾਂ ਦਾ ਪ੍ਰਯੋਗ ਕੀਤਾ।। ੨੩।।

ਤਬ ਲਗ ਤਾਕੌਂ ਨ੍ਰਿਪਤ ਨਿਕਸਜੋ ਆਇ ਕਰਿ।।
ਕਰਜੋ ਗਦਾ ਕੋ ਘਾਇ ਸੁ ਕੁਅਰ ਰਿਸਾਇ ਕਰਿ।।
ਏਕ ਚੋਟ ਭੇਂ ਮਾਰਿ ਜਬੈ ਰਾਜਾ ਲਿਯੋ।।
ਹੋ ਤਬ ਅਬਲਾ ਤਿਨ ਚਰਿਤ ਕਹੌ ਜਿਹੱ ਬਿਧ ਕਿਯੋ।। ੨੪।।

ਤਦ ਤਕ ਉਸਦਾ ਰਾਜਾ ਉਥੇ ਆ ਨਿਕਲਿਆ। ਕੁਮਾਰ ਨੇ ਗੁੱਸੇ ਵਿਚ ਆਕੇ ਗਦਾ ਦਾ ਵਾਰ ਕਰਕੇ ਉਸਨੂੰ ਮਾਰ ਦਿੱਤਾ। ਇਕ ਹੀ ਵਾਰ ਨਾਲ ਰਾਜੇ ਨੂੰ ਮਾਰਕੇ ਜੋ ਇਸਤਰੀ ਨੇ ਚਲਿੱਤਰ ਕੀਤਾ ਉਹ ਮੈਂ ਦਸਦਾ ਹਾਂ।।੨੪।।

ਗਿਰੇ ਮਹਲ ਕੇ ਤਰੇਂ ਨ੍ਰਿਪਤ ਕਹੱ ਡਾਰਿਕੈ।।
ਉਠੀ ਊਚ ਸੁਰ ਭਏ ਕੂਕ ਕਹੱ ਮਾਰਕੈ।।
ਕਰ ਕਰ ਰੋਦਨ ਅਧਿਕ ਧਰਨ ਗਿਰ ਗਿਰ ਪਰੀ।।
ਹੋ ਮਰਜੋ ਹਮਾਰੋ ਰਾਜ ਦੈਵਗਤਿ ਕਾ ਕਰੀ।।੨੫।।

ਇਕ ਟੁਟੇ ਮਹਲ ਦੇ ਥੱਲੇ ਰਾਜੇ ਨੂੰ ਸੁੱਟ ਕੇ ਉਹ ਔਰਤ ਉੱਚੀ ਸੁਰ ਵਿਚ ਚ਼ੀਕਾਂ ਮਾਰਨ ਲੱਗੀ। ਬੜੀ ਉੱਚੀ ਉੱਚੀ ਰੋਦੀ ਹੋਈ ਧਰਤੀ ਤੇ ਡਿੱਗ ਕੇ ਕਹਿਣ ਲੱਗੀ," ਪਰਮਾਤਮਾ ਨੇ ਇਹ ਕੀ ਕੀਤਾ ਹੈ ਮੇਰੇ ਰਾਜੇ ਨੂੰ ਮਾਰ ਦਿੱਤਾ ਹੈ।।੨੫।।

ਮਰਜੋ ਨ੍ਰਿਪਤਿ ਸੁਨਿ ਲੋਗ ਪਹੂੰਚਜੋ ਆਇਕੈ।।
ਖੋਦਿ ਮਹਲ ਤੇ ਦੇਖੈਂ ਕਹਾ ਉਚਾਇਕੈ।।
ਟੂਟ ਟਾਟਿ ਸਿਰ ਗਯੋ ਨ ਇਕ ਅਸਤੁ ਉਬਰਯੋ।।

ਦੇਖਹੁ ਨਾਰਿ ਚਰਿੱਤ੍ਰ ਕਹਾ ਇਹੱ ਠਾ ਕਰਯੋ॥ ੨੬॥

ਰਾਜੇ ਦੇ ਮਰਨ ਦੀ ਖਬਰ ਸੁਣਕੇ ਲੋਕ ਆ ਗਏ ਅਤੇ ਮਹੱਲ ਪੁੱਟ ਕੇ ਵੇਖਣ ਲੱਗੇ। ਉਸਦਾ ਸਿਰ ਟੁਟਾ ਪਿਆ ਸੀ ਅਤੇ ਇਕ ਵੀ ਹੱਡੀ ਨਹੀ ਬਚੀ ਸੀ। ਵੇਖੋ ਇਸਤਰੀ ਦੇ ਚਲਿੱਤਰ ਨੇ ਇਸ ਥਾਂ ਕੀ ਕਰ ਦਿੱਤਾ ਹੈ॥੨੬॥

ਧਾਮ ਤਰੇ ਦਬਿ ਮਰਯੋ ਸਭਨ ਨ੍ਰਿਪ ਜਾਨਿਯੋ॥
ਭੇਦ ਅਭੇਦ ਨ ਕਿਨਹੂੰ ਮੂੜ ਪਛਾਨਿਯੋ॥
ਪਰਜਾ ਪਟੁਕਨ ਬਾਂਧਿ ਸਿਰਨ ਪਰ ਆਇਕੈ॥
ਹੋ ਰਾਨੀ ਨਿਤਪ੍ਰਤਿ ਭਜਯੋ ਮਿੱਤ੍ਰ ਸੁਖ ਪਾਇਕੈ॥ ੨੭॥ ੧॥

ਸਾਰਿਆਂ ਸਮਝਿਆ ਕਿ ਰਾਜਾ ਮਹਲ ਦੇ ਥੱਲੇ ਆਕੇ ਦੱਬ ਕੇ ਮਰ ਗਿਆ ਹੈ ਅਤੇ ਕਿਸੇ ਵੀ ਮੂਰਖ ਨੇ ਅਸਲ ਭੇਤ ਨੂੰ ਨਾ ਜਾਣਿਆ। ਲੋਕਾਂ ਨੇ ਆਕੇ ਸਿਰਾਂ ਤੇ ਪਟੀਆਂ ਬੰਨ੍ਹ ਲਈਆਂ ਅਤੇ ਉਧਰ ਰਾਣੀ ਹੁਣ ਨਿਤ ਆਪਣੇ ਮਿੱਤਰ ਨਾਲ ਨਿਡੱਰ ਹੋਕੇ ਰਮਣ ਕਰਨ ਲੱਗਾ॥੨੭॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕੱਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੪੧॥੪੪੯੮॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਇਕਤਾਲੀਵੀਂ ਕਥਾ ਸਮਾਪਤ॥੨੪੧॥੪੪੯੮॥ਚਲਦਾ॥

## ਚਲਿੱਤਰ ਦੋ ਸੌ ਬਤਾਲੀਵਾਂ

## ਕਥਾ ਛਬਿਮਾਨ ਮੰਜਰੀ

ਚੌਪਈ॥ ਸੁਭਟਾਵਤੀ ਨਗਰ ਇਕ ਦੱਛਿਨ॥ ਛਤ੍ਰਕੇਤੁ ਨ੍ਰਿਪ ਰਾਜ ਬਿਚੱਛਨ॥
ਰੂਪ ਮੰਜਰੀ ਤਾਕੀ ਰਾਨੀ॥ ਸੁੰਦਰਿ ਸਕਲ ਭਵਨ ਮੈਂ ਜਾਨੀ॥ ੧॥

ਦਖਣ ਵਿਚ ਸੁਭਟਾਵਤੀ ਨਾਮੀਂ ਇਕ ਨਗਰ ਸੀ ਜਿਥੋਂ ਦਾ ਵਲਿਖਣ ਰਾਜਾ ਛਤਰਕੇਤ ਸੀ। ਰੂਪ ਮੰਜਰੀ ਉਸਦੀ ਰਾਣੀ ਸੀ ਜੋ ਸੰਸਾਰ ਵਿਚ ਸੁੰਦਰ ਮੰਨੀ ਜਾਂਦੀ ਸੀ॥੧॥

ਅੜਿੱਲ॥ ਅਧਿਕ ਨ੍ਰਿਪਤਿ ਕੌ ਰੂਪ ਜਗਤ ਮੈ ਜਾਨਿਯੈ॥
ਇੰਦ੍ਰ ਚੰਦ੍ਰ ਸੂਰਜ ਕੈ ਮਦਨ ਪਛਾਨਿਯੈ॥
ਜੋ ਤਰੁਨੀ ਤਾਕਹ ਭਰਿ ਨੈਨ ਨਿਹਾਰਈ॥

ਹੋ ਲੋਗ ਲਾਜ ਕੁਲ ਕਾਨਿ ਸੁ ਸਕਲ ਬਿਸਾਰਈ।। ੨।।

ਰਾਜਾ ਵੀ ਸੰਸਾਰ ਵਿਚ ਬਹੁਤ ਰੂਪਵਾਨ ਸਮਝਿਆ ਜਾਂਦਾ ਸੀ। ਉਹ ਇੰਦਰ, ਚੰਦਰਮਾਂ, ਸੂਰਜ ਅਤੇ ਕਾਮ ਦੇਵ ਮੰਨਿਆ ਜਾਂਦਾ ਸੀ। ਜਿਹੜੀ ਇਸਤਰੀ ਵੀ ਨਜ਼ਰ ਭਰ ਕੇ ਉਸ ਵਲ ਵੇਖ ਲੈਂਦੀ ਸੀ, ਉਹ ਸਭ ਲੋਕ ਲਾਜ ਵਿਸਾਰ ਦੇਂਦੀ ਸੀ।।੨।।

ਇਕ ਛਬਿ ਮਾਨ ਮੰਜਰੀ ਦੁਹਿਤਾ ਸ਼ਾਹੁ ਕੀ।।
ਜਾਨੁਕ ਜਗ ਕੇ ਮਾਂਝ ਪ੍ਰਗਟਿ ਛਬਿ ਮਾਹ ਕੀ।।
ਛਤ੍ਰਕੇਤੁ ਰਾਜਾ ਜਬ ਤਵਨਿ ਨਿਹਾਰਯੋ।।
ਹੋ ਜਾਨੁਕ ਤਾਨਿ ਕਮਾਨ ਮਦਨ ਸਰ ਮਾਰਯੋ।। ੩।।

ਛਬਮਾਨ ਮੰਜਰੀ ਸ਼ਾਹ ਦੀ ਇਕ ਪੁੱਤਰੀ ਸੀ ਜਿਹੜੀ ਕਿ ਜਿਵੇਂ ਚੰਦ ਦਾ ਰੂਪ ਪਰਗਟ ਹੋਈ ਸੀ। ਛਤਰ ਕੇਤ ਰਾਜੇ ਨੂੰ ਜਦ ਉਸ ਵੇਖਿਆ ਤਾਂ ਉਸ ਨੂੰ ਇਸਤਰਾਂ ਲੱਗਿਆ ਜਿਵੇਂ ਕਾਮਦੇਵ ਨੇ ਕਮਾਨ ਖਿੱਚ ਕੇ ਉਸਦੇ ਕਾਮਬਾਣ ਮਾਰਿਆ ਹੋਵੇ।।੩।।

ਨਿਰਖਿ ਨ੍ਰਿਪਤਿ ਕੋ ਰੂਪ ਮਦਨ ਕੇ ਬਸਿ ਭਈ।।
ਲੋਕ ਲਾਜ ਕੁਲ ਕਾਨਿ ਬਿਸਰਿ ਸਭ ਹੀ ਗਈ।।
ਬਧੀ ਬਿਰਹ ਕੇ ਬਾਨ ਰਹੀ ਬਿਸਮਾਇਕੈ।।
ਹੋ ਜਨੁਕ ਫੂਲ ਪਰ ਭਵਰ ਰਹਜੋ ਉਰਝਾਇਕੈ।।੪।।

ਰਾਜਾ ਦਾ ਸਰੂਪ ਵੇਖਕੇ ਉਹ ਕਾਮਵੱਸ ਹੋ ਗਈ ਅਤੇ ਲੋਕ ਲਾਜ ਤੇ ਕੁਲ ਮਰਯਾਦਾ ਉਸ ਵਿਸਾਰ ਦਿੱਤੀ। ਬਿਰਹਾ ਬਾਣ ਦੀ ਵਿੰਨ੍ਹੀ ਹੋਈ ਉਹ ਹੈਰਾਨ ਰਹਿ ਗਈ। ਇਸ ਤਰਾਂ ਲੱਗ ਰਿਹਾ ਸੀ ਜਿਵੇਂ ਫੁਲ ਤੇ ਭੌਰਾ ਉਲਝ ਕੇ ਰਹਿ ਗਿਆ ਹੋਵੇ।।੪।।

ਪ੍ਰਥਮ ਨ੍ਰਿਪਤਿ ਕੋ ਹੇਰਿ ਪਾਨ ਬਹੁਰੋ ਕਰੈ।।
ਰਹੈ ਚਖਨ ਕਰਿ ਚਾਰਿ ਨ ਇਤ ਉਤ ਕੌ ਟਰੈ।।
ਆਸ਼ਿਕ ਕੀ ਜਯੋਂ ਠਾਢਿ ਬਹੁਤ ਹ੍ਵੈ ਚਿਰ ਰਹੈ।।
ਹੋ ਮੋਹ ਭਜੇ ਰਾਜ ਚਿੱਤ ਮੈਂ ਯੌ ਕਹੈ।। ੫।।

ਪਹਿਲਾਂ ਉਹ ਰਾਜੇ ਨੂੰ ਵੇਖਦੀ ਸੀ ਅਤੇ ਫਿਰ ਕੁਝ ਖਾਂਦੀ ਸੀ ਅਤੇ ਉਸ ਨਾਲ ਨਜ਼ਰ ਮਿਲਾਕੇ ਉਹ ਜ਼ਰਾ ਵੀ ਹਿਲਦੀ ਨਹੀ ਸੀ। ਉਹ ਸੱਚੇ ਆਸ਼ਿਕ ਵਾਂਗ ਕਾਫੀ ਸਮੇਂ ਤਕ ਖੜੀ ਰਹਿੰਦੀ ਸੀ ਅਤੇ ਸੋਚਦੀ ਸੀ ਕਿ ਰਾਜਾ ਮੇਰੇ ਨਾਲ ਰਮਣ ਕਰੇ।।੫।।

ਏਕ ਦਿਵਸ ਨ੍ਰਿਪ ਰਾਜ ਤਵਨਿ ਤ੍ਰਿਯ ਕੋ ਲਹਜੋ॥
ਮੁਹਿ ਊਪਰ ਅਟਕੀ ਤ੍ਰਿਯ ਯੌ ਚਿਤ ਮੈਂ ਕਹਜੋ॥
ਜੋ ਇੱਛਾ ਇਹ ਕਰੈ ਸੁ ਪੂਰਨ ਕੀਜਿਯੈ॥
ਹੋ ਜੌ ਮਾਂਗੈ ਰਤਿ ਦਾਨ ਤੌ ਸੋਈ ਦੀਜਿਯੈ॥੬॥

ਇਕ ਦਿਨ ਰਾਜੇ ਨੇ ਉਸ ਇਸਤਰੀ ਨੂੰ ਵੇਖਿਆ ਅਤੇ ਮਨ ਵਿਚ ਸੋਚਿਆ ਕਿ ਇਹ ਇਸਤਰੀ ਤਾਂ ਮੇਰੇ ਤੇ ਮੋਹਿਤ ਹੋ ਗਈ ਹੈ। ਇਹ ਜੋ ਚਾਹੇ ਇਸਨੂੰ ਦੇਣਾ ਚਾਹੀਦਾ ਹੈ ਅਤੇ ਜੇ ਇਹ ਰਤਿਦਾਨ ਵੀ ਮੰਗੇ ਤਾਂ ਇਸ ਨੂੰ ਦੇ ਦੇਣਾ ਚਾਹੀਦਾ ਹੈ॥੬॥

ਚੌਪਈ॥ ਇਹ ਸਭ ਬਾਤ ਨ੍ਰਿਪਤਿ ਪਹਿਚਾਨੀ॥ ਵਾ ਤ੍ਰਿਯ ਸੈ ਨਹਿ ਪ੍ਰਗਟ ਬਖਾਨੀ॥
ਭੂਪਤਿ ਬਿਨੁ ਅਬਲਾ ਅਕੁਲਾਈ॥ ਏਕ ਸਹਚਰੀ ਤਹਾਂ ਪਠਾਈ॥੭॥

ਰਾਜੇ ਨੇ ਇਹ ਸਮਝ ਲਿਆ, ਪਰ ਇਸਤਰੀ ਨੂੰ ਕੁਝ ਨ ਕਿਹਾ। ਰਾਜੇ ਤੋਂ ਬਗੈਰ ਉਹ ਇਸਤਰੀ ਹੁਣ ਵਿਆਕੁਲ ਹੋ ਗਈ ਅਤੇ ਉਸਨੇ ਇਕ ਦਾਸੀ ਨੂੰ ਰਾਜੇ ਪਾਸ ਭੇਜਿਆ॥੭॥

ਹਮ ਬੇਧੇ ਤਵ ਬਿਰਹ ਨ੍ਰਿਪਤਿ ਬਰ॥
ਮੋਰਿ ਬਿਨਤ ਸੁਨਿ ਲੇਹੁ ਸ੍ਰਵਨਿ ਧਰਿ॥
ਲਪਟਿ ਲਪਟਿ ਮੋਸੌਂ ਰਤਿ ਕਰਿਯੈ॥
ਕਾਮ ਤਪਤਿ ਪਿਯ ਮੋਰ ਨਿਵਰਿਯੈ॥੮॥

ਉਸ ਸੁਨੇਹਾ ਦਿੱਤਾ ਕਿ ਹੇ ਰਾਜਨ! ਮੈਂ ਤਾਂ ਤੁਹਾਡੇ ਵਿਰਾਗ ਵਿਚ ਬੰਨ੍ਹੀ ਹੋਈ ਹਾਂ ਮੇਰੀ ਪ੍ਰਾਰਥਨਾਂ ਸੁਣੋ। ਮੇਰੇ ਨਾਲ ਲਿਪਟ ਲਿਪਟ ਕੇ ਰਤਿਕ੍ਰੀੜਾ ਕਰੋ ਅਤੇ ਮੇਰੀ ਕਾਮਮਈ ਅੱਗ ਨੂੰ ਠੰਡਾ ਕਰੋ॥੮॥

ਜਬ ਇਹ ਭਾਂਤਿ ਨ੍ਰਿਪਤਿ ਸੁਨਿ ਪਾਈ॥ ਪੱਤ੍ਰੀ ਤ੍ਰਿਯ ਪ੍ਰਤਿ ਬਹੁਰਿ ਪਠਾਈ॥
ਜੌ ਤੂੰ ਪ੍ਰਥਮ ਨਾਥ ਕਹੱ ਮਾਰੈ॥ ਤਿਹ ਪਾਛੇ ਮੁਹਿ ਸਾਥ ਬਿਹਾਰੈ॥੯॥

ਜਦ ਰਾਜੇ ਨੇ ਇਹ ਸੁਣਿਆ ਤਾਂ ਇਕ ਪੱਤਰ ਉਸ ਵਲ ਭੇਜਿਆ ਜਿਸ ਵਿਚ ਲਿਖਿਆ ਕਿ ਜੇ ਤੂੰ ਆਪਣੇ ਪਹਿਲੇ ਪਤੀ ਨੂੰ ਮਾਰ ਦੇਵੇਂ ਤਦ ਹੀ ਮੇਰੇ ਨਾਲ ਰਮਣ ਕਰ ਸਕਦੀ ਏਂ॥੯॥

ਜੁ ਕਛੁ ਕਹਜੋ ਤਿਹ ਨ੍ਰਿਪ ਸਮਝਾਈ॥ ਸੁ ਕਛੁ ਕੁਅਰਿ ਸੌ ਸਖੀ ਜਤਾਈ॥
ਜੌ ਤੂੰ ਪ੍ਰਥਮ ਸਾਹੁ ਕਹੱ ਮਾਰੈ॥ ਤੌ ਰਾਜਾ ਕੇ ਸਾਥ ਬਿਹਾਰੈ॥੧੦॥

ਰਾਜੇ ਨੇ ਜੋ ਸਖੀ ਨੂੰ ਸਮਝਾਇਆ ਉਹ ਸਭ ਕੁਝ ਉਸ ਇਸਤਰੀ ਨੂੰ ਦੱਸ ਦਿਤਾ। ਜੇ ਤੂੰ ਪਹਿਲੇ ਸ਼ਾਹ ਨੂੰ ਮਾਰ ਦੇਵੇਂ ਤਾਂ ਫਿਰ ਹੀ ਰਾਜੇ ਦੇ ਨਾਲ ਰਮਣ ਕਰ ਸਕਦੀ ਹੈਂ॥੧੦॥

**ਦੋਹਰਾ॥ ਯੌ ਨ੍ਰਿਪ ਬਰ ਮੋਸੋ ਕਹਜੋ ਪ੍ਰਥਮ ਨਾਥ ਕੌ ਘਾਇ॥**
**ਬਹੁਰਿ ਹਮਾਰੀ ਨਾਰਿ ਹ੍ਵੈ ਧਾਮ ਬਸਹੁ ਤੁਮ ਆਇ॥ ੧੧॥**

ਰਾਜੇ ਨੇ ਕਿਹਾ ਹੈ ਕਿ ਪਹਿਲਾਂ ਤੂੰ ਆਪਣੇ ਪਤੀ ਨੂੰ ਮਾਰ ਦੇ ਫਿਰ ਰਾਜੇ ਨਾਲ ਵਿਆਹ ਕਰਕੇ ਉਸਦੇ ਘਰ ਪਤਨੀ ਬਣ ਕੇ ਰਹਿ॥੧੧॥

**ਚੌਪਈ॥ ਜਬ ਇਹ ਭਾਂਤਿ ਤਰੁਨਿ ਸੁਨਿ ਪਾਈ॥ ਚਿਤ ਕੇ ਬਿਖੈ ਇਹੈ ਠਹਰਾਈ॥**
**ਮੈਂ ਇਹ ਪ੍ਰਥਮ ਸਾਹ ਕੈ ਮਾਰੌਂ॥ ਨ੍ਰਿਪ ਤ੍ਰਿਯ ਹ੍ਵੈ ਨ੍ਰਿਪ ਸਾਥ ਬਿਹਾਰੌਂ॥ ੧੨॥**

ਜਦ ਉਸ ਇਸਤਰੀ ਨੇ ਇਹ ਸੁਣਿਆਂ ਤਾਂ ਪਹਿਲਾਂ ਆਪਣੇ ਮਨ ਵਿਚ ਫੈਸਲਾ ਕੀਤਾ ਕਿ ਪਹਿਲਾਂ ਮੈਂ ਆਪਣੇ ਪਤੀ ਨੂੰ ਮਾਰ ਦੇਵਾਂਗੀ ਅਤੇ ਫਿਰ ਰਾਜੇ ਦੀ ਪਤਨੀ ਬਣ ਕੇ ਉਸ ਨਾਲ ਰਮਣ ਕਰਾਂਗੀ॥੧੨॥

**ਵਾ ਰਾਜਾ ਕੌ ਧਾਮ ਬੁਲਾਇਸਿ॥ ਅਧਿਕ ਮਾਨਿ ਹਿਤ ਭੋਗ ਕਮਾਇਸਿ॥**
**ਗਹਿ ਦ੍ਰਿੜ ਦੁਹੂੰ ਜਾਂਘ ਮਹਿ ਧਰੈ॥ ਲਪਟਿ ਲਪਟਿ ਤਾਸੋਂ ਰਤਿ ਕਰੈ॥ ੧੩॥**

ਉਸਨੇ ਰਾਜੇ ਨੂੰ ਘਰ ਬੁਲਾਇਆ ਅਤੇ ਬਹੁਤ ਪਿਆਰ ਨਾਲ ਉਸ ਨਾਲ ਭੋਗ ਬਿਲਾਸ ਕੀਤਾ। ਉਸਨੇ ਰਾਜੇ ਨਾਲ ਲਿਪਟ ਲਿਪਟ ਕੇ ਕਾਮਕ੍ਰੀੜਾ ਕੀਤੀ॥੧੩॥

**ਅੜਿੱਲ॥ ਰਮਤ ਨ੍ਰਿਪਤਿ ਕੋ ਦੇਖਿ ਸਾਹੁ ਕ੍ਰੁੱਧਿਤ ਭਯੋ॥**
**ਗਹਿ ਕਰਿ ਪਾਨ ਕ੍ਰਿਪਾਨ ਸਮੁਹਿ ਧਾਵਤ ਭਯੋ॥**
**ਨਾਗਰਿ ਕੁਅਰ ਅਧਿਕ ਮਨ ਕੋਪ ਬਿਚਾਰਯੋ॥**
**ਹੋ ਗਹਿਰ ਨਦੀ ਕੇ ਮਾਂਹਿ ਪਕਰਿ ਤਿਹੱ ਡਾਰਯੋ॥ ੧੪॥**

ਰਾਜੇ ਨੂੰ ਭੋਗ ਕਰਦਿਆਂ ਵੇਖ ਕੇ ਸ਼ਾਹ ਬਹੁਤ ਗੁਸੇ ਵਿਚ ਆ ਗਿਆ ਅਤੇ ਕਿਰਪਾਨ ਹੱਥ ਵਿਚ ਫੜ ਕੇ ਟੁੱਟ ਕੇ ਪੈ ਗਿਆ। ਉਸ ਇਸਤਰੀ ਨੇ ਗੁਸੇ ਵਿਚ ਆ ਕੇ ਸ਼ਾਹ ਨੂੰ ਮਾਰਕੇ ਨਦੀ ਵਿਚ ਸੁੱਟ ਦਿਤਾ॥੧੪॥

**ਚੌਪਈ॥ ਇਹ ਬਿਧਿ ਨਾਰਿ ਸ਼ਾਹੁ ਕਹੱ ਮਾਰਜੋ॥ ਆਪੁ ਰੋਇ ਸੁਰ ਊਚ ਪੁਕਾਰਜੋ॥**
**ਦੈ ਦੈ ਮੂੰਡ ਭੂਮ ਪਰ ਮਾਰਜੋ॥ ਲੋਗਨ ਸੌਂ ਯੌ ਪ੍ਰਗਟ ਉਚਾਰਜੋ॥ ੧੫॥**

ਇਸ ਤਰ੍ਹਾਂ ਉਸ ਇਸਤਰੀ ਨੇ ਸ਼ਾਹ ਨੂੰ ਮਾਰ ਦਿੱਤਾ ਅਤੇ ਰੋ ਕੇ ਉੱਚੀ ਸੁਰ ਵਿਚ ਪੁਕਾਰਨਾ

ਸ਼ੁਰੂ ਕੀਤਾ। ਉਹ ਧਰਤੀ ਨਾਲ ਸਿਰ ਮਾਰਨ ਲਗੀ ਅਤੇ ਲੋਕਾਂ ਨੂੰ ਕਹਿਣ ਲੱਗੀ॥੧੫॥

**ਫਿਸਲਜੋ ਪਾਵ ਨਦੀ ਪਤਿ ਪਰੇ॥ ਹਾਹਾ ਦੈਵ ਨ ਕਿਨਹੂੰ ਧਰੇ॥**
**ਤਰਿਯਾ ਹੁਤੇ ਨ ਮਰਤੇ ਬੂਡਿ ਕਰਿ॥ ਕਹ ਗਤਿ ਕੀਨ ਬਿਲੋਕਹੁ ਮੁਰ ਹਰਿ॥ ੧੬॥**

ਪੈਰ ਤਿਲਕਣ ਨਾਲ ਮੇਰਾ ਪਤੀ ਨਦੀ ਵਿਚ ਡਿੱਗ ਪਿਆ ਹੈ। ਪਰਮਾਤਮਾ ਕਿਸੇ ਨੂੰ ਵੀ ਨਹੀਂ ਫੜਦਾ ਹੈ। ਜੇ ਤਰਨਾ ਜਾਣਦੇ ਹੁੰਦੇ ਤਾਂ ਡੁੱਬ ਕੇ ਨਾ ਮਰਦੇ। ਪਰਮਾਤਮਾ ਨੇ ਵੇਖੋ ਮੇਰੀ ਕੀ ਗਤ ਬਣਾ ਦਿੱਤੀ ਹੈ॥੧੬॥

**ਹੌ ਕਿਸਹੂੰ ਫਿਰਿ ਮੁਖ ਨ ਦਿਖੈਹੌਂ॥ ਬੈਠਿ ਇਕਾਂਤ ਤਪਸਜਾ ਕੈਹੌਂ॥**
**ਯੌ ਕਹਿ ਜਾਤ ਸਦਨ ਇਕ ਭਈ॥ ਰੈਨਿ ਪਰੇ ਨ੍ਰਿਪ ਕੇ ਗ੍ਰਿਹਿ ਗਈ॥ ੧੭॥**

ਮੈਂ ਹੁਣ ਕਿਸੇ ਨੂੰ ਮੂੰਹ ਨਹੀਂ ਵਖਾਊਂਗੀ ਅਤੇ ਇਕਾਂਤ ਵਿਚ ਬਹਿ ਕੇ ਤਪਸਿਆ ਕਰਾਂਗੀ। ਇਹ ਕਹਿਕੇ ਇਕ ਘਰ ਵਿਚ ਚਲੇ ਗਈ ਅਤੇ ਰਾਤ ਪੈਣ ਤੇ ਉਥੋਂ ਰਾਜੇ ਦੇ ਮਹਲ ਵਿਚ ਆ ਗਈ॥੧੭॥

**ਦੋਹਰਾ॥ ਇਹ ਬਿਧਿ ਨ੍ਰਿਪ ਕੇ ਘਰ ਗਈ ਭਵਨ ਕਿਵਾਰ ਚੜ੍ਹਾਇ॥**
**ਲੋਗ ਲਹੈਂ ਤਪਸਾ ਕਰੈ ਸਦਨ ਨ ਬਦਨ ਦਿਖਾਇ॥ ੧੮॥**

ਇਸਤਰ੍ਹਾਂ ਘਰ ਬੰਦ ਕਰਕੇ ਉਹ ਰਾਜੇ ਕੋਲ ਆ ਗਈ ਅਤੇ ਲੋਕ ਸਮਝਣ ਲੱਗੇ ਕਿ ਉਹ ਕਿਸੇ ਦੇ ਸਾਹਮਣੇ ਨਹੀ ਆ ਰਹੀ ਹੈ ਅਤੇ ਤਪਸਿਆ ਕਰ ਰਹੀ ਹੈ॥੧੮॥

**ਅੜਿੱਲ॥ ਨਿਜ ਨਾਇਕ ਕਹ ਮਾਰਿ ਨ੍ਰਿਪ ਕੇ ਘਰ ਗਈ॥**
**ਲੋਗ ਲਖੈਂ ਗ੍ਰਿਹਿ ਮਾਂਝ ਤਰੁਨਿ ਇਸਥਿਤ ਭਈ॥**
**ਕਿਸੂ ਨਾਥ ਕੇ ਸ਼ੋਕ ਨ ਬਦਨ ਦਿਖਾਵਈ॥**
**ਹੋ ਬੈਠੀ ਗ੍ਰਿਹਿ ਕੇ ਮਾਂਝ ਗੁਬਿੰਦ ਗੁਨ ਗਾਵਈ॥ ੧੯॥ ੧॥**

ਆਪਣੇ ਪਤੀ ਨੂੰ ਮਾਰਕੇ ਰਾਜੇ ਦੇ ਘਰ ਚਲੀ ਗਈ। ਲੋਕ ਸਮਝਣ ਲੱਗੇ ਕਿ ਇਸਤਰੀ ਘਰ ਵਿਚ ਬੈਠੀ ਹੈ ਅਤੇ ਪਤੀ ਸ਼ੋਕ ਵਿਚ ਕਿਸੇ ਨੂੰ ਮੂੰਹ ਨਹੀਂ ਵਿਖਾ ਰਹੀ ਹੈ ਅਤੇ ਘਰ ਵਿਚ ਬੈਠ ਕੇ ਪ੍ਰਭੂ ਦਾ ਸਿਮਰਨ ਕਰ ਰਹੀ ਹੈ॥੧੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੪੨॥੪੫੧੭॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਬਤਾਲੀਵੀਂ ਕਥਾ ਸਮਾਪਤ॥੨੪੨॥੪੫੧੭॥ਚਲਦਾ॥

# ਚਲਿੱਤਰ ਦੋ ਤਿਰਤਾਲੀਵਾਂ

## ਕਥਾ ਚਿਤਰ ਮੰਜਰੀ

ਚੌਪਈ।। ਸੁਘਰਾਵਤੀ ਨਗਰ ਇਕ ਸੋਹੈ।। ਸੁਘਰਸੈਨ ਰਾਜਾ ਤਹ ਕੋ ਹੈ।।
ਚਿੱਤ੍ਰ ਮੰਜਰੀ ਤਾਕੀ ਰਾਨੀ।। ਜਾਨੁਕ ਛੀਰ ਸਿੰਧ ਮਥਿ ਆਨੀ।। ੧।।

ਸੁਘਰਾਵਤੀ ਨਾਮੀਂ ਇਕ ਸ਼ਹਿਰ ਸੀ ਜਿਸਦਾ ਰਾਜਾ ਸੁਘਰ ਸੈਨ ਸੀ। ਉਸਦੀ ਰਾਣੀ ਦਾ ਨਾਂ ਚਿਤਰ ਮੰਜਰੀ ਸੀ ਅਤੇ ਉਹ ਏਨੀ ਸੁੰਦਰ ਸੀ ਜਿਵੇਂ ਦੁੱਧ ਦੇ ਸਮੁੰਦਰ ਨੂੰ ਰਿੜਕ ਕੇ ਕੱਢੀ ਹੋਵੇ।।੧।।

ਦੋਹਰਾ।। ਚਾਰਿ ਸਵਤਿ ਤਾਕੀ ਰਹੈ ਸਸਿ ਕੀ ਸੋਭ ਸਮਾਨ।।
ਇੰਦ੍ਰਕੇਤ ਤਿਨ ਕੋ ਤਨੁਜ ਰਵਿ ਕੇ ਰੂਪ ਪ੍ਰਮਾਨ।। ੨।।

ਉਸਦੀਆਂ ਚਾਰ ਸੌਕਣਾਂ ਸਨ ਜਿਹੜੀਆਂ ਕਿ ਚੰਦ ਦੀਆਂ ਕਿਰਣਾਂ ਵਰਗੀਆਂ ਸੁੰਦਰ ਸਨ ਅਤੇ ਉਨ੍ਹਾਂ ਦਾ ਇਕ ਪੁੱਤਰ ਇੰਦਰ ਕੇਤ ਸੂਰਜ ਵਾਂਗ ਰੂਪਵੰਤ ਸੀ।।੨।।

ਚਿੱਤ੍ਰ ਮੰਜਰੀ ਬਾਮ ਕੇ ਪੁਤ੍ਰ ਏਕ ਗ੍ਰਿਹਿ ਨਾਹਿ।।
ਤਾਂਹਿ ਚਿਤੈ ਚੌਗੁਨ ਚਪੈ ਸੋਚਿ ਪਰੈ ਮਨ ਮਾਹਿ।। ੩।।

ਪਰ ਚਿਤਰ ਮੰਜਰੀ ਦੇ ਘਰ ਇਕ ਵੀ ਪੁੱਤਰ ਨਹੀ ਸੀ। ਜਿਸ ਬਾਰੇ ਉਹ ਸੋਚ-ਸੋਚ ਕੇ ਚਿੰਤਾ ਦੀ ਅੱਗ ਵਿਚ ਸੜਦੀ ਰਹਿੰਦੀ ਸੀ।।੩।।

ਸੋਤਨੀਨ ਕੌ ਸੁਤ ਸਹਿਤ ਅਤਿ ਪ੍ਰਤਾਪ ਲਖਿ ਨੈਨ।।
ਬੂਡੀ ਸੋਚ ਸਰ ਮੈ ਰਹੈ ਪ੍ਰਗਟ ਨ ਭਾਖੈ ਬੈਨ।। ੪।।

ਸੌਕਣਾਂ ਦੇ ਪੁੱਤਰ ਸਹਿਤ ਐਸ਼ ਆਰਾਮ ਨੂੰ ਵੇਖ ਕੇ ਉਹ ਚਿੰਤਾ ਦੇ ਸਮੁੰਦਰ ਵਿਚ ਡੁੱਬੀ ਰਹਿੰਦੀ ਸੀ ਅਤੇ ਹਰ ਵੇਲੇ ਚੁਪ ਰਹਿੰਦੀ ਸੀ।।੪।।

ਚੌਪਈ।। ਜਾਸੌਂ ਪ੍ਰੀਤਿ ਨ੍ਰਿਪਤਿ ਕੀ ਜਾਨੀ।। ਪੁੱਤ੍ਰ ਰਹਤ ਸੋਊ ਪਹਿਚਾਨੀ।।
ਤਾਸੌਂ ਅਧਿਕ ਪ੍ਰੀਤਿ ਉਪਜਾਈ।। ਹਿਤੂ ਜਾਨਿ ਕਰਿ ਕਰੀ ਬਡਾਈ।। ੫।।

ਰਾਜੇ ਦੀ ਜਿਸ ਰਾਣੀ ਨਾਲ ਜ਼ਿਆਦਾ ਪ੍ਰੀਤ ਸੀ ਉਹਨੂੰ ਉਸ ਪਹਿਚਾਣ ਲਿਆ ਕਿ ਉਸਦਾ ਵੀ ਕੋਈ ਪੁੱਤਰ ਨਹੀਂ ਸੀ।।ਉਸ ਇਸਤਰੀ ਨਾਲ ਉਸ ਜਿਆਦਾ ਪ੍ਰੀਤ ਪੈਦਾ ਕਰ ਲਈ ਅਤੇ ਸਦਾ ਉਸਦੀ ਉਸਤੱਤ ਕਰਦੀ।।੫।।

ਜਬ ਵਹੁ ਰਾਜ ਕੁਅਰਿ ਗ੍ਰਿਹਿ ਆਵੈ॥ ਬਿਖਿ ਭੋਜਨ ਲੈ ਤਾਂਹਿ ਖਵਾਵੈ॥
ਜਿਯ ਤੈ ਖੋਇ ਤਵਨ ਕੌ ਡਾਰਜੋ॥ ਆਪੁ ਨ੍ਰਿਪਤਿ ਸੌ ਜਾਇ ਉਚਾਰਜੋ॥ ੬॥

ਜਦ ਇਕ ਦਿਨ ਰਾਜਕੁਮਾਰ ਘਰ ਆਇਆ ਤਾਂ ਉਸ ਨੂੰ ਖਾਣੇ ਵਿਚ ਜ਼ਹਿਰ ਖਵਾ ਦਿੱਤੀ। ਉਸ ਨੂੰ ਜਾਨ ਤੋਂ ਮਾਰ ਦਿੱਤਾ ਅਤੇ ਖੁਦ ਰਾਜੇ ਨੂੰ ਜਾਕੇ ਕਿਹਾ॥੬॥

ਦੋਹਰਾ॥ ਗਾੜ੍ਹੋ ਅਮਲੀ ਨਾ ਹੁਤੋ ਗਾੜ੍ਹ ਰਹੈ ਹਠਵਾਨ॥
ਸੋਫੀ ਥੋ ਤ੍ਰਿਯ ਕਹਤ ਲੌ ਪਲ ਮੈ ਤਜੈ ਪਰਾਨ॥ ੭॥

ਉਹ ਜ਼ਿਆਦਾ ਨਸ਼ੇ ਨੂੰ ਪਚਾਉਣ ਦੇ ਸਮਰਥ ਨਹੀਂ ਸੀ ਇਸਲਈ ਉਸ ਨਵੇਂ ਅਮਲੀ ਨੇ ਜਿਆਦਾ ਨਸ਼ਾ ਪੀ ਕੇ ਪ੍ਰਾਣ ਤਿਆਗ ਦਿਤੇ॥੭॥

ਚੌਪਈ॥ ਤ੍ਰਿਯ ਚਿਤ ਅਧਿਕ ਸ਼ੋਕ ਕਰਿ ਭਾਰੋ॥ ਉਠਤ ਗਿਰਤ ਪਤਿ ਭਏ ਉਚਾਰੋ॥
ਥਰਥਰ ਕਰਤ ਕਹੈ ਨਹਿੰ ਆਵੈ॥ ਤਊ ਬਚਨ ਤੁਤਰਾਤ ਸੁਨਾਵੈ॥ ੮॥

ਇਸਤਰੀ ਨੇ ਬਹੁਤ ਜ਼ਿਆਦਾ ਦੁਖ ਪਰਗਟ ਕਰਦਿਆਂ ਡਿੱਗਦਿਆਂ ਢਹਿੰਦਿਆਂ ਰਾਜੇ ਨੂੰ ਜਾਕੇ ਕਿਹਾ। ਥਰ ਥਰ ਕੰਬਦੀ ਪਾਸੋਂ ਅਵਾਜ਼ ਨਹੀਂ ਨਿਕਲ ਰਹੀ ਸੀ, ਇਸ ਲਈ ਤੋਤਲੀ ਆਵਾਜ ਵਿਚ ਉਸ ਕਿਹਾ॥੮॥

ਕਹੋ ਤੁ ਨ੍ਰਿਪ ਇਕ ਸੈਨ ਸੁਨਾਊਂ ਰਾਜ ਨਸ਼ਟ ਤੇ ਅਧਿਕ ਡਰਾਊਂ॥
ਭਾਨ ਛਟਾ ਤਵ ਸੁਤ ਬਿਖਿ ਦਜਾਈ॥ ਤਾਂਤੇ ਮੈ ਧਾਵਤ ਹਜਾਂ ਆਈ॥ ੯॥

ਰਾਜਨ ਜੇ ਤੁਸੀਂ ਕਹੋ ਤਾਂ ਇਕ ਸੈਨਿਤ ਤੁਹਾਨੂੰ ਕਰਾਂ। ਕਿਉਂਕਿ ਮੈਂ ਰਾਜ ਦੇ ਨਸ਼ਟ ਹੋਣ ਤੋ ਬਹੁਤ ਡਰਦੀ ਹਾਂ। ਭਾਨ ਛਟਾ ਨੇ ਤੁਹਾਡੇ ਪੁੱਤਰ ਨੂੰ ਜ਼ਹਿਰ ਦਿੱਤਾ ਹੈ ਇਸ ਕਰਕੇ ਹੀ ਡਰਦੀ ਹੋਈ ਮੈਂ ਏਥੇ ਆਈ ਹਾਂ॥੯॥

ਮੋਰੋ ਨਾਮੁ ਨ ਤਿਹ ਕਹਿ ਦੀਜੈ॥ ਨਿਜੁ ਸੁਤ ਕੀ ਰੱਛਾਊ ਕੀਜੈ॥
ਜੌ ਸੁਨਿ ਭਾਨਛਟਾ ਇਹ ਜਾਵੈ॥ ਚਿਤ ਕੌ ਹਿਤ ਹਮ ਸੌ ਬਿਸਰਾਵੈ॥ ੧੦॥

ਮੇਰਾ ਨਾਂ ਉਹਦੇ ਕੋਲ ਨਾ ਲੈਣਾਂ ਅਤੇ ਆਪਣੇ ਪੁੱਤਰ ਦੀ ਰਖਿਆ ਕਰੋ। ਜੇ ਕਿਤੇ ਭਾਨ ਛਟਾ ਨੂੰ ਪਤਾ ਲੱਗ ਗਿਆ ਤਾਂ ਉਸਦਾ ਮੇਰੇ ਪ੍ਰਤਿ ਪਿਆਰ ਖਤਮ ਹੋ ਜਾਊਗਾ॥੧੦॥

ਸੁਨਤ ਬਚਨ ਉਠਿ ਨ੍ਰਿਪਤਿ ਸਿਧਾਰਾ॥ ਮ੍ਰਿਤਕ ਪੂਤ ਛਿਤ ਪਰਜੋ ਨਿਹਾਰਾ॥
ਰੋਵੈ ਲਾਗ ਅਧਿਕ ਦੁਖ ਪਾਇਸਿ॥ ਦੈਦੈ ਪਾਗ ਧਰਨਿ ਪਟਕਾਇਸਿ॥ ੧੧॥

ਗੱਲ ਸੁਣਦਿਆਂ ਹੀ ਰਾਜਾ ਤੁਰ ਪਿਆ ਅਤੇ ਉਸ ਮਰੇ ਹੋਏ ਪੁੱਤਰ ਨੂੰ ਧਰਤੀ ਤੇ ਪਿਆ

*************************************************************************
ਵੇਖਿਆ। ਬਹੁਤ ਦੁਖੀ ਹੋ ਕੇ ਉਹ ਰੋਣ ਲਗਾ ਅਤੇ ਜ਼ਮੀਨ ਤੇ ਸਿਰ ਮਾਰਨ ਲੱਗਾ।।੧੧।।

**ਦੋਹਰਾ।। ਸੂਰਨ ਥੋ ਕੈਫੀਨ ਥੋ ਜਿਯਤ ਰਹੈਂ ਐਂਠਾਇ।।**
**ਭਖਤ ਸੂਮ ਸੋਫੀ ਮਰਜੋ ਬਿਖਹਿ ਨ ਸਕਜੋ ਪਚਾਇ।। ੧੨।।**

ਜੋ ਸੂਰਬੀਰ ਨਸ਼ਾ ਪੀਣ ਵਾਲੇ ਹੁੰਦੇ ਹਨ, ਉਹ ਵਾਧੂ ਪੀ ਕੇ ਵੀ ਜੀਉਂਦੇ ਰਹਿੰਦੇ ਹਨ। ਪਰ ਕਦੀ ਨਾ ਪੀਣ ਵਾਲਾ ਪੀ ਕੇ ਮਰ ਗਿਆ ਅਤੇ ਨਸ਼ੇ ਦੀ ਜ਼ਹਿਰ ਨੂੰ ਨਾ ਪੁਚਾ ਸਕਿਆ।।੧੨।।

**ਤਬ ਰਾਜਾ ਗਹਿ ਕੇਸ ਤੇ ਰਾਨੀ ਲਈ ਮੰਗਾਇ।।**
**ਸਾਚੁ ਝੂਠ ਸਮਝਿਯੋ ਨ ਕਛੁ ਜਮ ਪੁਰ ਦਈ ਪਠਾਇ।। ੧੩।।**

ਤਦ ਰਾਜੇ ਨੇ ਕੇਸਾਂ ਤੋਂ ਫੜਕੇ ਰਾਣੀ ਨੂੰ ਮੰਗਵਾ ਲਿਆ,ਉਸ ਸੱਚ ਝੂਠ ਕੁਝ ਨਹੀਂ ਸਮਝਿਆ ਅਤੇ ਉਸ ਵਿਚਾਰੀ ਨੂੰ ਮਾਰਕੇ ਜਮਲੋਕ ਭੇਜ ਦਿੱਤਾ।।੧੩।।

**ਸੁਤ ਮਾਰਜੋ ਸਵਤਿਹ ਸਹਿਤ ਨ੍ਰਿਪ ਸੌ ਕਿਯਾ ਪਯਾਰ।।**
**ਬ੍ਰਹਮ ਬਿਸ਼ਨ ਲਹਿ ਨਾ ਸਕੈ ਤ੍ਰਿਯਾ ਚਰਿੱਤ੍ਰ ਅਪਾਰ।। ੧੪।।**

ਸੌਂਕਣ ਸਮੇਤ ਪੁੱਤਰ ਨੂੰ ਮਾਰ ਦਿੱਤਾ ਅਤੇ ਰਾਜੇ ਨਾਲ ਪਿਆਰ ਵਧਾ ਲਿਆ। ਬ੍ਰਹਮਾ, ਵਿਸ਼ਨੂੰ ਵੀ ਇਸਤਰੀਆਂ ਦੇ ਅਪਾਰ ਚਲਿੱਤਰਾਂ ਨੂੰ ਨਹੀਂ ਸਮਝ ਸਕੇ।।੧੪।।

**ਰਾਨੀ ਬਾਚ।।**

**ਰਾਜ ਨਸ਼ਟ ਤੇ ਮੈਂ ਡਰੀ ਸੁਨੁ ਮੇਰੇ ਪੁਰਹੂਤ।।**
**ਕਹਾ ਭਯੋ ਜੌ ਸਵਤਿ ਕੋ ਤਊ ਤਿਹਾਰੋ ਪੂਤ।। ੧੫।।**

ਰਾਣੀ ਨੇ ਫਿਰ ਕਿਹਾ,"ਹੇ ਮੇਰੇ ਰਾਜਨ, ਹੇ ਮੇਰੇ ਇੰਦਰ ਦੇਵ! ਮੈਂ ਤਾਂ ਰਾਜ ਨਸ਼ਟ ਹੋਣ ਦੀ ਸੰਭਾਵਨਾ ਤੋਂ ਡਰ ਗਈ ਸੀ। ਕੀ ਹੋਇਆ ਜੇ ਉਹ ਸੌਂਕਣ ਦਾ ਪੁਤਰ ਸੀ, ਪਰ ਅਸਲ ਵਿਚ ਪੁੱਤਰ ਤਾਂ ਤੁਹਾਡਾ ਹੀ ਸੀ।।੧੫।।

**ਚੌਪਈ।। ਜਬ ਇਹ ਭਾਂਤਿ ਰਾਵ ਸੁਨਿ ਪਾਵਾ।। ਤਾਕੌ ਸਤਿਵੰਤੀ ਠਹਿਰਾਵਾ।।**
**ਤਾਸੌ ਅਧਿਕ ਪ੍ਰੀਤਿ ਉਪਜਾਇਸਿ।। ਔਰ ਤ੍ਰਿਯਹਿ ਸਭ ਕੌ ਬਿਸਰਾਇਸਿ।। ੧੬।। ੧।।**

ਜਦ ਰਾਜੇ ਨੇ ਇਹ ਗੱਲ ਸੁਣੀ ਤਾਂ ਉਸ ਚੰਡਾਲਨ ਨੂੰ ਸੱਚੀ ਮੰਨਿਆ। ਉਹਦੇ ਨਾਲ ਹੋਰ ਜ਼ਿਆਦਾ ਪਿਆਰ ਕੀਤਾ ਅਤੇ ਬਾਕੀ ਸਾਰੀਆਂ ਇਸਤਰੀਆਂ ਨੂੰ ਭੁਲਾ ਦਿੱਤਾ।।੧੬।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤੇਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੪੩।।੪੫੩੩।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ, ਦੋ ਸੌ ਤਰਤਾਲੀਵੀਂ ਕਥਾ ਸਮਾਪਤ॥੨੪੩॥੪੫੩੩॥ਚਲਦਾ॥

# ਚਲਿੱਤਰ ਦੋ ਸੌ ਚਤਾਲੀਵਾਂ

# ਕਥਾ ਨਾਗਰ ਮਤੀ

**ਚੌਪਈ॥ ਪਦਮ ਸਿੰਘ ਰਾਜਾ ਇਕ ਸੁਭ ਮਤਿ॥ ਦੁਰਨਜਾਂਤਦੁਖ ਹਰਨ ਬਿਕਟ ਅਤਿ॥**
**ਬਿਕ੍ਰਮ ਕੁਅਰਿ ਤਵਨ ਕੀ ਨਾਰੀ॥ ਬਿਧਿ ਸੁਨਾਰ ਸਾਂਚੇ ਜਨੁ ਢਾਰੀ॥ ੧॥**

ਪਦਮ ਸਿੰਘ ਨਾਮੀਂ ਇਕ ਬੜਾ ਸਮਝਦਾਰ ਰਾਜਾ ਸੀ, ਦੁਸ਼ਟਾਂ ਦਾ ਉਹ ਨਾਸ ਕਰਦਾ ਸੀ ਅਤੇ ਪਰਜਾ ਦੇ ਦੁਖਾਂ ਨੂੰ ਦੂਰ ਕਰਦਾ ਸੀ। ਬਿਕਰਮ ਕੁਮਾਰੀ ਉਸਦੀ ਸੁੰਦਰ ਨਾਰੀ ਸੀ, ਜਿਸ ਨੂੰ ਮਾਨੋ ਸੁਨਿਆਰੇ ਨੇ ਸੱਚੇ ਵਿਚ ਢਾਲ ਕੇ ਬਣਾਇਆ ਹੋਵੇ॥੧॥

**ਸੁੰਭ ਕਰਨ ਤਾਂਕੌ ਸੁਤ ਅਤਿ ਬਲ॥ ਅਰਿ ਅਨੇਕ ਜੀਤੇ ਜਿਹ ਦਲਿ ਮਲਿ॥**
**ਅੱਪ੍ਰਮਾਨ ਤਿਹ ਰੂਪ ਕਹਤ ਜਰ॥ ਨਿਰਖਿ ਨਾਰਿ ਹ੍ਵੈ ਰਹਤ ਥਕਿਤ ਮਗ॥ ੨॥**

ਸ਼ੁਭਕਰਣ ਨਾਂ ਦਾ ਉਨ੍ਹਾਂ ਦਾ ਪੁੱਤਰ ਬਹੁਤ ਬਲਵਾਨ ਸੀ ਜਿਸਨੇ ਅਨੇਕਾਂ ਦੁਸ਼ਮਣਾਂ ਨੂੰ ਮਾਰਕੇ ਜਿਤਿਆ ਸੀ। ਉਸਦੀ ਸੁੰਦਰਤਾ ਅਪਰ ਅਪਾਰ ਸੀ। ਇਸਤਰੀਆਂ ਰਾਹ ਵੇਖ ਵੇਖ ਥੱਕ ਜਾਂਦੀਆਂ ਸਨ॥੨॥

**ਜਾਤ ਜਿਤੈ ਰਿਤੁ ਪਤਿ ਜਿਮਿ ਭਯੋ॥ ਹ੍ਵੈ ਉਜਾਰਿ ਪਾਛੇ ਬਨ ਗਯੋ॥**
**ਪੁਰ ਜਨ ਚਲਹਿ ਸੰਗਿ ਉਠਿ ਸਬ ਹੀ॥ ਜਾਨੁਕ ਬਸੇ ਨਾਹਿ ਪੁਰ ਕਬ ਹੀ॥ ੩॥**

ਉਹ ਮੌਸਮ ਬਹਾਰ ਦੀ ਤਰ੍ਹਾਂ ਜਿਥੇ ਜਾਂਦਾ ਸੀ ਉਸ ਪਿਛੇ ਰੌਸ਼ਨੀ ਵੀ ਜਾਂਦੀ ਸੀ। ਸਾਰੇ ਨਗਰ ਨਿਵਾਸੀ ਵੀ ਉਸ ਦੇ ਮਗਰ ਇਸਤਰਾਂ ਚਲ ਪੈਂਦੇ ਸਨ ਜਿਵੇਂ ਉਹ ਕਦੀ ਨਗਰ ਵਿਚ ਰਹੇ ਹੀ ਨ ਹੋਣ॥੩॥

**ਜਿਤ ਜਿਤ ਜਾਤ ਕੁਅਰਿ ਮਗ ਭਯੋ॥ ਜਾਨੁਕ ਬਰਖਿ ਕ੍ਰਿਪਾਬੁੰਦ ਗਯੋ॥**
**ਲੋਗਨ ਨੈਨ ਲਗੇ ਤਿਹ ਬਾਟੈਂ॥ ਜਾਨੁਕ ਬਿਸਿਖ ਅੰਮ੍ਰਿਤ ਕਹਿ ਚਾਟੈਂ॥ ੪॥**

ਉਹ ਰਾਜ ਕੁਮਾਰ ਜਿਹੜੇ ਵੀ ਪਾਸੇ ਜਾਂਦਾ ਸੀ, ਉਸੇ ਪਾਸੇ ਕਿਰਪਾ ਦ੍ਰਿਸ਼ਟੀ ਹੋ ਜਾਂਦੀ ਸੀ। ਲੋਕਾਂ ਦੀਆਂ ਨਜ਼ਰਾਂ ਉਸ ਉਤੇ ਇਸਤਰ੍ਹਾਂ ਲੱਗੀਆਂ ਰਹਿੰਦੀਆਂ ਸਨ ਜਿਵੇਂ ਜ਼ਹਿਰ ਨੂੰ ਅੰਮ੍ਰਿਤ ਚੱਟ ਲੈਂਦੀ ਹੈ॥੪॥

**ਦੋਹਰਾ॥ ਜਿਹ ਜ਼ਿਹ ਮਾਰਗ ਕੇ ਬਿਖੈ ਜਾਤ ਕੁਅਰ ਚਲਿ ਸੋਇ॥**

ਨੈਨ ਰੰਗੀਲੋ ਸਭਨ ਕੇ ਭੂਮ ਛਬੀਲੀ ਹੋਇ।। ੫।।

ਰਾਜ ਕੁਮਾਰ ਜਿਸ ਰਸਤੇ ਵੀ ਜਾਂਦਾ ਸੀ ਉਥੇ ਸਾਰਿਆਂ ਦੇ ਨੈਣ ਉਸਨੂੰ ਵੇਖਕੇ ਰੰਗੀਲੇ ਹੋ ਜਾਂਦੇ ਸਨ ਅਤੇ ਉਹ ਧਰਤੀ ਛੈਲ ਛਬੀਲੀ ਹੋ ਜਾਂਦੀ ਸੀ।।੫।।

ਚੌਪਈ।। ਬ੍ਰਿਖਧੁਜ ਨਗਰ ਸ਼ਾਹ ਇਕ ਤਾਕੇ।। ਨਾਗਰਿ ਕੁਅਰਿ ਨਾਰਿ ਗ੍ਰਿਹਿ ਜਾਕੇ।।
ਨਾਗਰਿ ਮਤੀ ਸੁਤਾ ਤਿਹ ਸੋਹੈ।। ਨਗਰਨਿ ਕੇ ਨਗਰਕ ਕਹ ਮੋਹੈ।। ੬।।

ਉਸ ਸ਼ਹਿਰ ਵਿਚ ਬ੍ਰਿਖ ਧੁਜ ਨਾਮੀਂ ਇਕ ਸ਼ਾਹ ਰਹਿੰਦਾ ਸੀ, ਉਸ ਦੀ ਇਸਤਰੀ ਦਾ ਨਾਂ ਨਾਗਰ ਕੁਮਾਰੀ ਸੀ। ਉਸਦੀ ਪੁੱਤਰੀ ਦਾ ਨਾਂ ਨਾਗਰਮਤੀ ਸੀ ਜਿਹੜੀ ਨਗਰ ਵਿਚ ਸਾਰਿਆਂ ਦਾ ਮਨ ਮੋਹਦੀ ਸੀ।।੬।।

ਤਿਨ ਵਹੁ ਕੁਅਰਿ ਦ੍ਰਿਗਨ ਲਹਿ ਪਾਵਾ।। ਛੋਰਿ ਲਾਜ ਕਹੁ ਨੇਹੁ ਲਗਾਵਾ।।
ਮਨ ਮੈ ਅਧਿਕ ਮਤ ਸ੍ਵੈ ਝੂਲੀ।। ਮਾਤ ਪਿਤਾ ਕੀ ਸਭ ਸੁਧਿ ਭੂਲੀ।। ੭।।

ਉਸ ਲੜਕੀ ਨੇ ਰਾਜ ਕੁਮਾਰ ਨੂੰ ਵੇਖ ਲਿਆ ਅਤੇ ਲਾਜ ਸ਼ਰਮ ਤ੍ਰਿਆਗ ਕੇ ਉਸ ਨਾਲ ਪਿਆਰ ਪਾ ਲਿਆ। ਉਹ ਮਨ ਵਿਚ ਮਸਤ ਹੋ ਗਈ ਅਤੇ ਮਾਤਾ ਪਿਤਾ ਦੀ ਸਭ ਸੁੱਧ ਭੁਲ ਗਈ।। ੭।।

ਜਵਨ ਮਾਰਗ ਨ੍ਰਿਪ ਸੁਤ ਚਲਿ ਆਵੈ।। ਤਹੀ ਕੁਅਰਿ ਸਖਿਯਨ ਜੁਤ ਗਾਵੈ।।
ਚਾਰੁ ਚਾਰੁ ਕਰਿ ਨੈਨ ਨਿਹਾਰੈ।। ਨੈਨ ਸੈਨ ਦੈ ਹਸੈ ਹਕਾਰੈ।। ੮।।

ਜਿਸ ਰਾਹ ਥਾਣੀਂ ਰਾਜ ਕੁਮਾਰ ਜਾਂਦਾ ਸੀ ਉਸ ਰਾਹ ਵਿਚ ਕੁਝ ਸਖੀਆਂ ਸਮੇਤ ਗੀਤ ਗਾਉਣ ਲੱਗ ਜਾਂਦੀ ਸੀ। ਉਹ ਅਤਿ ਸੁੰਦਰ ਨੈਣਾਂ ਨਾਲ ਵੇਖਣ ਲੱਗਦੀ ਅਤੇ ਐਖਾਂ ਦੇ ਇਸ਼ਾਰਿਆਂ ਨਾਲ ਉਸ ਵਲ ਵੇਖ ਕੇ ਹੱਸਦੀ ਸੀ।।੮।।

ਦੋਹਰਾ।। ਇਸ਼ਕ ਮੁਸ਼ਕ ਖਾਂਸੀ ਖੁਰਕ ਛਿਪਤ ਛਪਾਏ ਨਾਹਿ।।
ਅੰਤ ਪ੍ਰਗਟ ਹ੍ਵੈ ਜਗ ਰਹਹਿ ਸ੍ਰਿਸ਼ਟਿ ਸਕਲ ਕੇ ਮਾਹਿ।। ੯।।

ਇਸ਼ਕ, ਮੁਸ਼ਕ, ਖਾਂਸੀ ਅਤੇ ਖੁਰਕ ਲੁਕਾਇਆਂ ਵੀ ਨਹੀਂ ਲੁਕਦੇ ਹਨ। ਅੰਤ ਵਿਚ ਸਾਰੇ ਜੱਗ ਵਿਚ ਜ਼ਾਹਰ ਹੋ ਜਾਂਦੇ ਹਨ।।੯।।

ਚੌਪਈ।। ਪ੍ਰਚੁਰ ਬਾਤ ਇਹ ਭਈ ਨਗਰ ਮੈ।। ਚਲਤ ਚਲਤ ਸੁ ਗਈ ਤਿਹ ਘਰ ਮੈ।।
ਤਹ ਤੇ ਹਟਕਿ ਮਾਤ ਪਿਤੁ ਰਾਖੀ।। ਕਟੁ ਕਟੁ ਬਾਤ ਬਦਨ ਤੇਂ ਭਾਖੀ।। ੧੦।।

ਇਸ ਗੱਲ ਦੀ ਚਰਚਾ ਸਾਰੇ ਸ਼ਹਿਰ ਵਿਚ ਚਲ ਪਈ ਅਤੇ ਉਹ ਚਲਦੀ ਚਲਦੀ ਉਹ ਉਸਦੇ ਘਰ ਤਕ ਵੀ ਪਹੁੰਚ ਗਈ। ਮਾਂ ਪਿਉ ਨੇ ਉਸ ਨੂੰ ਬਹੁਤ ਵਰਜਿਆ ਅਤੇ ਉਸ ਨੂੰ ਕੌੜੇ

************************************************************

ਬੋਲ ਵੀ ਬੋਲੇ।।੧੦।।

**ਰਾਖਹਿ ਹਟਕਿ ਜਾਨਿ ਨਹਿ ਦੇਹੀ।। ਭਾਂਤਿ ਭਾਂਤਿ ਸੌ ਰੱਛ ਕਰੇਹੀ।।**
**ਤਾਤੇ ਤਰੁਨਿ ਅਧਿਕ ਦੁਖ ਪਾਵੈ।। ਰੋਵਤਹੀਂ ਦਿਨ ਰੈਨਿ ਗਵਾਵੈ।। ੧੧।।**

ਉਹ ਉਸ ਨੂੰ ਜਾਣ ਨਹੀਂ ਦਿੰਦੇ ਸਨ ਅਤੇ ਹਰ ਪ੍ਰਕਾਰ ਨਾਲ ਰਖਵਾਲੀ ਕਰਦੇ ਸਨ। ਇਸ ਗਲ ਤੋਂ ਇਸਤਰੀ ਬਹੁਤ ਦੁਖੀ ਸੀ ਅਤੇ ਰੋ ਰੋ ਕੇ ਦਿਨ ਰਾਤ ਗੁਜ਼ਾਰਦੀ ਸੀ।।੧੧।।

**ਸੋਰਠਾ।। ਅਰੀ ਬਰੀ ਯਹ ਪ੍ਰੀਤਿ ਨਿਸੁ ਦਿਨ ਹੋਤ ਖਰੀ ਖਰੀ।।**
**ਜਲ ਸਫਰੀ ਕੀ ਰੀਤਿ ਪੀਯ ਪਾਨਿ ਬਿਛੁਰੇ ਮਰਤ।। ੧੨।।**

ਇਹ ਪ੍ਰੇਮ ਦੀ ਰੀਤ ਹੀ ਐਸੀ ਹੈ ਕਿ ਇਹ ਦਿਨ ਰਾਤ ਵਧਦੀ ਜਾਂਦੀ ਹੈ। ਇਹ ਤਾਂ ਜਲ ਤੇ ਮੱਛੀ ਦੇ ਵਾਂਗ ਹੈ ਜਦ ਮੱਛੀ ਆਪਣੇ ਪਿਆਰੇ ਜਲ ਤੋਂ ਵਿਛੜ ਜਾਂਦੀ ਹੈ ਤਾਂ ਉਹ ਮਰ ਜਾਂਦੀ ਹੈ।।੧੨।।

**ਦੋਹਰਾ।। ਜੇ ਬਨਿਤਾ ਬਿਰਹਿਨ ਭਈ ਪੰਥ ਬਿਰਹ ਕੋ ਲੇਹਿ।।**
**ਪਲਕ ਬਿਖੈ ਪਿਯ ਕੇ ਨਿਮਿਤ ਪ੍ਰਾਨ ਚਟਕ ਦੈ ਦੇਹਿ।। ੧੩।।**

ਜਿਹੜੀ ਇਸਤਰੀ ਬਿਰਹਾ ਵਿਚ ਵੈਰਾਗਣ ਦਾ ਰਸਤਾ ਫੜ ਲੈਂਦੀ ਹੈ ਤਾਂ ਪਿਆਰੇ ਦੇ ਵਿਛੋੜੇ ਵਿਚ ਅੱਖ ਝਮਕਦਿਆਂ ਪ੍ਰਾਣ ਵੀ ਦੇ ਦਿੰਦੀ ਹੈ।।੧੩।।

**ਭੁਜੰਗ ਛੰਦ।। ਲਿਖੀ ਪ੍ਰੇਮ ਪੱਤ੍ਰੀ ਸਖੀ ਬੋਲਿ ਆਛੀ।।**
**ਲਗੀ ਪ੍ਰੀਤਿ ਲਾਲਾ ਭਏ ਰਾਮ ਸਾਛੀ।।**
**ਕਹਜੋ ਆਜੁ ਜੋ ਮੈਂ ਨ ਤੋਕੌ ਨਿਹਾਰੌ।।**
**ਘਰੀ ਏਕ ਮੈ ਵਾਰਿ ਪ੍ਰਾਨਾਨਿ ਡਾਰੌਂ।। ੧੪।।**

ਉਸ ਲੜਕੀ ਨੇ ਅਪਣੀ ਇਕ ਸਹੇਲੀ ਨੂੰ ਬੁਲਾਇਆ ਅਤੇ ਇਕ ਪੱਤਰ ਲਿਖ ਕੇ ਦਿੱਤਾ ਕਿ ਹੇ ਪਿਆਰੇ, ਪ੍ਰਭੂ ਗਵਾਹ ਹੈ ਮੈਨੂੰ ਤੇਰੇ ਨਾਲ ਪਿਆਰ ਹੋ ਗਿਆ ਹੈ। ਜੇ ਮੈਂ ਅੱਜ ਤੈਨੂੰ ਨਹੀਂ ਵੇਖਾਂਗੀ ਤਾਂ ਘੜੀ ਪੱਲ ਵਿਚ ਅਪਣੀ ਜਾਨ ਵਾਰ ਦੇਵਾਂਗੀ।।੧੪।।

**ਕਰੋ ਬਾਲ ਬੇਲੰਬ ਨਾ ਆਜੁ ਐਯੈ।। ਇਹਾਂ ਤੇ ਮੁਝੈ ਕਾਢਿ ਲੈ ਸੰਗ ਜੈਯੈ।।**
**ਕਬੈ ਮਾਨੁ ਮਾਨੀ ਕਹਾ ਮਾਨ ਕੀਜੈ।। ਮਹਾਰਾਜ ਪ੍ਰਾਨਾਨ ਕੋ ਦਾਨ ਦੀਜੈ।।੧੫।।**

ਹੇ ਪਿਆਰੇ ਛੇਤੀ ਏਥੇ ਆਓ ਅਤੇ ਮੈਨੂੰ ਏਥੋਂ ਕਢ ਕੇ ਲੈ ਜਾਵੋ। ਤੁਸੀਂ ਹੰਕਾਰੀ ਹੋ, ਪਰ ਏਨ੍ਹਾਂ ਮਾਣ ਨ ਕਰੋ ਅਤੇ ਮੈਨੂੰ ਪ੍ਰਾਣਾਂ ਦਾ ਦਾਨ ਬਖਸ਼ੋ।।੧੫।।

ਰਚੀ ਬਾਲ ਲਾਲਾ ਸਭੈ ਰੂਪ ਤੇਰੇ।। ਮਿਲੌ ਆਜੁ ਮੋਕੌ ਸੁਨੋ ਪ੍ਰਾਨ ਮੇਰੇ।।
ਕਹਾ ਮਾਨ ਮਾਤੇ ਫਿਰੌ ਐਂਠ ਐਂਠੇ।। ਲਯੋ ਚੋਰਿ ਮੇਰੋ ਕਹਾ ਚਿੱਤ ਬੈਠੇ।। ੧੬।।

ਸਾਰੀਆਂ ਇਸਤਰੀਆਂ ਤੁਹਾਡੇ ਰੂਪ ਤੇ ਮੋਹਿਤ ਹਨ। ਹੇ ਮੇਰੇ ਪ੍ਰਾਣ ਪਿਆਰੇ ਅਜ ਮੈਨੂੰ ਆ ਕੇ ਮਿਲੋ। ਹੇ ਮਦਮਸਤ ਪਿਆਰੇ ਕਿਉਂ ਆਕੜ ਕੇ ਬੈਠੇ ਹੋ ? ਤੁਸੀਂ ਤਾਂ ਬੈਠਿਆਂ ਬੈਠਿਆਂ ਮੇਰਾ ਚਿੱਤ ਚੁਰਾ ਲਿਆ ਹੈ।।੧੬।।

ਕਰੋ ਹਾਰ ਸ਼ਿੰਗਾਰ ਬਾਗੌ ਬਨਾਵੌ।। ਕੀਏ ਚਿਤ ਮੈ ਚੌਪਿ ਬੀਰੀ ਚਬਾਵੌ।।
ਉਠੋ ਬੇਗਿ ਬੈਠੇ ਕਹਾਂ ਪ੍ਰਾਨ ਮੇਰੇ।। ਚਲੋ ਕੁੰਜ ਮੇਰੇ ਲਗੈ ਨੈਨ ਤੇਰੇ।। ੧੭।।

ਹੇ ਪਿਆਰੇ ਹਾਰ ਸ਼ਿੰਗਾਰ ਕਰੋ, ਸੋਹਣੇ ਕਪੜੇ ਪਾਓ ਮਨ ਵਿਚ ਖੁਸ਼ ਹੋਕੇ ਪਾਨ ਦਾ ਬੀੜਾ ਚਬਾਓ ਅਤੇ ਤੁਰੰਤ ਉਠ ਕੇ ਮੇਰੇ ਘਰ ਆ ਜਾਵੋ। ਮੇਰੀਆਂ ਅੱਖਾਂ ਤੁਹਾਡੇ ਵਲ ਹੀ ਲੱਗੀਆਂ ਹਨ।।੧੭।।

ਦੋਹਰਾ।। ਬਚਨ ਬਿਕਾਨੇ ਕੁਅਰਿ ਕੇ ਕਹੈ ਕੁਅਰਿ ਕੇ ਸੰਗ।।
ਏਕ ਨ ਮਾਨੀ ਮੰਦਮਤਿ ਰਸ ਕੇ ਉਮਗਿ ਤਰੰਗ।। ੧੮।।

ਇਸਤਰੀ ਦੇ ਇਹ ਸਾਰੇ ਬਚਨ ਰਾਜੇ ਨੂੰ ਕਹੇ ਗਏ ਪਰ ਉਸ ਮਦਮਸਤ ਨੇ ਉਸਦੀ ਕਿਸੇ ਗੱਲ ਨੂੰ ਵੀ ਨ ਮੰਨਿਆ।।੧੮।।

ਚੌਪਈ।। ਨਾਹਿ ਨਾਹਿ ਮਤਿ ਮੰਦ ਉਚਾਰੀ।। ਭਲੀ ਬੁਰੀ ਜੜ੍ਹ ਕਛੁ ਨ ਬਿਚਾਰੀ।।
ਬਚਨ ਮਾਨਿ ਗ੍ਰਿਹਿ ਤਾਹਿ ਨ ਗਯੋ।। ਸ਼ਾਹੁ ਸੁਤਾ ਕਹ ਭਜਤ ਨ ਭਯੋ।। ੧੯।।

ਉਹ ਮਦਮਸਤ ਨੇ 'ਨਹੀਂ ਨਹੀਂ' ਹੀ ਕਿਹਾ ਅਤੇ ਭਲੇ ਬੁਰੇ ਦੀ ਕੋਈ ਪਰਖ ਨਹੀਂ ਕੀਤੀ। ਗੱਲ ਮੰਨ ਕੇ ਉਸਦੇ ਘਰ ਨਹੀਂ ਗਿਆ ਅਤੇ ਸ਼ਾਹ ਦੀ ਪੁੱਤਰੀ ਨਾਲ ਰਮਣ ਨਹੀਂ ਕੀਤਾ।।੧੯।।

ਕਬਿਯੋ ਬਾਚ।।

ਅੜਿੱਲ।। ਕਾਮਾਤੁਰ ਹ੍ਵੈ ਜੁ ਤ੍ਰਿਯ ਪੁਰਖ ਪ੍ਰਤਿ ਆਵਈ।।
ਘੋਰ ਨਰਕਮਹਿ ਪਰੈ ਜੁ ਤਾਂਹਿ ਨ ਰਾਵਈ।।
ਜੋ ਪਰ ਤ੍ਰਿਯਪਰ ਸੇਜ ਭਜਤ ਹੈ ਜਾਇ ਕਰਿ।।
ਹੋ ਪਾਪ ਕੁੰਡ ਕੇ ਮਾਹਿ ਪਰਤ ਸੋ ਧਾਇ ਕਰਿ।। ੨੦।।

ਕਵੀ ਜੀ ਕਹਿੰਦੇ ਹਨ ਜਿਹੜੀ ਇਸਤਰੀ ਕਾਮਵਸ ਹੋ ਕੇ ਮਨੁੱਖ ਦੇ ਪਾਸ ਆਉਂਦੀ ਹੈ ਅਤੇ ਮਨੁੱਖ ਉਸ ਨਾਲ ਭੋਗ ਨਾ ਕਰੇ ਤਾਂ ਉਹ ਮਨੁੱਖ ਘੋਰ ਨਰਕ ਵਿਚ ਪੈਂਦਾ ਹੈ। ਪਰ ਜਿਹੜਾ

ਮਨੁੱਖ ਪਰਾਈ ਇਸਤਰੀ ਦੇ ਘਰ ਜਾਕੇ ਉਸਦੀ ਸੇਜ ਤੇ ਜਾਕੇ ਭੋਗਦਾ ਉਹ ਵੀ ਝਟ ਨਰਕ ਕੁੰਡ ਵਿਚ ਜਾ ਪੈਂਦਾ ਹੈ।।੨੦।।

ਨਾਹਿ ਨਾਹਿ ਪੁਨਿ ਕੁਅਰ ਐਸ ਉਚਰਤ ਭਯੋ।।
ਬਨਿ ਤਨਿ ਸਜਿਨ ਸ਼ਿੰਗਾਰ ਤਰੁਨਿ ਕੇ ਗ੍ਰਿਹਿ ਗਯੋ।।
ਬਾਲ ਅਧਿਕ ਰਿਸ ਭਰੀ ਚਰਿੱਤ੍ਰ ਬਿਚਾਰਯੋ।।
ਹੋ ਮਾਤ ਪਿਤਾ ਕੇ ਸਹਿਤ ਮਿੱਤ੍ਰ ਹਨਿ ਡਾਰਿਯੋ।। ੨੧।।

ਪਹਿਲਾਂ ਤਾਂ ਉਹ ਰਾਜਕੁਮਾਰ 'ਨਹੀਂ ਨਹੀਂ' ਕਰਦਾ ਰਿਹਾ ਪਰ ਫਿਰ ਸੱਜ ਧੱਜ ਕੇ ਉਸ ਇਸਤਰੀ ਦੇ ਘਰ ਚਲਾ ਗਿਆ। ਇਸਤਰੀ ਬਹੁਤ ਗੁੱਸੇ ਵਿਚ ਆਕੇ ਇਕ ਚਲਿੱਤਰ ਕੀਤਾ ਅਤੇ ਮਾਤਾ ਪਿਤਾ ਸਮੇਤ ਉਸ ਮਿੱਤਰ ਕੁਮਾਰ ਨੂੰ ਮਾਰ ਦਿੱਤਾ।।੨੧।।

ਕਬਿਯੋ ਬਾਚ।।

ਦੋਹਰਾ।। ਕਾਮਾਤੁਰ ਹ੍ਵੈ ਜੋ ਤਰੁਨਿ ਮੁਹਿ ਭਜਿ ਕਹੈ ਬਨਾਇ।।
ਤਾਹਿ ਭਜੈ ਜੋ ਨਾਹਿ ਜਨ ਨਰਕ ਪਰੈ ਪੁਨਿ ਜਾਇ।। ੨੨।।

ਜੋ ਕਾਮਵੱਸ ਇਸਤਰੀ ਮਨੁਖ ਨੂੰ ਕਹੇ ਕਿ ਮੇਰੇ ਨਾਲ ਭੋਗ ਕਰੋ ਅਤੇ ਜਿਹੜਾ ਮਨੁੱਖ ਭੋਗ ਨਾ ਕਰੇ ਤਾਂ ਐਸਾ ਆਦਮੀ ਨਰਕ ਵਿਚ ਪੈਂਦਾ ਹੈ।।੨੨।।

ਅੜਿੱਲ।। ਕੁਅਰਿ ਕਟਾਰੀ ਕਾਢਿ ਸੁ ਕਰ ਭੀਤਰ ਲਈ।।
ਪਿਤੁ ਕੇ ਉਰ ਹਨਿ ਕਾਢਿ ਮਾਤ ਕੇ ਉਰ ਦਈ।।
ਖੰਡ ਖੰਡ ਨਿਜ ਪਾਨ ਪਿਤਾ ਕੇ ਕੋਟਿ ਕਰਿ।।
ਹੋਂ ਭੀਤਿ ਕੁਅਰਿ ਕੇ ਤੀਰ ਜਾਤ ਭੀ ਗਾਡ ਕਰਿ।। ੨੩।।

ਇਸਤਰੀ ਨੇ ਕਟਾਰ ਕੱਢੀ ਅਤੇ ਹੱਥ ਵਿਚ ਫੜਕੇ ਪਿਤਾ ਦੀ ਛਾਤੀ ਵਿਚ ਖੋਭ ਦਿੱਤੀ, ਫਿਰ ਪਿਤਾ ਦੀ ਛਾਤੀ ਵਿਚੋਂ ਕੱਢ ਕੇ ਮਾਂ ਦੇ ਢਿਡ ਵਿਚ ਮਾਰ ਦਿੱਤੀ। ਅਪਣੇਂ ਮਰੇ ਹੋਏ ਪਿਤਾ ਦੇ ਅਨੇਕਾਂ ਟੁਕੜੇ ਕਰਕੇ, ਧਰਤੀ ਵਿਚ ਦਬ ਕੇ ਉਹ ਡਰੇ ਹੋਏ ਕੁਮਾਰ ਪਾਸ ਚਲੀ ਗਈ।।੨੩।।

ਪਹਿਰ ਭਗੌਹੇ ਬਸਤ੍ਰ ਜਾਤ ਨ੍ਰਿਪ ਪੈ ਭਈ।।
ਸੁਤਕੀ ਇਹ ਬਿਧਿ ਭਾਖ ਬਾਤ ਤਿਹ ਤਿਤੁ ਦਈ।।
ਰਾਵ੍ਰਿ ਪੂਤ ਤਵ ਮੋਰਿ ਨਿਰਖਿ ਛਬਿ ਲੁਭਧਿਯੋ।।

***************************************************************

**ਹੋ ਤਾਤੇ ਮੇਰੋ ਤਾਤ ਬਾਧਿ ਕਰਿ ਬੱਧਿ ਕਿਯੋ।। ੨੪।।**

ਹੁਣ ਉਹ ਭਗਵੇਂ ਕੱਪੜੇ ਪਾਕੇ ਰਾਜੇ ਦੇ ਕੋਲ ਗਈ ਅਤੇ ਉਸ ਦੇ ਪੁੱਤਰ ਬਾਰੇ ਰਾਜੇ ਨੂੰ ਇਸ ਤਰ੍ਹਾਂ ਕਹਿਣ ਲੱਗੀ, "ਹੇ ਰਾਜਨ ! ਤੁਹਾਡਾ ਪੁੱਤਰ ਮੇਰੀ ਸੁੰਦਰਤਾ ਵੇਖ ਕੇ ਮੋਹਿਤ ਹੋ ਗਿਆ ਅਤੇ ਏਸੇ ਕਰਕੇ ਉਸ ਮੇਰੇ ਮਾਤਾ ਪਿਤਾ ਨੂੰ ਬੰਨ੍ਹ ਕੇ ਮਾਰ ਦਿੱਤਾ ਹੈ।।੨੪।।

**ਖੰਡਖੰਡ ਕਰਿ ਗਾਡਿ ਭੀਤਿ ਤਰ ਰਾਖਿਯੋ।।**
**ਬਚਨ ਅਚਾਨਕ ਇਹ ਬਿਧਿ ਨ੍ਰਿਪ ਸੌ ਭਾਖਿਯੋ।।**
**ਰਾਇ ਨਜਾਇ ਕਰਿ ਚਲਿਕੈ ਆਪਿ ਨਿਹਾਰਿਯੈ।।**
**ਹੋ ਨਿਕਸੇ ਹਨਿਯੈ ਯਾਹਿ ਨ ਮੋਹਿ ਸੰਘਾਰਿਯੈ।। ੨੫।।**

ਉਸਨੇ ਉਸਦੇ ਟੁਕੜੇ ਟੁਕੜੇ ਕਰਕੇ ਕੰਧ ਦੇ ਥੱਲੇ ਨੱਪ ਦਿੱਤਾ ਹੈ, ਹੇ ਰਾਜਨ! ਓਥੇ ਜਾਕੇ ਖੁਦ ਵੇਖੋ ਜੇ ਸੱਚ ਨਿਕਲ ਆਵੇ ਤਾਂ ਉਸਨੂੰ ਮਾਰ ਦੇਵੋ ਅਤੇ ਝੂਠ ਨਿਕਲੇ ਤਾਂ ਮੈਨੂੰ ਮਾਰ ਦੇਣਾ।।੨੫।।

**ਦੋਹਰਾ।। ਪਤਿ ਮਾਰੇ ਕੀ ਜਬ ਸੁਨੀ ਮੋਰਿ ਮਾਤ ਧੁਨਿ ਕਾਨ।।**
**ਮਾਰਿ ਮਰੀ ਜਮ ਧਰ ਤਬੈ ਸੁਰਪੁਰ ਕੀਅਸਿ ਪਯਾਨ।। ੨੬।।**

ਪਤੀ ਦੇ ਮਰਨ ਦੀ ਖਬਰ ਜਦ ਮੇਰੀ ਮਾਂ ਨੇ ਸੁਣੀ ਤਾਂ ਉਹ ਵੀ ਕਟਾਰ ਮਾਰਕੇ ਮਰ ਗਈ ਹੈ।।੨੬।।

**ਸੁਨਿ ਰਾਜਾ ਐਸੋ ਬਚਨ ਬਜਾਕੁਲ ਉਠਯੋ ਰਿਸਾਇ।।**
**ਭੀਤ ਤਰੇਂ ਤੇ ਸ਼ਾਹੁ ਕੋ ਮ੍ਰਿਤਕ ਨਿਕਾਸਯੋ ਜਾਇ।। ੨੭।।**

ਰਾਜਾ ਇਹ ਖਬਰ ਸੁਣ ਕੇ ਬੇਚੈਨ ਹੋ ਗਿਆ ਅਤੇ ਜਾਕੇ ਕੰਧ ਦੇ ਥਲਿਓਂ ਸ਼ਾਹ ਦੀ ਟੁਕੜੇ ਹੋਈ ਲਾਸ਼ ਕਢਵਾਈ।।੨੭।।

**ਚੌਪਈ।। ਟੂਕ ਬਿਲੋਕਿ ਚਕ੍ਰਿਤ ਹ੍ਵੈ ਰਹਯੋ।। ਸਾਚੁ ਭਯੋ ਜੋ ਮੁਹਿ ਇਨ ਚਹਯੋ।।**
**ਭੇਦ ਅਭੇਦ ਨ ਕਛੂ ਬਿਚਾਰਿਯੋ।। ਸੁਤ ਕੋ ਪਕਰਿ ਕਾਟਿ ਸਿਰ ਡਾਰਿਯੋ।। ੨੮।।**

ਟੁਕੜੇ ਵੇਖ ਕੇ ਉਹ ਹੈਰਾਨ ਰਹਿ ਗਿਆ ਅਤੇ ਸੋਚਣ ਲੱਗਾ ਕਿ ਇਸ ਇਸਤਰੀ ਨੇ ਜੋ ਕਿਹਾ ਹੈ ਉਹ ਬਿਲਕੁਲ ਸੱਚ ਨਿਕਲਿਆ ਹੈ। ਉਸ ਨੇ ਅਸਲ ਭੇਦ ਦੀ ਗੱਲ ਨ ਸਮਝੀ ਅਤੇ ਪੁੱਤਰ ਨੂੰ ਮੰਗਵਾ ਕੇ ਉਸਦਾ ਸਿਰ ਲਾਹ ਦਿੱਤਾ।।੨੮।।

**ਅੜਿੱਲ।। ਪ੍ਰਥਮ ਮਾਤ ਪਿਤੁ ਮਾਰਿ ਬਹੁਰਿ ਨਿਜੁ ਮੀਤ ਸੰਘਾਰਯੋ।।**

**ਛਲਜੋ ਮੂੜ੍ਹ ਮਤਿ ਰਾਇ ਜਵਨ ਨਹਿ ਨਜਾਇ ਬਿਚਾਰਜੋ।।**
**ਸੁਨੀ ਨ ਐਸੀ ਕਾਨ ਕਹੂੰ ਆਗੇ ਨਹਿ ਹੋਈ।।**
**ਹੋ ਤ੍ਰਿਯ ਚਰਿੱਤ੍ਰ ਕੀ ਬਾਤ ਜਗਤ ਜਾਨਤ ਨਹਿ ਕੋਈ।।੨੯।।੧।।**

ਪਹਿਲਾਂ ਮਾਤਾ ਪਿਤਾ ਨੂੰ ਮਾਰਿਆ, ਫਿਰ ਮੂਰਖ ਰਾਜੇ ਨੂੰ ਛਲ ਲਿਆ ਕਿਉਂਕਿ ਉਸ ਵੀ ਅਸਲ ਸਚਾਈ ਬਾਰੇ ਨਹੀਂ ਸੋਚਿਆ। ਕਿਸੇ ਨੇ ਨਾ ਇਸਤਰ੍ਹਾਂ ਦਾ ਸੁਣਿਆ ਸੀ ਅਤੇ ਨਾ ਹੀ ਅਗੇ ਇਸ ਤਰ੍ਹਾਂ ਕਦੀ ਹੋਵੇਗਾ। ਇਸਤਰੀ ਦੇ ਚਲਿੱਤਰ ਨੂੰ ਸੰਸਾਰ ਵਿਚ ਕੋਈ ਨਹੀਂ ਜਾਣ ਸਕਦਾ।।੨੯।।੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਆਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੪੪।।੪੫੬੨।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਚਤਾਲੀਵੀਂ ਕਥਾ ਸਮਾਪਤ।।੨੪੪।।੪੫੬੨।।ਚਲਦਾ।।

## ਚਲਿੱਤਰ ਦੋ ਸੌ ਪੰਜਤਾਲੀਵਾਂ

## ਕਥਾ ਰਸ ਤਿਲਕ ਮੰਜਰੀ

**ਚੌਪਈ।। ਪ੍ਰਾਚੀ ਦਿਸਾ ਪ੍ਰਗਟ ਇਕ ਨਗਰੀ।। ਖੰਭਾਵਤਿ ਸਭ ਜਗਤ ਉਜਗਰੀ।।**
**ਰੂਪ ਸੈਨ ਰਾਜਾ ਤਹ ਕੇਰਾ।। ਜਾਕੇ ਦੁਸ਼ਟ ਨ ਬਾਚਾ ਨੇਰਾ।। ੧।।**

ਪੂਰਬ ਵਾਲੇ ਪਾਸੇ ਇਕ ਜਗਤ ਪ੍ਰਸਿੱਧ ਖੰਭਾਵਤੀ ਨਾਮੀ ਨਗਰ ਸੀ ਜਿਸਦਾ ਰਾਜਾ ਰੂਪ ਸੈਨ ਸੀ ਜਿਸ ਦੇ ਕੋਲੋਂ ਕੋਈ ਵੀ ਦੁਸ਼ਟ ਬੱਚ ਨਹੀਂ ਸਕਦਾ ਸੀ।।੧।।

**ਮਦਨ ਮੰਜਰੀ ਨਾਰਿ ਤਵਨ ਕੀ।। ਸਸਿ ਕੀ ਸੀ ਛਬਿ ਲਗਤਿ ਜਵਨ ਕੀ।।**
**ਮ੍ਰਿਗ ਕੇ ਨੈਨ ਦੋਊ ਹਰਿ ਲੀਨੇ।। ਸੁਕ ਨਾਸਾ ਕੋਕਿਲ ਬਚ ਦੀਨੇ।। ੨।।**

ਉਸਦੀ ਇਸਤਰੀ ਦਾ ਨਾਂ ਮਦਨ ਮੰਜਰੀ ਸੀ ਜਿਹੜੀ ਚੰਦਰਮਾ ਨਾਲੋਂ ਵੀ ਸੁੰਦਰ ਸੀ। ਉਸ ਦੇ ਨੈਣ ਏਨੇ ਸੁੰਦਰ ਸਨ ਜਿਵੇਂ ਕਿ ਹਿਰਨ ਦੇ ਚੁਰਾ ਲਏ ਹੋਣ ਅਤੇ ਨੱਕ ਤੋਤੇ ਵਰਗਾ ਸੀ ਅਤੇ ਆਵਾਜ਼ ਕੋਇਲ ਵਰਗੀ ਸੁਰੀਲੀ ਸੀ।।੨।।

**ਰਾਜਾ ਪਿਯਤ ਅਮਲ ਸਭ ਭਾਰੀ।। ਭਾਂਤਿ ਭਾਂਤਿ ਸੌ ਭੋਗਤ ਨਾਰੀ।।**
**ਪੋਸਤ ਭਾਂਗ ਅਫੀਮ ਚੜ੍ਹਾਵੈ।। ਪਜਾਲੇ ਪੀ ਪਚਾਸਇਕ ਜਾਵੈ।। ੩।।**

ਰਾਜਾ ਬਹੁਤ ਜਿਆਦਾ ਨਸ਼ਾ ਕਰਕੇ ਕਈ ਪ੍ਰਕਾਰ ਦੀਆਂ ਇਸਤਰੀਆਂ ਨਾਲ ਰਮਣ ਕਰਿਆ ਕਰਦਾ ਸੀ। ਪੋਸਤ ਭੰਗ ਅਤੇ ਅਫੀਮ ਨੂੰ ਘੜੀ ਘੜੀ ਪੀ ਕੇ ਲਗ ਭਗ ਪੰਜਾਹ ਪਿਆਲੇ ਪੀ

ਜਾਂਦਾ ਸੀ।।੩।।

ਅੜਿੱਲ।। ਭਾਂਤਿ ਭਾਂਤਿ ਰਨਯਨਿ ਸੌ ਭੋਗ ਕਮਾਵਈ।।
ਆਸਨ ਚੁੰਬਨ ਕਰਤ ਨ ਗਨਨਾ ਆਵਈ।।
ਚਾਰਿ ਪਹਰ ਰਤਿ ਕਰੈ ਅਧਿਕ ਸੁਖ ਪਾਇਕੈ।।
ਹੋ ਜੋ ਰਾਨੀ ਤਿਹ ਰਮੈ ਰਹੈ ਉਰਝਾਇਕੈ।। ੪।।

ਰਾਣੀਆਂ ਨਾਲ ਭਾਂਤ ਭਾਂਤ ਢੰਗਾਂ ਨਾਲ ਭੋਗ ਕਰਦਾ ਸੀ ਅਤੇ ਆਸਣਾਂ ਚੁੰਮਣਾਂ ਦੀ ਕੋਈ ਗਿਣਤੀ ਹੀ ਨਹੀਂ ਸੀ। ਚਾਰ ਪਹਿਰ ਤਕ ਭੋਗ ਬਿਲਾਸ ਕਰਦਾ ਰਹਿੰਦਾ ਅਤੇ ਜਿਸ ਰਾਣੀ ਨਾਲ ਵੀ ਰਮਣ ਕਰਦਾ ਉਸ ਨੂੰ ਉਲਝਾ ਕੇ ਰਖ ਦਿੰਦਾ।।੪।।

ਸ੍ਰੀ ਰਸ ਤਿਲਕ ਮੰਜਰੀ ਤ੍ਰਿਯਿਕ ਬਖਾਨਿਯੈ।।
ਅਧਿਕ ਜਗਤ ਕੇ ਮਾਂਝ ਧਨਵਤੀ ਜਾਨਿਯੈ।।
ਜਾਵਿੱਤ੍ਰੀ ਜਾਇਫਰਨ ਸ਼ਾਹੁ ਚਬਾਵਈ।।
ਹੋ ਸੋਫੀ ਸੂਮ ਨ ਭੂਲਿ ਭਾਂਗ ਕੌ ਖਾਵਈ।। ੫।।

ਰਸ ਤਿਲਕ ਮੰਜਰੀ ਇਕ ਇਸਤਰੀ ਸੀ ਜਿਹੜੀ ਕਿ ਜਗਤ ਵਿਚ ਬਹੁਤ ਧਨਵਾਨ ਮੰਨੀ ਜਾਂਦੀ ਸੀ। ਉਸਦਾ ਪਤੀ ਸ਼ਾਹ ਜਾਵਿਤਰੀ ਅਤੇ ਜਾਫਲ ਖਾਂਦਾ ਸੀ ਅਤੇ ਉਹ ਕੰਜੂਸ ਭੁਲ ਕੇ ਵੀ ਭੰਗ ਨਹੀਂ ਪੀਂਦਾ ਸੀ।।੫।।

ਸ਼ਾਹੁ ਆਪੁ ਕੌ ਸਜਾਨੋ ਅਧਿਕ ਕਹਾਵਈ।।
ਭੂਲਿ ਭਾਂਗ ਸੁਪਨੇ ਹੂੰ ਨ ਘੋਟਿ ਚੜ੍ਹਾਵਈ।।
ਪਿਯੈ ਜੁ ਰਾਨੀ ਭਾਂਗ ਅਧਿਕ ਤਾਸੌ ਲਰੈ।।
ਹੋ ਕੌਡੀ ਕਰ ਤੇ ਦਾਨ ਨ ਸ਼ੋਕਾਤਰ ਕਰੈ।। ੬।।

ਸ਼ਾਹ ਅਪਣੇ ਆਪ ਨੂੰ ਜ਼ਿਆਦਾ ਸਿਆਣਾ ਕਹਾਉਂਦਾ ਸੀ ਅਤੇ ਕਿਤੇ ਸੁਪਨੇ ਵਿਚ ਵੀ ਭੰਗ ਘੋਟ ਕੇ ਨਹੀਂ ਪੀਂਦਾ ਸੀ। ਇਸਤਰੀ ਜਦ ਭੰਗ ਪੀਂਦੀ ਸੀ ਤਾਂ ਉਸ ਨਾਲ ਲੜਦਾ ਸੀ ਅਤੇ ਕਿਸੇ ਦੁਖੀ ਨੂੰ ਉਹ ਕਦੇ ਇਕ ਕੌਢੀ ਵੀ ਦਾਨ ਨਹੀਂ ਸੀ ਕਰਦਾ।।੬।।

ਚੌਪਈ।। ਪਿਯਤ ਭਾਂਗ ਕਾਹੂ ਜੋ ਹੇਰੈ।। ਠਾਢੋ ਹੋਤ ਨ ਤਾਕੇ ਨੇਰੈ।।
ਭਯੋ ਸਦਨ ਤਿਹ ਕਹੈ ਉਜਾਰਾ।। ਜਾਕੈ ਕੂੰਡਾ ਬਜੈ ਦੁਆਰਾ।। ੭।।

ਉਹ ਜਦ ਕਿਸੇ ਨੂੰ ਭੰਗ ਪੀਂਦੇ ਵੇਖ ਲੈਂਦਾ ਸੀ ਤਾਂ ਉਸ ਕੋਲ ਵੀ ਨਹੀਂ ਹੁੰਦਾ ਸੀ। ਉਹ ਜਿਸਦੇ ਘਰ ਵਿਚ ਭੰਗ ਘੋਟਣ ਵਾਲਾ ਕੂੰਡਾ ਡੰਡਾ ਖੜਕਦਾ ਸੁਣਦਾ ਤਾਂ ਉਹ ਕਹਿੰਦਾ ਕਿ ਇਹ ਘਰ ਬਰਬਾਦ ਹੋ ਜਾਵੇਗਾ॥੭॥

**ਤਾਕੋ ਹੋਤ ਉਜਾਰਿ ਕਹੈ ਘਰ॥ ਭਾਂਗ ਅਫੀਮ ਭਖਤ ਹੈ ਜੋ ਨਰ॥**
**ਸੋਫੀ ਸਕਲ ਬੁਧਿ ਬਲ ਰਹੈ॥ ਅਮਲਿਨ ਕੋ ਕਛੂ ਕੈ ਨਹਿ ਕਹੈ॥ ੮॥**

ਉਹ ਕਹਿੰਦਾ ਕਿ ਜੋ ਵਿਅਕਤੀ ਭੰਗ ਅਫੀਮ ਖਾਂਦਾ ਹੈ ਉਸਦਾ ਘਰ ਉਜੜ ਜਾਵੇਗਾ। ਸੋਫੀ ਬੁੱਧੀਮਾਨ ਅਤੇ ਸਿਆਣੇ ਹੁੰਦੇ ਹਨ ਜਦ ਕਿ ਅਮਲੀ ਦੇ ਪਾਸ ਅਕਲ ਵਰਗੀ ਕੋਈ ਚੀਜ਼ ਹੁੰਦੀ ਹੀ ਨਹੀਂ॥੮॥

**ਯਹ ਰਸ ਤਿਲਕ ਮੰਜਰੀ ਸੁਨੀ॥ ਗਈ ਪਾਸ ਹਸਿ ਮੂੰਡੀ ਧੁਨੀ॥**
**ਕਹਾਂ ਬਕਤ ਹੈ ਪਰਜੋ ਮੰਦ ਮਤਿ ॥ ਬਾਹਨ ਸੋਫਿ ਸੀਤਲਾ ਕੀ ਗਤਿ॥ ੯॥**

ਜਦ ਰਸ ਤਿਲਕ ਮੰਜਰੀ ਨੇ ਇਹ ਸਭ ਕੁਝ ਸੁਣਿਆ ਉਹ ਸਿਰ ਹਿਲਾਕੇ ਹੱਸਦੀ ਹੋਈ ਉਸਦੇ ਕੋਲ ਗਈ। ਉਹ ਕਹਿਣ ਲੱਗੀ ਤੁਸੀਂ ਕੀ ਖੋਤੇ ਵਾਂਗ ਬੱਕ ਬੱਕ ਕਰ ਰਹੇ ਹੋ ?॥੯॥

**ਛੰਦ॥ ਅਮਲ ਪਿਯਹਿ ਨ੍ਰਿਪਰਾਜ ਅਧਿਕ ਇਸਤ੍ਰੀਯਨ ਬਿਹਾਰੈ॥**
**ਅਮਲ ਸੂਰਮਾ ਪਿਯਹਿ ਦੁਜਨ ਸਿਰ ਖੜਗ ਪ੍ਰਹਾਰੈ॥**
**ਅਮਲ ਭਖਹਿ ਜੋਗੀਸ ਧਯਾਨ ਜਦੁਪਤਿ ਕੋ ਧਰਹੀ॥**
**ਚਾਖਿ ਤਵਨ ਕੋ ਸ੍ਵਾਦ ਸੂਮ ਸੋਫੀ ਕਜਾ ਕਰਹੀ॥ ੧੦॥**

ਰਾਜਿਆਂ ਨੂੰ ਨਸ਼ਾ ਪਿਆਰਾ ਹੁੰਦਾ ਹੈ ਕਿਉਂਕਿ ਇਸ ਨਸ਼ੇ ਦੇ ਆਧਾਰ ਤੇ ਹੀ ਉਹ ਇਸਤਰੀਆਂ ਨਾਲ ਰਮਣ ਕਰਦੇ ਹਨ। ਸੂਰਬੀਰਾਂ ਨੂੰ ਵੀ ਇਹ ਪਿਆਰਾ ਹੁੰਦਾ ਹੈ ਕਿਉਂਕਿ ਏਸੇ ਦੇ ਬਲ ਨਾਲ ਉਹ ਦੁਸ਼ਟਾਂ ਉੱਤੇ ਤਲਵਾਰ ਦਾ ਵਾਰ ਕਰਦੇ ਹਨ। ਜੋਗੀ ਵੀ ਇਸ ਦਾ ਸੇਵਨ ਕਰਕੇ ਭਗਵਾਨ ਨਾਲ ਅਪਣਾ ਧਿਆਨ ਜੋੜਦੇ ਹਨ। ਪਰ ਤੁਹਾਡੇ ਵਰਗੇ ਨਾ ਪੀਣ ਵਾਲੇ ਕੰਜੂਸ ਉਸ ਬਾਰੇ ਕੀ ਕਹਿਣਗੇ ?॥੧੦॥

**ਸ਼ਾਹੁ ਬਾਚ॥ ਅਮਲ ਪਿਯਤ ਜੇ ਪੁਰਖ ਪਰੇ ਦਿਨ ਰੈਨਿ ਉਘਾਵਤ॥**
**ਅਮਲ ਜੁ ਘਰੀ ਨ ਪਿਯਹਿ ਤਾਪ ਤਿਨ ਕਹ ਚੜਿ ਆਵਤ॥**
**ਅਮਲ ਪੁਰਖੁ ਜੋ ਪੀਯੈ ਕਿਸੁ ਕਾਰਜ ਕੇ ਨਾਹੀ॥**
**ਅਮਲ ਖਾਇ ਗੜੂ ਰਹੈ ਮ੍ਰਿਤਕ ਹ੍ਵੈ ਕੈ ਘਰਮਾਹੀ॥ ੧੧॥**

ਸ਼ਾਹ ਨੇ ਉੱਤਰ ਦਿੱਤਾ ਕਿ ਨਸ਼ਾ ਪੀਣ ਵਾਲੇ ਦਿਨ ਰਾਤ ਉਂਘਦੇ ਰਹਿੰਦੇ ਹਨ ਅਤੇ ਘੜੀ ਪਲ ਨਸ਼ਾ ਨ ਮਿਲਣ ਤੇ ਉਨ੍ਹਾਂ ਨੂੰ ਤਾਪ ਚੜ੍ਹ ਜਾਂਦਾ ਹੈ। ਅਮਲੀ ਆਦਮੀ ਕਿਸੇ ਕੰਮ ਦਾ ਨਹੀਂ ਹੁੰਦਾ, ਉਹ ਅਮਲ ਪੀ ਕੇ ਘਰ ਵਿਚ ਮੁਰਦੇ ਵਾਂਗ ਪਿਆ ਰਹਿੰਦਾ ਹੈ॥੧੧॥

**ਤ੍ਰਿਯੋ ਬਾਚ॥ ਸਜਾਨੇ ਸੋਚਿਤ ਰਹੈ ਰਾਜ ਕੈਫਿਯੈ ਕਮਾਵੈ॥**
**ਸੂਮ ਸੰਚਿ ਧਨ ਰਹੈ ਸੂਰ ਦਿਨ ਏਕ ਲੁਟਾਵੈ॥**
**ਅਮਲ ਪੀਏ ਜਸੁ ਹੋਇ ਦਾਨ ਖਾਂਡੇ ਨਹਿ ਹੀਨੋ॥**
**ਅੰਤ ਗੁਦਾ ਕੇ ਪੈਂਡ ਸੂਮ ਸੋਫੀ ਜਿਯ ਦੀਨੋ॥ ੧੨॥**

ਇਸਤਰੀ ਨੇ ਕਿਹਾ ਸਿਆਣੇ ਜਾਣਦੇ ਹਨ ਕਿ ਰਾਜਾ ਨਸ਼ਾ ਹੀ ਕਰਦਾ ਹੈ। ਕੰਜੂਸ ਧਨ ਇਕੱਠਾ ਕਰਦੇ ਰਹਿੰਦੇ ਹਨ ਅਤੇ ਸੂਰਬੀਰ ਇਕ ਦਿਨ ਵਿਚ ਹੀ ਲੁਟਾ ਦਿੰਦੇ ਹਨ। ਅਮਲ ਪੀਣ ਨਾਲ ਜਸ ਮਿਲਦਾ ਹੈ ਅਤੇ ਦਾਨ ਦਾ ਖੰਡਣ ਨਹੀਂ ਹੁੰਦਾ। ਸੋਫੀ ਦੇ ਪ੍ਰਾਣ ਅੰਤ ਵਿਚ ਗੁਦਾ ਰਸਤੇ ਹੀ ਨਿਕਲਦੇ ਹਨ॥੧੨॥

**ਭਾਂਗ ਪੁਰਖ ਵੈ ਪਿਯਹਿ ਭਗਤ ਹਰਿ ਕੀ ਜੇ ਕਰਹੀ॥**
**ਭਾਂਗ ਭਖਤ ਵੈ ਪੁਰਖ ਕਿਸੂ ਕੀ ਆਸ ਨ ਧਰਹੀ॥**
**ਅਮਲ ਪਿਯਤ ਤੇ ਬੀਰ ਬਰਤ ਜਿਨ ਤ੍ਰਿਨ ਮਸਤਕ ਪਰ॥**
**ਤੇ ਕਜਾ ਪੀਵਹਿ ਭਾਂਗ ਰਹੈ ਜਿਨਕੇ ਤਕਰੀ ਕਰ॥ ੧੩॥**

ਭੰਗ ਉਹ ਲੋਕ ਪੀਂਦੇ ਹਨ ਜੋ ਪ੍ਰਭੂ ਦੀ ਭਗਤੀ ਕਰਦੇ ਹਨ। ਭੰਗ ਉਹ ਲੋਕ ਪੀਂਦੇ ਹਨ ਜਿਹੜੇ ਕਿਸੇ ਤੇ ਆਸ ਨਹੀਂ ਰਖਦੇ। ਅਮਲ ਉਹ ਸੂਰਬੀਰ ਪੀਂਦੇ ਹਨ ਜਿਨ੍ਹਾਂ ਨੇ ਜ਼ਿੰਦਗੀ ਵਿਚ ਪ੍ਰਣ ਕੀਤਾ ਹੋਵੇ। ਉਨ੍ਹਾਂ ਲੋਕਾਂ ਨੇ ਭੰਗ ਕੀ ਪੀਣੀ ਹੈ ਜਿਹੜੇ ਹੱਥ ਵਿਚ ਤੱਕੜੀ ਲੈਕੇ ਤੋਲਦੇ ਰਹਿੰਦੇ ਹਨ॥੧੩॥

**ਅੜਿੱਲ॥ ਸਦਾ ਸਰੋਹੀ ਊਪਰ ਕਰ ਜਿਨਕੋ ਰਹੈ॥**
**ਸਿਰ ਮੋ ਖਾਇ ਕ੍ਰਿਪਾਨ ਜੁ ਤਿਹ ਕਟੁ ਬਚ ਕਹੈ॥**
**ਨਿੰਬੂਆ ਟਿਕ ਕਹਿ ਰਹੈ ਮੂੰਛਿ ਐਸੇ ਕੀਏ॥**
**ਹੋ ਤੇ ਨਰ ਪੀਵਹਿ ਭਾਂਗ ਕਹਾਂ ਪਸੁ ਤੈਂ ਪੀਏ॥ ੧੪॥**

ਜਿਨ੍ਹਾਂ ਮਰਦਾਂ ਦਾ ਹੱਥ ਸਦਾ ਤਲਵਾਰ ਤੇ ਰਹਿੰਦਾ ਹੈ ਅਤੇ ਅਪਣੇ ਸਿਰ ਤੇ ਕਿਰਪਾਨ ਦਾ ਵਾਰ ਖਾਂਦੇ ਹਨ ਪਰ ਫਿਰ ਵੀ ਹੌਸਲਾ ਨਹੀਂ ਛੱਡਦੇ। ਮੁੱਛਾਂ ਇਸ ਤਰ੍ਹਾਂ ਦੀਆਂ ਬਣਾਉਂਦੇ ਹਨ

ਕਿ ਉਨ੍ਹਾਂ ਤੇ ਨਿੰਬੂ ਟਿਕ ਜਾਵੇ। ਐਸੇ ਨਰ ਮਰਦ ਹੀ ਭੰਗ ਪੀਂਦੇ ਹਨ ਤੁਹਾਡੇ ਵਰਗੇ ਪਸ਼ੂਆਂ ਨੇ ਭੰਗ ਕੀ ਪੀਣੀ ਹੈ ?॥੧੪॥

**ਅਗੰ ਜਾਨ ਜੋ ਗੰਜਤ ਸਦਾ ਅਗੰਜ ਨਰ॥**
**ਤ੍ਰਸਤ ਤਾਪ ਤੁਟਿ ਜਾਇ ਨਿਰਖਿ ਜਿਹ ਖੜਗ ਕਰ॥**
**ਤੇ ਪੀਵਤ ਹੈਂ ਭਾਂਗ ਅਧਿਕ ਜਿਨ ਜਸ ਲਏ॥**
**ਹੋ ਦਾਨ ਖਾਂਡ ਕੈ ਪ੍ਰਥਮ ਬਹੁਰਿ ਜਗ ਤੇ ਗਏ॥ ੧੫॥**

ਅਮਲ ਪੀਣ ਵਾਲੇ ਵਿਅਕਤੀ ਸਦਾ ਅੱਗੇ ਵੱਲ ਹੀ ਵਧਦੇ ਹਨ ਜਿੰਨ੍ਹਾਂ ਦੇ ਹੱਥ ਵਿਚ ਤਲਵਾਰ ਵੇਖ ਸਾਰੇ ਦੁਖ ਦੂਰ ਹੋ ਜਾਂਦੇ ਹਨ,ਅਜੇਹੇ ਜੱਸ ਵਾਲੇ ਸੂਰਮੇਂ ਭੰਗ ਪੀਂਦੇ ਹਨ ਅਤੇ ਕਿਰਪਾਨ ਦਾਨ ਕਰਕੇ ਹੀ ਜਗ ਵਿਚੋਂ ਜਾਂਦੇ ਹਨ॥੧੫॥

**ਦੋਹਰਾ॥ ਤੇ ਨਰ ਕੈਫਨ ਕੋ ਪਿਯਤ ਤੈਂ ਕਜਾ ਪਿਯਹਿ ਅਜਾਨ॥**
**ਕਰ ਤਕਰੀ ਪਕਰਤ ਰਹਜੋ ਕਸੀ ਨ ਕਮਰ ਕ੍ਰਿਪਾਨ॥ ੧੬॥**

ਮਰਦ ਲੋਕ ਹੀ ਨਸ਼ਾ ਪੀਂਦੇ ਹਨ, ਹੇ ਮੂਰਖ ਤੂੰ ਨਸ਼ਾ ਕੀ ਪੀਵੇਂਗਾ ? ਤੂੰ ਤੇ ਹਮੇਸ਼ਾ ਹੱਥ ਵਿਚ ਤੱਕੜੀ ਫੜ ਰਖੀ ਅਤੇ ਕਦੇ ਤਲਵਾਰ ਲੱਕ ਨਾਲ ਬੰਨ੍ਹਕੇ ਨਹੀਂ ਵੇਖੀ॥੧੬॥

**ਚੌਪਈ॥ ਯੌ ਸੁਨਿ ਬੈਨ ਸ਼ਾਹੁ ਰਿਸਿ ਭਰਿਯੋ॥ ਨਿਜੁ ਤ੍ਰਿਯ ਕਹ ਕਟੁ ਬਚਨ ਉਚਰਿਯੋ॥**
**ਲਾਤ ਮੁਸਟ ਭੌਂ ਕੀਏ ਪ੍ਰਹਾਰਾ॥ ਤੈਂ ਕਜੋਂ ਐਸੀ ਭਾਂਤਿ ਉਚਾਰਾ॥ ੧੭॥**

ਇਹ ਸੁਣ ਕੇ ਸ਼ਾਹ ਬਹੁਤ ਗੁੱਸੇ ਵਿਚ ਆਇਆ ਅਤੇ ਉਸ ਆਪਣੀ ਇਸਤਰੀ ਨੂੰ ਭੈੜੇ ਬਚਨ ਕਹੇ। ਉਸਨੂੰ ਲਤਾਂ ਅਤੇ ਮੁੱਕੀਆਂ ਨਾਲ ਮਾਰਿਆ ਅਤੇ ਕਿਹਾ ਤੂੰ ਇਸ ਤਰ੍ਹਾਂ ਕਿਉਂ ਕਿਹਾ ਹੈ॥੧੭॥

**ਤ੍ਰਿਯੋ ਬਾਚ॥ ਕਹੋ ਸ਼ਾਹੁ ਤੌ ਸਾਚ ਉਚਰਊਂ॥ ਤੁਮ ਤੇ ਤਊ ਅਧਿਕ ਜਿਯ ਡਰਊਂ॥**
**ਜੋ ਕੁਲ ਰੀਤਿ ਬਡਨ ਚਲਿ ਆਈ॥ ਸੋ ਮੈਂ ਤੁਹਿ ਪ੍ਰਤਿ ਕਹਤ ਸੁਨਾਈ॥ ੧੮॥**

ਇਸਤਰੀ ਨੇ ਆਖਿਆ ਹੇ ਸ਼ਾਹ ! ਜੇ ਤੂੰ ਕਹੇਂ ਮੈਂ ਤੈਨੂੰ ਸੱਚ ਦਸਦੀ ਹਾਂ। ਤੇਰੇ ਪਾਸੋਂ ਮੈਨੂੰ ਜ਼ਿਆਦਾ ਡਰ ਲੱਗਦਾ ਹੈ। ਇਹ ਤਾਂ ਕੁਲ ਦੀ ਰੀਤ ਚਲੀ ਆਈ ਹੈ, ਮੈਂ ਉਹ ਕੁਝ ਤੈਨੂੰ ਦਸਦੀ ਹਾਂ॥੧੮॥

**ਛਪੈ ਛੰਦ॥ ਦਿਜਨ ਦਾਨ ਦੀਬੋ ਦੁਜਾਨ ਸਿਰ ਖੜਗ ਬਜੈਬੋ॥**
**ਮਹਾਂ ਦੁਸ਼ਟ ਕਹ ਦੰਡਿ ਦਾਰਿਦ ਦੀਨਾਨ ਗਵੈਬੋ॥**

ਨਿਜੁ ਨਾਰਿਨ ਕੇ ਸਾਥ ਕੇਲ ਚਿਰ ਲੌਂ ਮਚਿ ਮੰਡਬ॥
ਖੰਡ ਖੰਡ ਸਨ ਖੇਤ ਖਲਨ ਖੰਡਨ ਸੋ ਖੰਡਬ॥
ਅਮਲ ਨ ਪੀ ਏਤੀ ਕਰੈਂ ਕਜੋਂ ਆਯੋ ਮਹਿ ਲੋਕ ਮਹਿ॥
ਸੁਰ ਅਸੁਰ ਜੱਛ ਗੰਧ੍ਰਬ ਸਭੈ ਤਿਹ ਨਰ ਕੌਂ ਹਸਿ ਹਸਿ ਕਹਹਿ॥ ੧੯॥

ਕੀ ਤੁਸੀਂ ਬ੍ਰਾਹਮਣਾਂ ਨੂੰ ਦਾਨ ਦੇਵੋਗੇ, ਦੁਸ਼ਟਾਂ ਦੇ ਸਿਰ ਤੇ ਤਲਵਾਰ ਚਲਾਓਗੇ, ਪਾਪੀਆਂ ਨੂੰ ਸਜ਼ਾ ਦੇਵੋਗੇ ਅਤੇ ਉਨ੍ਹਾਂ ਦਾ ਦਲਿੱਦਰ ਦੂਰ ਕਰੋਗੇ। ਅਪਣੀ ਇਸਤਰੀ ਨਾਲ ਜਿਆਦਾ ਸਮੇਂ ਤਕ ਭੋਗ ਕਰੋਗੇ ਅਤੇ ਜੁੱਧ ਖੇਤਰ ਵਿਚ ਵੈਰੀਆਂ ਦੇ ਟੁਕੜੇ ਟੁਕੜੇ ਕਰ ਦੇਵੋਗੇ। ਦੇਵ-ਦਾਨਵ, ਯਕ, ਗੰਧਰਭ, ਨਰ ਸਾਰੇ ਵਿਅਕਤੀ ਤੁਹਾਨੂੰ ਹੱਸ ਹੱਸ ਕੇ ਕਹਿੰਦੇ ਹਨ ਕਿ ਜੇ ਤੂੰ ਨਸ਼ਾ ਪੀ ਕੇ ਇਹ ਕੁਝ ਨਹੀਂ ਕੀਤਾ ਤਾਂ ਇਸ ਮਾਤ ਲੋਕ ਤੇ ਕੀ ਲੈਣ ਆਏ ਹੋ ?॥੧੯॥

ਛੰਦ॥ ਸੋ ਨਰ ਪਿਯਤ ਨ ਭਾਂਗ ਰਹੈ ਕੌਡੀ ਮਹਿ ਜਿਹ ਚਿਤ॥
ਸੋ ਨਰ ਅਮਲ ਨ ਪਿਯੈ ਦਾਨ ਭੈਂ ਨਹਿ ਜਾਕੋ ਹਿਤ॥
ਸਜਾਨੋ ਅਧਿਕ ਕਹਾਇ ਕਾਕ ਕੀ ਉਪਮਾ ਪਾਵਹਿ॥
ਅੰਤ ਸ੍ਵਾਨ ਜਜੋਂ ਮਰੈ ਦੀਨ ਦੁਨਿਯਾ ਪਛੁਤਾਵਹਿ॥ ੨੦॥

ਜਿਹੜਾ ਆਦਮੀ ਭੰਗ ਨਹੀਂ ਪੀਂਦਾ ਅਤੇ ਜਿਸਦਾ ਮਨ ਸਦਾ ਮਾਇਆ ਵਿਚ ਲੱਗਾ ਰਹਿੰਦਾ ਹੈ, ਜਿਹੜਾ ਆਦਮੀ ਨਸ਼ਾ ਨਹੀਂ ਪੀਂਦਾ ਅਤੇ ਦਾਨ ਨਹੀਂ ਕਰਦਾ ਉਹ ਆਦਮੀ ਕਾਂ ਵਾਂਗ ਸਿਆਣਾ ਤਾਂ ਕਿਹਾ ਜਾ ਸਕਦਾ ਹੈ ਪਰ ਅੰਤ ਵਿਚ ਕੁੱਤੇ ਦੀ ਮੌਤ ਮਰਦਾ ਹੈ ਅਤੇ ਇਸ ਦੁਨੀਆਂ ਅਤੇ ਅਗਲੀ ਦੁਨੀਆਂ ਦੋਹਾਂ ਵਿਚ ਉਸ ਨੂੰ ਪਛਤਾਉਣਾ ਪੈਂਦਾ ਹੈ॥੨੦॥

ਦੋਹਰਾ॥ ਅੰਤ ਕਾਕ ਦੀ ਮ੍ਰਿਤੁ ਮਰੈਂ ਮਨ ਭੀਤਰ ਪਛੁਤਾਂਹਿ॥
ਖੰਡਾ ਗਹਜੋ ਨ ਜਸ ਲਿਯੋ ਕਛੂ ਜਗਤ ਕੇ ਮਾਂਹਿ॥ ੨੧॥

ਅੰਤ ਵਿਚ ਕਾਂ ਦੀ ਮੌਤ ਮਰਕੇ ਉਹ ਪਛਤਾਉਂਦਾ ਹੈ ਕਿ ਨਾ ਮੈਂ ਕਿਰਪਾਣ ਫੜੀ ਅਤੇ ਨਾ ਹੀ ਦੁਨੀਆਂ ਤੇ ਜੱਸ ਪ੍ਰਾਪਤ ਕੀਤਾ॥੨੧॥

ਸ਼ਾਹ ਬਾਚ॥

ਚੌਪਈ॥ ਸੁਨ ਸ਼ਾਹੁਨਿ ਤੈਂ ਕਛੂ ਨ ਜਾਨਤ॥ ਸੋਫਿਨ ਸੌ ਅਮਲਿਨ ਕਹ ਠਾਨਤ॥
ਸੋਫੀ ਰੰਕ ਦਰਬੁ ਉਪਜਾਵੈ॥ ਅਮਲੀ ਨ੍ਰਿਪਹੂੰ ਧਾਮ ਲੁਟਾਵੈ॥ ੨੨॥

ਸ਼ਾਹ ਨੇ ਕਿਹਾ, "ਹੇ ਇਸਤਰੀ ਸੁਣ, ਤੂੰ ਕੁਝ ਨਹੀਂ ਜਾਣਦੀ ਏਂ ਅਤੇ ਸੋਫੀਆਂ ਨਾਲ ਨਸ਼ੇ ਦੀ ਗੱਲ ਕਰਦੀ ਏਂ। ਸੋਫੀ ਨਿਰਧਨ ਵੀ ਧਨ ਪੈਦਾ ਕਰਦਾ ਹੈ ਅਤੇ ਅਮਲੀ ਰਾਜਾ ਵੀ ਘਰ ਲੁਟਾ ਦਿੰਦਾ ਹੈ"॥੨੨॥

ਤ੍ਰਿਯੋ ਬਾਚ॥

ਛੰਦ॥ ਜੇ ਅਮਲਨ ਕਹ ਖਾਇ ਖਤਾ ਕਬਹੂੰ ਨਹਿ ਖਾਵੈਂ॥
ਮੂੰਡਿ ਅਵਰਨਹਿ ਜਾਹਿ ਆਪੁ ਕਬਹੂੰ ਨ ਮੁੰਡਾਵੈਂ॥
ਚੰਚਲਾਨ ਕੋ ਚਿੱਤ ਚੋਰ ਛਿਨ ਇਕ ਮਹਿਂ ਲੇਂਹੀ॥
ਭਾਂਤਿ ਭਾਂਤਿ ਭਾਮਿਨਨਿ ਭੋਗ ਭਾਵਤ ਮਨ ਦੇਂਹੀ॥ ੨੩॥

ਇਸਤਰੀ ਨੇ ਕਿਹਾ ਕਿ ਜੋ ਨਸ਼ਾ ਪੀਂਦਾ ਖਾਂਦਾ ਏ ਉਹ ਕਦੀ ਧੋਖਾ ਨਹੀਂ ਖਾਂਦਾ। ਉਹ ਦੂਸਰਿਆਂ ਨੂੰ ਮੂਰਖ ਬਣਾ ਲੈਂਦਾ ਹੈ ਪਰ ਆਪ ਕਦੀ ਮੂਰਖ ਨਹੀਂ ਬਣਦਾ। ਉਹ ਇਸਤਰੀਆਂ ਦਾ ਦਿਲ ਖਿਣ ਭਰ ਵਿਚ ਚੁਰਾ ਲੈਂਦਾ ਹੈ ਅਤੇ ਇਸਤਰੀਆਂ ਦੇ ਮਨ ਭਾਉਂਦਾ ਭਾਂਤ ਭਾਂਤ ਦਾ ਭੋਗ ਬਿਲਾਸ ਕਰਦਾ ਹੈ॥੨੩॥

ਅੜਿੱਲ॥ ਭਜਹਿ ਬਾਮ ਕੈਫਿਯੈ ਕੇਲ ਜੁਗ ਜਾਮ ਮਚਾਵਹਿ॥
ਹਰਿਣਾ ਜਿਮਿ ਉਛਲਹਿ ਨਾਰਿ ਨਾਗਰਿਨ ਰਿਝਾਵਹਿ॥
ਸੌਫੀ ਚੜਤਹਿ ਕਾਂਪਿ ਧਰਨਿ ਊਪਰਿ ਪਰੈਂ॥
ਹੋ ਬੀਰਜ ਖਲਤ ਹ੍ਵੈਜਾਹਿ ਕਹਾਂ ਜੜ੍ਹ ਰਤਿ ਕਰੈਂ॥ ੨੪॥

ਅਮਲੀ ਇਸਤਰੀ ਨਾਲ ਦੋ ਪਹਿਰ ਤਕ ਕਾਮ ਕ੍ਰੀੜਾ ਕਰਦੇ ਰਹਿੰਦੇ ਹਨ ਅਤੇ ਹਿਰਣ ਵਾਂਗ ਉਛਲ ਉਛਲ ਕੇ ਨਾਰੀਆਂ ਨੂੰ ਖੁਸ਼ ਕਰਦੇ ਹਨ। ਸੂਫੀ ਤਾਂ ਭੋਗ ਕਰਨ ਦੇ ਸ਼ੁਰੂ ਵਿਚ ਹੀ ਕੰਬ ਕੇ ਧਰਤੀ ਤੇ ਆ ਡਿੱਗਦੇ ਹਨ। ਉਹ ਝਟ ਖਲਾਸ ਹੋ ਜਾਂਦੇ ਹਨ, ਫਿਰ ਉਹ ਭਲਾ ਕਾਮ ਕ੍ਰੀੜਾ ਕੀ ਕਰਨਗੇ॥੨੪॥

ਬੀਰਜ ਭੂਮਿ ਗਿਰ ਪਰੈ ਤਕੈ ਮੁਖ ਬਾਇਕੈ॥
ਨਿਰਖਿ ਨਾਰ ਕੀ ਓਰ ਰਹੈ ਸਿਰੁ ਨਜਾਇਕੈ॥
ਸ਼ਰਮਨਾਕ ਹ੍ਵੈ ਹ੍ਰਿਦੈ ਬਚਨ ਹਸਿ ਹਸਿ ਕਹੈ॥
ਹੋ ਕਾਮਕੇਲ ਕੀ ਸਮੈਂ ਨ ਪਸੁ ਕੌਡੀ ਲਹੈ॥ ੨੫॥

ਬੀਰਜਪਾਤ ਹੋਣ ਤੇ ਉਹ ਮੂਰਖ ਮੂੰਹ ਫੁਲਾ ਕੇ ਵੇਖਦੇ ਰਹਿੰਦੇ ਹਨ ਅਤੇ ਇਸਤਰੀ ਨੂੰ

ਵੇਖ ਕੇ ਮੂੰਹ ਨੀਵਾਂ ਕਰ ਲੈਂਦੇ ਹਨ। ਦਿਲ ਵਿਚ ਸ਼ਰਮਸਾਰ ਹੁੰਦੇ ਹਨ ਪਰ ਉਪਰੋਂ ਉਪਰੋਂ ਹੱਸ ਕੇ ਗੱਲਾਂ ਕਰਦੇ ਹਨ ਅਤੇ ਉਹ ਪਸ਼ੂ ਕਾਮ ਕ੍ਰੀੜਾ ਦੀ ਰੀਤ ਨੂੰ ਜ਼ਰਾ ਭਰ ਵੀ ਨਹੀਂ ਜਾਣਦੇ॥੨੫॥

**ਤਮਕਿ ਸਾਂਗ ਸੰਗ੍ਰਹਿ ਤੁਰੈ ਪਰ ਦਲਹਿ ਨਚਾਵੈਂ॥**
**ਟੂਕ ਟੂਕ ਹ੍ਵੈ ਗਿਰਹਿ ਤਊ ਸਾਮੁਹਿ ਹਥਿ ਧਾਵੈਂ॥**
**ਅਸਿ ਧਾਰਨ ਲਗ ਜਾਹਿ ਨ ਚਿਤਹਿ ਡੁਲਾਵਹੀਂ॥**
**ਹੋ ਤੇ ਨਰ ਬਰਤ ਬਰੰਗਨਿ ਸੁਰਪੁਰ ਪਾਵਹੀਂ॥ ੨੬॥**

ਪਰ ਅਮਲੀ ਰੋਹ ਵਿਚ ਆਕੇ ਹੱਥ ਵਿਚ ਭਾਲਾ ਫੜਕੇ ਵੈਰੀ ਦੀ ਫੌਜ ਵਿਚ ਘੋੜਾ ਨਚਾਉਂਦੇ ਹਨ। ਭਾਵੇਂ ਟੁਕੜੇ ਟੁਕੜੇ ਹੋ ਜਾਣ ਫਿਰ ਵੀ ਦੁਸ਼ਮਣ ਦੀ ਫੌਜ ਵਲ ਹੀ ਭੱਜਦੇ ਹਨ। ਤਲਵਾਰ ਪਹਿਨਦੇ ਸਮੇਂ ਜ਼ੁਰਾ ਭਰ ਵੀ ਦਿਲ ਵਿਚ ਨਹੀਂ ਡੋਲਦੇ। ਮਰਨ ਉਪਰੰਤ ਇਹੀ ਸੂਰਮੇਂ ਪਰੀਆਂ ਨੂੰ ਵਰ ਕੇ ਸਵਰਗ ਲੋਕ ਵਿਚ ਜਾਂਦੇ ਹਨ॥੨੬॥

**ਸੁਕ੍ਰਿਤ ਸੁਘਰ ਜਿਨ ਆਇ ਜਗਤ ਮੈ ਜਸ ਕੌ ਪਾਯੋ॥**
**ਬਹੁਰਿ ਖਲਨ ਕਹ ਖੰਡਿ ਖੇਤ ਜੈ ਸ਼ਬਦ ਕਹਾਯੋ॥**
**ਅਮਲ ਪਾਨ ਸੁਭ ਅੰਗ ਧਨਖ ਸਰ ਜਿਨ ਲਯੋ॥**
**ਹੋ ਸੋ ਨਰ ਜੀਵਤ ਮੁਕਤਿ ਜਗਤ ਭੀਤਰ ਭਯੋ॥ ੨੭॥**

ਜਿਸ ਵੀ ਚੰਗੇ ਕੰਮ ਕਰਨ ਵਾਲੇ ਸੁਘੜ ਵਿਅੱਕਤੀ ਨੇ ਅਨੇਕਾਂ ਦੁਸ਼ਟਾਂ ਨੂੰ ਮਾਰ ਕੇ ਸੰਸਾਰ ਵਿਚ ਜੱਸ ਖਟਿਆ, ਉਸ ਵਿਅੱਕਤੀ ਨੇ ਹੀ ਨਸ਼ੇ ਦਾ ਸੇਵਨ ਕਰਕੇ ਤੀਰ ਕਮਾਨ ਫੜਿਆ ਹੈ ਅਤੇ ਉਹ ਵਿਅੱਕਤੀ ਹੀ ਸੰਸਾਰ ਵਿਚ ਜੀਵਤ ਮੁਕਤ ਹੋ ਜਾਂਦਾ ਹੈ॥੨੭॥

**ਕਬਹੂੰ ਨ ਖਾਏ ਪਾਨ ਅਮਲ ਕਬਹੂੰ ਨਹਿ ਪੀਯੋ॥**
**ਕਬਹੂੰ ਨ ਖੇਲ ਅਖੇਟਨ ਸੁਖ ਸੁਰਧਨ ਕਹ ਦੀਯੋ॥**
**ਕਬਹੂੰ ਨ ਸੌਂਧਾ ਲਾਇ ਰਾਗ ਮਨ ਭਾਇਯੋ॥**
**ਹੋ ਕਰਜੋ ਨ ਭਾਮਿਨ ਭੋਗ ਜਗਤ ਕਜੋਂ ਆਇਯੋ॥ ੨੮॥**

ਜਿਸ ਆਦਮੀ ਨੇ ਕਦੀ ਪਾਨ ਨਹੀਂ ਖਾਦਾ, ਕਦੀ ਨਸ਼ਾ ਨਹੀਂ ਕੀਤਾ, ਕਦੀ ਸ਼ਿਕਾਰ ਖੇਡ ਕੇ ਦੇਵਤਿਆਂ ਨੂੰ ਖੁਸ਼ ਨਹੀਂ ਕੀਤਾ ਕਦੀ ਰਾਗ ਵਿਚੋਂ ਰਸ ਪ੍ਰਾਪਤ ਨਹੀਂ ਕੀਤਾ ਅਤੇ ਇਸਤਰੀ ਨਾਲ ਦਿਲ ਖੋਲ੍ਹਕੇ ਰਮਣ ਨਹੀਂ ਕੀਤਾ, ਉਹ ਆਦਮੀ ਇਸ ਜਗਤ ਵਿਚ ਕਿਸ ਵਾਸਤੇ-ਆਇਆ ਹੈ॥੨੮॥

ਨਾਦ ਗੰਧ ਸੁਭ ਇਸਤ੍ਰਨ ਜਿਨ ਨਰ ਰਸ ਲੀਏ॥
ਅਮਲ ਪਾਨ ਆਖੇਟ ਦ੍ਰਜਨ ਦੁਖਿਤ ਕੀਏ॥
ਸਾਧੁ ਸੇਵਿ ਸੁਭ ਸੰਗ ਭਜਤ ਹਰਿ ਜੂ ਭਏ॥
ਹੋ ਤੇ ਦੈ ਜਸ ਦੁੰਦਭੀ ਜਗਤ ਯਾਤੇ ਗਏ॥ ੨੯॥

ਰਾਗ, ਸੁਗੰਧ ਚੰਗੀ ਇਸਤਰੀ ਦਾ ਜਿਨ੍ਹਾਂ ਰਸ ਮਾਣਿਆ, ਨਸ਼ਾ ਕੀਤਾ, ਸ਼ਿਕਾਰ ਖੇਡਿਆ ਅਤੇ ਦੁਸ਼ਟਾਂ ਨੂੰ ਦੁਖੀ ਕੀਤਾ, ਜਿਨ੍ਹਾਂ ਸਾਧੂਆਂ ਦੀ ਸੇਵਾ ਕੀਤੀ ਅਤੇ ਸਤ ਸੰਗਤ ਕੀਤੀ ਅਤੇ ਹਰੀ ਦਾ ਨਾਮ ਜਪਿਆ; ਉਹ ਇਸ ਸੰਸਾਰ ਵਿਚੋਂ ਨਗਾਰੇ ਵਜਾ ਕੇ ਗਏ ਹਨ॥੨੯॥

ਚਤੁਰਿ ਨਾਰਿ ਬਹੁ ਭਾਂਤਿ ਰਹੀ ਸਮੁਝਾਇ ਕਰਿ॥
ਮੂਰਖ ਨਾਹ ਨ ਸਮੁਝ੍ਯੋ ਉਠ੍ਯੋ ਰਿਸਾਇ ਕਰਿ॥
ਗਹਿਕੈ ਤਰੁਨਿ ਤੁਰੰਤ ਤਰਲਤਾ ਜਨ ਮਰ੍ਯੋ॥
ਹੋ ਤਬ ਤ੍ਰਿਯ ਠਾਢ ਚਰਿਤ ਤਹੀ ਇਹ ਬਿਧਿ ਕਰ੍ਯੋ॥ ੩੦॥

ਉਹ ਸਿਆਣੀ ਇਸਤਰੀ ਅਨੇਕਾਂ ਢੰਗਾਂ ਨਾਲ ਅਪਣੇ ਪਤੀ ਨੂੰ ਸਮਝਾਉਂਦੀ ਰਹੀ ਪਰ ਉਹ ਮੂਰਖ ਨਾਂ ਸਮਝਿਆ ਅਤੇ ਬੜੇ ਗੁੱਸੇ ਵਿਚ ਆ ਗਿਆ। ਉਸ ਨੇ ਲੋਹੇ ਦੀ ਸੋਟੀ ਲੈ ਕੇ ਉਸਨੂੰ ਕੁਟਿਆ ਅਤੇ ਇਸਤਰੀ ਨੇ ਵੀ ਝੱਟ ਇਕ ਚਲਿੱਤਰ ਖੇਡਿਆ॥੩੦॥

ਛਿਤ ਪਰ ਖਾਇ ਪਛਾਰ ਪਰੀ ਮੁਰਛਾਇ ਕਰਿ॥
ਹਾਇ ਹਾਇ ਕਹਿ ਸ਼ਾਹੁ ਲਈ ਉਰ ਲਾਇ ਕਰਿ॥
ਲਾਖ ਲਹੇ ਤੁਮ ਬਚੇ ਕਹੋ ਕਜਾ ਕੀਜਿਯੈ॥
ਹੋ ਕਹ੍ਯੋ ਨ੍ਰਿਪ ਸਹਿਤ ਭੋਜਨ ਸਭ ਕਹ ਦੀਜਿਯੈ॥ ੩੧॥

ਉਹ ਬੇਹੋਸ਼ ਹੋ ਕੇ ਭੁਆਂਟਣੀ ਖਾਕੇ ਜ਼ਮੀਨ ਤੇ ਡਿੱਗ ਪਈ। ਸ਼ਾਹ ਨੇ 'ਹਾਏ ਹਾਏ' ਕਰਕੇ ਉਸਨੂੰ ਚੁੱਕਕੇ ਸੀਨੇ ਨਾਲ ਲਾ ਲਿਆ। ਉਹ ਕਹਿਣ ਲਗਾ," ਤੂੰ ਕਿਸੇ ਤਰਾਂ ਬੱਚ ਜਾ ਅਤੇ ਮੈਨੂੰ ਦੱਸ ਮੈਂ ਕੀ ਉਪਾਅ ਕਰਾਂ।" ਤਦ ਇਸਤਰੀ ਨੇ ਕਿਹਾ," ਜੇ ਮੇਰਾ ਬਚਾਓ ਚਾਹੁੰਦੇ ਹੋ ਤਾਂ ਰਾਜੇ ਸਮੇਤ ਸਭ ਨੂੰ ਭੋਜਨ ਖਵਾਓ॥੩੧॥

ਦੋਹਰਾ॥ ਸ਼ਾਹੁ ਤਬੈ ਭੋਜਨ ਕਰਾ ਨਾਨਾ ਬਿਧਨ ਬਨਾਇ॥
ਊਚ ਨੀਚ ਰਾਜਾ ਪ੍ਰਜਾ ਸਭਹੀ ਲਏ ਬੁਲਾਇ॥ ੩੨॥

**********************************************************************
ਸ਼ਾਹ ਨੇ ਫਿਰ ਕਈ ਪ੍ਰਕਾਰ ਦਾ ਭੋਜਣ ਤਿਆਰ ਕਰਵਾਇਆ ਅਤੇ ਊਚ, ਨੀਚ, ਰਾਜਾ, ਪਰਜਾ ਸਾਰਿਆਂ ਨੂੰ ਬੁਲਾ ਲਿਆ॥੩੨॥

**ਚੌਪਈ॥ ਪਾਂਤਿ ਪਾਂਤਿ ਲੋਗਨ ਬੈਠਾਯੋ॥ ਭਾਂਤਿ ਭਾਂਤਿ ਭੋਜਨਹਿ ਖਵਾਯੋ॥**
**ਇਤੈ ਨ੍ਰਿਪਤਿ ਸੌ ਨੇਹ ਲਗਾਇਸਿ॥ ਬਾਤਨ ਸੌ ਤਾਕੌ ਉਰਝਾਇਸਿ॥ ੩੩॥**

ਪੰਗਤਾਂ ਵਿਚ ਸਾਰਿਆਂ ਨੂੰ ਬਿਠਾਇਆ ਅਤੇ ਭਾਂਤ ਭਾਂਤ ਦਾ ਭੋਜਨ ਖਵਾਇਆ। ਇਥੇ ਹੀ ਉਸ ਰਾਜੇ ਨਾਲ ਪਿਆਰ ਪਾ ਲਿਆ ਤੇ ਉਸਨੂੰ ਗੱਲਾਂ ਵਿਚ ਲਾ ਲਿਆ॥ ੩੩॥

**ਦੋਹਰਾ॥ ਭੋਜਨ ਤਿਨੈ ਖਵਾਇਯੋ ਭਾਂਗ ਭੋਜ ਮੈ ਪਾਇ॥**
**ਰਾਜਾ ਕੋ ਪਤਿ ਕੇ ਸਹਿਤ ਛਲ ਸੌ ਗਈ ਸੁਵਾਇ॥ ੩੪॥**

ਭੋਜਨ ਵਿਚ ਭੰਗ ਪਾਕੇ ਉਨ੍ਹਾਂ ਨੂੰ ਖਾਣਾ ਖਵਾਇਆ ਇਸ ਤਰਾਂ ਰਾਜੇ ਨੂੰ ਪਤੀ ਸਮੇਤ ਛਲ ਨਾਲ ਸੁਆ ਦਿਤਾ॥੩੪॥

**ਭਾਂਗਿ ਖਾਇ ਰਾਜਾ ਜਗਯੋ ਸੋਫੀ ਭਯੋ ਅਚੇਤ॥**
**ਮਿੱਤ੍ਰ ਭਏ ਤਿਹ ਨਾਰਿ ਕੋ ਤਬ ਹੀ ਬਨਯੋ ਸੰਕੇਤ॥ ੩੫॥**

ਭੰਗ ਖਾਕੇ ਰਾਜਾ ਤਾਂ ਜਾਗਦਾ ਰਿਹਾ, ਪਰ ਸ਼ਾਹ ਸੋਫੀ ਹੋਣ ਕਰਕੇ ਬੇਹੋਸ਼ ਹੋ ਗਿਆ। ਤਦ ਉਸ ਮਿੱਤਰ ਬਣੀ ਇਸਤਰੀ ਵਲੋਂ ਇਸ਼ਾਰਾ ਹੋਇਆ॥੩੫॥

**ਚੌਪਈ॥ ਲੋਗ ਜਿਵਾਇ ਬਚਨ ਇਮਿ ਭਾਖਾ॥ ਸਿਗਰੋ ਦਿਵਸ ਰਾਇ ਹਮ ਰਾਖਾ॥**
**ਸਾਂਝ ਪਰੇ ਰਾਜਾ ਘਰ ਐਹੈ॥ ਤੁਮਹੂੰ ਤਬੈ ਬੁਲਾਇ ਪਠੈਹੈ॥ ੩੬॥**

ਲੋਕਾਂ ਨੂੰ ਭੋਜਣ ਖਵਾਕੇ ਇਹ ਕਹਿ ਦਿੱਤਾ ਕਿ ਅਜ ਸਾਰਾ ਦਿਨ ਰਾਜਾ ਜੀ ਨੂੰ ਇਥੇ ਰਖਿਆ ਜਾਵੇਗਾ। ਰਾਜਾ ਸ਼ਾਮ ਨੂੰ ਘਰ ਆਉਣਗੇ ਫਿਰ ਤੁਹਾਨੂੰ ਸਭ ਲੋਕਾਂ ਨੂੰ ਬੁਲਾ ਲਿਆ ਜਾਵੇਗਾ॥੩੬॥

**ਭੁਜੰਗ ਛੰਦ॥ ਮਿਲਯੋ ਜਾਨ ਪਯਾਰਾ ਲਗੇ ਨੈਨ ਐਸੇ॥**
**ਮਨੋ ਫਾਂਧ ਫਾਂਧੈ ਮ੍ਰਿਗੀ ਰਾਟ ਜੈਸੇ॥**
**ਲਯੋ ਮੋਹਿ ਰਾਜਾ ਮਨੋ ਮੋਲ ਲੀਨੋ॥**
**ਤਹੀ ਭਾਵਤੋ ਭਾਮਨੀ ਭੋਗ ਕੀਨੋ॥ ੩੭॥**

ਉਸ ਇਸਤਰੀ ਨੂੰ ਉਸਦਾ ਪ੍ਰਾਣ ਪਿਆਰਾ ਰਾਜਾ ਮਿਲ ਗਿਆ ਅਤੇ ਉਸ ਨਾਲ ਇਸ ਤਰ੍ਹਾਂ ਅੱਖਾਂ ਲੱਗ ਗਈਆਂ ਕਿ ਜਿਵੇਂ ਹਿਰਣਾਂ ਦਾ ਰਾਜਾ ਜਾਲ ਵਿਚ ਫਸ ਗਿਆ ਹੋਵੇ। ਰਾਜੇ ਨੂੰ ਇਸ ਤਰ੍ਹਾਂ ਮੋਹ ਲਿਆ ਜਿਵੇਂ ਉਸਨੂੰ ਮੁਲ ਲੈ ਲਿਆ ਹੋਵੇ ਅਤੇ ਤਦ ਉਸ ਰਾਜੇ ਨੇ ਇਸਤਰੀ ਨਾਲ

ਮਨਚਾਹਿਆ ਰਮਣ ਕੀਤਾ।।੩੭।।

**ਰਹਜੋ ਸ਼ਾਹੁ ਡਾਰਜੋ ਕਛੂ ਨ ਬਿਚਾਰਜੋ।।ਮਨੋ ਲਾਤ ਕੇ ਸਾਥ ਸ਼ੈਤਾਨ ਮਾਰਜੋ।।**
**ਪਸੂਹਾ ਨ ਭਾਖੈ ਉਠੈ ਨਾ ਉਘਾਵੈ।। ਇਤੈ ਨਾਰਿ ਕੌ ਰਾਜ ਬਾਂਕੋ ਬਜਾਵੈ।।੩੮।।**

ਸ਼ਾਹ ਤਾਂ ਬੇਹੋਸ਼ ਪਿਆ ਰਿਹਾ ਅਤੇ ਕੁਝ ਵੀ ਨਾ ਵਿਚਾਰ ਸਕਿਆ। ਉਹ ਇਸ ਤਰ੍ਹਾਂ ਪਿਆ ਸੀ ਜਿਵੇਂ ਸ਼ੈਤਾਨ ਨੂੰ ਲੱਤਾਂ ਮਾਰ ਮਾਰ ਸੁਟਿਆ ਹੋਵੇ। ਉਹ ਪਸ਼ੂ ਨਾ ਹੀ ਕੁਝ ਬੋਲ ਰਿਹਾ ਸੀ ਅਤੇ ਨਾ ਹੀ ਉਠ ਰਿਹਾ ਸੀ।।੩੮।।

**ਦੋਹਰਾ।। ਸ਼ਾਹੁ ਪਾਲਕੀ ਕੈ ਤਰੇ ਬਾਂਧਿ ਡਾਰਿ ਕਰਦੀਨ।।**
**ਜੁ ਕਛੁ ਧਾਮ ਮਹਿ ਧਨ ਹੁਤੋ ਘਾਲਿ ਤਿਸੀ ਮਹਿ ਲੀਨ।। ੩੯।।**

ਸ਼ਾਹ ਨੂੰ ਪਾਲਕੀ ਦੇ ਥੱਲੇ ਬੰਨ੍ਹ ਦਿੱਤਾ ਅਤੇ ਜੋ ਕੁਝ ਵੀ ਧਨ ਦੌਲਤ ਸੀ ਉਹ ਪਾਲਕੀ ਵਿਚ ਰੱਖ ਦਿੱਤਾ।।੩੯।।

**ਅੜਿੱਲ।। ਆਪੁ ਦੌਰਿ ਤਾਂਹੀ ਪਰ ਚੜ੍ਹੀ ਬਨਾਇਕੈ।।**
**ਰਮੀ ਨ੍ਰਿਪਤਿ ਕੇ ਸਾਥ ਅਧਿਕ ਸੁਖ ਪਾਇਕੈ।।**
**ਲੈ ਨਾਰੀ ਕਹ ਰਾਇ ਆਪਨੇ ਘਰ ਗਯੋ।।**
**ਹੋ ਸੂਮ ਸੋਫਿਯਹਿ ਬਾਂਧਿ ਪਾਲਕੀ ਤਰ ਲਯੋ।। ੪੦।।**

ਆਪ ਭੱਜ ਕੇ ਉਸ ਪਾਲਕੀ ਉਤੇ ਜਾ ਚੜ੍ਹੀ ਅਤੇ ਸੁਖਪੂਰਵਕ ਰਾਜੇ ਦੇ ਨਾਲ ਰਮਣ ਕੀਤਾ। ਇਸਤਰੀ ਨੂੰ ਲੈਕੇ ਰਾਜਾ ਅਪਣੇ ਘਰ ਚਲਾ ਗਿਆ ਅਤੇ ਉਸ ਮੂਰਖ ਸੋਫੀ ਨੂੰ ਪਾਲਕੀ ਦੇ ਥੱਲੇ ਬੰਨ੍ਹ ਦਿਤਾ।।੪੦।।

**ਜਬ ਪਹੁਚੇ ਦੋਊ ਜਾਇ ਸੁਖੀ ਗ੍ਰਿਹਿ ਨਾਰਿ ਨਰ।।**
**ਕਹਜੋ ਕਿ ਦੇਹੁ ਪਠਾਇ ਪਾਲਕੀ ਸ਼ਾਹੁ ਘਰ।।**
**ਬੱਧੇ ਸ਼ਾਹੁ ਤਿਹ ਤਰੇ ਤਹੀਂ ਆਵਤ ਭਏ।।**
**ਹੋ ਜਹ ਰਾਜਾ ਧਨ ਸਹਿਤ ਬਾਲ ਹਰਿ ਲੈ ਗਏ।। ੪੧।।**

ਜਦ ਦੋਵੇਂ ਇਸਤਰੀ ਮਰਦ ਠੀਕ ਠਾਕ ਅਪਣੇ ਘਰ ਪਹੁੰਚ ਗਏ ਤਾਂ ਉਨ੍ਹਾਂ ਨੇ ਕਿਹਾ ਕਿ ਪਾਲਕੀ ਨੂੰ ਵਾਪਸ ਸ਼ਾਹ ਦੇ ਘਰ ਭੇਜ ਦੇਵੋ। ਸ਼ਾਹ ਉਸ ਪਾਲਕੀ ਦੇ ਥੱਲੇ ਬੱਧਾ ਵਾਪਸ ਓਥੇ ਆ ਗਿਆ ਜਿਥੋਂ ਰਾਜਾ ਉਸਦੀ ਇਸਤਰੀ ਅਤੇ ਧਨ ਨੂੰ ਚੁਰਾ ਕੇ ਲੈ ਗਿਆ ਸੀ।।੪੧।।

ਚੌਪਈ।। ਬੀਤੀ ਰੈਨਿ ਭਯੋ ਉਜਿਆਰਾ।। ਤਬੈ ਸ਼ਾਹੁ ਦੁਹੂੰ ਦ੍ਰਿਗਨ ਉਘਾਰਾ।।
ਮੋਹਿ ਪਾਲਕੀ ਤਰ ਕਿਹ ਰਾਖਾ।। ਬਚਨ ਲਜਾਇ ਐਸ ਬਿਧਿ ਭਾਖਾ।।੪੨।।

ਰਾਤ ਬੀਤ ਗਈ ਅਤੇ ਜਦ ਸਵੇਰ ਹੋਈ ਤਾਂ ਸ਼ਾਹ ਨੇ ਅਪਣੀਆਂ ਅੱਖਾਂ ਖੋਲ੍ਹੀਆਂ। ਉਹ ਸ਼ਰਮਸਾਰ ਹੋਕੇ ਕਹਿਣ ਲੱਗਾ ਕਿ ਮੈਨੂੰ ਪਾਲਕੀ ਦੇ ਥੱਲੇ ਕਿਸ ਨੇ ਬੰਨ੍ਹਿਆ ਹੈ।।੪੨।।

ਮੈਂ ਜੁ ਕੁਬੋਲ ਨਾਰਿ ਕਹ ਕਹੇ।। ਤੇ ਬਚ ਬਸਿ ਵਾਂਕੇ ਜਿਯ ਰਹੇ।।
ਲਛਮੀ ਸਕਲ ਨਾਰਿ ਜੁਤ ਹਰੀ।। ਮੋਰੀ ਬਿਧਿ ਐਸੀ ਗਤਿ ਕਰੀ।। ੪੩।।

ਮੈਂ ਜੋ ਭੈੜੇ ਸ਼ਬਦ ਉਸ ਇਸਤਰੀ ਨੂੰ ਕਹੇ ਸਨ ਉਹੀ ਉਸ ਦੇ ਦਿਲ ਵਿਚ ਖੁਭ ਗਏ। ਇਸਤਰੀ ਸਮੇਤ ਮੇਰੇ ਧਨ ਦੌਲਤ ਦੀ ਚੋਰੀ ਹੋ ਗਈ ਹੈ। ਵਿਧਾਤਾ ਨੇ ਮੇਰੀ ਇਹ ਕੀ ਗਤ ਬਣਾ ਦਿੱਤੀ ਹੈ।।੪੩।।

ਕਬਿਯੋ ਬਾਚ।।

ਦੋਹਰਾ।। ਫਲਤ ਭਾਗ ਹੀ ਸਰਬਦਾ ਕਰੋ ਕੈਸਿਯੈ ਕੋਇ।।
ਜੋ ਬਿਧਨਾ ਮਸਤਕ ਲਿਖਾ ਅੰਤ ਤੈਸਿਯੈ ਹੋਇ।। ੪੪।।

ਕਵੀ ਜੀ ਕਹਿੰਦੇ ਹਨ ਕਿ ਭਾਵੇਂ ਕੋਈ ਕੁਝ ਕਰ ਲਵੇ, ਸਦਾ ਭਾਗ ਹੀ ਫੁਲਦੇ ਫਲਦੇ ਹਨ। ਵਿਧਾਤਾ ਨੇ ਜੋ ਮੱਥੇ ਉਤੇ ਲਿਖਿਆ ਹੈ ਅੰਤ ਵਿਚ ਉਸ ਤਰਾਂ ਹੀ ਹੁੰਦਾ ਹੈ।।੪੪।।

ਅੜਿੱਲ।। ਸੁਧਿ ਪਾਈ ਜਬ ਸ਼ਾਹੁ ਨਜਾਇ ਮਸਤਕ ਰਰਜੋ।।
ਦੂਜੇ ਮਨੁਖਨ ਪਾਸ ਭੇਦ ਮੁਖ ਤੈ ਕਹਜੋ।।
ਭੇਦ ਅਭੇਦ ਕੀ ਬਾਤ ਚੀਨਿ ਪਸੁ ਨਾ ਲਈ।।
ਹੋ ਲਖਜੋ ਦਰਬੁ ਲੈ ਨ੍ਹਾਨ ਤੀਰਥਨ ਕੌ ਗਈ।। ੪੫।। ੧।।

ਸ਼ਾਹ ਨੂੰ ਜਦ ਪੂਰਾ ਪਤਾ ਲਗਾ ਤਾਂ ਉਹ ਮਥੇ ਤੇ ਹੱਥ ਮਾਰ ਕੇ ਰਹਿ ਗਿਆ ਅਤੇ ਉਸ ਕਿਸੇ ਦੂਸਰੇ ਵਿਅਕਤੀ ਨੂੰ ਇਸ ਬਾਰੇ ਨਹੀਂ ਦਸਿਆ ਉਹ ਪਸ਼ੂ ਅਸਲ ਭੇਤ ਨੂੰ ਨ ਸਮਝ ਸਕਿਆ ਅਤੇ ਇਹ ਮੰਨ ਲਿਆ ਕਿ ਉਹ ਧਨ ਦੌਲਤ ਲੈਕੇ ਤੀਰਥਾਂ ਦਾ ਇਸ਼ਨਾਨ ਕਰਨ ਗਈ ਹੈ।।੪੫।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਪੈਂਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੪੫।।੪੬੦੭।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਪੈਂਤਾਲੀਵੀਂ ਕਥਾ ਸਮਾਪਤ।।੨੪੫।।੪੬੦੭।।ਚਲਦਾ।।

# ਚਲਿੱਤਰ ਦੋ ਸੌ ਛਤਾਲੀਵਾਂ

## ਕਥਾ ਸਵਰਨ ਮੰਜਰੀ

**ਚੌਪਈ।। ਪੂਰਬ ਦਿਸਿ ਇਕ ਤਿਲਕ ਨ੍ਰਿਪਤ ਬਰ।। ਭਾਨ ਮੰਜਰੀ ਨਾਰਿ ਤਵਨ ਘਰ।।**
**ਚਿੱਤ੍ਰ ਬਰਨ ਇਕ ਸੁਤ ਗ੍ਰਿਹਿ ਵਾਕੇ।। ਇੰਦ੍ਰ ਚੰਦ੍ਰ ਛਬਿ ਤੁੱਲ ਨ ਤਾਕੇ।।੧।।**

ਪੂਰਬ ਵਾਲੇ ਪਾਸੇ ਤਿਲਕ ਨਾਮੀਂ ਇਕ ਚੰਗਾ ਰਾਜਾ ਰਹਿੰਦਾ ਸੀ ਜਿਸ ਦੀ ਇਸਤਰੀ ਦਾ ਨਾਂ ਭਾਨਮੰਜਰੀ ਸੀ, ਉਸਦੇ ਘਰ ਚਿਤਰਵਰਣ ਨਾਮੀਂ ਇਕ ਪੁੱਤਰ ਸੀ ਜਿਸਦੀ ਸੁੰਦਰਤਾ ਇੰਦਰ ਅਤੇ ਚੰਦਰਮਾ ਨਾਲੋਂ ਵੀ ਵੱਧ ਸੀ।।੧।।

**ਅੜਿੱਲ।। ਜੇ ਤਰੁਨੀ ਨ੍ਰਿਪ ਸੁਤ ਕੀ ਪ੍ਰਭਾ ਨਿਹਾਰਈਂ।।**
**ਲੋਕ ਲਾਜ ਤਜਿ ਤਨ ਮਨ ਧਨ ਕਹ ਵਾਰਈਂ।।**
**ਬਿਰਹ ਬਾਨ ਤਨ ਬਿਧੀ ਮਗਧ ਹ੍ਵੈ ਝੂਲਹੀਂ।।**
**ਹੋ ਮਾਤ ਪਿਤਾ ਪਤਿ ਸੁਤ ਕੀ ਸਭ ਸੁਧ ਭੂਲਹੀਂ।। ੨।।**

ਜਿਹੜੀ ਇਸਤਰੀ ਵੀ ਰਾਜੇ ਦੇ ਪੁੱਤਰ ਦਾ ਰੂਪ ਵੇਖਦੀ ਸੀ ਉਹ ਲੋਕ ਲਾਜ ਤਿਆਗ ਕੇ ਉਸ ਉਤੋਂ ਤਨ ਮਨ ਧਨ ਵਾਰਨ ਨੂੰ ਤਿਆਰ ਹੋ ਜਾਂਦੀ ਸੀ। ਉਹ ਬਿਰਹਾ ਬਾਣ ਦੀਆਂ ਵਿੰਨ੍ਹੀਆਂ ਮਸਤ ਹੋ ਕੇ ਝੂਮ ਉੱਠਦੀਆਂ ਸਨ ਅਤੇ ਉਹ ਮਾਤਾ ਪਿਤਾ, ਪਤੀ ਅਤੇ ਪੁੱਤਰ ਸਭ ਦੀ ਸੁੱਧ ਭੁਲ ਜਾਂਦੀਆਂ ਸਨ।।੨।।

**ਦੋਹਰਾ।। ਛੇਮ ਕਰਨ ਇਕ ਸ਼ਾਹੁ ਕੀ ਸੁਤਾ ਰਹੈ ਸੁਕੁਮਾਰਿ।।**
**ਉਰਝਿ ਰਹੀ ਮਨ ਮੈ ਘਨੀ ਨਿਰਖਤ ਰਾਜ ਦੁਲਾਰਿ।। ੩।।**

ਉਥੇ ਛੇਮ ਕਰਨ ਨਾਮੀ ਸ਼ਾਹ ਦੀ ਇਕ ਪੁੱਤਰੀ ਰਹਿੰਦੀ ਸੀ ਉਹ ਰਾਜ ਕੁਮਾਰ ਨੂੰ ਵੇਖ ਕੇ ਮਨ ਹੀ ਮਨ ਵਿਚ ਉਲਝਣ ਵਿਚ ਫਸ ਗਈ।।੩।।

**ਅੜਿੱਲ।। ਸ੍ਵਰਨਿ ਮੰਜਰੀ ਅਟਕੀ ਕੁਅਰ ਨਿਹਾਰਿ ਕਰਿ।।**
**ਰੁਕਮ ਮੰਜਰੀ ਸਹਚਰਿ ਲਈ ਹਕਾਰਿ ਕਰਿ।।**
**ਨਿਜੁ ਮਨ ਕੋ ਤਿਹ ਭੇਦ ਸਕਲ ਸਮਝਾਇਕੈ।।**
**ਹੋ ਚਿੱਤ੍ਰਬਰ ਨ੍ਰਿਪ ਸੁਤ ਪਹਿ ਦਈ ਪਠਾਇਕੈ।। ੪।।**

ਸਵਰਨਮੰਜਰੀ ਰਾਜ ਕੁਮਾਰ ਨੂੰ ਵੇਖ ਕੇ ਉਸਤੇ ਮੋਹਿਤ ਹੋ ਗਈ ਅਤੇ ਉਸ ਇਕ ਰੁਕਮ

ਮੰਜਰੀ ਨਾਮੀਂ ਸਖੀ ਨੂੰ ਬੁਲਾਇਆ। ਉਸ ਨੂੰ ਮਨ ਦਾ ਸਾਰਾ ਭੇਤ ਦਸ ਕੇ ਰਾਜੇ ਦੇ ਪੁੱਤਰ ਚਿਤਰ ਵਰਣ ਦੇ ਕੋਲ ਭੇਜ ਦਿਤਾ॥੪॥

ਨਿਜ ਨਾਰੀ ਮੁਹਿ ਕਰਜੋ ਕੁਅਰਿ ਕਰੁ ਆਇ ਕਰਿ॥
ਭਾਂਤਿ ਭਾਂਤਿ ਸੌ ਭਜੇ ਪਰਮ ਸੁਖ ਪਾਇ ਕਰਿ॥
ਭੂਪ ਤਿਲਕ ਕੀ ਕਾਨਿ ਨ ਚਿਤ ਮਹਿ ਕੀਜਿਯੈ॥
ਹੋ ਮਨਸਾ ਪੂਰਨ ਮੋਰਿ ਸਜਨ ਕਰਿ ਦੀਜਿਯੈ॥ ੫॥

ਉਸ ਸੁਨੇਹਾ ਭੇਜਿਆ ਕਿ ਆ ਕੇ ਮੈਨੂੰ ਆਪਣੀ ਇਸਤਰੀ ਬਣਾਓ ਅਤੇ ਭਿੰਨ ਭਿੰਨ ਪ੍ਰਕਾਰ ਮੇਰੇ ਨਾਲ ਆਕੇ ਰਮਣ ਕਰੋ। ਰਾਜਾ ਤਿਲਕ ਦੀ ਪ੍ਰਵਾਹ ਨ ਕਰੋ ਅਤੇ ਮੇਰੀ ਇੱਛਾ ਪੂਰੀ ਕਰੋ॥੫॥

ਕੁਅਰ ਬਾਚ॥

ਚੌਪਈ॥ ਇਕ ਠਾਂ ਸੁਨੇ ਅਨੂਪਮ ਹਮ ਹੈਂ॥ ਸ਼ੇਰ ਸ਼ਾਹਿ ਲੀਨੇ ਦ੍ਵੈ ਹੈ ਹੈਂ॥
ਰਾਹੁ ਸੁਰਾਹੁ ਨਾਮ ਹੈਂ ਤਿਨਕੇ॥ ਅੰਗ ਸੁਰੰਗ ਬਨੇ ਹੈਂ ਜਿਨਕੇ॥ ੬॥

ਰਾਜ ਕੁਮਾਰ ਨੇ ਜਵਾਬ ਦਿੱਤਾ ਕਿ ਮੈਂ ਸੁਣਿਆ ਹੈ ਕਿ ਬਾਦਸ਼ਾਹ ਸ਼ੇਰ ਸ਼ਾਹ ਪਾਸ ਦੋ ਅਨੂਪਮ ਘੋੜੇ ਹਨ। ਉਨ੍ਹਾਂ ਦਾ ਨਾਂ ਰਾਹੂ ਅਤੇ ਸੁਰਾਹੂ ਹੈ ਅਤੇ ਉਨ੍ਹਾਂ ਦੇ ਅੰਗ ਅਤਿ ਸੁੰਦਰ ਬਣੇ ਹਨ॥੬॥

ਜੌ ਤਾਂਤੇ ਦ੍ਵੈ ਹੈ ਹਰਿ ਲਜਾਵੈ॥ ਬਹੁਰਿ ਆਇ ਮੁਰਿ ਨਾਰਿ ਕਹਾਵੈ॥
ਤਬ ਹਮ ਸ਼ੰਕ ਤਜਾਗ ਤੁਹਿ ਬਰਹੀ॥ ਭੂਪ ਤਿਲਕ ਕੀ ਕਾਨਿ ਨ ਕਰਹੀ॥ ੭॥

ਜੇ ਤੂੰ ਦੋਵੇ ਘੋੜੇ ਉਥੋਂ ਚੋਰੀ ਕਰਕੇ ਲੈ ਆਵੇਂ ਤਾਂ ਆਕੇ ਮੇਰੀ ਪਤਣੀ ਬਣ ਜਾ। ਤਦ ਮੈਂ ਕਿਸੇ ਸੰਕੋਚ ਤੋ ਬਗੈਰ ਤੇਰੇ ਨਾਲ ਵਿਆਹ ਕਰਾਂਗਾ ਅਤੇ ਰਾਜ ਤਿਲਕ ਦੀ ਪ੍ਰਵਾਹ ਨਹੀ ਕਰਾਂਗਾ॥੭॥

ਸ਼ਾਹੁ ਸੁਤਾ ਜਬ ਯੌ ਸੁਨਿ ਪਾਵਾ॥ ਚੰਡਾਗਿਨਿ ਕੋ ਭੇਸ ਬਨਾਵਾ॥
ਕਰ ਮੋ ਧਰਤ ਬੁਹਾਰੀ ਭਈ॥ ਸ਼ੇਰਸ਼ਾਹਿ ਕੇ ਮਹਲਨ ਗਈ॥ ੮॥

ਸ਼ਾਹ ਦੀ ਪੁੱਤਰੀ ਨੇ ਜਦ ਇਹ ਸੁਣਿਆ ਤਾਂ ਭੰਗੀ ਦੀ ਪੁੱਤਰੀ ਦਾ ਵੇਸ ਧਾਰਨ ਕੀਤਾ। ਹੱਥ ਵਿਚ ਝਾੜੂ ਲਿਆ ਅਤੇ ਸ਼ੇਰ ਸ਼ਾਹ ਦੇ ਮਹਲਾਂ ਵਿਚ ਜਾ ਪਹੁੰਚੀ॥੮॥

ਦੋਹਰਾ॥ ਹਜਰਤਿ ਕੇ ਘਰ ਮੋ ਧਸੀ ਐਸੋ ਭੇਸ ਬਨਾਇ॥
ਰਾਹੁ ਸੁਰਾਹੁ ਜਹਾਂ ਹੁਤੇ ਤਹੀ ਪਹੂੰਚੀ ਜਾਇ॥ ੯॥

ਬਾਦਸ਼ਾਹ ਦੇ ਮਹਲ ਵਿਚ ਵੇਸ ਬਣਾ ਕੇ ਦਾਖਲ ਹੋ ਗਈ ਅਤੇ ਉਥੇ ਆ ਗਈ ਜਿਥੇ ਰਾਹੂ ਅਤੇ ਸੁਰਾਹੂ ਬੰਨ੍ਹੇ ਹੋਏ ਸਨ।।੯।।

**ਅੜਿੱਲ।। ਬੰਧੇ ਹੁਤੇ ਜਹ ਦ੍ਵੈਹੈ ਝਰੋਖਾ ਕੇ ਤਰੈ।।**
**ਜਹਾਂ ਨ ਚੀਟੀ ਪਹੁਚੈ ਪਵਨ ਨ ਸੰਚਰੈ।।**
**ਤਹੀ ਤਰੁਨਿ ਇਹ ਭੇਸ ਪਹੁਚੀ ਜਾਇ ਕਰਿ।।**
**ਹੋ ਅਰਧ ਰਾਤ੍ਰਿ ਭੇ ਛੋਰਾ ਬਾਜ ਬਨਾਇ ਕਰਿ।। ੧੦।।**

ਉਥੇ ਉਹ ਇਕ ਝਰੋਖੇ ਦੇ ਥੱਲੇ ਬੰਨ੍ਹੇ ਹੋਏ ਸਨ ਜਿਥੇ ਕਿ ਕੀੜੀ ਵੀ ਨਹੀਂ ਪਹੁੰਚ ਸਕਦੀ ਸੀ ਅਤੇ ਨਾ ਹਵਾ ਹੀ ਜਾ ਸਕਦੀ ਸੀ। ਉਥੇ ਉਹ ਇਸਤਰੀ ਭੇਸ ਬਦਲ ਕੇ ਚਲੇ ਗਈ ਅਤੇ ਅੱਧੀ ਰਾਤ ਦੇ ਸਮੇਂ ਘੋੜਾ ਖੋਲ੍ਹ ਲਿਆ।।੧੦।।

**ਚੌਪਈ।। ਛੋਰਿ ਅਗਾਰਿ ਪਛਾਰਿ ਉਤਾਰੀ।। ਆਨਨ ਬਿਖੈ ਲਗਾਮੀ ਡਾਰੀ।।**
**ਹ੍ਵੈ ਅਸਵਾਰ ਚਾਬੁਕਿਕ ਮਾਰਿਸਿ।। ਸ਼ਾਹੁ ਝਰੋਖਾ ਭਏ ਨਿਕਾਰਿਸਿ।। ੧੧।।**

ਉਸਦੇ ਅਗਲੇ ਅਤੇ ਪਿਛਲੇ ਰੱਸੇ ਖੋਲ੍ਹ ਦਿੱਤੇ ਅਤੇ ਉਸ ਦੇ ਮੂੰਹ ਵਿਚ ਲਗਾਮ ਪਾ ਦਿੱਤੀ। ਸਵਾਰ ਹੋ ਕੇ ਉਸ ਨੂੰ ਚਾਬਕ ਮਾਰੀ ਅਤੇ ਬਾਦਸ਼ਾਹ ਦੇ ਝਰੋਖੇ ਵਿਚੋਂ ਬਾਹਰ ਕੱਢ ਲਿਆ।।੧੧।।

**ਦੋਹਰਾ।। ਸ਼ਾਹ ਝਰੋਖਾ ਕੇ ਭਏ ਪਰੀ ਤੁਰੰਗ ਕੁਦਾਇ।।**
**ਸ਼ੰਕਾ ਕਰੀ ਨ ਜਾਨ ਕੀ ਪਰੀ ਨਦੀ ਮੋ ਜਾਇ।। ੧੨।।**

ਬਾਦਸ਼ਾਹ ਦੇ ਝਰੋਖੇ ਵਿਚੋਂ ਉਸ ਘੋੜਾ ਕਢਿਆ ਅਤੇ ਆਪਣੀ ਜਾਨ ਦੀ ਪ੍ਰਵਾਹ ਨ ਕਰਦਿਆਂ ਹੋਇਆ ਦਰਿਆ ਵਿਚ ਛਾਲ ਮਰਵਾ ਦਿਤੀ।।੧੨।।

**ਚੌਪਈ।। ਝਰਨਾ ਮਹਿ ਤੇ ਬਾਜ ਨਿਕਾਰਿਸਿ।। ਗਹਿਰੀ ਨਦੀ ਬਿਖੈ ਲੈ ਡਾਰਿਸਿ।।**
**ਜਿਯ ਅਪਨੇ ਕਾ ਲੋਭ ਨ ਕਰਾ।। ਇਹ ਛਲ ਰਾਹੁ ਅਸ੍ਵ ਕਹ ਹਰਾ।। ੧੩।।**

ਉਨ੍ਹਾਂ ਵਿਚੋਂ ਇਕ ਘੋੜਾ ਕੱਢ ਕੇ ਉਸ ਡੂੰਗੇ ਦਰਿਆ ਵਿਚ ਪਾ ਦਿਤਾ, ਆਪਣੇ ਪ੍ਰਾਣਾਂ ਦੀ ਪ੍ਰਵਾਹ ਨਹੀਂ ਕੀਤੀ ਅਤੇ ਰਾਹੂ ਨਾਮੀਂ ਘੋੜੇ ਨੂੰ ਚੁਰਾ ਲਿਆ।।੧੩।।

**ਜਬ ਬਾਜੀ ਹਜਰਤਿ ਕੋ ਗਯੋ।। ਸਭਹਿਨ ਕੋ ਬਿਸਮੈ ਜਿਯ ਭਯੋ।।**
**ਜਹਾਂ ਨ ਸਕਤ ਪ੍ਰਵੇਸ ਪਵਨ ਕਰਿ।। ਤਹ ਤੇ ਲਯੋ ਤੁਰੰਗਮ ਕਿਨ ਹਰਿ।। ੧੪।।**

ਜਦ ਬਾਦਸ਼ਾਹ ਦਾ ਘੋੜਾ ਚੋਰੀ ਹੋ ਗਿਆ ਤਾਂ ਸਾਰਿਆਂ ਨੂੰ ਬਹੁਤ ਹੈਰਾਨੀ ਹੋਈ। ਜਿਥੇ

***************************************************************
ਹਵਾ ਵੀ ਨਹੀਂ ਜਾ ਸਕਦੀ ਸੀ ਉਥੇ ਕੌਣ ਦਾਖਲ ਹੋ ਗਿਆ ਅਤੇ ਘੋੜਾ ਲੈ ਗਿਆ।।੧੪।।

ਪ੍ਰਾਤ ਬਚਨ ਹਜਰਤਿ ਇਮ ਕਿਯੋ।। ਅਭੈ ਦਾਨ ਚੋਰਹਿ ਮੈ ਦਿਯੋ।।
ਜੋ ਵਹ ਮੋਕਹ ਬਦਨ ਦਿਖਾਵੈ।। ਬੀਸ ਸਹਸ੍ਰ ਅਸ਼ਰਫੀ ਪਾਵੈ।।੧੫।।

ਸਵੇਰ ਹੁੰਦਿਆਂ ਹੀ ਬਾਦਸ਼ਾਹ ਨੇ ਐਲਾਨ ਕੀਤਾ ਕਿ ਅਜੇਹੇ ਚੋਰ ਨੂੰ ਬਹੁਤ ਇਨਾਮ ਦੇਵਾਂਗਾ। ਜੇ ਉਹ ਆਕੇ ਮੈਨੂੰ ਆਪਣਾ ਮੂੰਹ ਵਿਖਾਏ ਤਾਂ ਮੈਂ ਉਸਨੂੰ ਵੀਹ ਹਜ਼ਾਰ ਅਸ਼ਰਫੀਆਂ ਇਨਾਮ ਵਿਚ ਦੇਵਾਂਗਾ।।੧੫।।

ਅਭੈ ਦਾਨ ਤਾਕੌ ਮੈ ਦਤਾਜੋ।। ਖਾਈ ਸਪਤ ਕੁਰਾਨ ਉਚਾਯੋ।।
ਤਬ ਤ੍ਰਿਯ ਭੇਸ ਪੁਰਖ ਕੋ ਧਰਾ।। ਸ਼ੇਰਸ਼ਾਹ ਕਹ ਸਿਜਦਾ ਕਰਾ।।੧੬।।

ਬਾਦਸ਼ਾਹ ਨੇ ਕੁਰਾਨ ਦੀ ਕਸਮ ਖਾਦੀ ਕਿ ਉਹ ਚੋਰ ਨੂੰ ਕੁਝ ਨਹੀਂ ਕਹੇਗਾ ਅਤੇ ਇਨਾਮ ਦੇਵੇਗਾ। ਤਦ ਇਸਤਰੀ ਨੇ ਮਰਦ ਦਾ ਭੇਸ ਵਟਾਇਆ ,ਅਤੇ ਜਾ ਸ਼ੇਰਸ਼ਾਹ ਬਾਦਸ਼ਾਹ ਨੂੰ ਸਲਾਮ ਕੀਤੀ।।੧੬।।

ਦੋਹਰਾ।। ਪੁਰਖ ਭੇਖ ਕਹ ਪਹਿਰ ਤ੍ਰਿਯ ਭੂਖਨ ਸਜੇ ਸੁਰੰਗ।।
ਸ਼ੇਰ ਸ਼ਾਹ ਸੌ ਇਮਿ ਕਹਾ ਮੈ ਤਵ ਹਰਾ ਤੁਰੰਗ।। ੧੭।।

ਸਰੀਰ ਉਤੇ ਸੋਹਣੇ ਗਹਿਣੇ ਪਾ ਕੇ ਅਤੇ ਮਰਦਾਵਾਂ ਭੇਸ ਬਣਾ ਕੇ ਉਸ ਸ਼ੇਰਸ਼ਾਹ ਨੂੰ ਕਿਹਾ ਕਿ ਮੈਂ ਤੁਹਾਡਾ ਘੋੜਾ ਚੋਰੀ ਕੀਤਾ ਹੈ।।੧੭।।

ਚੌਪਈ।। ਜਬ ਹਜਰਤਿ ਤਾਕੌ ਲਖਿ ਲਯੋ।। ਹਰਖਤ ਭਯੋ ਕੋਪ ਮਿਟਿ ਗਯੋ।।
ਨਿਰਖਿ ਪ੍ਰਭਾ ਉਪਮਾ ਬਹੁ ਕੀਨੀ।। ਬੀਸ ਸਹੱਸ੍ਰ ਅਸ਼ਰਫੀ ਦੀਨੀ।। ੧੮।।

ਜਦ ਬਾਦਸ਼ਾਹ ਨੇ ਉਸਨੂੰ ਵੇਖਿਆ ਤਾਂ ਗੁੱਸਾ ਤਿਆਗ ਕੇ ਪ੍ਰਸੰਨ ਹੋ ਗਿਆ। ਉਸਦੀ ਸ਼ੋਭਾ ਵੇਖ ਕੇ ਉਸਦੀ ਸ਼ਲਾਘਾ ਕੀਤੀ ਅਤੇ ਉਸ ਨੂੰ ਵੀਹ ਹਜ਼ਾਰ ਅਸ਼ਰਫੀਆਂ ਇਨਾਮ ਵਿਚ ਦਿੱਤੀਆਂ।।੧੮।।

ਦੋਹਰਾ।। ਹਸਿ ਹਜਰਤਿ ਐਸੇ ਕਹਾ ਸੁਨੁ ਤਸਕਰ ਸੁੰਦ੍ਰੰਗ।।
ਸੋ ਬਿਧਿ ਕਹੋ ਬਨਾਇ ਮੁਹਿ ਕਿਹ ਬਿਧਿ ਹਰਾ ਤੁਰੰਗ।।੧੯।।

ਤਦ ਬਾਦਸ਼ਾਹ ਨੇ ਹੱਸ ਕੇ ਕਿਹਾ ਕਿ ਹੇ ਸੁੰਦਰ ਅੰਗਾਂ ਵਾਲੇ ਚੋਰ, ਮੈਨੂੰ ਇਹ ਤਾਂ ਦੱਸ ਜਾ ਕਿ ਤੂੰ ਘੋੜਾ ਚੁਰਾਇਆ ਕਿਸ ਤਰ੍ਹਾਂ ਸੀ?।।੧੯।।

ਚੌਪਈ।। ਜਬ ਅਬਲਾ ਆਇਸੁ ਇਮਿ ਪਾਵਾ।। ਮੁਹਰ ਰਾਖਿ ਮੋਖਨ ਲੈ ਆਵਾ।।
ਸਰਿਤਾ ਮੋ ਤ੍ਰਿਣ ਗੂਲ ਬਹਾਇਸਿ।। ਰੱਛਪਾਲ ਤਾ ਪਰ ਡਹੱਕਾਇਸਿ।।੨੦।।

ਜਦ ਇਸਤਰੀ ਨੇ ਇਹ ਗੱਲ ਸੁਣੀ ਤਾਂ ਮੁਹਰਾਂ ਰੱਖ ਕੇ ਉਹ ਕਿਲ ਲੈ ਆਈ। ਦਰਿਆ ਵਿਚ ਸਰਕੜਾ ਬੰਨ੍ਹ ਕੇ ਬਹਾ ਦਿਤਾ ਅਤੇ ਉਨ੍ਹਾਂ ਉਤੇ ਇਕ ਰਾਖਾ ਲਾ ਦਿੱਤਾ।।੨੦।।

**ਦੋਹਰਾ।। ਬਹੁਰਿ ਨਦੀ ਭੀਤਰ ਪਰੀ ਜਾਤ ਭਈ ਤਰਿ ਪਾਰਿ।।**
**ਸ਼ਾਹਿ ਝਰੋਖਾ ਕੇ ਤਰੇ ਲਾਗਤ ਭਈ ਸੁਧਾਰਿ।। ੨੧।।**

ਫਿਰ ਦਰਿਆ ਵਿਚ ਛਾਲ ਮਾਰਕੇ ਪਾਰ ਚਲੇ ਗਈ ਅਤੇ ਬਾਦਸ਼ਾਹ ਦੇ ਝਰੋਖੇ ਥਲੇ ਆ ਲਗੀ।।੨੧।।

**ਚੌਪਈ।। ਜਬ ਘਰਿਯਾਰੀ ਘਰੀ ਬਜਾਵੈ।। ਤਬ ਵਹ ਮੇਖਿਕ ਤਹਾਂ ਲਗਾਵੈ।।**
**ਬੀਤਾ ਦਿਵਸ ਰਜਨਿ ਬਡਿ ਗਈ।। ਤਬ ਤ੍ਰਿਯ ਤਹਾਂ ਪਹੂਚਤ ਭਈ।।੨੨।।**

ਜਦ ਘੜਿਆਲ ਘੰਟੀ ਵਜਾਉਂਦਾ ਸੀ ਉਸ ਸਮੇਂ ਦੌਰਾਨ ਉਹ ਕਿਲ੍ਹ ਠੋਕ ਦਿੰਦੀ ਸੀ। ਦਿਨ ਬੀਤ ਗਿਆ ਰਾਤ ਪੈ ਗਈ ਤਦ ਇਹ ਇਸਤਰੀ ਉਥੇ ਪਹੁੰਚ ਗਈ।।੨੨।।

**ਅੜਿੱਲ।। ਤੈਸਹਿ ਛੋਰਿ ਤੁਰੰਗ ਝਰੋਖਾ ਬੀਚ ਕਰਿ।।**
**ਜਲ ਮੋ ਪਰੀ ਕੁਦਾਇ ਜਾਤ ਭੀ ਪਾਰ ਤਰਿ।।**
**ਸਭ ਲੋਕਨ ਕੌ ਕੌਤਕ ਅਧਿਕ ਦਿਖਾਇਕੈ।।**
**ਹੋ ਸ਼ੇਰਸ਼ਾਹ ਸੌ ਬਚਨ ਕਹੇ ਮੁਸਕਾਇਕੈ।। ੨੩।।**

ਤਦ ਉਸੇ ਤਰ੍ਹਾਂ ਘੋੜਾ ਖੋਲ੍ਹਕੇ ਝਰੋਖੇ ਵਿਚੋਂ ਛਾਲ ਮਰਵਾਕੇ ਤਰ ਕੇ ਉਹ ਨਦੀ ਪਾਰ ਪਹੁੰਚ ਗਈ। ਸਾਰੇ ਲੋਕਾਂ ਨੂੰ ਹੈਰਾਨ ਕਰਕੇ ਉਸ ਸ਼ੇਰਸ਼ਾਹ ਨੂੰ ਮੁਸਕਰਾ ਕੇ ਕਿਹਾ।।੨੩।।

**ਇਹੀ ਭਾਂਤਿ ਸੋ ਪ੍ਰਥਮ ਬਾਜ ਮੁਰਿ ਕਰ ਪਰਯੋ।।**
**ਦੁਤਿਯ ਅਸੁ ਤਵ ਨਿਰਖਤ ਇਹ ਛਲ ਸੌ ਹਰਯੋ।।**
**ਸ਼ੇਰ ਸ਼ਾਹਿ ਤਬ ਕਹਿਯੋ ਕਹਾ ਬੁਧਿ ਕੋ ਭਯੋ।।**
**ਹੋ ਰਾਹਾ ਥੋ ਜਹਾ ਤਹੀ ਸੁ ਰਾਹਾ ਹੂੰ ਗਯੋ।। ੨੪।।**

ਇਸ ਤਰ੍ਹਾਂ ਪਹਿਲਾ ਘੋੜਾ ਮੇਰੇ ਹੱਥ ਲੱਗ ਗਿਆ ਸੀ ਅਤੇ ਦੂਸਰਾ ਘੋੜਾ ਤੁਹਾਡੇ ਵੇਖਦਿਆਂ ਵੇਖਦਿਆਂ ਛਲ ਨਾਲ ਮੈਂ ਚੋਰੀ ਕਰ ਲਿਆ ਹੈ। ਸ਼ੇਰਸ਼ਾਹ ਨੇ ਫਿਰ ਕਿਹਾ ਕਿ ਮੇਰੀ ਮੱਤ ਨੂੰ ਕੀ ਹੋ ਗਿਆ, ਜਿਥੇ ਰਾਹੂ ਗਿਆ ਸੀ, ਸੁਰਾਹੂ ਵੀ ਉਥੇ ਚਲਾ ਗਿਆ।।੨੪।।

**ਸ਼ਾਹ ਸਹਿਤ ਸਭ ਲੋਗ ਚਰਿੱਤ੍ਰ ਬਿਲੋਕਿ ਬਰ।।**

ਦਾਂਤ ਦਾਂਤ ਸੋ ਕਾਟਿ ਕਹੈ ਹੈ ਦਯੋ ਕਰ॥
ਕਹੈਂ ਹਮਾਰੀ ਮਤਿਹਿ ਕਵਨ ਕਾਰਨ ਭਯੋ॥
ਹੋ ਰਾਹਾ ਤਸਕਰ ਹਰਜੋ ਸੁਰਾਹਾ ਹਮ ਦਯੋ॥ ੨੫॥

ਬਾਦਸ਼ਾਹ ਸਮੇਤ ਸਾਰੇ ਹੀ ਇਸ ਚਲਿੱਤਰ ਨੂੰ ਵੇਖ ਕੇ ਦੰਦਾਂ ਨਾਲ ਆਪਣੇ ਹੱਥਾਂ ਨੂੰ ਦੰਦੀਆਂ ਵਢਦੇ ਰਹਿ ਗਏ। ਮੇਰੀ ਅਕਲ ਨੂੰ ਕੀ ਹੋ ਗਿਆ ਕਿ ਰਾਹੂ ਤਾਂ ਚੋਰ ਨੇ ਖੁਦ ਚੁਰਾਇਆ ਅਤੇ ਸਰਾਹੂ ਅਸੀਂ ਖੁਦ ਉਸਨੂੰ ਦੇ ਦਿੱਤਾ॥੨੫॥

ਦੋਹਰਾ॥ ਸ੍ਵਰਨ ਮੰਜਰੀ ਬਾਜ ਹਰਿ ਮਿੱਤ੍ਰਹਿ ਦਏ ਬਨਾਇ॥
ਚਿੱਤ੍ਰ ਬਰਨ ਸੁਤ ਨ੍ਰਿਪ ਬਰਾ ਹ੍ਰਿਦੈ ਹਰਖ ਉਪਜਾਇ॥ ੨੬॥

ਸਵਰਨ ਮੰਜਰੀ ਨੇ ਘੋੜੇ ਚੋਰੀ ਕਰਕੇ ਆਪਣੇ ਮਿੱਤਰ ਰਾਜਕੁਮਾਰ ਨੂੰ ਦੇ ਦਿਤੇ ਅਤੇ ਚਿਤਰਵਰਣ ਨੇ ਬੜੀ ਖੁਸ਼ੀ ਖੁਸ਼ੀ ਉਸ ਨਾਲ ਵਿਆਹ ਕੀਤਾ॥੨੬॥

ਭਾਂਤਿ ਭਾਂਤਿ ਤਾਂਕੋ ਭਜੈ ਹ੍ਰਿਦੈ ਹਰਖ ਉਪਜਾਇ॥
ਸ਼ੇਰ ਸ਼ਾਹਿ ਦਿਲੀਸ ਕਹ ਤ੍ਰਿਯਾ ਚਰਿੱਤ੍ਰ ਦਿਖਾਇ॥ ੨੭॥ ੧॥

ਦਿਲੀ ਦੇ ਬਾਦਸ਼ਾਹ ਸ਼ੇਰਸ਼ਾਹ ਨੂੰ ਚਲਿੱਤਰ ਕਰਕੇ ਇਸਤਰੀ ਨੇ ਛਲ ਲਿਆ ਅਤੇ ਚਿਤਰੰ ਵਰਣ ਦੇ ਨਾਲ ਸੁਖ ਪੂਰਵਕ ਰਮਣ ਕੀਤਾ॥੨੭॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਛਯਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੪੬॥੪੬੩੪॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਛਤਾਲੀਵੀਂ ਕਥਾ ਸਮਾਪਤ॥੨੪੬॥੪੬੩੪॥ਚਲਦਾ॥

## ਚਲਿੱਤਰ ਦੋ ਸੌ ਸੰਤਾਲੀਵਾਂ
## ਕਥਾ ਜਸਤਿਲਕ ਮੰਜਰੀ

ਚੌਪਈ॥ ਬੀਰ ਤਿਲਕ ਇਕ ਨ੍ਰਿਪਤਿ ਬਿਚੱਛਨ॥ ਪੁਹਪ ਮੰਜਰੀ ਨਾਰਿ ਸੁਲੱਛਨ॥
ਤਿਨਕੀ ਹਮ ਤੇ ਕਹਿ ਨ ਪਰਤ ਛਬਿ॥ ਰਤਿ ਤਿਹ ਰਹਤ ਨਿਰਖਿ ਰਤਿ ਪਤਿ ਦਬਿ॥ ੧॥

ਬੀਰ ਤਿਲਕ ਇਕ ਵਲਿਖਣ ਰਾਜਾ ਸੀ ਜਿਸਦੀ ਸੁਲੱਖਣੀ ਰਾਣੀ ਦਾ ਨਾਂ ਪੁਸ਼ਪ ਮੰਜਰੀ

ਸੀ। ਉਸਦੀ ਸੁੰਦਰਤਾ ਦਾ ਬਿਆਨ ਮੈਥੋਂ ਨਹੀ ਕੀਤਾ ਜਾ ਰਿਹਾ। ਕਾਮਦੇਵ ਦੀ ਇਸਤਰੀ ਰੱਤੀ ਉਸ ਨੂੰ ਕਾਮਦੇਵ ਦੇ ਰੂਪ ਵਿਚ ਵੇਖਿਆ ਕਰਦੀ ਸੀ।।੧।।

**ਸ੍ਰੀ ਸੁਰਤਾਨ ਸਿੰਘ ਤਿਹ ਪੂਤਾ।। ਜਨੁ ਬਿਧਿ ਗੜ੍ਹਾ ਦੁਤਿਯ ਪੁਰਹੂਤਾ।।**
**ਜਬ ਵਹੁ ਤਰੁਨ ਭਯੋ ਲਖਿ ਪਾਯੋ।। ਤਬ ਪਿਤ ਤਾਕੋ ਬ੍ਯਾਹ ਰਚਾਯੋ।। ੨।।**

ਸੁਰਤਾਨ ਸਿੰਘ ਉਨ੍ਹਾਂ ਦਾ ਏਨਾਂ ਸੋਹਣਾ ਪੁੱਤਰ ਸੀ ਕਿ ਮਾਨੋ ਪ੍ਰਭੂ ਨੇ ਉਸ ਨੂੰ ਦੂਸਰਾ ਇੰਦਰ ਬਣਾਇਆ ਹੋਵੇ। ਜਦ ਪਿਤਾ ਨੇ ਉਸਨੂੰ ਜਵਾਨ ਹੁੰਦਿਆਂ ਵੇਖਿਆ ਤਾਂ ਉਸਦਾ ਵਿਆਹ ਰਚਾਇਆ।।੨।।

**ਕਾਸ਼ਮੀਰ ਇਕ ਨ੍ਰਿਪਤਿ ਰਹਤ ਬਲ।। ਰੂਪ ਮਾਨ ਧਨ ਮਾਨ ਰਣਾ ਚਲ।।**
**ਤਾਕੇ ਧਾਮ ਸੁਤਾ ਇਕ ਸੁਨੀ।। ਸਕਲ ਗੁਨਨ ਕੇ ਭੀਤਰ ਗੁਨੀ।। ੩।।**

ਕਸ਼ਮੀਰ ਵਿਚ ਇਕ ਬਲਵਾਨ ਰਾਜਾ ਰਾਜ ਕਰਦਾ ਸੀ, ਜਿਹੜਾ ਰੂਪ, ਮਾਨ, ਧਨ ਅਤੇ ਜੁੱਧ ਕਰਨ ਵਿਚ ਮਹਾਨ ਸੀ। ਉਸਦੇ ਘਰ ਇਕ ਪੁੱਤਰੀ ਸੁਣੀ ਜਾਂਦੀ ਸੀ ਜੋ ਗੁਣਾਂ ਨਾਲ ਭਰਪੂਰ ਸੀ।।੩।।

**ਬੋਲਿ ਦਿਜੰਬਰਨ ਘਰੀ ਸੁਧਾਈ।। ਨ੍ਰਿਪ ਸੁਤ ਕੇ ਸੰਗ ਕਰੀ ਸਗਾਈ।।**
**ਅਧਿਕ ਸੁ ਦਰਬੁ ਪਠੈਦਿਯ ਤਾਕੌ।। ਬ੍ਯਾਹ ਬਿਚਾਰਿ ਬੁਲਾਯੋ ਵਾਕੌ।। ੪।।**

ਰਾਜੇ ਨੇ ਬ੍ਰਾਹਮਣਾਂ ਨੂੰ ਬੁਲਾ ਕੇ ਮਹੂਰਤ ਕਢਵਾਇਆ ਅਤੇ ਬੀਰ ਤਿਲਕ ਦੇ ਪੁੱਤਰ ਨਾਲ ਉਸਦੀ ਮੰਗਣੀ ਕਰ ਦਿਤੀ, ਉਨ੍ਹਾਂ ਨੂੰ ਬਹੁਤ ਧਨ ਦਿੱਤਾ ਅਤੇ ਵਿਆਹ ਦਾ ਸੱਦਾ ਭੇਜ ਦਿੱਤਾ।।੪।।

**ਸੁਤਾ ਕੋ ਬ੍ਯਾਹ ਜਬੈ ਤਿਨ ਦਿਯਾਇਸਿ।। ਹਾਟ ਪਾਟ ਬਸਤ੍ਰਨ ਸਭ ਛਾਇਸਿ।।**
**ਘਰ ਘਰ ਗੀਤ ਚੰਚਲਾ ਗਾਵਤ।। ਭਾਂਤਿ ਭਾਂਤਿ ਬਾਦ੍ਰਿਤ ਬਜਾਵਤ।। ੫।।**

ਜਿਸ ਦਿਨ ਉਸ ਪੁੱਤਰੀ ਦਾ ਵਿਆਹ ਮਿਥਿਆ ਉਸ ਦਿਨ ਸਾਰੇ ਘਰ ਬਾਜਾਰ ਸਜਾਏ ਗਏ। ਘਰ ਘਰ ਵਿਚ ਜਨਾਨੀਆਂ ਗੀਤ ਗਾਉਣ ਲਗੀਆਂ ਅਤੇ ਭਿੰਨ ਭਿੰਨ ਪ੍ਰਕਾਰ ਦੇ ਵਾਜੇ ਵੱਜਣ ਲਗੇ।।੫।।

**ਸਕਲ ਬ੍ਯਾਹ ਕੀ ਰੀਤਿ ਕਰਹਿ ਤੇ।। ਅਧਿਕ ਦਿਜਨ ਕਹ ਦਾਨ ਕਰਹਿ ਵੇ।।**
**ਜਾਚਕ ਸੰਭੈ ਭੂਪ ਹ੍ਵੈ ਗਏ।। ਜਾਚਤ ਬਹੁਰਿ ਨ ਕਾਹੂ ਭਏ।। ੬।।**

ਉਨ੍ਹਾਂ ਵਿਆਹ ਦੀਆਂ ਸਾਰੀਆਂ ਰਸਮਾਂ ਰੀਤਾਂ ਨੂੰ ਨਿਭਾਇਆ ਅਤੇ ਬ੍ਰਾਹਮਣਾਂ ਨੂੰ ਬਹੁਤ ਦਾਨ ਦਿੱਤਾ। ਭਿਖਾਰੀਆਂ ਨੂੰ ਬਹੁਤ ਦਾਨ ਦਿੱਤਾ ਅਤੇ ਫਿਰ ਕੋਈ ਭਿਖਾਰੀ ਨਾ ਰਿਹਾ।।੬।।

**ਦੋਹਰਾ।। ਸਕਲ ਰੀਤਿ ਕਰਿ ਬ੍ਯਾਹ ਕੀ ਚੜ੍ਹੇ ਜਨੇਤ ਬਨਾਇ।।**

*************************************************************
ਭਾਂਤਿ ਭਾਂਤਿ ਸੋ ਕੁਅਰ ਬਨਿ ਪ੍ਰਭਾ ਨ ਬਰਨੀ ਜਾਇ।। ੭।।

ਲੜਕੇ ਵਾਲੋ ਵੀ ਵਿਆਹ ਦੀਆਂ ਸਾਰੀਆਂ ਰਸਮਾਂ ਪੂਰੀਆਂ ਕਰਕੇ ਬਾਰਾਤ ਬਣਾ ਕੇ ਚਲ ਪਏ। ਰਾਜ ਕੁਮਾਰ ਨੇ ਆਪਣੇਂ ਆਪ ਨੂੰ ਬਹੁਤ ਸਜਾਇਆ ਜਿਸਦੀ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ।।੭।।

ਚੌਪਈ।। ਕਾਸ਼ਮੀਰ ਭੀਤਰ ਪਹੁਚੇ ਜਬ।। ਬਾਜਨ ਲਗੇ ਬਦਿੱਤ੍ਰ ਅਮਿਤ ਤਬ।।
ਨਾਚਤ ਪਾਤ੍ਰ ਅਪਾਰ ਅਨੂਪਾ।। ਕੰਚਨਿ ਹੁਰਕੁਨਿ ਰੂਪ ਸਰੂਪਾ।। ੮।।

ਜਦ ਉਹ ਕਸ਼ਮੀਰ ਪਹੁੰਚੇ ਤਾਂ ਅਨੇਕਾਂ ਵਾਜੇ ਵਜਣ ਲੱਗੇ। ਸੋਨੇ ਵਰਗੀਆਂ ਸੁੰਦਰ ਸਰੂਪਾਂ ਵਾਲੀਆਂ ਵੇਸਵਾਵਾਂ ਨੱਚਣ ਲੱਗੀਆਂ।।੮।।

ਹਾਟ ਪਾਟ ਸਭ ਬਸਤ੍ਰਨ ਛਾਏ।। ਅਗਰ ਚੰਦਨ ਭੇ ਮਗੁ ਛਿਰਕਾਏ।।
ਸਭ ਘਰ ਬਾਂਧੀ ਬੰਧਨਵਾਰੈ।। ਗਾਵਤ ਗੀਤ ਸੁਹਾਵਤ ਨਾਰੈ।। ੯।।

ਗਲੀ ਬਾਜਾਰਾਂ ਨੂੰ ਸੁੰਦਰ ਕਪੜਿਆਂ ਅਤੇ ਝੰਡੀਆਂ ਨਾਲ ਸਜਾਇਆ ਗਿਆ ਅਤੇ ਰਾਹ ਵਿਚ ਇਤਰ ਚੰਦਨ ਦਾ ਛਿੜਕਾ ਕੀਤਾ ਗਿਆ। ਸਭ ਘਰਾਂ ਦੇ ਬਾਹਰ ਬੰਧਨਵਾਰ ਬੰਨ੍ਹੇ ਗਏ ਅਤੇ ਸੁੰਦਰ ਇਸਤਰੀਆਂ ਸੁਰੀਲੇ ਗੀਤ ਗਾਉਣ ਲੱਗੀਆਂ।।੯।।

ਅਗੂਆ ਲੇਨ ਅਗਾਊ ਆਏ।। ਆਦਰ ਸੌ ਕੁਅਰਹਿ ਗ੍ਰਿਹਿ ਲਜਾਏ।।
ਭਾਂਤਿ ਭਾਂਤਿ ਤੇ ਕਰੈਂ ਬਡਾਈ।। ਜਾਨੁਕ ਰਾਂਕਨਿ ਧਨਿ ਨਿਧਿ ਪਾਈ।।੧੦।।

ਲੜਕੀ ਵਾਲੇ ਅਗੇ ਆ ਬਰਾਤ ਨੂੰ ਮਿਲੇ ਅਤੇ ਕੁਮਾਰ ਨੂੰ ਆਦਰ ਸਹਿਤ ਆਪਣੇ ਘਰ ਲੈ ਗਏ। ਉਹ ਕਈ ਪ੍ਰਕਾਰ ਦੀ ਵਡਿਆਈ ਕਰਨ ਲੱਗੇ ਜਿਵੇਂ ਕਿਸੇ ਗਰੀਬ ਨੂੰ ਨੌਂ ਨਿਧ ਖਜ਼ਾਨਾਂ ਲੱਭਾ ਹੋਵੇ।।੧੦।।

ਅੜਿੱਲ।। ਤਬ ਜਸ ਤਿਲਕ ਮੰਜਰੀ ਲਈ ਬੁਲਾਇਕੈ।।
ਬਜਾਹ ਦਈ ਨ੍ਰਿਪ ਸੁਤ ਕੇ ਸਾਥ ਬਨਾਇਕੈ।।
ਦਾਜ ਅਮਿਤ ਧਨ ਦੀਯੋ ਬਿਦਾ ਕਰਿਕੈ ਦਏ।।
ਹੋ ਬਿਰਜਵਤੀ ਨਗਰੀ ਪ੍ਰਤਿ ਤੇ ਆਵਤ ਭਏ।। ੧੧।।

ਫਿਰ ਜਸ ਤਿਲਕ ਮੰਜਰੀ ਨੂੰ ਬੁਲਾਇਆ ਗਿਆ ਅਤੇ ਉਸਦਾ ਰਾਜੇ ਦੇ ਪੁੱਤਰ ਨਾਲ ਰਸਮਾਂ ਰੀਤਾਂ ਅਨੁਸਾਰ ਵਿਆਹ ਕਰ ਦਿੱਤਾ। ਦਾਜ ਅਤੇ ਬਹੁਤ ਧਨ ਦੇ ਕੇ ਉਨ੍ਹਾਂ ਨੂੰ ਵਿਦਾ ਕੀਤਾ ਅਤੇ ਉਹ ਬਿਰਜਵਤੀ ਨਗਰ ਵਲ ਚੱਲ ਪਏ।।੧੧।।

ਚੌਪਈ।। ਏਕ ਸ਼ਾਹ ਕੇ ਸਦਨ ਉਤਾਰੇ।। ਗ੍ਰਿਹਿ ਜੈਹੈਂ ਲਖਿ ਹੈ ਜਬ ਤਾਰੇ।।
ਕੁਅਰਿ ਸ਼ਾਹ ਕੋ ਪੂਤ ਨਿਹਾਰਾ।। ਤਿਹ ਤਨ ਤਾਨਿ ਮਦਨ ਸਰ ਮਾਰਾ।। ੧੨।।

ਉਨ੍ਹਾਂ ਨੂੰ ਇਕ ਸ਼ਾਹ ਦੇ ਘਰ ਠਹਿਰਾਇਆ ਗਿਆ ਤਾਂਕਿ ਜਦ ਸ਼ੁਭ ਤਾਰਾ ਵਿਖਾਈ ਦੇਵੇ ਤਾਂ ਉਹ ਸ਼ੁਭ ਮਹੂਰਤ ਨਾਲ ਆਪਣੇ ਘਰ ਜਾ ਸਕਣ। ਰਾਜ ਕੁਮਾਰੀ ਨੇ ਉਸ ਸ਼ਾਹ ਦੇ ਪੁੱਤਰ ਨੂੰ ਵੇਖਿਆ ਤਾਂ ਉਸਦੇ ਸਰੀਰ ਵਿਚ ਕਾਮਦੇਵ ਨੇ ਤੀਰ ਮਾਰਿਆ ਅਤੇ ਉਹ ਕਾਮਵਸ ਹੋ ਗਈ।।੧੨।।

ਦੋਹਰਾ।। ਨਿਰਖਿਤ ਰਹੀ ਲੁਭਾਇ ਛਬਿ ਮਨ ਮੈ ਕਿਯਾ ਬਿਚਾਰ।।
ਨ੍ਰਿਪ ਸੁਤ ਸੰਗ ਨ ਜਾਇ ਹੌ ਇਹੈ ਹਮਾਰੋ ਯਾਰ।। ੧੩।।

ਉਸਦੀ ਅਪਾਰ ਸੁੰਦਰਤਾ ਨੂੰ ਵੇਖ ਕੇ ਉਸ ਮਨ ਵਿਚ ਵਿਚਾਰ ਕੀਤਾ ਕਿ ਮੈਂ ਹੁਣ ਰਾਜੇ ਦੇ ਪੁੱਤਰ ਨਾਲ ਨਹੀਂ ਜਾਵਾਂਗੀ ਅਤੇ ਸ਼ਾਹ ਦੇ ਪੁੱਤਰ ਨੂੰ ਹੀ ਆਪਣਾ ਯਾਰ ਬਣਾਵਾਂਗੀ।।੧੩।।

ਚੌਪਈ।। ਬੋਲਿ ਲਿਯਾ ਤਾਕੋ ਅਪੁਨੇ ਘਰ।। ਰਤਿ ਮਾਨੀ ਤਾਸੌ ਹਸਿ ਹਸਿ ਕਰਿ।।
ਆਲਿੰਗਨ ਚੁੰਬਨ ਬਹੁ ਲਏ।। ਬਿਬਿਧ ਬਿਧਨ ਸੌ ਆਸਨ ਦਏ।। ੧੪।।

ਉਸ ਸ਼ਾਹ ਦੇ ਪੁੱਤਰ ਨੂੰ ਆਪਣੇ ਕਮਰੇ. ਵਿਚ ਬੁਲਾ ਲਿਆ ਅਤੇ ਉਸ ਨਾਲ ਹੱਸ ਹੱਸ ਕੇ ਕਾਮ ਕ੍ਰੀੜਾ ਕੀਤੀ। ਬਹੁਤ ਸਾਰੇ ਆਲਿੰਗਣ ਚੁੰਮਣ ਲਏ ਅਤੇ ਕਈ ਪ੍ਰਕਾਰ ਦੇ ਆਸਣ ਬਣਾਏ।।੧੪।।

ਅੜਿੱਲ।। ਬਿਹਸਿ ਬਿਹਸਿ ਦੋਊ ਕੁਅਰ ਕਲੋਲਨ ਕੌ ਕਰੈ।।
ਬਿਬਿਧ ਬਿਧਨ ਕੋਕਨ ਕੇ ਮਤ ਕੌ ਉਚਰੈ।।
ਭਾਂਤਿ ਭਾਂਤਿ ਕੇ ਆਸਨ ਕਰਹਿ ਬਨਾਇਕੈ।।
ਹੋ ਲਪਟਿ ਲਪਟਿ ਦੋਊ ਜਾਂਹਿ ਪਰਮ ਸੁਖ ਪਾਇਕੈ।। ੧੫।।

ਬਹੁਤ ਹੱਸ ਹੱਸ ਕੇ ਦੋਵੇਂ ਮਿੱਤਰ ਕਾਮ ਕਲੋਲਾਂ ਕਰਦੇ ਸਨ ਅਤੇ ਕੋਕ ਸ਼ਾਸਤਰ ਦੇ ਮੱਤ ਤੇ ਵਿਚਾਰ ਵਟਾਂਦਰਾ ਕਰਦੇ ਸਨ। ਕਈ ਪ੍ਰਕਾਰ ਦੇ ਆਸਣ ਕਰਨ ਲੱਗੇ ਅਤੇ ਅਨੰਦ ਮਈ ਹੋ ਕੇ ਇਕ ਦੂਸਰੇ ਨੂੰ ਘੁੱਟ ਘੁੱਟ ਕੇ ਮਿਲਣ ਲੱਗੇ।।੧੫।।

ਕੇਲ ਕਰਤ ਸ੍ਵੈ ਜਾਂਹਿ ਬਹੁਰਿ ਉਠਿ ਰਤਿ ਕਰੈ।।
ਭਾਂਤਿ ਭਾਂਤਿ ਚਾਤੁਰਤਾ ਮੁਖ ਤੇ ਉਚਰੈ।।
ਤਰੁਨ ਤਰੁਨਿ ਜਬ ਮਿਲੈ ਨ ਕੋਊ ਹਾਰਹੀ।।
ਹੋ ਬੇਦ ਸ਼ਾਸਤ੍ਰ ਸਿੰਮ੍ਰਿਤਿ ਇਹ ਭਾਂਤਿ ਉਚਾਰਹੀ।। ੧੬।।

***********************************************************************

ਭੋਗ ਬਿਲਾਸ ਕਰਦੇ ਕਰਦੇ ਸੌਂ ਜਾਂਦੇ ਸਨ ਅਤੇ ਫਿਰ ਜਾਗ ਕੇ ਕਾਮ ਕਲੋਲਾਂ ਕਰਨ ਲੱਗ ਜਾਂਦੇ ਸਨ ਅਤੇ ਕਈ ਪ੍ਰਕਾਰ ਦੀਆਂ ਸਿਆਣੀਆਂ ਗੱਲਾਂ ਕਰਦੇ ਸਨ। ਨੌਜਵਾਨ ਇਸਤਰੀ ਮਰਦ ਜਦ ਮਿਲਦੇ ਹਨ ਤਾਂ ਉਨ੍ਹਾਂ ਵਿਚ ਕੋਈ ਨਹੀਂ ਹਾਰਦਾ। ਵੇਦ ਸ਼ਾਸਤਰ ਅਤੇ ਸਿਮਰਤੀਆਂ ਇਹੋ ਵਿਚਾਰ ਪੇਸ਼ ਕਰਦੀਆਂ ਹਨ॥੧੬॥

## ਤ੍ਰਿਯਾ ਬਾਚ॥

**ਚੌਪਈ॥ ਮੈ ਨ ਨ੍ਰਿਪ ਸੁਤ ਕੇ ਸੰਗ ਜੈਹੌ॥ ਬਿਨ ਦਾਮਨ ਇਹ ਹਾਥ ਬਿਕੈਹੌ॥**
**ਧਾਇ ਸੁਤਾ ਤਬ ਕੁਅਰ ਹਕਾਰੀ॥ ਤਵਨ ਪਾਲਕੀ ਭੀਤਰ ਡਾਰੀ॥ ੧੭॥**

ਫਿਰ ਉਹ ਇਸਤਰੀ ਕਹਿਣ ਲਗੀ ਕਿ ਮੈਂ ਰਾਜੇ ਦੇ ਪੁੱਤਰ ਦੇ ਨਾਲ ਨਹੀਂ ਜਾਵਾਂਗੀ, ਬਿਨ ਮੁਲੋਂ ਹੀ ਮੈਂ ਤੁਹਾਡੇ ਹੱਥ ਵਿਕ ਗਈ ਹਾਂ। ਤਦ ਰਾਜ ਕੁਮਾਰੀ ਨੇ ਆਪਣੀ ਦਾਈ ਦੀ ਲੜਕੀ ਨੂੰ ਬੁਲਾਇਆ ਅਤੇ ਉਸਨੂੰ ਪਾਲਕੀ ਵਿਚ ਬਿਠਾ ਦਿੱਤਾ॥੧੭॥

**ਦਿਵਸਰਾਜ ਅਸਤਾਚਲ ਗਯੋ॥ ਪ੍ਰਾਚੀ ਦਿਸਿ ਤੇ ਸਸਿ ਪ੍ਰਗਟਯੋ॥**
**ਨ੍ਰਿਪ ਸੁਤ ਭੇਦ ਪਛਾਨਜੋ ਨਾਹੀ॥ ਤਾਰਨ ਕੀ ਸਮਝੀ ਪਰਛਾਹੀ॥ ੧੮॥**

ਸੂਰਜ ਡੁਬ ਗਿਆ ਤੇ ਪੂਰਬ ਵਾਲੇ ਪਾਸਿਓਂ ਚੰਦ ਚੜ੍ਹ ਆਇਆ। ਰਾਜੇ ਦੇ ਪੁੱਤਰ ਨੇ ਭੇਦ ਨਹੀਂ ਸਮਝਿਆ ਅਤੇ ਤਾਰਿਆਂ ਦੇ ਪਰਛਾਵਿਆਂ ਦਾ ਅਨੁਭਵ ਕੀਤਾ॥੧੮॥

**ਅਨਤ ਤ੍ਰਿਯਾ ਕੌ ਲੈ ਗ੍ਰਿਹਿ ਗਯੋ॥ ਭੇਦ ਨ ਪਸੁ ਪਾਵਤ ਕਛੁ ਭਯੋ॥**
**ਧਾਇ ਭੇਦ ਸੁਨਿਅਤਿ ਹਰਖਾਨੀ॥ ਮੋਰੀ ਸੁਤਾ ਕਰੀ ਬਿਧਿ ਰਾਨੀ॥ ੧੯॥**

ਉਹ ਹੋਰ ਇਸਤਰੀ ਨੂੰ ਆਪਣੇ ਘਰ ਲੈ ਗਿਆ ਅਤੇ ਮੂਰਖ ਅਸਲ ਭੇਤ ਬਾਰੇ ਕੁਝ ਨ ਜਾਣ ਸਕਿਆ। ਦਾਈ ਨੂੰ ਜਦ ਇਹ ਪਤਾ ਲੱਗਾ ਤਾਂ ਉਹ ਬਹੁਤ ਖੁਸ਼ ਹੋਈ ਕਿ ਉਸਦੀ ਪੁੱਤਰੀ ਰਾਣੀ ਬਣ ਗਈ ਹੈ॥੧੯॥

**ਦੋਹਰਾ॥ ਰਾਜ ਕੁਅਰਿ ਸੁਤ ਸ਼ਾਹ ਕੇ ਸਦਨ ਰਹੀ ਸੁਖ ਪਾਇ॥**
**ਘਾਲ ਪਾਲਕੀ ਧਾਇ ਕੀ ਦੁਹਿਤਾ ਦਈ ਪਠਾਇ॥ ੨੦॥ ੧॥**

ਰਾਜ ਕੁਮਾਰੀ ਸ਼ਾਹ ਦੇ ਘਰ ਖੁਸ਼ੀ ਖੁਸ਼ੀ ਰਹਿਣ ਲੱਗੀ ਅਤੇ ਉਸ ਆਪਣੀ ਦਾਈ ਦੀ ਪੁੱਤਰੀ ਨੂੰ ਪਾਲਕੀ ਵਿਚ ਬਿਠਾ ਕੇ ਰਾਜੇ ਦੇ ਪੁੱਤਰ ਨਾਲ ਭੇਜ ਦਿੱਤਾ॥੨੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸੈਂਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੪੭॥੩੭੫੪॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਸੰਤਾਲੀਵੀਂ

ਕਥਾ ਸਮਾਪਤ॥੨੪੭॥੪੬੫੪॥ਚਲਦਾ॥

# ਚਲਿੱਤਰ ਦੋ ਸੌ ਅਠਤਾਲੀਵਾਂ

## ਕਥਾ ਸ਼ਾਹ ਦੀ ਪੁੱਤਰੀ

**ਦੋਹਰਾ॥ ਨਦੀ ਨਰਬਦਾ ਕੋ ਰਹੈ ਨ੍ਰਿਪਤਿ ਚਿਤ੍ਰਰਥ ਨਾਮ॥**
**ਦੇਸ ਦੇਸ ਕੇ ਏਸ ਜਿਹ ਜਪਤ ਆਠਹੂੰ ਜਾਮ॥ ੧॥**

ਨਰਬਦਾ ਦਰਿਆ ਦੇ ਕੰਢੇ ਇਕ ਚਿਤਰਥ ਨਾਮੀ ਰਾਜਾ ਰਹਿੰਦਾ ਸੀ ਜਿਸਦਾ ਦੇਸਾਂ ਦੇਸਾਂ ਦੇ ਰਾਜੇ ਅੱਠੋ ਪਹਿਰ ਨਾਮ ਜਪਦੇ ਸਨ॥੧॥

**ਚੌਪਈ॥ ਚਿੱਤ੍ਰ ਮੰਜਰੀ ਤਾਕੀ ਤ੍ਰਿਯ ਬਰ॥ ਜਾਨੁਕ ਪ੍ਰਭਾ ਬਿਪਤਿ ਕਿਰਣਾ ਧਰ॥**
**ਚਾਰਿ ਪੁੱਤ੍ਰ ਤਾਕੇ ਸੁੰਦਰ ਅਤਿ॥ ਸੂਰਬੀਰ ਬਲਵਾਨ ਬਿਕਟ ਮਤਿ॥ ੨॥**

ਉਸਦੀ ਸੁੰਦਰ ਰਾਣੀ ਚਿਤਰ ਮੰਜਰੀ ਸੂਰਜ ਦੀਆਂ ਕਿਰਣਾਂ ਵਾਂਗ ਪ੍ਰਭਾਵਸ਼ਾਲੀ ਸੀ। ਬਹੁਤ ਸੂਰਬੀਰ ਅਤੇ ਬਲਵਾਨ ਉਸਦੇ ਚਾਰ ਪੁੱਤਰ ਸਨ॥੨॥

**ਦੋਹਰਾ॥ ਚਿੱਤ੍ਰਕੇਤ ਬਚਿੱਤ੍ਰ ਧੁਜ ਸਸਿ ਧੁਜ ਰਵਿ ਧੁਜ ਸੂਰ॥**
**ਜਿਨ ਕੇ ਧਨੁਖ ਟੰਕੋਰ ਧੁਨਿ ਰਹਤ ਜਗਤ ਮੈ ਪੂਰ॥ ੩॥**

ਚਿਤਰਕੇਤ, ਬਚਿਤਰ ਧੁਜ, ਸਸੀ ਧੁਜ ਅਤੇ ਰਵੀ ਧੁਜ ਏਡੇ ਵਡੇ ਸੂਰਬੀਰ ਸਨ ਕਿ ਉਨ੍ਹਾਂ ਦੇ ਧਨੁੱਖ ਦੀ ਟੰਕਾਰ ਦੀ ਧੁਨ ਸਾਰੇ ਜਗਤ ਵਿਚ ਛਾ ਜਾਂਦੀ ਸੀ॥੩॥

**ਚੌਪਈ॥ ਨਵਲ ਸ਼ਾਹ ਇਕ ਰਹਤ ਨਗਰ ਤਿਹ॥**
**ਸਸਿ ਆਭਾ ਵਤਿ ਦੁਹਿਤਾ ਘਰ ਜਿਹ॥**
**ਅਮਿਤ ਪ੍ਰਭਾ ਜਨਿਯਤ ਜਾਕੀ ਜਗ॥**
**ਸੁਰ ਆਸੁਰ ਥਕਿ ਰਹਤ ਨਿਰਖ ਮਗ॥੪॥**

ਉਸ ਸ਼ਹਿਰ ਵਿਚ ਇਕ ਨਵਲ ਨਾਮੀਂ ਸ਼ਾਹ ਰਹਿੰਦਾ ਸੀ, ਚੰਦ ਵਰਗੀ ਸੁੰਦਰ ਉਸਦੀ ਇਕ ਪੁੱਤਰੀ ਸੀ। ਸੰਸਾਰ ਵਿਚ ਸਭ ਤੋਂ ਵਧ ਉਹ ਸੁੰਦਰ ਮੰਨੀ ਜਾਂਦੀ ਸੀ ਅਤੇ ਦੇਵ-ਦਾਨਵ ਵੀ ਉਸਦਾ ਰਾਹ ਵੇਖਦੇ ਵੇਖਦੇ ਥਕ ਜਾਂਦੇ ਸਨ॥੪॥

**ਦੋਹਰਾ॥ ਚਾਰਿ ਪੁੱਤ ਜੋ ਨ੍ਰਿਪਤਿ ਕੇ ਤਾਕੀ ਪ੍ਰਭਾ ਨਿਹਾਰਿ॥**

ਰੀਝਿ ਰਹਤ ਭੇ ਚਿਤ ਬਿਖੈ ਮਨ ਕ੍ਰਮ ਬਚ ਨਿਰਧਾਰ।। ੫।।

ਰਾਜੇ ਦੇ ਚਾਰੇ ਪੁੱਤਰ ਉਸਦੀ ਸੁੰਦਰਤਾ ਵੇਖਕੇ ਮਨ, ਬਚਨ ਅਤੇ ਕਰਮ ਕਰਕੇ ਉਸ ਤੇ ਆਸ਼ਿਕ ਹੋ ਗਏ ਸਨ।।੫।।

ਚੌਪਈ।। ਨ੍ਰਿਪ ਸੁਤ ਦੂਤਿਕ ਤਹਾਂ ਪਠਾਇਸਿ।।
ਭਾਂਤਿ ਭਾਂਤਿ ਤਿਹ ਤ੍ਰਿਯਹਿ ਭੁਗਾਇਸਿ।।
ਇਹੀ ਭਾਂਤਿ ਚਾਰੌ ਉਠਿ ਧਾਏ।।
ਚਾਰੋਂ ਚਲਿ ਤਾਂਕੇ ਗ੍ਰਿਹਿ ਆਏ।। ੬।।

ਰਾਜੇ ਦੇ ਪੁੱਤਰਾਂ ਨੇ ਇਕ ਦੂਤ ਉਸਦੇ ਪਾਸ ਭੇਜਿਆ ਅਤੇ ਉਸ ਦੂਤ ਨੇ ਕਈ ਪ੍ਰਕਾਰ ਨਾਲ ਉਸ ਇਸਤਰੀ ਨੂੰ ਸਮਝਾ ਕੇ ਉਨ੍ਹਾਂ ਨਾਲ ਰਮਣ ਕਰਨ ਲਈ ਮੰਨਾਇਆ, ਇਸਤਰੀ ਦੀ 'ਹਾਂ' ਸੁਣ ਕੇ ਚਾਰੇ ਉਠ ਭਜੇ ਅਤੇ ਉਸ ਇਸਤਰੀ ਦੇ ਘਰ ਜਾ ਪਹੁੰਚੇ।।੬।।

ਦੋਹਰਾ।। ਸ਼ਾਹ ਸੁਤਾ ਅਤਿ ਪਤਿਬ੍ਰਤਾ ਅਧਿਕ ਚਤੁਰ ਮਤਿਵਾਨ।।
ਚਾਰਹੁ ਪਠਜੋ ਸੰਦੇਸ ਲਿਖਿ ਚਿਤ ਚਰਿੱਤ੍ਰ ਇਕ ਆਨ।। ੭।।

ਸ਼ਾਹ ਦੀ ਪੁੱਤਰੀ ਬਹੁਤ ਧਰਮੀ ਅਤੇ ਸਿਆਣੀ ਸੀ। ਉਸ ਇਕ ਚਲਿੱਤਰ ਬਣਾਇਆ ਅਤੇ ਚੌਹਾਂ ਨੂੰ ਸੁਨੇਹੇ ਲਿਖ ਕੇ ਭੇਜ ਦਿਤੇ।।੭।।

ਚੌਪਈ।। ਜੁਦੋ ਜੁਦੋ ਲਿਖਿ ਚਹੁੰਨ ਪਠਾਯੋ।। ਕਿਸ ਕੋ ਭੇਦ ਨ ਕਿਸੂ ਜਤਾਯੋ।।
ਸਖੀ ਭਏ ਇਹ ਭਾਂਤਿ ਸਿਖਾਇਸਿ।। ਰਾਜ ਕੁਮਾਰਨ ਬੋਲਿ ਪਠਾਇਸਿ।। ੮।।

ਉਸਨੇ ਮਿਲਣ ਦਾ ਸਮਾਂ ਚੌਹਾਂ ਨੂੰ ਵੱਖ ਵੱਖ ਲਿਖ ਕੇ ਭੇਜ ਦਿੱਤਾ ਅਤੇ ਕਿਸੇ ਨੂੰ ਇਸ ਭੇਤ ਬਾਰੇ ਨਹੀਂ ਦਸਿਆ, ਉਸ ਸਖੀ ਨੂੰ ਇਸਤਰਾਂ ਸਿਖਾਇਆ ਤੇ ਰਾਜਕੁਮਾਰਾਂ ਨੂੰ ਬੁਲਵਾ ਲਿਆ।। ੮।।

ਸ਼ਾਹੁ ਸੁਤਾ ਬਾਚ ਸਖੀ ਸੋ।।

ਦੋਹਰਾ।। ਜਿਮਿ ਜਿਮਿ ਨ੍ਰਿਪ ਸੁਤ ਆਇ ਹੈਂ ਉੱਤਮ ਭੇਖ ਸੁਧਾਰਿ।।
ਤਿਮਿ ਤਿਮਿ ਪਗਨ ਖਰਾਕ ਤੈਂ ਕਿਜਿਯੋ ਮੇਰੈ ਦ੍ਵਾਰ।। ੯।।

ਸ਼ਾਹ ਦੀ ਪੁੱਤਰੀ ਨੇ ਸਖੀ ਨੂੰ ਸਮਝਾਇਆ ਕਿ ਜਿਵੇਂ ਜਿਵੇਂ ਰਾਜੇ ਦੇ ਪੁੱਤਰ ਸੁੰਦਰ ਕੱਪੜੇ ਪਾ ਕੇ ਮੇਰੇ ਘਰ ਆਉਂਦੇ ਜਾਣਗੇ ਤੂੰ ਉਸ ਸਮੇਂ ਮੇਰੇ ਦਰਵਾਜ਼ੇ ਤੇ ਪੈਰ ਨਾਲ ਖੜਾਕ ਕਰ ਦਿਆ ਕਰਨਾਂ।।੯।।

**ਪ੍ਰਥਮ ਪੁੱਤ੍ਰ ਜਬ ਨ੍ਰਿਪਤਿ ਕੋ ਆਯੋ ਭੇਖ ਸੁ ਧਾਰਿ॥
ਪਾਇਨ ਕੋ ਖਟਕੋ ਕਿਯੋ ਆਨਿ ਸਖੀ ਤਿਹ ਦ੍ਵਾਰ॥ ੧੦॥**

ਰਾਜੇ ਦਾ ਜਦ ਪਹਿਲਾ ਲੜਕਾ ਸ਼ਾਹ ਦੀ ਪੁੱਤਰੀ ਪਾਸ ਅੰਦਰ ਆ ਗਿਆ ਤਾਂ ਸਖੀ ਨੇ ਪੈਰ ਨਾਲ ਦਰਵਾਜੇ ਤੇ ਖੜਾਕ ਕੀਤਾ॥੧੦॥

**ਚੌਪਈ॥ ਹਾਹਾ ਪਦ ਤਬ ਤਰੁਨਿ ਉਚਾਰੋ॥ ਹਾਥਨ ਕੌ ਛਤਿਯਾ ਪਰ ਮਾਰੋ॥
ਕੋਊ ਆਹਿ ਦ੍ਵਾਰ ਮੁਰਿ ਠਾਢਾ॥ ਤਾਤੇ ਅਧਿਕ ਤ੍ਰਾਸ ਮੁਹਿ ਬਾਢਾ॥ ੧੧॥**

ਤਦ ਲੜਕੀ ਨੇ 'ਹਾਏ ਹਾਏ' ਕਰਨਾਂ ਸ਼ੁਰੂ ਕਰ ਦਿਤਾ ਅਤੇ ਹੱਥਾਂ ਨਾਲ ਛਾਤੀ ਪਿਟਣ ਲਗੀ। ਮੇਰੇ ਦਰਵਾਜ਼ੇ ਤੇ ਕੋਈ ਖੜਾ ਹੈ, ਇਸਲਈ ਮੈਂ ਬਹੁਤ ਡਰ ਗਈ ਹਾਂ॥੧੧॥

**ਨ੍ਰਿਪ ਸੁਤ ਕਹਿਯੋ ਜਤਨ ਇਕ ਕਰੋ॥ ਚਾਰਿ ਸੰਦੂਕ ਹੈਂ ਇਕ ਮੈ ਪਰੋ॥
ਏਕ ਸੰਦੂਕ ਮਾਂਝ ਰਹਿਯੋ ਦੁਰਿ॥ ਜੈਹੈਂ ਲੋਕ ਬਿਲੋਕ ਬਿਮੁਖ ਘਰ॥ ੧੨॥**

ਉਸ ਰਾਜੇ ਦੇ ਲੜਕੇ ਨੂੰ ਕਿਹਾ ਕਿ ਇਕ ਕੰਮ ਕਰੋ, ਚਾਰਾਂ ਸੰਦੂਕਾਂ ਵਿਚੋਂ ਇਕ ਵਿਚ ਵੜ ਜਾਓ। ਤੂੰ ਇਕ ਸੰਦੂਕ ਵਿਚ ਲੁਕ ਜਾ, ਲੋਕ ਖੁਦ ਹੀ ਵੇਖ ਕੇ ਨਾਰਾਸ ਹੋ ਕੇ ਮੁੜ ਜਾਣਗੇ॥੧੨॥

**ਇਮਿ ਸੰਦੂਕ ਭੀਤਰ ਤਿਹ ਡਾਰੋ॥ ਦੁਤਿਯ ਨ੍ਰਿਪਤਿ ਕੋ ਪੁੱਤ੍ਰ ਹਕਾਰੋ॥
ਪਗ ਖਟਕੋ ਸਹਚਰਿ ਤਬ ਕੀਨੋ॥ ਦੁਤਿਯ ਸੰਦੂਕ ਡਾਰਿ ਤਿਹ ਦੀਨੋ॥ ੧੩॥**

ਇਸ ਤਰ੍ਹਾਂ ਉਸਨੂੰ ਸੰਦੂਕ ਵਿਚ ਬੰਦ ਕਰਕੇ ਫਿਰ ਰਾਜੇ ਦੇ ਦੂਸਰੇ ਪੁੱਤਰ ਨੂੰ ਬੁਲਾਇਆ, ਜਦ ਉਹ ਅੰਦਰ ਆ ਗਿਆ ਤਾਂ ਸਖੀ ਨੇ ਫਿਰ ਪੈਰ ਨਾਲ ਦਰਵਾਜਾ ਖੜਕਾਇਆ ਅਤੇ ਉਸ ਦੂਸਰੇ ਨੂੰ ਵੀ ਇਕ ਸੰਦੂਕ ਵਿਚ ਪਾ ਦਿੱਤਾ॥੧੩॥

**ਦੋਹਰਾ॥ ਇਹ ਛਲ ਨ੍ਰਿਪ ਕੇ ਚਾਰਿ ਸੁਤ ਚਹੂੰ ਸੰਦੂਕਨ ਡਾਰਿ॥
ਤਿਨ ਪਿਤੁ ਗ੍ਰਿਹਿ ਪਜਾਨੋ ਕਿਯੋ ਉਤਿਮ ਭੇਖ ਸੁਧਾਰਿ॥ ੧੪॥**

ਇਸ ਤਰ੍ਹਾਂ ਇਸ ਚਲਿੱਤਰ ਨਾਲ ਉਸ ਰਾਜੇ ਦੇ ਚਾਰੇ ਪੁੱਤਰ ਚਾਰ ਸੰਦੂਕਾਂ ਵਿਚ ਬੰਦ ਕਰ ਦਿੱਤੇ ਅਤੇ ਸੁੰਦਰ ਕੱਪੜੇ ਪਾ ਕੇ ਉਹ ਉਨ੍ਹਾਂ ਦੇ ਪਿਤਾ, ਰਾਜੇ ਦੇ ਘਰ ਵਲ ਚਲ ਪਈ॥੧੪॥

**ਚੌਪਈ॥ ਚਾਰਿ ਸੰਦੂਕ ਸੰਗ ਲੀਨੇ ਕਰ॥ ਪਹੁਚਤ ਭਈ ਨ੍ਰਿਪਤਿ ਕੇ ਦਰ ਪਰ॥
ਜਬ ਰਾਜਾ ਕੋ ਰੂਪ ਨਿਹਾਰਯੋ॥ ਤਾਂ ਪਰ ਵਾਰਿ ਨਦੀ ਤਿਨ ਡਾਰਯੋ॥ ੧੫॥**

ਚਾਰੇ ਸੰਦੂਕ ਉਸ ਨਾਲ ਲੈ ਲਏ ਅਤੇ ਰਾਜੇ ਦੇ ਘਰ ਜਾ ਪਹੁੰਚੀ। ਜਦ ਉਸ ਰਾਜੇ ਨੂੰ ਵੇਖਿਆ ਤਾਂ ਚਾਰੇ ਸੰਦੂਕ ਉਸ ਉਤੋਂ ਦੀ ਵਾਰ ਕੇ ਦਰਿਆ ਵਿਚ ਸੁੱਟ ਦਿੱਤੇ॥੧੫॥

************************************************************

ਦੋਹਰਾ।। ਵਾਰਿ ਸੰਦੂਕ ਨ੍ਰਿਪਾਲ ਪਰ ਦਏ ਨਦੀ ਮੈ ਡਾਰਿ।।
ਸਭ ਛੱਤ੍ਰਿਨ ਛਿਨ ਮੋ ਛਲਾ ਕੋਊ ਨ ਸਕਾ ਬਿਚਾਰ।। ੧੬।।

ਸੰਦੂਕਾਂ ਨੂੰ ਰਾਜੇ ਉਤੋਂ ਦੀ ਵਾਰ ਕੇ ਨਦੀ ਵਿਚ ਸੁੱਟ ਦਿੱਤਾ। ਉਸ ਇਕ ਖਿਣ ਵਿਚ ਖਤਰੀਆਂ ਨੂੰ ਛਲ ਲਿਆ ਅਤੇ ਕੋਈ ਵੀ ਭੇਤ ਨੂੰ ਜਾਣ ਨਾ ਸਕਿਆ।।੧੬।।

ਚੌਪਈ।। ਧੰਨਜ ਧੰਨਜ ਸਭ ਲੋਕ ਬਖਾਨੈ।। ਭੇਦ ਅਭੇਦ ਨ ਮੂਰਖ ਜਾਨੈ।।
ਭੂਪ ਭਗਤਿ ਤਿਹ ਅਧਿਕ ਬਿਚਾਰਜੋ।। ਨ੍ਰਿਪ ਪਰ ਦਰਬੁ ਇਤੋ ਜਿਨ ਵਾਰਜੋ।। ੧੭।।

ਸਾਰੇ ਲੋਕ ਧੰਨ ਧੰਨ ਕਹਿਣ ਲੱਗੇ ਅਤੇ ਕੋਈ ਵੀ ਮੂਰਖ ਭੇਤ ਨੂੰ ਨਾ ਸਮਝ ਸਕਿਆ। ਰਾਜੇ ਨੇ ਸੋਚਿਆ ਕਿ ਕੋਈ ਪਰਮ ਸ਼ਰਧਾਲੂ ਹੈ ਜਿਸ ਏਨਾਂ ਧਨ ਮੇਰੇ ਉਤੋਂ ਦੀ ਵਾਰ ਦਿਤਾ ਹੈ।।੧੭।।

ਤਬ ਰਾਜੈ ਇਹ ਭਾਂਤਿ ਉਚਾਰਜੋ।। ਸ਼ਾਹ ਸੁਤਾ ਜੇਤੋ ਧਨ ਵਾਰਜੋ।।
ਛੋਰਿ ਭੰਡਾਰ ਤਿਤੋ ਤਿਹ ਦੀਜੈ।। ਮੰਤ੍ਰਨ ਕਹਾ ਬਿਲੰਬ ਨ ਕੀਜੈ।। ੧੮।।

ਤਦ ਰਾਜੇ ਨੇ ਮੰਤਰੀ ਨੂੰ ਕਿਹਾ ਕਿ ਸ਼ਾਹ ਦੀ ਪੁੱਤਰੀ ਨੇ ਜਿੰਨਾਂ ਧਨ ਵਾਰਿਆ ਹੈ, ਖਜ਼ਾਨਾਂ ਖੋਲ੍ਹ ਕੇ ਏਨਾਂ ਧਨ ਇਸ ਨੂੰ ਦੇ ਦਿੱਤਾ ਜਾਵੇ।।੧੮।।

ਚਾਰਿ ਸੰਦੂਕ ਅਸ਼ਰਫੀ ਦੀਨੀ।। ਸ਼ਾਹੁ ਸੁਤਾ ਸਭ ਹੀ ਸੋ ਲੀਨੀ।।
ਨ੍ਰਿਪ ਕੇ ਚਾਰੌਂ ਪੂਤ ਡੁਬਾਈ।। ਲੈ ਧਨੁ ਅਮਿਤ ਬਹੁਰਿ ਘਰ ਆਈ।। ੧੯।।

ਉਸ ਨੂੰ ਚਾਰ ਸੰਦੂਕ ਅਸ਼ਰਫੀਆਂ ਦੇ ਭਰ ਕੇ ਦਿੱਤੇ ਜਿਨ੍ਹਾਂ ਨੂੰ ਸ਼ਾਹ ਦੀ ਪੁੱਤਰੀ ਨੇ ਲੈ ਲਿਆ। ਰਾਜੇ ਦੇ ਪੁੱਤਰ ਡੋਬ ਕੇ ਅਤੇ ਬੇਅੰਤ ਧਨ ਲੈ ਕੇ ਉਹ ਮੁੜ ਆਪਣੇ ਘਰ ਆ ਗਈ।।੧੯।।

ਦੋਹਰਾ।। ਇਹ ਛਲ ਸੋ ਸੁਤਿ ਨ੍ਰਿਪਤਿ ਕੇ ਚਾਰੌ ਦਏ ਡੁਬਾਇ।।
ਆਨਿ ਧਾਮ ਬਹੁਰੋ ਬਸੀ ਹ੍ਰਿਦੈ ਹਰਖ ਉਪਜਾਇ।।੨੦।।੧।।

ਇਸ ਤਰਾਂ ਚਲਿੱਤਰ ਨਾਲ ਰਾਜੇ ਦੇ ਚਾਰ ਪੁੱਤਰ ਡੋਬ ਦਿੱਤੇ ਅਤੇ ਸੁਖੀ ਸੁਖੀ ਆਪਣੇ ਘਰ ਵਿਚ ਆ ਕੇ ਰਹਿਣ ਲੱਗੀ।।੨੦।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਅਠਤਾਲੀਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੪੮।।੪੬੭੪।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ, ਦੋ ਸੌ ਅਠਤਾਲੀਵੀਂ ਕਥਾ ਸਮਾਪਤ।।੨੪੮।।੪੬੭੪।।ਚਲਦਾ।।

# ਚਲਿੱਤਰ ਦੋ ਸੌ ਉਣੱਜਵਾਂ

## ਕਥਾ ਵਲਿੱਖਣ ਮੰਜਰੀ

**ਚੌਪਈ।। ਬਤਿਸੁ ਲੱਛਨ ਨਗਰ ਇਕ ਸੋਹੈ।। ਜਾਕੇ ਤਟ ਅਮਰਾਵਤਿ ਕੋ ਹੈ।।**
**ਸੈਨ ਸੁਲੱਛਨ ਨ੍ਰਿਪ ਤਹ ਸੁਭ ਮਤਿ।। ਸੂਰਬੀਰ ਬਲਵਾਨ ਬਿਕਟ ਮਤਿ।। ੧।।**

ਬਤੀਸ ਲਛਣ ਇਕ ਸੁੰਦਰ ਨਗਰ ਸੀ ਜਿਸ ਦੇ ਸਾਹਮਣੇ ਅਮਰਾਵਤੀ ਵੀ ਕੁਝ ਨਹੀ ਸੀ। ਉਥੋਂ ਦਾ ਰਾਜਾ ਸੁਲੱਖਣ ਸੈਨ ਬਹੁਤ ਸਿਆਣਾ ਸੀ ਜਿਹੜਾ ਕਿ ਵੱਡਾ ਸੂਰਬੀਰ, ਬਲਵਾਨ ਅਤੇ ਤਿੱਖੀ ਮਤ ਵਾਲਾ ਸੀ।।੧।।

**ਮੰਜ੍ਰਿ ਬਿਚੱਛਨਿ ਨਾਰਿ ਤਵਨਿ ਬਰ।। ਪੜ੍ਹੀ ਬਜਾਕਰਨ ਸ਼ਾਸਤ੍ਰ ਕੋਕ ਸਰ।।**
**ਸੋਭਾ ਅਧਿਕ ਤਵਨ ਕੀ ਸੋਹਤ।। ਸੁਰ ਨਰ ਨਾਗ ਅਸੁਰ ਮਨ ਮੋਹਤ।। ੨।।**

ਵਲਿਖਣ ਮੰਜਰੀ ਉਸਦੀ ਸੁੰਦਰ ਇਸਤਰੀ ਸੀ ਜਿਹੜੀ ਵਿਆਕਰਣ ਕੋਕ ਸ਼ਾਸਤਰ ਆਦਿ ਗ੍ਰੰਥਾਂ ਦੀ ਗਿਆਤਾ ਸੀ। ਉਸਦੀ ਦਿਲਕਸ਼ ਸੁੰਦਰਤਾ ਨੂੰ ਵੇਖ ਕੇ ਦੇਵ-ਦਾਨਵ ਅਤੇ ਨਰ ਸਭ ਉਸ ਉਤੇ ਆਸ਼ਿਕ ਸਨ।।੨।।

**ਅੜਿੱਲ।। ਏਕ ਸ਼ਾਹ ਕੋ ਪੂਤ ਤਹਾਂ ਸੁੰਦਰ ਘਨੋ।।**
**ਜਨੁ ਔਤਾਰ ਮਦਨ ਕੋ ਯਾ ਜਗ ਮੋ ਬਨੋ।।**
**ਬਿਤਨਕੇਤ ਤਿਹ ਨਾਮ ਕੁਅਰ ਕੈ ਜਾਨਿਯੈ।।**
**ਹੋ ਜਾ ਸਮ ਸੁੰਦਰ ਅਵਰ ਨ ਕਤਹੁ ਬਖਾਨਿਯੈ।। ੩।।**

ਉਥੇ ਇਕ ਸ਼ਾਹ ਦਾ ਬਹੁਤ ਸੁੰਦਰ ਪੁੱਤਰ ਰਹਿੰਦਾ ਸੀ ਜਿਹੜਾ ਕਿ ਮਾਨੋ ਕਾਮਦੇਵ ਦਾ ਅਵਤਾਰ ਸੀ। ਉਸ ਲੜਕੇ ਦਾ ਨਾਂ ਬਿਤਨਕੇਤ ਸੀ ਅਤੇ ਉਸ ਵਰਗਾ ਹੋਰ ਕੋਈ ਸੁੰਦਰ ਨਹੀਂ ਦਸਿਆ ਜਾਂਦਾ ਸੀ।।੩।।

**ਨੈਨ ਹਰਿਨਕੇ ਹਰੇ ਬੈਨ ਪਿਕ ਕੇ ਹਰੇ।।**
**ਜਨੁਕ ਸਾਨਿ ਪਰ ਬਿਸਿਖ ਦੋਊ ਬਾਢਿਨ ਧਰੇ।।**
**ਬਿਨਾਂ ਪ੍ਰਹਾਰੇ ਲਗਤ ਨ ਕਾਢੇ ਜਾਤ ਹੈਂ।।**
**ਹੋ ਖਟਕਤ ਹਿਯ ਕੇ ਮਾਂਝ ਸਦਾ ਪਿਯ ਰਾਤ ਹੈਂ।। ੪।।**

ਉਸਦੇ ਨੈਣ ਹਿਰਣ ਵਰਗੇ ਅਤੇ ਆਵਾਜ਼ ਕੋਇਲ ਵਰਗੀ ਸੀ। ਉਸਦੇ ਦੋਵੇਂ ਨੈਣ ਮਾਨੋ

*****************************************************
ਤੀਰਾਂ ਵਾਂਗ ਕਿਸੇ ਨੂੰ ਵਿੰਨ੍ਹ ਦੇਣ ਵਾਲੇ ਹੋਣ। ਅਜਿਹੇ ਤੀਰ ਬਿਨਾਂ ਚਲਾਇਆਂ ਹੀ ਸੀਨੇ ਵਿਚ ਆ ਵੱਜਦੇ ਹਨ ਅਤੇ ਦੁਬਾਰਾ ਫਿਰ ਬਾਹਰ ਨਹੀਂ ਨਿਕਲਦੇ। ਉਹ ਫਿਰ ਦਿਨ ਰਾਤ ਦਿਲ ਵਿਚ ਖਟਕਦੇ ਰਹਿੰਦੇ ਹਨ।।੪।।

**ਨਿਰਖਿ ਤਵਨ ਕੋ ਰੂਪ ਤਰਿਨਿ ਮੋਹਿਤ ਭਈ।।**
**ਲੋਕ ਲਾਜ ਕੁਲ ਕਾਨਿ ਤਜਾਗਿ ਤਬ ਹੀ ਦਈ।।**
**ਆਸ਼ਿਕ ਕੀ ਤ੍ਰਿਯ ਭਾਂਤਿ ਰਹੀ ਉਰਝਾਇਕੈ।।**
**ਹੋ ਸਕਜੋ ਨ ਧੀਰਜ ਬਾਂਧਿ ਸੁ ਲਿਯੋ ਬੁਲਾਇਕੈ।। ੫।।**

ਉਸਦਾ ਸੁੰਦਰ ਸਰੂਪ ਵੇਖ ਕੇ ਰਾਣੀ ਉਸ ਉਤੇ ਮੋਹਿਤ ਹੋ ਗਈ ਅਤੇ ਉਸਨੇ ਲੋਕ ਲਾਜ, ਕੁਲ ਮਰਯਾਦਾ ਸਭ ਕੁਝ ਦਾ ਤਿਆਗ ਕਰ ਦਿੱਤਾ। ਉਹ ਇਸਤਰੀ ਇੱਕ ਪੱਕੇ ਆਸ਼ਕ ਵਾਂਗ ਬਿਹਬਲ ਹੋ ਗਈ। ਉਹ ਧੀਰਜ ਨਾ ਕਰ ਸਕੀ ਅਤੇ ਕਿਸੇ ਨੂੰ ਭੇਜ ਕੇ ਉਸ ਨੂੰ ਬੁਲਾ ਲਿਆ।।੫।।

**ਚੌਪਈ।। ਭੇਦਿ ਪਾਇ ਤ੍ਰਿਯ ਤਾਹਿ ਬੁਲਾਇਸਿ।। ਭਾਂਤਿ ਭਾਂਤਿ ਭੋਜਨਹਿ ਖਵਾਇਸਿ।।**
**ਕੇਲ ਕਰਨ ਤਾਸੌ ਚਿਤ ਚਹਾ।। ਲਾਜਿ ਬਿਸਾਰਿ ਪ੍ਰਗਟ ਤਿਹ ਕਹਾ।। ੬।।**

ਉਸ ਇਸਤਰੀ ਨੇ ਉਸਨੂੰ ਆਪਣੇ ਕੋਲ ਬੁਲਾ ਲਿਆ ਅਤੇ ਉਸ ਨੂੰ ਕਈ ਪ੍ਰਕਾਰ ਦੇ ਭੋਜਨ ਖਵਾਏ। ਹੁਣ ਉਸਦਾ ਰਮਣ ਕਰਨ ਨੂੰ ਮਨ ਚਾਹੁਣ ਲੱਗਾ। ਸਭ ਸ਼ਰਮ ਹਯਾ ਤੱਜ ਕੇ ਉਸ ਆਪਣੇ ਮਨ ਦੀ ਗੱਲ ਉਸਨੂੰ ਕਹਿ ਦਿੱਤੀ।।੬।।

**ਬਿਤਨਕੇਤ ਜਬ ਯੌ ਸੁਨਿ ਪਾਯੋ।। ਭੋਗ ਨ ਕਿਯੋ ਨਾਕ ਐਠਾਯੋ।।**
**ਸੁਨਿ ਅਬਲਾ ਮੈਂ ਤੋਹਿ ਨ ਭਜਿਹੌ।। ਨਾਰਿ ਆਪਨੀ ਕੌ ਨਹਿ ਤਜਿਹੌ।। ੭।।**

ਬਿਤਨਕੇਤ ਨੇ ਜਦ ਇਹ ਗੱਲ ਸੁਣੀ ਤਾਂ ਭੋਗ ਕਰਨਾ ਨਹੀਂ ਮੰਨਿਆ ਅਤੇ ਆਪਣਾ ਨੱਕ ਸਿਕੋੜ ਲਿਆ। ਉਹ ਕਹਿਣ ਲੱਗਾ ਕਿ ਮੈਂ ਤੇਰੇ ਨਾਲ ਰਮਣ ਨਹੀ ਕਰਾਗਾਂ ਤੇ ਆਪਣੀ ਇਸਤਰੀ ਨੂੰ ਨਹੀਂ ਛਡਾਂਗਾ।।੭।।

**ਦੋਹਰਾ।। ਜੌ ਉਪਾਇ ਕੋਟਿਕ ਕਰਹੁ ਲਛਿਕ ਕਰਹੁ ਇਲਾਜ।।**
**ਧਰਮ ਆਪਨੌ ਛਾਡਿ ਤੁਹਿ ਤਊ ਨ ਭਜਹੌ ਆਜ।। ੮।।**

ਭਾਵੇਂ ਤੂੰ ਅਨੇਕਾਂ ਉਪਾਅ ਅਤੇ ਇਲਾਜ ਕਰ ਲੈ ਪਰ ਮੈਂ ਆਪਣਾ ਧਰਮ ਛੱਡ ਕੇ ਤੇਰੇ ਨਾਲ ਭੋਗ ਨਹੀਂ ਕਰਾਂਗਾ।।੮।।

**ਚੌਪਈ।। ਰਾਨੀ ਜਤਨ ਕੋਟਿ ਕਰਿ ਰਹੀ।। ਏਕੈ ਨਾਂਹਿ ਮੂੜ੍ਹ ਤਿਹ ਗਹੀ।।**

ਕੋਪ ਭਯੋ ਤ੍ਰਿਯ ਕੋ ਜਿਯ ਭਾਰੋ॥ ਤਾਕੌ ਬਾਂਧਿ ਭੋਹਰੇ ਡਾਰੋ॥ ੯॥

ਰਾਣੀ ਲੱਖਾਂ ਹੀਲੇ ਅਤੇ ਉਪਾਅ ਕਰ ਥੱਕੀ ਪਰ ਉਸ ਮੂਰਖ ਨੇ ਇਹ 'ਨਾਂਹ' ਹੀ ਫੜੀ ਰੱਖੀ। ਇਸਤਰੀ ਬਹੁਤ ਰੋਹ ਵਿਚ ਆ ਗਈ ਅਤੇ ਉਸਨੂੰ ਬੰਨ੍ਹਕੇ ਤਹਿਖਾਨੇ ਵਿਚ ਸੁੱਟ ਦਿਤਾ॥ ੯॥

ਤਾਕੌ ਬਾਂਧਿ ਭੋਹਰਾ ਡਾਰਾ॥ ਮੂਆ ਸ਼ਾਹੁ ਸੁਤ ਜਗਤ ਉਚਾਰਾ॥
ਸੌਦਾ ਕਾਜ ਕਹਜੋ ਕਹੂੰ ਗਯੋ॥ ਚੋਰਨ ਮਾਰਿ ਲੂਟਿ ਧਨ ਲਯੋ॥੧੦॥

ਉਸਨੂੰ ਬੰਨ੍ਹ ਕੇ ਤਹਿਖਾਨੇ ਵਿਚ ਸੁੱਟ ਦਿੱਤਾ ਅਤੇ ਲੋਕਾਂ ਨੂੰ ਕਹਿ ਦਿੱਤਾ ਕਿ ਸ਼ਾਹ ਦਾ ਪੁੱਤਰ ਮਰ ਗਿਆ ਹੈ। ਉਹ ਕਿਤੇ ਵਪਾਰ ਕਰਨ ਗਿਆ ਸੀ, ਚੋਰਾਂ ਨੇ ਉਸ ਨੂੰ ਮਾਰਕੇ ਉਸਦਾ ਧਨ ਲੁਟ ਲਿਆ ਹੈ॥੧੦॥

ਭੇਸ ਅਨੂਪ ਤਰੁਨਿ ਤਿਨ ਧਰਾ॥ ਅਭਰਨ ਅੰਗ ਅੰਗ ਮੈ ਕਰਾ॥
ਬਿਤਨਕੇਤ ਕੇ ਢਿਗ ਚਲ ਗਈ॥ ਭਾਂਤਿ ਅਨੇਕ ਨਿਹੋਰਤ ਭਈ॥ ੧੧॥

ਉਸ ਇਸਤਰੀ ਨੇ ਸੋਹਣੇ ਕਪੜੇ ਪਾਕੇ ਆਪਣਾ ਸੁੰਦਰ ਰੂਪ ਬਣਾਇਆ, ਸਾਰਾ ਸਰੀਰ ਗਹਿਣਿਆਂ ਨਾਲ ਸਜਾ ਲਿਆ ਅਤੇ ਫਿਰ ਬਿਤਨ ਕੇਤ ਦੇ ਪਾਸ ਚਲੀ ਗਈ ਅਤੇ ਉਸ ਨੂੰ ਕਈ ਪ੍ਰਕਾਰ ਦੇ ਨਿਹੋਰੇ ਅਤੇ ਬੇਨਤੀਆਂ ਕਰਨ ਲੱਗੀ॥੧੧॥

ਅੜਿੱਲ॥ ਗ੍ਰੀਵ ਅੰਚਰਾ ਡਾਰਿ ਰਹੀ ਸਿਰ ਨਜਾਇਕੈ॥
ਪਕਰਿ ਕੁਅਰ ਕੇ ਪਾਇ ਰਹੀ ਲਪਟਾਇਕੈ॥
ਏਕ ਬਾਰ ਡਰ ਡਾਰਿ ਆਨਿ ਪਿਯ ਰਤਿ ਕਰੋ॥
ਹੋ ਸਕਲ ਕਾਮ ਕੋ ਤਾਪ ਹਮਾਰੋ ਅਬ ਹਰੋ॥ ੧੨॥

ਆਪਣੇ ਗਲ ਵਿਚ ਪੱਲਾ ਪਾ ਕੇ ਅਤੇ ਸਿਰ ਨੁਆਕੇ ਖਲੋਤੀ ਰਹੀ ਅਤੇ ਉਸ ਲੜਕੇ ਦੇ ਪੈਰ ਫੜਕੇ ਉਨ੍ਹਾਂ ਨਾਲ ਚੰਬੜ ਗਈ। ਉਹ ਕਹਿਣ ਲੱਗੀ ਕਿ ਸਾਰੇ ਭੈਅ ਅਤੇ ਡਰ ਛਡ ਕੇ ਇਕ ਵਾਰ ਮੇਰੇ ਨਾਲ ਕਾਮਕ੍ਰੀੜਾ ਕਰ ਅਤੇ ਮੇਰੀਆਂ ਕਾਮਨਾਵਾਂ ਦੇ ਤਾਪ ਨੂੰ ਦੂਰ ਕਰ॥੧੨॥

ਚੌਪਈ॥ ਮ੍ਰਿ ਮਰਿ ਜਨਮ ਕੋਟਿ ਤੁਮ ਧਰੋ॥ ਬਾਰ ਹਜ਼ਾਰ ਪਾਇ ਕਿ ਨ ਪਰੋ॥
ਤੋਕੋ ਤਊ ਨ ਭਜੋ ਨਿਲਜ ਤਬ॥ ਕਹਿ ਦੈਹੋ ਤਵ ਪਤਿ ਪ੍ਰਤਿ ਬਿਧਿ ਸਬ॥ ੧੩॥

ਲੜਕਾ ਕਹਿਣ ਲਗਾ ਕਿ ਭਾਵੇਂ ਮਰ ਮਰ ਕੇ ਤੂੰ ਕਈ ਜਨਮ ਧਾਰਣ ਕਰ, ਅਤੇ ਭਾਵੇਂ ਹਜ਼ਾਰਾਂ ਬਾਰ ਮੇਰੇ ਪੈਰੀਂ ਪਵੇਂ ਪਰ ਹੇ ਬੇਸ਼ਰਮ ਮੈਂ ਤੇਰੇ ਨਾਲ ਭੋਗ ਨਹੀਂ ਕਰਾਂਗਾ ਅਤੇ ਸਭ ਕੁਝ ਤੇਰੇ ਪਤੀ ਨੂੰ ਦੱਸ ਦਵਾਂਗਾ॥੧੩॥

******************************************************

**ਅਧਿਕ ਜਤਨ ਰਾਨੀ ਕਰਿ ਹਾਰੀ।। ਪਾਇ ਪਰੀ ਲਾਤਨ ਜੜ ਮਾਰੀ।।**
**ਚਲੁ ਕੂਕਰੀ ਨਿਲੱਜ ਮੂੜ ਮਤਿ।। ਕਾਮ ਭੋਗ ਚਾਹਤ ਮੋਸੋ ਕਤ।। ੧੪।।**

ਰਾਣੀ ਬਹੁਤ ਯਤਨ ਕਰਕੇ ਹਾਰ ਗਈ, ਉਸਨੂੰ ਪੈਰਾਂ ਤੇ ਪਈ ਹੋਈ ਨੂੰ ਉਸ ਮੂਰਖ ਨੇ ਲੱਤ ਮਾਰੀ ਅਤੇ ਕਹਿਣ ਲੱਗਾ ਕੁਤੀਏ ਇਥੋਂ ਚਲੀ ਜਾ, ਤੂੰ ਮੇਰੇ ਨਾਲ ਭੋਗ ਕਿਉਂ ਕਰਨਾ ਚਾਹੁੰਦੀ ਏਂ।।੧੪।।

**ਕੁਬਚ ਸੁਨੇ ਤ੍ਰਿਯ ਭਈ ਬਿਮਨ ਮਨ।। ਅਮਿਤ ਕੋਪ ਜਾਗਾ ਤਾਕੇ ਤਨ।।**
**ਜਿਹ ਪਤਿ ਕੋ ਮੁਹਿ ਤ੍ਰਾਸ ਦਿਖਾਰੈ।। ਤੌ ਮੈ ਜੌ ਸੋਈ ਤੁਹਿ ਮਾਰੈ।। ੧੫।।**

ਭੈੜੇ ਸ਼ਬਦ ਸੁਣ ਕੇ ਇਸਤਰੀ ਮਨ ਵਿਚ ਬਹੁਤ ਖਿੱਝ ਗਈ ਅਤੇ ਉਸਦਾ ਕ੍ਰੋਧ ਜਾਗ ਪਿਆ। ਉਹ ਕਹਿਣ ਲੱਗੀ ਕਿ ਤੂੰ ਜਿਸ ਪਤੀ ਦਾ ਮੈਨੂੰ ਡਰ ਵਿਖਾ ਰਿਹਾ ਏਂ ਉਹੋ ਪਤੀ ਆ ਕੇ ਤੈਨੂੰ ਤੁਰੰਤ ਮਾਰ ਦੇਵੇਗਾ।।੧੫।।

**ਯੌ ਕਹਿਕੈ ਤਿਹ ਪਕਰਿ ਨਿਕਾਰਜੋ।। ਪਠੈ ਸਹਚਰੀ ਨਾਥ ਹਕਾਰਜੋ।।**
**ਭੂਤ ਭਾਖਿ ਤਿਹ ਦਿਯੋ ਦਿਖਾਈ।। ਨ੍ਰਿਪ ਕੇ ਅਤਿ ਚਿਤ ਚਿੰਤ ਉਪਜਾਈ।। ੧੬।।**

ਇਹ ਕਹਿਕੇ ਉਸਨੂੰ ਫੜ ਕੇ ਬਾਹਰ ਕੱਢ ਲਿਆ ਅਤੇ ਦਾਸੀ ਨੂੰ ਭੇਜ ਕੇ ਪਤੀ ਨੂੰ ਬੁਲਾ ਲਿਆ। ਉਸ ਨੂੰ ਭੂਤ ਦੱਸ ਕੇ ਰਾਜੇ ਨੂੰ ਵਿਖਾ ਦਿੱਤਾ ਅਤੇ ਰਾਜੇ ਦੇ ਮਨ ਵਿਚ ਚਿੰਤਾ ਪੈਦਾ ਕਰ ਦਿੱਤੀ।।੧੬।।

**ਦੋਹਰਾ।। ਸੁਨ ਰਾਜਾ ਜੋ ਤਸਕਰਨ ਹਨਜੋ ਸ਼ਾਹ ਕੋ ਪੂਤ।।**
**ਸੋ ਮੇਰੇ ਗ੍ਰਿਹਿ ਪ੍ਰਗਟਿਯੋ ਹੇਰਹੁ ਹ੍ਵੈ ਕਰਿ ਭੂਤ।। ੧੭।।**

ਉਹ ਰਾਜੇ ਨੂੰ ਕਹਿਣ ਲੱਗੀ ਜਿਸ ਸ਼ਾਹ ਦੇ ਪੁੱਤਰ ਨੂੰ ਚੋਰਾਂ ਨੇ ਮਾਰ ਦਿੱਤਾ ਸੀ ਉਹ ਅਜ ਭੂਤ ਬਣ ਕੇ ਮੇਰੇ ਘਰ ਪਰਗਟ ਹੋਇਆ ਹੈ।।੧੭।।

**ਚੌਪਈ।। ਨ੍ਰਿਪ ਤਬ ਕਹੀ ਗਾਡਿ ਇਹ ਡਾਰੋ।। ਯਾਹਿ ਨ ਰਾਖੋ ਤੁਰਤੁ ਸੰਘਾਰੋ।।**
**ਪਾਵਕ ਭਏ ਪਲੀਤਾ ਜਰਿਯਹਿ।। ਸ਼ਾਹੁ ਪੁੱਤ੍ਰ ਕੇ ਸਿਰ ਪਰ ਡਰਿਯਹਿ।। ੧੮।।**

ਤਦ ਰਾਜੇ ਨੇ ਕਿਹਾ ਕਿ ਇਸ ਨੂੰ ਜ਼ਮੀਨ ਵਿਚ ਗੱਡ ਦੇਵੋ ਅਤੇ ਇਸ ਨੂੰ ਜੀਉਂਦਾ ਨਾ ਰਹਿਣ ਦੇਵੋ ਅਤੇ ਤੁਰੰਤ ਮਾਰ ਦੇਵੋ। ਅੱਗ ਨਾਲ ਬਲਦਾ ਹੋਇਆ ਪਲੀਤਾ ਸ਼ਾਹ ਦੇ ਪੁੱਤਰ ਦੇ ਸਿਰ ਉਤੇ ਸੁਟੋ।।੧੮।।

**ਹਾਹਾ ਸ਼ਬਦ ਬਹੁਤ ਕਰਿ ਰਹਜੋ।। ਭੇਦ ਅਭੇਦ ਨ੍ਰਿਪ ਮੂੜ੍ਹ ਨ ਲਹਜੋ।।**

ਨਿਰਖਹੁ ਕਾ ਤ੍ਰਿਯ ਚਰਿਤ ਸੁਧਾਰਜੋ।। ਸ਼ਾਹ ਪੂਤ ਕਰਿ ਭੂਤ ਸੰਘਾਰਜੋ।। ੧੯।।

ਸ਼ਾਹ ਪੁੱਤਰ ਹਾਏ ਹਾਏ ਕਹਿਣ ਲੱਗਾ, ਪਰ ਮੂਰਖ ਰਾਜਾ ਭੇਦ-ਅਭੇਦ ਨਾ ਸਮਝ ਸਕਿਆ। ਵੇਖੋ ਉਸ ਇਸਤਰੀ ਨੇ ਕਿਸ ਤਰਾਂ ਚਲਿੱਤਰ ਕੀਤਾ ਕਿ ਸ਼ਾਹ ਦੇ ਪੁੱਤਰ ਨੂੰ ਭੂਤ ਕਹਿ ਕੇ ਮਰਵਾ ਦਿੱਤਾ।।੧੯।।

ਤਰੁਨਿਨ ਕਰ ਹਿਯਰੋ ਨਹਿ ਦੀਜੈ।।
ਤਿਨ ਕੋ ਚੋਰਿ ਸਦਾ ਚਿਤ ਲੀਜੈ।।
ਤ੍ਰਿਯ ਕੋ ਕਛੂ ਬਿਸ੍ਵਾਸ ਨ ਕਰਿਯੈ।।
ਤ੍ਰਿਯ ਚਰਿਤ੍ਰ ਤੇ ਜਿਯ ਅਤਿ ਡਰਿਯੈ।। ੨੦।। ੧।।

ਇਸਤਰੀ ਨੂੰ ਕਦੀ ਵੀ ਦਿਲ ਨਹੀਂ ਦੇਣਾ ਚਾਹੀਦਾ, ਪਰ ਉਸਦਾ ਦਿਲ ਚੁਰਾ ਲੈਣਾ ਚਾਹੀਦਾ ਹੈ। ਇਸਤਰੀ ਉਤੇ ਕਦੇ ਵਿਸ਼ਵਾਸ਼ ਨਾ ਕਰੋ ਅਤੇ ਉਸਦੇ ਚਲਿੱਤਰਾਂ ਤੋਂ ਹਮੇਸ਼ਾ ਡਰਦੇ ਰਹੋ।।੨੦। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਉਨਚਾਸ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੪੯।।੪੬੯੪।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਉਣੱਜਵੀਂ ਕਥਾ ਸਮਾਪਤ।।੨੪੯।।੪੬੯੪।।ਚਲਦਾ।।

## ਚਲਿੱਤਰ ਦੋ ਸੌ ਪੰਜਾਹਵਾਂ

## ਕਥਾ ਭੁਜੰਗ ਮਤੀ

ਚੌਪਈ।। ਅਜਿਤਾਵਤੀ ਨਗਰ ਇਕ ਸੋਹੈ।। ਅਜਿਤ ਸਿੰਘ ਰਾਜਾ ਤਹ ਕੋ ਹੈ।।
ਅਜਿਤ ਮੰਜਰੀ ਗ੍ਰਿਹ ਜਾਕੇ ਤ੍ਰਿਯ।। ਮਨ ਕ੍ਰਮ ਬਚ ਜਿਨ ਬਸਿ ਕੀਨਾ ਪਿਯ।। ੧।।

ਅਜਿਤਾਵਤੀ ਨਾਮੀਂ ਇਕ ਸੁੰਦਰ ਨਗਰ ਸੀ। ਉਥੇ ਅਜੀਤ ਸਿੰਘ ਨਾਮੀਂ ਰਾਜਾ ਰਾਜ ਕਰਦਾ ਸੀ। ਉਸਦੀ ਇਸਤਰੀ ਦਾ ਨਾਂ ਅਜੀਤ ਮੰਜਰੀ ਸੀ ਜਿਸਨੇ ਮਨ ਕਰਮ ਅਤੇ ਬਾਣੀ ਕਰਕੇ ਆਪਣੇ ਪਤੀ ਨੂੰ ਵੱਸ ਵਿਚ ਕੀਤਾ ਹੋਇਆ ਸੀ।।੧।।

ਭੁਜੰਗ ਮਤੀ ਤਾਕੀ ਦੁਹਿਤਾ ਇਕ।। ਪੜ੍ਹੀ ਕੋਕ ਬਜਾਕਰਨ ਸ਼ਾਸਤ੍ਰਨਿਕ।।
ਭਾਗਵਾਨ ਸੁੰਦਰਿ ਅਤਿ ਗੁਨੀ।। ਜਾ ਸਮ ਲਖੀ ਨ ਕਾਨਨ ਸੁਨੀ।। ੨।।

ਭੁਜੰਗ ਮਤੀ ਨਾਮੀਂ ਉਸਦੀ ਇਕ ਪੁੱਤਰੀ ਸੀ ਜਿਹੜੀ ਕਿ ਕੋਕ ਸ਼ਾਸਤਰ, ਵਿਆਕਰਣ ਅਤੇ

ਹੋਰ ਸ਼ਾਸਤਰ ਪੜ੍ਹੀ ਹੋਈ ਸੀ। ਉਹ ਬੜੇ ਭਾਗਾਂਵਾਲੀ, ਸੁੰਦਰ ਅਤੇ ਗੁਣਵਾਨ ਇਸਤਰੀ ਸੀ। ਉਸ ਵਰਗੀ ਲੜਕੀ ਨਾ ਕਿਤੇ ਵੇਖੀ ਹੈ ਅਤੇ ਨਾ ਹੀ ਕੰਨਾਂ ਨਾਲ ਸੁਣੀ ਹੈ।।੨।।

**ਸ਼ਾਹ ਪੁਤ੍ਰ ਬ੍ਰਿਖਭ ਧੁਜਿ ਇਕ ਤਹਿਂ।। ਰੂਪ ਸੀਲ ਸੁਚਿ ਬ੍ਰਤਤਾ ਜਾ ਮਹਿਂ।।**
**ਤੇਜਮਾਨ ਬਲਵਾਨ ਬਿਕਟ ਮਤਿ।। ਅਲਖ ਕਰਮ ਲਖਿ ਤਾਂਹਿ ਰਿਸਜੋ ਰਤਿ।। ੩।।**

ਉਥੇ ਇਕ ਸ਼ਾਹ ਦਾ ਪੁੱਤਰ ਬ੍ਰਿਖਭ ਧੁਜ ਰਹਿੰਦਾ ਸੀ। ਉਹ ਬੜਾ ਸੁੰਦਰ, ਸਾਊ ਅਤੇ ਸੱਚੀ ਸੁਚੀ ਬਿਰਤੀ ਦਾ ਮਾਲਕ ਸੀ। ਉਹ ਬੜਾ ਤੇਜਸਵੀ, ਬਲਵਾਨ ਅਤੇ ਤੀਖਣ ਬੁੱਧੀ ਵਾਲਾ ਸੀ। ਉਹ ਏਨਾਂ ਸੋਹਣਾ ਸੀ ਕਿ ਕਾਮਦੇਵ ਦੀ ਇਸਤਰੀ ਰੱਤੀ ਵੀ ਉਸ ਨਾਲ ਈਰਖਾ ਕਰਦੀ ਸੀ।।੩।।

**ਵਹੈ ਕੁਅਰ ਨ੍ਰਿਪ ਸੁਤਾ ਨਿਹਾਰਾ।। ਸੂਰਬੀਰ ਬਲਵਾਨ ਬਿਚਾਰਾ।।**
**ਹਿਤੂ ਸਹਚਰਿ ਇਕ ਨਿਕਟਿ ਬੁਲਾਇਸਿ।। ਭੇਦ ਭਾਖਿ ਤਿਹ ਤੀਰ ਪਠਾਇਸਿ।। ੪।।**

ਰਾਜੇ ਦੀ ਲੜਕੀ ਨੇ ਸ਼ਾਹ ਦੇ ਪੁੱਤਰ ਨੂੰ ਵੇਖਿਆ ਅਤੇ ਮਨ ਵਿਚ ਸੋਚਿਆ ਕਿ ਇਹ ਬਹੁਤ ਸੂਰਬੀਰ ਅਤੇ ਬਲਵਾਨ ਹੈ। ਉਸਨੇ ਆਪਣੀ ਇਕ ਹਿਤੂ ਦਾਸੀ ਨੂੰ ਆਪਣੇਂ ਕੋਲ ਬੁਲਾਇਆ ਅਤੇ ਉਸ ਨੂੰ ਸਾਰਾ ਭੇਤ ਸਮਝਾਕੇ ਉਸਦੇ ਪਾਸ ਭੇਜਿਆ।।੪।।

**ਅੜਿੱਲ।। ਪਵਨ ਭੇਸ ਕਰਿ ਸਖੀ ਤਹਾਂ ਤੁਮ ਜਾਇਯਹੁ।।**
**ਭਾਂਤਿ ਭਾਂਤਿ ਕਰਿ ਬਿਨਤੀ ਤਾਂਹਿ ਰਿਝਾਇਯਹੁ।।**
**ਕੈ ਅਬਹੀ ਤੈ ਹਮਰੀ ਆਸ ਨ ਕੀਜਿਯੈ।।**
**ਹੋ ਨਾਤਰ ਮੋਹਿ ਮਿਲਾਇ ਸਜਨ ਕੌ ਦੀਜਿਯੈ।। ੫।।**

ਉਸ ਆਪਣੀ ਦਾਸੀ ਨੂੰ ਆਖਿਆ ਕਿ ਹਵਾ ਵਾਂਗ ਤੇਜ਼ ਭੱਜਦੀ ਹੋਈ ਉਥੇ ਪਹੁੰਚ ਜਾ ਅਤੇ ਉਸ ਨੂੰ ਭਿੰਨ ਭਿੰਨ ਪ੍ਰਕਾਰ ਦੀਆਂ ਬੇਨਤੀਆਂ ਕਰਕੇ ਮੰਨਵਾ ਲੈ। ਜੇ ਤੂੰ ਉਸ ਨੂੰ ਨਾ ਲਿਆ ਸਕੀ ਤਾਂ ਮੇਰੀ ਆਸ ਫਿਰ ਛੱਡ ਦੇਵੀਂ ਨਹੀਂ ਤਾਂ ਮੈਨੂੰ ਮੇਰਾ ਸਜਨ ਮਿਲਾ ਦੇ।।੫।।

**ਪਵਨ ਭੇਸ ਹ੍ਵੈ ਸਖੀ ਤਹਾਂ ਤੇ ਤਹ ਗਈ।।**
**ਭਾਂਤਿ ਅਨੇਕ ਪ੍ਰਬੋਧ ਕਰਤ ਤਾਕੌ ਭਈ।।**
**ਉੱਤਿਮ ਭੇਸ ਸੁਧਾਰ ਲਯਾਈ ਤਿਹ ਤਹਾਂ।।**
**ਹੋ ਭੁਜੰਗ ਮਤੀ ਨ੍ਰਿਪ ਸੁਤਾ ਬਹਿਠੀ ਥੀ ਜਹਾਂ।। ੬।।**

ਹਵਾ ਵਾਂਗ ਉਡਦੀ ਹੋਈ ਦਾਸੀ ਉਥੇ ਪਹੁੰਚ ਗਈ ਅਤੇ ਉਸ ਨੂੰ ਕਈ ਪ੍ਰਕਾਰ ਨਾਲ ਸਮਝਾਇਆ। ਉਸ ਨੂੰ ਵਧੀਆ ਕੱਪੜੇ ਪਵਾ ਕੇ ਲੈ ਆਈ ਜਿਥੇ ਰਾਜੇ ਦੀ ਲੜਕੀ ਭੁਜੰਗ ਮਤੀ ਬੈਠੀ ਸੀ।।੬।।

ਉਠਿ ਸੁ ਕੁਅਰਿ ਤਿਨ ਲੀਨ ਗਰੇ ਸੌ ਲਾਇ ਕਰਿ।।
ਅਲਿੰਗਨ ਕਰਿ ਚੁੰਬਨ ਹਰਖ ਉਪਜਾਇ ਕਰਿ।।
ਭਾਂਤਿ ਭਾਂਤਿ ਤਿਹ ਭਜਾ ਪਰਮ ਰੁਚਿ ਮਾਨਿਕੈ।।
ਹੋ ਪ੍ਰਾਨਨ ਤੇ ਪਜਾਰੋ ਸਜਨ ਪਹਿਚਾਨਕੈ।।੭।।

ਰਾਜ ਕੁਮਾਰੀ ਨੇ ਉੱਠ ਕੇ ਉਸਨੂੰ ਗੱਲ ਨਾਲ ਲਾ ਲਿਆ ਅਤੇ ਦਿਲ ਦਾ ਹਿਰਖ ਮਿਟਾਕੇ ਉਸ ਨਾਲ ਸਰੀਰਕ ਪ੍ਰੇਮ ਕੀਤਾ। ਕਈ ਪ੍ਰਕਾਰ ਦੇ ਭਿੰਨ ਭਿੰਨ ਢੰਗਾ ਨਾਲ ਉਸਦੇ ਨਾਲ ਰਮਣ ਕੀਤਾ ਅਤੇ ਉਸ ਨੂੰ ਆਪਣੇ ਪ੍ਰਾਣਾਂ ਤੋਂ ਵੀ ਪਿਆਰਾ ਆਪਣਾ ਸਜਣ ਮੰਨਿਆ।।੭।।

ਦੋਹਰਾ।। ਭਾਂਤਿ ਭਾਂਤਿ ਤਰੁਨੀ ਤਰਨ ਭਰਜੋ ਪਰਮ ਸੁਖ ਪਾਇ।।
ਇਹੀ ਬਿਖੈ ਤਾਕੋ ਪਿਤਾ ਤਹੀ ਨਿਕਸਿਯੋ ਆਇ।। ੮।।

ਉਹ ਜਵਾਨ ਇਸਤਰੀ ਅਤੇ ਮਰਦ ਭਿੰਨ ਭਿੰਨ ਪ੍ਰਕਾਰ ਦੇ ਸੁਖ ਮਾਣ ਰਹੇ ਸਨ ਤਾਂ ਉਸ ਵੇਲੇ ਉਧਰੋਂ ਲੜਕੀ ਦਾ ਪਿਤਾ ਆ ਗਿਆ।।੮।।

ਚੌਪਈ।। ਪਿਤੁ ਆਵਤ ਅੰਚਰ ਮੁਖ ਡਰਾ।। ਲਾਗਿ ਗਰੇ ਰੋਦਨ ਬਹੁ ਕਰਾ।।
ਕਹਜੋ ਦਰਸੁ ਬਹੁ ਦਿਨ ਮੋ ਪਾਯੋ।। ਤਾਤੇ ਮੋਰ ਉਮਗਿ ਹਿਯ ਆਯੋ।। ੯।।

ਪਿਤਾ ਦੇ ਆਉਂਦਿਆਂ ਹੀ ਉਸ ਮੂੰਹ ਤੇ ਲੀੜਾ ਲੈ ਲਿਆ ਅਤੇ ਉਸ ਦੇ ਗੱਲ ਲਗ ਕੇ ਰੋਣ ਲੱਗ ਗਈ। ਉਹ ਕਹਿਣ ਲੱਗੀ ਮੈਂ ਤੁਹਾਨੂੰ ਬਹੁਤ ਦਿਨਾਂ ਬਾਅਦ ਵੇਖਿਆ ਹੈ ਇਸ ਲਈ ਮੇਰਾ ਦਿਲ ਭਰ ਆਇਆ ਹੈ।।੯।।

ਜਬ ਤੇ ਮੈ ਸਸੁਰਾਰ ਸਿਧਾਈ।। ਤਹ ਤੇ ਜਾਇ ਬਹੁਰਿ ਘਰ ਆਈ।।
ਤਬ ਤੇਂ ਅਬ ਮੈਂ ਤਾਤ ਨਿਹਾਰਾ।। ਤਾਂਤੇ ਉਪਜਾ ਮੋਹ ਅਪਾਰਾ।।੧੦।।

ਜਦ ਤੋਂ ਮੈਂ ਸੌਹਰੇ ਗਈ ਅਤੇ ਉਥੋਂ ਵਾਪਿਸ ਘਰ ਆਈ ਹਾਂ ਤਦ ਤੋਂ ਮੈਂ ਅਜ ਪਿਤਾ ਜੀ ਨੂੰ ਵੇਖਿਆ ਹੈ ਇਸਲਈ ਮੇਰੇ ਵਿਚ ਬਹੁਤ ਮੋਹ ਭਰ ਗਿਆ ਹੈ।।੧੦।।

ਅਜਿਤ ਸਿੰਘ ਜਬ ਯੌ ਸੁਨਿ ਲਯੋ।। ਰੋਦਨ ਕਰਤ ਗਰੇ ਮਿਲਿ ਭਯੋ।।
ਤਬ ਤਿਹ ਘਾਤ ਭਲੀ ਕਰ ਆਈ।। ਸਖੀ ਦਯੋ ਗ੍ਰਿਹਿ ਮੀਤ ਪਠਾਈ।। ੧੧।।

ਰਾਜਾ ਅਜੀਤ ਸਿੰਘ ਨੇ ਜਦ ਇਹ ਸੁਣਿਆ ਤਾਂ ਉਹ ਵੀ ਰੋਂਦਾ ਹੋਇਆ ਗਲ ਨਾਲ ਲੱਗ ਗਿਆ। ਤਦ ਉਸ ਮੌਕਾ ਵੇਖਿਆ ਅਤੇ ਸਖੀਆਂ ਨੇ ਮਿੱਤਰ ਨੂੰ ਘਰ ਭੇਜ ਦਿੱਤਾ।।੧੧।।

ਦੋਹਰਾ।। ਪਿਤੁ ਕੇ ਅੰਚਰ ਡਾਰਿ ਸਿਰ ਆਂਖੈਂ ਲਈ ਦੁਰਾਇ।।
ਮੋਹਿਤ ਭਯੋ ਰੋਵਤ ਰਹਿਯੋ ਮੀਤ ਦਿਯਾ ਪਹੁਚਾਇ।। ੧੨।। ੧।।

ਪਿਤਾ ਦੇ ਸਿਰ ਉਤੇ ਲੀੜਾ ਸੁਟ ਕੇ ਉਸਦੀਆਂ ਅੱਖਾਂ ਲੁਕਾ ਦਿੱਤੀਆਂ ਜਿਸ ਨਾਲ ਉਹ ਪਿਆਰ ਵਿਚ ਆਕੇ ਰੋਣ ਲੱਗਾ ਅਤੇ ਲੜਕੀ ਨੇ ਇਹ ਮੌਕਾ ਪਾਕੇ ਮਿੱਤਰ ਨੂੰ ਘਰ ਪਹੁੰਚਾ ਦਿਤਾ।। ੧੨।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪਚਾਸ ਚਰਿਤ ਸਮਾਪਤਮ ਸਤੁ ਸੁਭਮ ਸਤੁ।।੨੫੦।।੪੭੦੬।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਪੰਜਾਹਵੀਂ ਕਥਾ ਸਮਾਪਤ।।੨੫੦।।੪੭੦੬।।ਚਲਦਾ।।

## ਚਲਿੱਤਰ ਦੋ ਸੌ ਇਕਵੰਜਵਾਂ

## ਕਥਾ ਜਲ ਜਾਛ

ਚੌਪਈ।। ਬਿਕਟ ਕਰਨ ਇਕ ਹੁਤੋ ਨ੍ਰਿਪਤਿ ਬਰ।।
ਜਨੁਕ ਪ੍ਰਿਥੀ ਤਲ ਦੁਤਿਯ ਦਿਵਾਕਰ।।
ਸ੍ਰੀ ਮਕਰਾਛ ਕੁਅਰਿ ਬਨਿਤਾ ਤਿਹ।।
ਪ੍ਰਗਟ ਚੰਦ੍ਰ ਸੀ ਪ੍ਰਭਾ ਲਗਤ ਜਿਹ।। ੧।।

ਬਿਕਟ ਕਰਣ ਇਕ ਸ੍ਰੇਸ਼ਟ ਰਾਜਾ ਸੀ ਜਿਹੜਾ ਕਿ ਜਿਵੇਂ ਧਰਤੀ ਤੇ ਦੂਸਰਾ ਸੂਰਜ ਸੀ। ਮਕਰਾਛ ਕੁਮਾਰੀ ਉਸਦੀ ਇਸਤਰੀ ਸੀ, ਜਿਹੜੀ ਕਿ ਚੰਦ ਵਾਂਗ ਸੋਹਣੀ ਸੀ।।੧।।

ਦੋਹਰਾ।। ਸ੍ਰੀ ਜਲ ਜਾਛ ਸੁਤਾ ਤਵਨਿ ਜਾਕੋ ਰੂਪ ਅਪਾਰ।।
ਗੜ੍ਹਿ ਤਾਸੀ ਤਰੁਨੀ ਬਹੁਰਿ ਗੜ੍ਹਿ ਨ ਸਕਾ ਕਰਤਾਰ।। ੨।।

ਜਲਜਾਛ ਨਾਮੀਂ ਅਪਰ ਅਪਾਰ ਸੁੰਦਰਤਾ ਵਾਲੀ ਉਸਦੀ ਪੁੱਤਰੀ ਸੀ ਜਿਸ ਨੂੰ ਬਣਾਉਣ ਤੋਂ ਬਾਅਦ ਵਿਧਾਤਾ ਉਹੋ ਜੇਹੀ ਹੋਰ ਕੋਈ ਇਸਤਰੀ ਨਾ ਬਣਾ ਸਕਿਆ।।੨।।

ਚੌਪਈ।। ਕਲਪ ਬ੍ਰਿਛ ਧੁਜ ਤਹ ਇਕ ਨ੍ਰਿਪ ਬਰ।।
ਪ੍ਰਗਟ ਭਯੋ ਜਨੁ ਦੁਤਿਯ ਕਿਰਨ ਧਰ।।

**ਅਧਿਕ ਰੂਪ ਜਨਿਯਤ ਜਾਕੋ ਜਗ॥**
**ਥਕਿਤ ਰਹਤ ਜਿਹ ਨਿਰਖ ਤਰੁਨਿ ਮਗ॥ ੩॥**

ਕਲਪ ਬ੍ਰਿਛ ਧੁਜ ਇਕ ਸ੍ਰੇਸ਼ਟ ਰਾਜਾ ਸੀ, ਜਿਹੜਾ ਕਿ ਏਨਾਂ ਤੇਜ ਵਾਲਾ ਸੀ ਕਿ ਮਾਨੋ ਦੂਸਰਾ ਸੂਰਜ ਸੀ। ਉਹ ਸੰਸਾਰ ਵਿਚ ਬਹੁਤ ਸੁੰਦਰ ਸਮਝਿਆ ਜਾਂਦਾ ਸੀ ਅਤੇ ਜਿਸਦਾ ਰਾਹ ਵੇਖਦੀਆਂ ਨਾਰੀਆਂ ਥੱਕ ਜਾਂਦੀਆਂ ਸਨ॥੩॥

**ਅੜਿੱਲ॥ ਰਾਜ ਕੁਅਰਿ ਨਿਰਖਨ ਉਪਬਨ ਇਕ ਦਿਨ ਚਲੀ॥**
**ਲੀਨੇ ਬੀਸ ਪਚਾਸ ਸਹਚਰੀ ਸੰਗ ਭਲੀ॥**
**ਉਠਤ ਕਨੂਕਾ ਧੂਰਿ ਉਠਾਏ ਪਾਇ ਤਨ॥**
**ਹੋ ਜਨੁਕ ਚਲੇ ਹ੍ਵੈ ਸੰਗ ਪ੍ਰਜਾ ਕੇ ਸਕਲ ਮਨ॥ ੪॥**

ਰਾਜ ਕੁਮਾਰੀ ਇਕ ਦਿਨ ਬਾਗ ਵੇਖਣ ਲਈ ਗਈ ਅਤੇ ਆਪਣੇ ਨਾਲ ਪੰਜਾਹ ਦੇ ਕਰੀਬ ਸਖੀਆਂ ਲੈ ਲਈਆਂ, ਧੂੜ ਮਿਟੀ ਅਤੇ ਘਟਾ ਉੱਡ ਰਿਹਾ ਸੀ ਅਤੇ ਇਸਤਰਾਂ ਲੱਗ ਰਿਹਾ ਸੀ ਕਿ ਜਿਵੇਂ ਸਾਰੀ ਪਰਜਾ ਦਾ ਮਨ ਵੀ ਨਾਲ ਨਾਲ ਚਲ ਰਿਹਾ ਸੀ॥੪॥

**ਦੋਹਰਾ॥ ਕਲਪ ਬ੍ਰਿਛ ਧੁਜ ਕੁਅਰ ਕੌ ਨਿਰਖਿ ਗਈ ਲਲਚਾਇ॥**
**ਠਗ ਨਾਇਕ ਸੇ ਨੈਨ ਦ੍ਵੈ ਠੱਗ ਜਿਉ ਰਹੀ ਲਗਾਇ॥ ੫॥**

ਉਹ ਕਲਪ ਬ੍ਰਿਛ ਧੁਜ ਨੂੰ ਵੇਖ ਕੇ ਲਲਚਾ ਗਈ ਅਤੇ ਠੱਗਣੀ ਨੇ ਉਸ ਨੂੰ ਠੱਗਣ ਲਈ ਆਪਣੇ ਨੈਣ ਉਸਦੇ ਨੈਣਾਂ ਨਾਲ ਲੜਾ ਦਿੱਤੇ॥੫॥

**ਅੜਿੱਲ॥ਰਾਜ ਸੁਤਾ ਤਿਹ ਰੂਪ ਅਲੋਕ ਬਿਲੋਕ ਬਰ॥**
**ਅੰਗ ਅਨੰਗ ਤਬਹੀ ਗਯੋ ਬਿਸਿਖ ਪ੍ਰਹਾਰ ਕਰਿ॥**
**ਕਾਟਿ ਕਾਟਿ ਕਰ ਖਾਇ ਬਸਾਇ ਨ ਕਛੂ ਤਿਹ॥**
**ਹੋ ਪੰਖਨਿ ਬਿਧਨਾ ਦਏ ਮਿਲੈ ਉਡਿ ਜਾਇ ਜਿਹ॥ ੬॥**

ਰਾਜ ਕੁਮਾਰੀ ਉਸਦਾ ਸੁੰਦਰ ਰੂਪ ਵੇਖ ਕੇ ਕਾਮ ਦੇ ਤੀਰਾਂ ਨਾਲ ਵਿੰਨ੍ਹੀ ਗਈ। ਉਸ ਨੂੰ ਸਭ ਕੁਝ ਵੱਢ ਵੱਢ ਖਾ ਰਿਹਾ ਸੀ ਅਤੇ ਉਸ ਨੂੰ ਕੁਝ ਵੀ ਚੰਗਾ ਨਹੀਂ ਲੱਗ ਰਿਹਾ ਸੀ । ਉਹ ਸੋਚ ਰਹੀ ਸੀ ਕਿ ਜੇ ਪਰਮਾਤਮਾ ਉਸਨੂੰ ਖੰਭ ਦੇ ਦੇਵੇ ਤਾਂ ਉਹ ਉੱਡ ਕੇ ਉਸ ਪਾਸ ਪਹੁੰਚ ਜਾਵੇ॥ ੬॥

**ਯੋ ਲਿਖਿ ਏਕ ਸੰਦੇਸਾ ਤਾਹਿ ਪਠਾਇਯੋ॥**

ਭਾਂਤਿ ਭਾਂਤਿ ਕਹਿ ਭੇਦ ਤਿਸੈ ਲਲਚਾਇਯੋ॥
ਡਾਰਿ ਲਯੋ ਡੋਰਾ ਮਹਿ ਕਿਨੂੰ ਨ ਕਛੁ ਲਹਿਯੋ॥
ਹੋ ਪਰੀ ਲੈ ਗਈ ਤਾਂਹਿ ਸੁ ਤਹਿ ਪਿਤ ਤ੍ਰਿਯ ਕਯੋ॥ ੭॥

ਉਸਨੇ ਉਸਦੇ ਪਾਸ ਇਕ ਸੁਨੇਹਾ ਲਿਖਕੇ ਭੇਜਿਆ ਅਤੇ ਕਈ ਪ੍ਰਕਾਰ ਦੇ ਭੇਤਾਂ ਨੂੰ ਸਮਝਾਕੇ ਉਸ ਨੂੰ ਲਾਲਚ ਦਿੱਤਾ। ਉਸ ਇਸਤਰੀ ਨੇ ਉਸਨੂੰ ਪਾਲਕੀ ਵਿਚ ਬਿਠਾ ਲਿਆ ਅਤੇ ਕਿਸੇ ਵੀ ਉਸਨੂੰ ਨਾ ਵੇਖਿਆ। ਇਸਤਰੀਆਂ ਨੇ ਕਹਿ ਦਿੱਤਾ ਕਿ ਇਕ ਪਰੀ ਉਸ ਨੂੰ ਚੁੱਕ ਕੇ ਲੈ ਗਈ ਹੈ॥ ੭॥

ਚੌਪਈ॥ ਰੋਇ ਪੀਟਿ ਤਾਕੋ ਪਿਤੁ ਹਾਰਾ॥ ਕਿਨੂੰ ਨ ਤਾਕੋ ਸੋਧ ਉਚਾਰਾ॥
ਤਾਕੀ ਬਧੂ ਨ੍ਰਿਪਤਿ ਪਹਿ ਗਈ॥ ਪਰੀ ਹਰਤ ਪਤਿ ਮੁਹਿ ਕਹ ਭਈ॥ ੮॥

ਰੋ ਪਿੱਟ ਕੇ ਰਾਜਾ ਹਾਰ ਗਿਆ ਪਰ ਕਿਸੇ ਨੇ ਵੀ ਕੋਈ ਖਬਰ ਸਾਰ ਨਾ ਦਿੱਤੀ। ਦੂਸਰੇ ਪਾਸੇ ਉਸਦੀ ਵਹੁਟੀ ਰਾਜੇ ਪਾਸ ਗਈ ਅਤੇ ਕਹਿਣ ਲੱਗੀ ਕਿ ਮੇਰੇ ਪਤੀ ਨੂੰ ਪਰੀ ਖੋ ਕੇ ਲੈ ਗਈ ਹੈ॥੮॥

ਨ੍ਰਿਪ ਭਾਖੀ ਤਿਹ ਸੋਧ ਕਰੀਜੈ॥ ਸ਼ਾਹ ਪੂਤ ਕਹ ਜਾਨ ਨ ਦੀਜੈ॥
ਖੋਜਿ ਥਕੇ ਨਰ ਨਗਰ ਨਦੀ ਮੈ॥ ਦੁਹਿਤਾ ਭੇਦ ਨ ਜਾਨਾ ਜੀ ਮੈ॥ ੯॥

ਰਾਜੇ ਨੇ ਕਿਹਾ ਕਿ ਉਸਦੀ ਭਾਲ ਕਰੋ ਅਤੇ ਸ਼ਾਹ ਦੇ ਪੁੱਤਰ ਨੂੰ ਕਿਤੇ ਮਤ ਜਾਣ ਦੇਣਾਂ। ਲੋਕ ਨਗਰ, ਦਰਿਆ ਸਭ ਥਾਂ ਖੋਜਦੇ ਰਹੇ ਪਰ ਉਸ ਲੜਕੀ ਦੇ ਭੇਤ ਨੂੰ ਕੋਈ ਜਾਣ ਨਾ ਸਕਿਆ॥ ੯॥

ਏਕ ਬਰਖ ਰਾਖਾ ਤਾਕੌ ਘਰ॥ ਦੁਤਿਯ ਕਾਨ ਕਿਨਹੂੰ ਨ ਸੁਨਾ ਨਰ॥
ਭਾਂਤਿ ਭਾਂਤਿ ਕੇ ਭੋਗਨ ਭਰੀ॥ ਬਿਬਿਧ ਬਿਧਨ ਤਨ ਕ੍ਰੀੜਾ ਕਰੀ॥ ੧੦॥

ਉਸ ਨੂੰ ਇਕ ਸਾਲ ਤਕ ਉਸ ਇਸਤਰੀ ਨੇ ਆਪਣੇ ਕੋਲ ਰੱਖਿਆ ਅਤੇ ਕਿਸੇ ਨੂੰ ਭਿਣਖ ਵੀ ਨ ਲੱਗਣ ਦਿੱਤੀ। ਭਿੰਨ ਭਿੰਨ ਪ੍ਰਕਾਰ ਦੇ ਪ੍ਰੇਮ ਪਿਆਰ ਕਰਕੇ ਉਨ੍ਹਾਂ ਕਈ ਢੰਗਾਂ ਨਾਲ ਭੋਗ ਬਿਲਾਸ ਕੀਤੇ॥੧੦॥

ਅੜਿੱਲ॥ ਨਟ ਆਸਨ ਕਰਿ ਪ੍ਰਥਮ ਬਹੁਰਿ ਲਲਿਤਾਸਨ ਲੇਈ॥
ਬਹੁਰਿ ਰੀਤਿ ਬਿਪਰੀਤਿ ਕਰੈ ਬਹੁ ਬਿਧਿ ਸੁਖ ਦੇਈ॥
ਲਲਿਤਾਸਨ ਕੌ ਕਰਤ ਮਦਨ ਕੋ ਮਦ ਹਰਹਿ॥
ਹੋ ਰਮਜੋ ਕਰਤ ਦਿਨ ਰੈਨਿ ਤ੍ਰਾਸ ਨ ਰੰਚ ਕਰਹਿ॥ ੧੧॥

ਪਹਿਲਾਂ ਨਟ ਆਸਣ ਅਤੇ ਫਿਰ ਲਲਿਤ ਸਣ ਕੀਤਾ ਅਤੇ ਫਿਰ ਵੱਖ ਵੱਖ ਢੰਗ ਨਾਲ ਕਾਮ ਕ੍ਰੀੜਾ ਕਰਕੇ ਅਨੰਦ ਮਾਣਿਆ। ਲਲਿਤ ਆਸਣ ਕਰਕੇ ਉਹ ਕਾਮਦੇਵ ਦਾ ਘੁਮੰਡ ਤੋੜ ਰਿਹਾ ਸੀ ਅਤੇ ਬਿਨਾਂ ਕਿਸੇ ਡਰ ਤੋਂ ਰਾਤ ਦਿਨ ਉਸ ਨਾਲ ਰਮਣ ਕਰਦਾ ਸੀ॥੧੧॥

**ਦੋਹਰਾ॥ ਭਾਂਤਿ ਅਨਿਕ ਭਾਮਾ ਭਜਤ ਪਾਯੋ ਅਧਿਕ ਅਰਾਮੁ॥**
**ਛਿਨ ਛਿਨ ਛਤਿਯਾ ਸੌ ਲਗੈ ਤਜਤ ਨ ਆਠੋ ਜਾਮ॥ ੧੨॥**

ਅਨੇਕਾਂ ਪ੍ਰਕਾਰ ਇਸਤਰੀ ਨਾਲ ਰਮਣ ਕਰਕੇ ਉਸ ਨੂੰ ਬਹੁਤ ਸੁਖ ਮਿਲਿਆ। ਉਹ ਉਸਨੂੰ ਹਰ ਵੇਲੇ ਛਾਤੀ ਨਾਲ ਲਾਈ ਰਖਦਾ ਸੀ ਅਤੇ ਅੱਠੇ ਪਹਿਰ ਉਸਨੂੰ ਛੱਡਦਾ ਨਹੀਂ ਸੀ॥੧੨॥

**ਅੜਿੱਲ॥ ਬਿਕਟ ਕਰਨ ਇਕ ਦਿਵਸ ਤਹਾਂ ਚਲਿ ਆਇਯੋ॥**
**ਗਹਿ ਬਹਿਯਾ ਤਿਹ ਪੀਯ ਪਿਤਹਿ ਦਿਖਰਾਇਯੋ॥**
**ਜੋਰਿ ਹਾਥ ਸਿਰੁ ਨਿਜਾਇ ਕਹਜੋ ਮੁਸਕਾਇ ਕਰਿ॥**
**ਹੋ ਪਰੀ ਡਾਰਿ ਇਹ ਗਈ ਹਮਾਰੇ ਆਜੁ ਘਰ॥ ੧੩॥**

ਇਕ ਦਿਨ ਰਾਜਾ ਬਿਕਟ ਕਰਣ ਉਥੇ ਆ ਗਿਆ ਤਾਂ ਉਸ ਲੜਕੀ ਨੇ ਪ੍ਰੀਤਮ ਦਾ ਹੱਥ ਫੜ ਕੇ ਉਸ ਨੂੰ ਵਿਖਾਇਆ, ਹੱਥ ਜੋੜ ਕੇ ਅਤੇ ਸਿਰ ਝੁਕਾ ਕੇ ਉਸ ਕਿਹਾ ਕਿ ਇਸ ਨੂੰ ਅੱਜ ਇਕ ਪਰੀ ਮੇਰੇ ਘਰ ਛੱਡ ਗਈ ਹੈ॥੧੩॥

**ਚੌਪਈ॥ ਸੱਤਿ ਸੱਤਿ ਤਿਹ ਤਾਤ ਉਚਾਰਾ॥ ਸ੍ਰੋਨ ਸੁਨਾ ਸੋ ਨੈਨ ਨਿਹਾਰਾ॥**
**ਮਨੁਖ ਸੰਗ ਦੈ ਗ੍ਰਿਹਿ ਪਹੁਚਾਯੋ॥ ਭੇਦ ਅਭੇਦ ਨ ਕਛੂ ਜੜ੍ਹ ਪਾਯੋ॥ ੧੪॥ ੧॥**

ਪਿਤਾ ਨੇ 'ਸੱਚ ਸੱਚ' ਦਾ ਉਚਾਰਣ ਕੀਤਾ ਅਤੇ ਕਿਹਾ ਪਹਿਲਾਂ ਮੈਂ ਕੰਨਾਂ ਨਾਲ ਅਤੇ ਅਜ ਅੱਖਾਂ ਨਾਲ ਵੇਖ ਲਿਆ ਹੈ। ਉਸ ਦੇ ਨਾਲ ਆਦਮੀ ਭੇਜ ਕੇ ਉਸ ਨੂੰ ਘਰ ਪਹੁੰਚਾ ਦਿੱਤਾ ਅਤੇ ਉਹ ਮੂਰਖ ਕਿਸੇ ਵੀ ਭੇਤ-ਅਭੇਤ ਨੂੰ ਨਾ ਪਾ ਸਕਿਆ॥੧੪॥੧॥

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਇਕਜਾਵਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੨੫੧॥੪੭੨੦॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਇਕਵੰਜਵੀਂ ਕਥਾ ਸਮਾਪਤ॥੨੫੧॥੪੭੨੦॥ਚਲਦਾ॥

# ਚਲਿੱਤਰ ਦੋ ਸੌ ਬਵੰਜਵਾਂ

## ਕਥਾ ਸੁਖਮਤੀ

ਚੌਪਈ।। ਹੰਸ ਧੁਜਾ ਰਾਜਾ ਇਕ ਅਤਿ ਬਲ।। ਅਤਰ ਅਨੇਕ ਜੀਤੇ ਜਿਨ ਦਲਿ ਮਲਿ।।
ਸੁਖਦਮਤੀ ਤਾਕੀ ਰਾਨੀ ਇਕ।। ਜਾਕੀ ਪ੍ਰਭਾ ਕਹਤ ਬਨਿਤਾ ਨਿਕ।। ੧।।

ਹੰਸ ਧੁਜਾ ਇਕ ਬਲਵਾਨ ਰਾਜਾ ਸੀ ਜਿਸਨੇ ਅਨੇਕਾਂ ਵੈਰੀਆਂ ਨੂੰ ਜਿਤਿਆ ਸੀ। ਸੁਖਦਮਤੀ ਨਾਮੀਂ ਉਸਦੀ ਇਕ ਰਾਣੀ ਸੀ ਜਿਸਦੀ ਸੁੰਦਰਤਾ ਦਾ ਇਸਤਰੀਆਂ ਘਰ ਘਰ ਚਰਚਾ ਕਰਿਆ ਕਰਦੀਆਂ ਸਨ।।੧।।

ਤਾਕੀ ਸੁਤਾ ਸੁਖਮਤੀ ਸੁਨੀ।। ਜਾ ਸਮ ਔਰ ਨ ਅਬਲਾ ਗੁਨੀ।।
ਜੋਬਨ ਅਧਿਕ ਤਵਨ ਕੋ ਰਾਜਤ।। ਜਿਹ ਮੁਖਿ ਨਿਰਖਿ ਚੰਦ੍ਰਮਾ ਲਾਜਤ।। ੨।।

ਉਨ੍ਹਾਂ ਦੀ ਇਕ ਸੁਖਮਤੀ ਨਾਮੀਂ ਪੁੱਤਰੀ ਸੀ ਜਿਸ ਵਰਗੀ ਗੁਣਵਾਨ ਹੋਰ ਕੋਈ ਇਸਤਰੀ ਨਹੀ ਸੀ। ਉਸਦਾ ਜੋਬਨ ਝਲਿਆ ਨਹੀ ਸੀ ਜਾਂਦਾ ਅਤੇ ਉਸਦੇ ਮੁਖੜੇ ਦੀ ਸੁੰਦਰਤਾ ਨੂੰ ਵੇਖਕੇ ਚੰਦਰਮਾਂ ਵੀ ਸ਼ਰਮਾਉਂਦਾ ਸੀ।।੨।।

ਨਾਗਰ ਕੁਅਰ ਨਗਰ ਕੋ ਰਾਜਾ।। ਜਾ ਸਮ ਦੁਤਿਯ ਨ ਬਿਧਨਾ ਸਾਜਾ।।
ਕਰਤ ਸ਼ਿਕਾਰ ਕੈਸਹੂੰ ਆਯੋ।। ਨ੍ਰਿਪ ਦੁਹਿਤਾ ਗ੍ਰਿਹਿ ਤਰ ਹ੍ਵੈ ਧਾਯੋ।। ੩।।

ਨਾਗਰ ਕੁਮਾਰ ਉਸ ਨਗਰ ਦਾ ਰਾਜਾ ਸੀ ਜਿਸ ਵਰਗਾ ਸੁੰਦਰ ਵਿਧਾਤਾ ਨੇ ਹੋਰ ਕੋਈ ਨਹੀਂ ਬਣਾਇਆ ਸੀ। ਉਹ ਸ਼ਿਕਾਰ ਖੇਡਦਾ ਏਧਰ ਆਇਆ ਅਤੇ ਰਾਜੇ ਦੀ ਲੜਕੀ ਦੇ ਮਹਲ ਹੇਠੋਂ ਦੀ ਨਿਕਲਿਆ।।੩ ।।

ਰਾਜ ਕੁਅਰਿ ਨਿਰਖਤਿ ਤਾਕੀ ਛਬਿ।। ਮਦ ਕਰਿ ਮੱਤ ਰਹੀ ਛਬਿ ਤਰ ਦਬਿ।।
ਪਾਨ ਪੀਕ ਤਾਕੇ ਪਰ ਡਾਰੀ।। ਮੋਸੌਂ ਕਰੈ ਕੈਸਹੂੰ ਯਾਰੀ।। ੪।।

ਰਾਜ ਕੁਮਾਰੀ ਉਸਦੀ ਸੁੰਦਰਤਾ ਵੇਖਕੇ ਮਦਮਸਤ ਹੋ ਗਈ। ਪਾਨ ਦੀ ਪੀਕ ਉਸਨੇ ਉਹਦੇ ਉਤੇ ਥੁਕੀ ਤਾਕਿ ਉਹ ਕਿਸੇ ਤਰ੍ਹਾਂ ਉਸ ਨਾਲ ਮਿੱਤਰਤਾ ਕਰੇ।।੪।।

ਨਾਗਰ ਕੁਅਰ ਪਲਟਿ ਤਿਹੱ ਲਹਾ।। ਤਾਂਹਿ ਬਿਲੋਕ ਉਰਝਿ ਕਰਿ ਰਹਾ।।
ਨੈਨਨ ਨੈਨ ਮਿਲੇ ਦੁਹੂੰਅਨ ਕੇ।। ਸੋਕ ਸੰਤਾਪ ਮਿਟੇ ਸਭ ਮਨ ਕੋ।। ੫।।

ਨਾਗਰ ਕੁਮਾਰ ਨੇ ਪਿੱਛੇ ਮੁੜ ਕੇ ਉਸ ਵਲ ਵੇਖਿਆ ਅਤੇ ਫਿਰ ਉਸ ਵਲ ਵੇਖਦਾ ਹੀ ਰਹਿ ਗਿਆ। ਨੈਣਾਂ ਨਾਲ ਨੈਣ ਮਿਲੇ ਅਤੇ ਦੋਹਾਂ ਦੇ ਦੁਖ ਸੰਤਾਪ ਸਭ ਮਿਟ ਗਏ।।੫।।

**ਰੇਸਮ ਰਸੀ ਡਾਰਿ ਤਰ ਦੀਨੀ॥ ਪੀਰੀ ਭਾਂਧਿ ਤਵਨ ਸੌ ਲੀਨੀ॥**
**ਐਂਚਿ ਤਾਹਿ ਨਿਜ ਧਾਮ ਚੜ੍ਹਾਯੋ॥ ਮਨ ਬਾਂਛਤ ਪ੍ਰੀਤਮ ਕਹੱ ਪਾਯੋ॥ ੬॥**

ਰਾਜ ਕੁਮਾਰੀ ਨੇ ਰੇਸ਼ਮ ਦੀ ਇਕ ਪੱਕੀ ਰੱਸੀ ਨਾਲ ਪੀੜੀ ਬੰਨ੍ਹ ਕੇ ਥੱਲੇ ਲਮਕਾ ਦਿੱਤੀ। ਉਸਨੂੰ ਖਿਚਕੇ ਆਪਣੇ ਮਹਲ ਵਿਚ ਚੜ੍ਹਾ ਲਿਆ ਅਤੇ ਇਸ ਤਰ੍ਹਾਂ ਆਪਣਾ ਮਨ ਭਾਉਂਦਾ ਪ੍ਰੀਤਮ ਪ੍ਰਾਪਤ ਕਰ ਲਿਆ॥੬॥

**ਤੋਟਕ ਛੰਦ॥ ਪਿਯ ਧਾਮ ਚੜ੍ਹਾਇ ਲਯੋ ਜਬਹੀ॥ ਮਨ ਭਾਵਤ ਭੋਗ ਕਿਯਾ ਤਬ ਹੀ॥**
**ਦੁਤਿ ਰੀਝਿ ਰਹੀ ਅਵਲੋਕਤਿ ਯੋ॥ ਤ੍ਰਿਯ ਜੋਰਿ ਰਹੀ ਠੱਗ ਕੀ ਠੱਗ ਜਜੋ॥ ੭॥**

ਪ੍ਰੀਤਮ ਨੂੰ ਜਦੋਂ ਹੀ ਮਹਲ ਉਤੇ ਚੜ੍ਹਾਇਆ ਤਾਂ ਉਸ ਨਾਲ ਮਨ ਚਾਹਿਆ ਭੋਗ ਬਿਲਾਸ ਕੀਤਾ। ਉਸਦੀ ਸੁੰਦਰਤਾ ਨੂੰ ਵੇਖ ਕੇ ਉਹ ਮੋਹਿਤ ਹੋ ਗਈ ਅਤੇ ਉਹ ਇਸਤਰੀ ਇਸਤਰ੍ਹਾਂ ਹੋ ਗ਼ਈ ਜਿਵੇਂ ਕਿਸੇ ਠੱਗ ਨੇ ਠੱਗ ਲਈ ਹੋਵੇ॥੭॥

**ਪੁਨਿ ਪੌਢਿ ਰਹੈਂ ਉਠਿ ਕੇਲ ਕਰੈਂ॥ ਬਹੁ ਭਾਂਤਿ ਅਨੰਗ ਕੋ ਤਾਪ ਹਰੈਂ॥**
**ਉਰ ਲਾਇ ਰਹੀ ਪਿਯ ਕੌ ਤ੍ਰਿਯ ਯੌ॥ ਜਨੁ ਹਾਥ ਲਗੇ ਨਿਧ ਨੀਧਨ ਜਜੋ॥ ੮॥**

ਕਦੇ ਲੰਮੇ ਪੈ ਜਾਂਦੇ ਸਨ ਅਤੇ ਕਦੀ ਉਠਕੇ ਕਾਮ ਕ੍ਰੀੜਾ ਕਰਦੇ ਸਨ ਅਤੇ ਅਨੇਕਾਂ ਪ੍ਰਕਾਰ ਨਾਲ ਕਾਮਦੇਵ ਦਾ ਸੰਤਾਪ ਦੂਰ ਕਰਦੇ ਸਨ। ਪ੍ਰੇਮਿਕਾ ਪ੍ਰੇਮੀ ਨੂੰ ਇਸਤਰ੍ਹਾਂ ਹਿਰਦੇ ਨਾਲ ਲਾ ਕੇ ਰਖਦੀ ਸੀ, ਮਾਨੋਂ ਕਿਸੇ ਗ਼ਰੀਬ ਨੂੰ ਨੌਂ ਨਿਧ ਖਜ਼ਾਨਾ ਮਿਲ ਗਿਆ ਹੋਵੇ॥੮॥

**ਮਦਨੋਦਿਤ ਆਸਨ ਕੌ ਕਰਿਕੈ॥ ਸਭਤਾਪ ਅਨੰਗਹਿ ਕੋ ਹਰਿਕੈ॥**
**ਲਲਿਤਾਸਨ ਬਾਰ ਅਨੇਕ ਧਰੈਂ॥ ਦੋਊ ਕੋਕ ਕੀ ਰੀਤਿ ਸੌ ਪ੍ਰੀਤਿ ਕਰੈਂ॥ ੯॥**

ਮਦਨੋਦਿਤ ਆਸਣ ਨੂੰ ਕਰਕੇ ਉਹ ਕਾਮਦੇਵ ਦਾ ਸੰਤਾਪ ਦੂਰ ਕਰਦੇ ਸਨ ਅਤੇ ਫਿਰ ਅਨੇਕਾਂ ਵਾਰ ਲਲਿਤ ਆਸਣ ਕਰਕੇ ਦੋਵੇਂ ਕੋਕ ਸ਼ਾਸਤਰ ਦੀ ਰੀਤ ਨਾਲ ਪ੍ਰੀਤ ਕਰ ਰਹੇ ਸਨ॥੯॥

**ਦੋਹਰਾ॥ ਭਾਂਤਿ ਭਾਂਤਿ ਆਸਨ ਕਰੈਂ ਚੁੰਬਨ ਕਰਤ ਅਪਾਰ॥**
**ਛੈਲ ਛੈਲਨੀ ਰਸ ਪਗੇ ਰਹੀ ਨ ਕਛੂ ਸੰਭਾਰ॥ ੧੦॥**

ਭਿੰਨ ਭਿੰਨ ਪ੍ਰਕਾਰ ਦੇ ਆਸਣ ਅਤੇ ਚੁੰਮਣ ਕਰਕੇ ਗਭਰੂ ਅਤੇ ਮੁਟਿਆਰ ਸੁੱਧ ਬੁੱਧ ਗਾਂਵਾ ਕੇ ਪ੍ਰੇਮ ਰਸ ਵਿਚ ਡੁਬੇ ਹੋਏ ਸਨ ਅਤੇ ਅਪਣੇ ਹੋਸ਼ ਗਵਾ ਬੈਠੇ ਸਨ॥੧੦॥

**ਚੌਪਈ॥ ਹਸਿ ਹਸਿ ਕੇਲ ਦੋਊ ਮਿਲਿ ਕਰੈਂ॥ ਪਲਟਿ ਪਲਟਿ ਪ੍ਰਿਯ ਕੌ ਤ੍ਰਿਯ ਧਰੈਂ॥**
**ਹੇਰਿ ਰੂਪ ਤਾਕੋ ਬਲਿ ਜਾਈ॥ ਛੈਲਨਿ ਛੈਲ ਨ ਤਜਜੋ ਸੁਹਾਈ॥ ੧੧॥**

ਹੱਸ ਹੱਸ ਕੇ ਦੋਵੇਂ ਕਾਮ ਕਲੋਲਾਂ ਕਰ ਰਹੇ ਸਨ ਅਤੇ ਪਲਟ ਪਲਟ ਕੇ ਪ੍ਰੇਮਕਾ ਪ੍ਰੇਮੀ ਨੂੰ ਫੜ ਰਹੀ ਸੀ, ਉਸਦਾ ਰੂਪ ਵੇਖਕੇ ਉਹ ਬਲਿਹਾਰ ਜਾ ਰਹੀ ਸੀ ਅਤੇ ਗਭਰੂ ਨੂੰ ਛਡਣਾ ਪ੍ਰੇਮਕਾ ਨੂੰ ਚੰਗਾ ਨਹੀਂ ਲੱਗ ਰਿਹਾ ਸੀ॥੧੧॥

ਤਬ ਤਹੱ ਤਾਹਿ ਪਿਤਾਵਤ ਭਯੋ॥ ਰਾਜ ਸੁਤਾ ਜਿਯ ਮੈਂ ਦੁਖ ਪਯੋ॥
ਚਿਤ ਮੈਂ ਕਹੀ ਕਵਨ ਬਿਧਿ ਕੀਜੈ॥ ਜਾਤੇ ਪਤਿ ਪਿਤੁ ਤੇ ਇਹ ਲੀਜੈ॥ ੧੨॥

ਤਦ ਉਸ ਲੜਕੀ ਦਾ ਪਿਤਾ ਉਥੇ ਆ ਪਹੁੰਚਿਆ ਅਤੇ ਰਾਜੇ ਦੀ ਪੁੱਤਰੀ ਮਨ ਵਿਚ ਬਹੁਤ ਦੁਖੀ ਹੋਈ। ਉਹ ਸੋਚਣ ਲੱਗੀ ਕਿ ਕੀ ਵਿਧੀ ਅਪਨਾਈ ਜਾਏ, ਜਿਸ ਨਾਲ ਇਸ ਪ੍ਰੇਮੀ ਨੂੰ ਪਤੀ ਦੇ ਰੂਪ ਵਿਚ ਮੰਗ ਲਿਆ ਜਾਵੇ॥੧੨॥

ਆਪਿ ਪਿਤਾ ਕੇ ਆਗੂ ਗਈ॥ ਇਹ ਬਿਧਿ ਬਚਨ ਬਖਾਨਤ ਭਈ॥
ਬਿਜਿਯਾ ਏਕ ਨ੍ਰਿਪਤਿ ਬਹੁ ਖਈ॥ ਤਾਂਤੇ ਬੁੱਧਿ ਤਾਕੀ ਸਭ ਗਈ॥ ੧੩॥

ਉਹ ਖੁਦ ਉਠ ਕੇ ਪਿਤਾ ਪਾਸ ਗਈ ਅਤੇ ਉਸਨੂੰ ਕਹਿਣ ਲੱਗੀ ਕਿ ਇਕ ਰਾਜੇ ਨੇ ਜ਼ਿਆਦਾ ਭੰਗ ਪੀ ਲਈ ਸੀ ਜਿਸ ਕਰਕੇ ਉਹ ਹੋਸ਼ ਖੋ ਬੈਠਾ ਹੈ॥੧੩॥

ਦੋਹਰਾ॥ ਬਿਜਿਯਾ ਖਾਏ ਤੇ ਤਿਸੈ ਰਹੀ ਨ ਕਛੂ ਸੰਭਾਰ॥
ਆਨਿ ਹਮਾਰੇ ਗ੍ਰਿਹ ਧਸਾ ਅਪਨੋ ਧਾਮ ਬਿਚਾਰਿ॥ ੧੪॥

ਭੰਗ ਪੀਣ ਨਾਲ ਉਸਨੂੰ ਕੁਝ ਵੀ ਹੋਸ਼ ਨਹੀਂ ਰਿਹਾ ਅਤੇ ਮੇਰੇ ਮਹਲ ਨੂੰ ਆਪਣਾ ਮਹਲ ਸਮਝ ਉਹ ਮੇਰੇ ਘਰ ਅੰਦਰ ਆ ਗਿਆ ਹੈ॥੧੪॥

ਚੌਪਈ॥ ਤਬ ਮੈ ਹੇਰਿ ਤਿਸੈ ਗਹਿ ਲੀਨਾ॥ ਕਛੁ ਭੋਜਨ ਖੈਬੇ ਕਹੱ ਦੀਨਾ॥
ਅਬ ਸੁ ਕਰੋ ਤੁਮ ਜੁ ਮੁਹਿ ਉਚਾਰੋ॥ ਜਿਯਤ ਤਜੋ ਕੈ ਜਿਯ ਤੇ ਮਾਰੋ॥ ੧੫॥

ਤਦ ਮੈਂ ਉਸਨੂੰ ਵੇਖਕੇ ਫੜਿਆ ਅਤੇ ਖਾਣ ਨੂੰ ਕੁਝ ਭੋਜਨ ਦਿੱਤਾ। ਹੁਣ ਤੁਸੀਂ ਦਸੋ ਕਿ ਮੈਂ ਕੀ ਕਰਾਂ? ਇਸਨੂੰ ਜੀਉਂਦਾ ਰਹਿਣ ਦਿੱਤਾ ਜਾਵੇ ਜਾਂ ਮਾਰ ਦਿੱਤਾ ਜਾਵੇ॥੧੫॥

ਜੋ ਚਲਿ ਗ੍ਰਿਹ ਦੁਸਮਨ ਹੂ ਆਵੈ॥ ਜੋ ਤਾਕੋ ਗ੍ਰਹਿ ਕੈ ਨ੍ਰਿਪ ਘਾਵੈ॥
ਨਰਕ ਬਿਖੈਂ ਤਾਕੌ ਜਮ ਡਾਰੈ॥ ਭਲਾ ਨਾ ਤਾਕਹੱ ਜਗਤ ਉਚਾਰੈ॥ ੧੬॥

ਘਰ ਵਿਚ ਜਦ ਦੁਸ਼ਮਣ ਵੀ ਚਲ ਕੇ ਆ ਜਾਵੇ ਅਤੇ ਰਾਜਾ ਜੇ ਉਸਨੂੰ ਫੜਕੇ ਮਾਰ ਦੇਵੇ ਤਾਂ ਜਮ ਉਸਨੂੰ ਨਰਕ ਵਿਚ ਸੁਟ ਦਿੰਦੇ ਹਨ ਅਤੇ ਸੰਸਾਰ ਵੀ ਉਸਨੂੰ ਚੰਗਾ ਨਹੀਂ ਕਹਿੰਦਾ॥੧੬॥

ਦੋਹਰਾ॥ ਜੋ ਆਵੈ ਨਿਜੁ ਧਾਮ ਚਲਿ ਧਰਮ ਭ੍ਰਾਤ ਤਿੱਹ ਜਾਨਿ॥

**ਜੋ ਕਛੁ ਕਹੈ ਸੁ ਕੀਜਿਯੈ ਭੂਲਿ ਨ ਕਰਿਯੈ ਹਾਨਿ।। ੧੭।।**

ਜੋ ਘਰ ਵਿਚ ਚਲ ਕੇ ਆਵੇ ਉਸ ਨੂੰ ਧਰਮ ਭਰਾ ਸਮਝਣਾ ਚਾਹੀਦਾ ਹੈ, ਉਹ ਜੋ ਕਹੇ ਉਹ ਕਰਨਾਂ ਚਾਹੀਦਾ ਹੈ ਅਤੇ ਭੁਲ ਕੇ ਵੀ ਉਸਦਾ ਨੁਕਸਾਨ ਨਹੀ ਕਰਨਾਂ ਚਾਹੀਦਾ।।੧੭।।

**ਚੌਪਈ।। ਤਬ ਨ੍ਰਿਪ ਤਾਕੌ ਬੋਲਿ ਪਠਾਯੋ।। ਨਿਕਟ ਆਪਨੇ ਤਿੱਹ ਬੈਠਾਯੋ।।**
**ਦੁਹਿਤਾ ਵਹੈ ਤਵਨ ਕੱਹ ਦੀਨੀ।। ਜਾਸੌ ਰਤਿ ਆਗੇ ਜਿਨ ਕੀਨੀ।। ੧੮।।**

ਤਦ ਰਾਜੇ ਨੇ ਉਸਨੂੰ ਬੁਲਾਇਆ ਅਤੇ ਆਪਣੇ ਕੋਲ ਬੈਠਾਇਆ। ਉਸਨੂੰ ਉਹੀ ਪੁੱਤਰੀ ਦੇ ਦਿੱਤੀ ਜਿਸ ਨਾਲ ਉਸ ਪਹਿਲਾਂ ਹੀ ਭੋਗ ਬਿਲਾਸ ਕੀਤਾ ਸੀ।।੧੮।।

**ਦੋਹਰਾ।। ਲੈ ਦੁਹਿਤਾ ਤਾਕੌ ਦਈ ਚਿਤ ਮੈਂ ਭਯੋ ਅਸੋਗ।।**
**ਦੁਹਿਤਾ ਕੋ ਕਛੁ ਨਾ ਲਹਾ ਗੂੜ ਅਗੂੜ ਪ੍ਰਯੋਗ।। ੧੯।।**

ਉਹੀ ਪੁੱਤਰੀ ਉਸਨੂੰ ਦੇ ਦਿੱਤੀ ਅਤੇ ਮਨ ਵਿਚ ਬਹੁਤ ਪ੍ਰਸੰਨ ਹੋਇਆ ਪਰ ਪੁੱਤਰੀ ਦੇ ਰਹਿਸ ਨੂੰ ਸਮਝ ਨਹੀਂ ਸਕਿਆ।।੧੯।।

**ਚੌਪਈ।।ਮਨ ਭਾਵਤ ਪਾਵਤ ਪਤਿ ਭਈ।।ਇਹ ਛਲ ਸੋ ਪਿਤੁ ਕਹ ਛਲਿ ਗਈ।।**
**ਭੇਦ ਅਭੇਦ ਕਿਨਹੂੰ ਨਹਿ ਪਾਯੋ।। ਲੈ ਨਾਗਰ ਤ੍ਰਿਯ ਧਾਮ ਸਿਧਾਯੋ।। ੨੦।। ੧।।**

ਉਸਨੇ ਉਸ ਚਲਿੱਤਰ ਨਾਲ ਪਿਤਾ ਨੂੰ ਛਲਣ ਤੋਂ ਬਾਅਦ ਮਨ ਚਾਹਿਆ ਪਤੀ ਪ੍ਰਾਪਤ ਕਰ ਲਿਆ। ਰਾਜਾ ਭੇਤ ਅਭੇਤ ਨੂੰ ਸਮਝ ਨਾ ਸਕਿਆ ਅਤੇ ਨਾਗਰ ਕੁਮਾਰ ਉਸਨੂੰ ਲੈ ਕੇ ਆਪਣੇ ਘਰ ਨੂੰ ਚਲਦਾ ਬਣਿਆ।।੨੦।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਬਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੫੨।।੪੭੪੦।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ, ਦੋ ਸੌ ਬਵੰਜਵੀਂ ਕਥਾ ਸਮਾਪਤ।।੨੫੨।।੪੭੪੦।।ਚਲਦਾ।।

## *ਚਲਿੱਤਰ ਦੋ ਸੌ ਤਿਰਵੰਜਵਾਂ*
## *ਕਥਾ ਜੀਓਮਤੀ*

**ਚੌਪਈ।। ਛੱਤ੍ਰਾਨੀ ਇਸਤ੍ਰੀ ਇਕ ਰਹੈ।। ਜੀਯੋ ਨਾਮ ਤਾਹਿ ਜਗ ਕਹੈ।।**
**ਮਾਨਿਕ ਚੰਦ ਤਵਨ ਕਹ ਬਰਾ।। ਭਾਂਤਿ ਭਾਂਤਿ ਕੇ ਭੋਗਨ ਭਰਾ।। ੧।।**

ਇਕ ਖਤਰਾਣੀ ਇਸਤਰੀ ਰਹਿੰਦੀ ਸੀ ਜਿਸ ਨੂੰ ਦੁਨੀਆਂ ਵਾਲੇ ਜੀਓਮਤੀ ਕਹਿੰਦੇ। ਮਾਨਕ ਚੰਦ ਨਾਮੀਂ

ਇਕ ਵਿਅਕਤੀ ਨੇ ਉਸ ਨਾਲ ਵਿਆਹ ਕੀਤਾ ਅਤੇ ਭਾਂਤ ਭਾਂਤ ਦੇ ਭੋਗ ਕਮਾਏ॥ ੧॥

**ਵਹ ਜੜ੍ਹ ਏਕ ਜਾਟਨੀ ਸੌ ਰਤਿ॥ ਕਛੂ ਨ ਜਾਨਤ ਮੂੜ੍ਹ ਮਹਾ ਮਤਿ॥**
**ਲੰਬੋਦਰ ਪਸੁ ਕੋ ਅਵਤਾਰਾ॥ ਗਰਧਭ ਜੋਨਿ ਡਰਾ ਕਰਤਾਰਾ॥ ੨॥**

ਉਹ ਮੂਰਖ ਇਕ ਜਾਟਣੀ ਨਾਲ ਵੀ ਪਿਆਰ ਕਰਦਾ ਸੀ ਜਿਹੜੀ ਕਿ ਮਹਾਂ ਮੂਰਖ ਸੀ। ਪਸ਼ੂਆਂ ਵਰਗਾ ਉਸਦਾ ਲੰਮਾ ਢਿੱਡ ਸੀ ਅਤੇ ਉਸਦੇ ਖੋਤੇ ਵਰਗੇ ਆਕਾਰ ਤੋਂ ਭਗਵਾਨ ਵੀ ਡਰਦਾ ਸੀ॥੨॥

**ਲੋਗਨ ਤੇ ਅਤਿ ਤਵਨ ਲਜਾਵੈ॥ ਤਾਤੇ ਧਾਮ ਨ ਤਾਕੌ ਲਜਾਵੈ॥**
**ਤਾਤੇ ਔਰ ਗਾਵ ਤ੍ਰਿਯ ਰਾਖੀ॥ ਸਸਿ ਸੂਰਜ ਤਾਕੇ ਸਭ ਸਾਖੀ॥ ੩॥**

ਲੋਕਾਂ ਦੀ ਸ਼ਰਮ ਕਰਕੇ ਉਹ ਉਸਨੂੰ ਆਪਣੇ ਘਰ ਨਹੀਂ ਲਿਆਉਂਦਾ ਸੀ। ਚੰਦ ਸੂਰਜ ਸਾਰੇ ਜਾਣਦੇ ਸਨ ਕਿ ਉਸ ਦੂਸਰੇ ਪਿੰਡ ਵਿਚ ਇਕ ਜ਼ਨਾਨੀ ਰੱਖੀ ਹੋਈ ਸੀ॥੩॥

**ਬਾਜ ਅਰੂੜਿ ਤਹਾ ਹ੍ਵੈ ਜਾਵੈ॥ ਕਾਹੂ ਕੀ ਲਾਜੈ ਨ ਲਜਾਵੈ॥**
**ਜੀਯੋ ਜਿਯ ਭੀਤਰ ਅਤਿ ਜਰੈ॥ ਬਾਢੀ ਏਕ ਸਾਥ ਰਤਿ ਕਰੈ॥ ੪॥**

ਉਥੇ ਉਹ ਇਕ ਘੋੜੇ ਤੇ ਚੜ੍ਹ ਕੇ ਜਾਂਦਾ ਸੀ ਅਤੇ ਕਿਸੇ ਦੀ ਸ਼ਰਮ ਨਹੀਂ ਕਰਦਾ ਸੀ। ਉਸਦੀ ਆਪਣੀ ਇਸਤਰੀ ਜੀਓਮਤੀ ਮਨ ਵਿਚ ਕੁੜਦੀ ਰਹਿੰਦੀ ਸੀ ਅਤੇ ਇਕ ਤਰਖਾਨ ਨਾਲ ਭੋਗ ਬਿਲਾਸ ਕਰਦੀ ਸੀ॥੪॥

**ਦੋਹਰਾ॥ ਜਬ ਵਹੁ ਅੱਸੁ ਅਰੂੜ ਹ੍ਵੈ ਗਾਂਵ ਤਵਨ ਮੋਂ ਜਾਤ॥**
**ਜੀਯੋਮਤੀ ਤਿਹ ਬਾਢੀਅਹਿ ਅਪਨੇ ਧਾਮ ਬੁਲਾਤ॥ ੫॥**

ਜਦ ਉਹ ਘੋੜੇ ਤੇ ਸਵਾਰ ਹੋ ਕੇ ਦੂਸਰੇ ਪਿੰਡ ਜਾਂਦਾ ਤਾਂ ਏਧਰ ਜੀਓਮਤੀ ਵੀ ਉਸ ਤਰਖਾਣ ਨੂੰ ਬੁਲਾ ਲੈਂਦੀ॥੫॥

**ਚੌਪਈ॥ ਤਿਹ ਤ੍ਰਿਯ ਹੋਡ ਨਨਦ ਸੌ ਪਾਰੀ॥ ਬਿਹਸਿਤ ਇਹ ਭਾਂਤਿਨ ਉਚਾਰੀ॥**
**ਸੁ ਮੈਂ ਕਹਤ ਹੌ ਤੀਰ ਤਿਹਾਰੇ॥ ਸੁਨਹੁ ਸ੍ਰਵਨ ਧਰਿ ਕਥਾ ਪਯਾਰੇ॥ ੬॥**

ਉਸ ਇਸਤਰੀ ਨੇ ਆਪਣੀ ਨਣਾਨ ਨਾਲ ਇਕ ਸ਼ਰਤ ਲਾ ਲਈ ਤੇ ਹੱਸਦਿਆਂ ਹੱਸਦਿਆਂ ਉਹ ਕਹਿਣ ਲੱਗੀ ਕਿ ਮੇਰੀ ਇਕ ਗਲ ਸੁਣੋ ਅਤੇ ਕੰਨ ਲਾਕੇ ਮੇਰੀ ਕਥਾ ਵੱਲ ਧਿਆਨ ਦੇਵੋ॥ ੬॥

**ਪਤਿ ਦੇਖਤ ਕਹਜੋ ਭੋਗ ਕਮੈਹੌ॥ ਬ੍ਰਹਮ ਭੋਜ ਤਾਂਤੇ ਕਰਵੈਹੌ॥**
**ਜੀਯੋਮਤੀ ਤਬਹੂੰ ਤੁਮ ਜਨਿਯਹੁ॥ ਮੋਰੀ ਸਾਚ ਕਹੀ ਤਬ ਮਨਿਯਹੁ॥ ੭॥**

ਪਤੀ ਦੇ ਵੇਖਦੇ ਵੇਖਦੇ ਦੂਸਰੇ ਆਦਮੀ ਨਾਲ ਭੋਗ ਕੀਤਾ ਜਾਵੇ ਅਤੇ ਫਿਰ ਬ੍ਰਹਮ ਭੋਜ ਕਰਵਾਇਆ ਜਾਵੇ। ਨਣਾਨ ਨੇ ਕਿਹਾ ਠੀਕ ਹੈ ਜੇ ਇਹ ਕਿਹਾ ਸੱਚ ਕਰਕੇ ਵਿਖਾ ਦੇਵੇ ਤਦ ਹੀ ਮੈਂ ਤੈਨੂੰ ਜੀਓ ਮਤੀ ਮੰਨਾਂਗੀ।।੭।।

**ਯੌਂ ਕਹਿ ਬਚਨਨ ਬਹੁਰਿ ਉਚਾਰਾ।। ਪਤਿ ਗਯੋ ਜਬਹੀ ਅਨਤ ਨਿਹਾਰਾ।।**
**ਤਬ ਬਾਢੀ ਤਿਹ ਬੋਲਿ ਪਠਾਯੋ।। ਕਾਮ ਭੋਗ ਤਿਹ ਸੰਗ ਕਮਾਯੋ।। ੮।।**

ਇਸਤਰ੍ਹਾਂ ਬਹੁਤ ਗੱਲਾਂ ਹੋਈਆਂ। ਜਦ ਉਸ ਪਤੀ ਨੂੰ ਜਾਂਦਿਆਂ ਵੇਖਿਆ ਤਾਂ ਉਸ ਤਰਖਾਣ ਨੂੰ ਬੁਲਾ ਲਿਆ ਅਤੇ ਉਸਦੇ ਨਾਲ ਭੋਗ ਬਿਲਾਸ ਕੀਤਾ।।੮।।

**ਜਾਟਿਨਿ ਭੋਗ ਜਬੈ ਜੜ ਆਯੋ।। ਆਨ ਰਮਤ ਲਖਿ ਤ੍ਰਿਯਹਿ ਰਿਸਾਯੋ।।**
**ਕਾਢਿ ਕ੍ਰਿਪਾਨ ਮਹਾਂ ਰਸੁ ਧਯੋ।। ਕਰ ਤੇ ਪਕਰਿ ਸਹਚਰੀ ਲਯੋ।। ੯।।**

ਜਟਣੀ ਨਾਲ ਰਮਣ ਕਰਕੇ ਜਦ ਉਹ ਮੂਰਖ ਘਰ ਆਇਆ ਤਾਂ ਆਪਣੀ ਪਤਨੀ ਨਾਲ ਦੂਸਰੇ ਆਦਮੀ ਨੂੰ ਵੇਖਕੇ ਉਹ ਬਹੁਤ ਗੁਸੇ ਵਿਚ ਆ ਗਿਆ। ਕਿਰਪਾਨ ਕਢਕੇ ਉਹ ਉਸਦੇ ਪਿਛੇ ਭਜਿਆ ਪਰ ਇਕ ਦਾਸੀ ਨੇ ਉਸ ਨੂੰ ਹੱਥ ਨਾਲ ਫੜ ਲਿਆ।।੯।।

**ਜਾਰ ਏਕ ਉਠਿ ਲਾਤ ਪ੍ਰਹਾਰੀ।। ਗਿਰਤ ਭਯੋ ਪਸੁ ਪ੍ਰਿਥੀ ਮੰਝਾਰੀ।।**
**ਦੇਹਿ ਛੀਨ ਤੈਂ ਉਠਿ ਨ ਸਕਤ ਭਜੋ।। ਜਾਰਪਤਰਿ ਭਾਜਿ ਜਾਤ ਭਜੋ।। ੧੦।।**

ਤਦ ਤਕ ਯਾਰ ਨੇ ਉਠ ਕੇ ਉਸ ਉਤੇ ਲੱਤ ਦਾ ਵਾਰ ਕੀਤਾ ਅਤੇ ਉਹ ਪਸ਼ੂ ਧਰਤੀ ਤੇ ਡਿੱਗ ਪਿਆ। ਉਸਦੀ ਦੇਹ ਕਮਜ਼ੋਰ ਸੀ ਅਤੇ ਉਹ ਛੇਤੀ ਨਾਲ ਉਠ ਨਾ ਸਕਿਆ ਤੇ ਯਾਰ ਏਨੇ ਸਮੇਂ ਦੌਰਾਨ ਭੱਜ ਗਿਆ।।੧੦।।

**ਉਠਤ ਭਯੋ ਮੂਰਖ ਬਹੁ ਕਾਲਾ।। ਪਾਇਨ ਆਇ ਲਗੀ ਤਬ ਬਾਲਾ।।**
**ਜੌ ਪਿਯ ਮੁਰ ਅਪਰਾਧ ਬਿਚਾਰੋ।। ਕਾਢਿ ਕ੍ਰਿਪਾਨ ਮਾਰ ਹੀ ਡਾਰੋ।। ੧੧।।**

ਥੋੜੀ ਦੇਰ ਬਾਅਦ ਉਹ ਉਠ ਖਲੋਤਾ ਅਤੇ ਉਹ ਇਸਤਰੀ ਉਸਦੇ ਪੈਰਾਂ ਤੇ ਜਾ ਪਈ ਅਤੇ ਕਹਿਣ ਲੱਗੀ," ਹੇ ਮੇਰੇ ਪਿਆਰੇ ਜੇ ਮੇਰੇ ਵਿਚ ਕੋਈ ਦੋਸ਼ ਵੇਖੋ ਤਾਂ ਮੈਨੂੰ ਕਿਰਪਾਨ ਕਢਕੈ ਮਾਰ ਹੀ ਦੇਵੋ।।੧੧।।

**ਜਿਨ ਨਿਰਭੈ ਤੁਹਿ ਲਾਤ ਪ੍ਰਹਾਰੀ।। ਵਹਿ ਆਗੈ ਮੈਂ ਕਵਨ ਬਿਚਾਰੀ।।**
**ਤੁਮ ਭੂਅ ਗਿਰੇ ਜਵਨ ਕੇ ਮਾਰੇ।। ਖਾਇ ਲੋਟਨੀ ਕਛੁ ਨ ਸੰਭਾਰੇ।। ੧੨।।**

ਜਿਸ ਵਿਅੱਕਤੀ ਨੇ ਨਿਰਭੈ ਹੋ ਕੇ ਆਪ ਨੂੰ ਲੱਤ ਮਾਰੀ ਹੈ ਉਸ ਦੇ ਅਗੇ ਮੈਂ ਵਿਚਾਰੀ ਭਲਾ ਕੀ ਹਾਂ। ਜਿਸਦੇ ਮਾਰਨ ਨਾਲ ਤੁਸੀਂ ਭੁਆਂਟਣੀਆਂ ਖਾ ਕੇ ਧਰਤੀ ਤੇ ਡਿੱਗ ਪਏ ਹੋ ਅਤੇ

**************************************************************
ਆਪਣੇ ਆਪ ਨੂੰ ਸੰਭਾਲ ਵੀ ਨਹੀ ਸਕੇ ਉਸ ਦੇ ਸਾਹਮਣੇ ਮੈਂ ਵਿਚਾਰੀ ਕੀ ਹਾਂ॥੧੨॥

**ਦੋਹਰਾ॥ ਜੋ ਨਰ ਤੁਮ ਤੇ ਨਾ ਡਰਾ ਲਾਤਨ ਕਿਯਾ ਪ੍ਰਹਾਰ॥**
**ਤਾਕੇ ਆਗੇ ਹੇਰੁ ਮੈਂ ਕਹਾ ਬਿਚਾਰੀ ਨਾਰਿ॥ ੧੩॥**

ਜੋ ਵਿਅਕਤੀ ਤੁਹਾਡੇ ਕੋਲੋਂ ਵੀ ਨਹੀਂ ਡਰਿਆ ਅਤੇ ਤੁਹਾਨੂੰ ਲੱਤਾਂ ਮਾਰੀਆਂ ਹਨ, ਤੁਸੀਂ ਆਪ ਹੀ ਵੇਖੋ ਕਿ ਭਲਾ ਮੈਂ ਉਸ ਅੱਗੇ ਕੀ ਹਾਂ॥੧੩॥

**ਚੌਪਈ॥ ਜਬ ਮੇਰੋ ਤਿਨ ਰੂਪ ਨਿਹਾਰਾ॥ ਸਰ ਅਨੰਗ ਤਬ ਹੀ ਤਿਹੱ ਮਾਰਾ॥**
**ਜ਼ੋਰਾਵਰੀ ਮੋਹਿ ਗਹਿ ਲੀਨਾ॥ ਬਲ ਸੌ ਦਾਬਿ ਰਾਨ ਤਰ ਦੀਨਾ॥ ੧੪॥**

ਉਸ ਨੇ ਜਦ ਮੇਰਾ ਰੂਪ ਵੇਖਿਆ ਤਾਂ ਕਾਮ ਦੇਵ ਨੇ ਉਸ ਨੂੰ ਤੀਰ ਮਾਰਿਆ ਅਤੇ ਉਹ ਕਾਮਸਕਤ ਹੋ ਗਿਆ। ਜਬਰਦਸਤੀ ਉਸ ਮੈਨੂੰ ਫੜ ਲਿਆ ਅਤੇ ਬੜੇ ਜ਼ੋਰ ਨਾਲ ਲੱਤਾਂ ਦੇ ਥੱਲੇ ਦਬਾ ਲਿਆ॥੧੪॥

**ਮੋਰ ਧਰਮ ਪ੍ਰਭੁ ਆਪੁ ਬਚਾਯੋ॥ ਜਾਤੇ ਦਰਸੁ ਤਿਹਾਰੋ ਪਯੋ॥**
**ਜੌ ਤੂੰ ਅਬ ਇਹ ਠੌਰ ਨ ਆਤੋ॥ ਜੋਰਾਵਰੀ ਜਾਰ ਭਜਿ ਜਾਤੋ॥ ੧੫॥**

ਮੇਰਾ ਧਰਮ ਤਾਂ ਪ੍ਰਭੂ ਨੇ ਆਪ ਬਚਾਇਆ ਕਿ ਤੁਹਾਡੇ ਦਰਸ਼ਨ ਹੋ ਗਏ। ਜੇ ਤੁਸੀਂ ਸਮੇਂ ਸਿਰ ਨਾ ਆ ਜਾਂਦੇ ਤਾਂ ਇਹ ਆਦਮੀ ਮੇਰੇ ਨਾਲ ਜ਼ਬਰਦਸਤੀ ਭੋਗ ਕਰ ਜਾਂਦਾ॥੧੫॥

**ਅਬ ਮੁਰਿ ਏਕ ਪਰੀਛਾ ਲੀਜੈ॥ ਜਾਤੇ ਦੂਰਿ ਚਿੱਤ ਭ੍ਰਮੁ ਕੀਜੈ॥**
**ਮੂਤ੍ਰ ਜਰਤ ਜੌ ਦਿਯਾ ਨਿਹਾਰੋਂ॥ ਤਬ ਹਸਿ ਹਸਿ ਮੁਹਿ ਸਾਥ ਬਿਹਾਰੋਂ॥ ੧੬॥**

ਹੁਣ ਤੁਸੀਂ ਮੇਰੀ ਇਕ ਪਰੀਖਿਆ ਲੈ ਲਵੋ ਅਤੇ ਆਪਣੇਂ ਚਿੱਤ ਦਾ ਭਰਮ ਦੂਰ ਕਰੋ। ਜੇ ਮੇਰੇ ਪਿਸ਼ਾਬ ਨਾਲ ਦੀਵਾ ਜਗ ਪਵੇ ਤਾਂ ਮੈਨੂੰ ਪਵਿੱਤਰ ਸਮਝਕੇ ਮੇਰੇ ਨਾਲ ਖੁਸ਼ ਹੋ ਕੇ ਰਮਣ ਕਰੋ"॥੧੬॥

**ਪਾਤ੍ਰ ਏਕ ਤਟ ਮੂਤ੍ਰਜੋ ਜਾਈ॥ ਜਾ ਮੈਂ ਰਾਖ ਤੇਲ ਕੋ ਆਈ॥**
**ਪਿਯ ਮੁਰ ਚਿਤ ਤੋਸੌਂ ਅਤਿ ਡਰਾ॥ ਤਾਂਤੇ ਲਘੁ ਅਤਿ ਹੀ ਮੈਂ ਕਰਾ॥ ੧੭॥**

ਉਸਨੇ ਇਕ ਭਾਂਡੇ ਲਾਗੇ ਪਿਸ਼ਾਬ ਕੀਤਾ ਅਤੇ ਉਸ ਵਿਚ ਤੇਲ ਪਾ ਲਿਆਈ। ਫਿਰ ਕਹਿਣ ਲਗੀ,"ਹੇ ਪਿਆਰੇ ਮੈਂ ਤੁਹਾਥੋਂ ਕੁਝ ਜ਼ਿਆਦਾ ਹੀ ਡਰ ਗਈ ਹਾਂ ਇਸ ਕਰਕੇ ਮੈਂ ਥੋੜਾ ਜ਼ਿਆਦਾ ਹੀ ਪਿਸ਼ਾਬ ਕਰ ਦਿੱਤਾ ਹੈ॥੧੭॥

**ਲਘ ਕੇ ਕਰੈ ਪਾਤ੍ਰ ਸਭ ਭਰਾ॥ ਬਾਕੀ ਬਚਤ ਮੂਤ੍ਰ ਭੂਅ ਪਰਾ॥**

ਤੁਮਰੋ ਤ੍ਰਾਸ ਅਧਿਕ ਬਲਵਾਨਾ।। ਜਾਂ ਤੇ ਡਰਤ ਹਮਾਰੇ ਪ੍ਰਾਨਾ।। ੧੮।।

ਪਿਸ਼ਾਬ ਕਰਨ ਨਾਲ ਹੀ ਭਾਂਡਾ ਸਾਰਾ ਭਰ ਗਿਆ ਸੀ ਅਤੇ ਬਾਕੀ ਬਚਿਆ ਹੋਇਆ ਪਿਸ਼ਾਬ ਧਰਤੀ ਤੇ ਡਿੰਗ ਪਿਆ ਹੈ। ਤੁਹਾਡਾ ਡਰ ਤਾਂ ਬਹੁਤ ਤਾਕਤਵਰ ਹੈ ਜਿਸ ਕਾਰਣ ਮੇਰੇ ਪ੍ਰਾਣ ਭੈਭੀਤ ਹੋ ਗਏ ਹਨ"।।੧੮।।

ਵਹੀ ਤੇਲ ਭੇ ਦੀਪ ਜਗਾਯੋ।। ਪਤਿ ਦੇਖਤ ਜਿਹੱ ਲਘੁ ਠਹਰਾਯੋ।।
ਭੇਦ ਅਭੇਦ ਜੜ੍ਹ ਕਛੂ ਨ ਜਾਨਾ।। ਸੀਲਵਤੀ ਇਸਤ੍ਰੀ ਕਰ ਮਾਨਾ।। ੧੯।।

ਉਸੇ ਤੇਲ ਨਾਲ ਦੀਵਾ ਜਗਾਇਆ ਜਿਸਨੂੰ ਪਤੀ ਨੂੰ ਪਿਸ਼ਾਬ ਦੇ ਤੌਰ ਤੇ ਵਖਾਇਆ ਸੀ। ਮੂਰਖ ਕੁਝ ਨਾ ਸਮਝ ਸਕਿਆ ਅਤੇ ਉਸਨੂੰ ਪਤੀ ਬਰਤਾ ਇਸਤਰੀ ਮੰਨਿਆ।।੧੯।।

ਰੀਝਿ ਬਚਨ ਇਹੱ ਭਾਂਤਿ ਉਚਾਰੋ।।ਮੈ ਤੇਰੋ ਸਤ ਸਾਚੁ ਨਿਹਾਰੋ।।
ਅਬ ਚੇਰਾ ਮੈਂ ਭਯੋ ਤਿਹਾਰਾ।। ਕਹੋ ਸੁ ਕਰੌਂ ਕਾਜ ਬਹੁ ਹਾਰਾ।। ੨੦।।

ਖੁਸ਼ ਹੋ ਕੇ ਕਹਿਣ ਲੱਗਾ ਕਿ ਮੈਂ ਤੇਰਾ ਸਚ ਵੇਖ ਲਿਆ ਹੈ। ਹੁਣ ਮੈਂ ਤੇਰਾ ਦਾਸ ਹੋ ਗਿਆ ਹਾਂ ਮੈਨੂੰ ਜੋ ਕੰਮ ਦਸੇਂਗੀ ਉਹੀ ਮੈਂ ਕਰਾਂਗਾ।।੨੦।।

ਮੂੜ੍ਹ ਭਏ ਤੈਂ ਦੀਪ ਜਗਾਯੋ।।ਚਮਤਕਾਰ ਇਹ ਹਮੈਂ ਦਿਖਾਯੋ।।
ਪਟੁਕਾ ਡਾਰਿ ਗ੍ਰੀਵ ਪਗ ਪਰਾ।। ਘਰੀ ਚਾਰਿ ਲਗਿ ਨਾਕ ਰਗਰਾ।। ੨੧।।

ਪਿਸ਼ਾਬ ਨਾਲ ਦੀਵਾ ਜਗਾਕੇ ਤੂੰ ਮੈਨੂੰ ਇਕ ਚਮਤਕਾਰ ਵਖਾਇਆ ਹੈ। ਗਲ ਵਿਚ ਪਰਨਾ ਪਾ ਕੇ, ਸਿਰ ਉਸਦੇ ਪੈਰਾਂ ਤੇ ਰਖਕੇ ਉਹ ਚਾਰ ਘੜੀਆਂ ਤਕ ਨੱਕ ਰਗੜਦਾ ਰਿਹਾ।।੨੧।।

ਦੋਹਰਾ।। ਏਕ ਰਿਸਾਲੂ ਨਿਰਖਯੋ ਆਂਖਿਨ ਐਸ ਚਰਿੱਤ੍ਰ।।
ਕੈ ਹਮ ਆਜੁ ਬਿਲੋਕਯੋ ਸਾਚ ਕਹਤ ਤ੍ਰਿਯ ਮਿੱਤ੍ਰ।। ੨੨।।

ਇਕ ਵਿਅੱਕਤੀ ਨੇ ਅੱਖਾਂ ਨਾਲ ਇਹ ਚਲਿੱਤਰ ਵੇਖਿਆ ਅਤੇ ਉਹ ਕਹਿਣ ਲੱਗਾ ਕਿ ਸੱਚ ਮੁੱਚ ਮੈਂ ਅਜ ਇਸਤਰੀ ਮਿੱਤਰ ਵੇਖ ਲਿਆ ਹੈ।।੨੨।।

ਚੌਪਈ।। ਅਬ ਤੂੰ ਕਹੈਂ ਜੁ ਮੁਹਿ ਸੋਈ ਕਰੌਂ।। ਹ੍ਵੈ ਕਰ ਦਾਸ ਨੀਰ ਤਵ ਭਰੌਂ।।
ਹਸਿ ਹਸਿ ਤ੍ਰਿਯ ਕੌ ਗਰੇ ਲਗਾਵੈ।। ਭੇਦ ਕਛੂ ਮੂਰਖ ਨਹਿ ਪਾਵੈ।। ੨੩।।

ਮਾਣਕ ਚੰਦ ਕਹਿਣ ਲੱਗਾ ਕਿ ਹੁਣ ਤੂੰ ਜੋ ਵੀ ਕਹੇਂਗੀ ਮੈਂ ਉਹੋ ਕੁਝ ਕਰਾਂਗਾ ਅਤੇ ਤੇਰਾ ਗੁਲਾਮ ਬਣਕੇ ਤੇਰਾ ਪਾਣੀ ਭਰਾਂਗਾ। ਉਹ ਹੱਸ ਹੱਸ ਕੇ ਇਸਤਰੀ ਨੂੰ ਗਲ ਨਾਲ ਲਾ ਰਿਹਾ ਸੀ ਅਤੇ ਮੂਰਖ ਕੁਝ ਵੀ ਭੇਤ ਸਮਝ ਨਹੀਂ ਰਿਹਾ ਸੀ।।੨੩।।

ਬਿਹਸਿ ਨਾਰਿ ਇਹ ਭਾਂਤਿ ਉਚਾਰਾ॥ ਬ੍ਰਹਮ ਭੋਜ ਕਰੁ ਨਾਥ ਸਭਾਰਾ॥
ਭਲੀ ਭਾਂਤਿ ਦਿਜ ਪ੍ਰਥਮ ਜਿਵਾਵੋ॥ ਬਹੁਰੋ ਸੇਜ ਹਮਾਰੀ ਆਵੋ॥੨੪॥

ਤਦ ਇਸਤਰੀ ਨੇ ਹੱਸ ਕੇ ਕਿਹਾ," ਹੇ ਮੇਰੇ ਸਵਾਮੀ ਚੰਗੇ ਢੰਗ ਨਾਲ ਬ੍ਰਹਮ ਭੋਜ ਕਰਵਾਓ। ਪਹਿਲਾ ਚੰਗੀ ਤਰਾਂ ਬ੍ਰਾਹਮਣਾਂ ਨੂੰ ਖਾਣਾ ਖਵਾਓ ਅਤੇ ਫਿਰ ਮੇਰੀ ਸੇਜ ਤੇ ਆਓ"॥੨੪॥

ਕਛੂ ਨ ਲਖਾ ਦੈਵ ਕੇ ਮਾਰੇ॥ ਬ੍ਰਹਮ ਭੋਜ ਕਹੱ ਕਿਯਾ ਸਵਾਰੇ॥
ਭਲੀ ਭਾਂਤਿ ਦਿਜ ਪ੍ਰਥਮ ਜਿਵਾਏ॥ ਬਹੁਰਿ ਨਾਰਿ ਕੀ ਸੇਜ ਸਿਧਾਏ॥੨੫॥

ਉਸ ਕਿਸਮਤ ਦੇ ਮਾਰੇ ਹੋਏ ਨੇ ਕੁਝ ਨਹੀ ਵੇਖਿਆ ਅਤੇ ਬਹੁਤ ਚੰਗੇ ਬ੍ਰਹਮ ਭੋਜ ਦਾ ਪ੍ਰਬੰਧ ਕੀਤਾ। ਚੰਗੀ ਤਰਾਂ ਪਹਿਲਾਂ ਬ੍ਰਾਹਮਣਾਂ ਨੂੰ ਭੋਜਨ ਖਵਾਇਆ ਅਤੇ ਫਿਰ ਪਤਨੀ ਦੀ ਸੇਜ ਵਲ ਚਲ ਪਿਆ॥੨੫॥

ਜੋ ਤ੍ਰਿਯ ਕਹੀ ਵਹੈ ਗਤਿ ਕੀਨੀ॥ ਜੀਤਿ ਹੋਡ ਨਨਦੀ ਤੇ ਲੀਨੀ॥
ਤੇਲ ਮੂਤ੍ਰ ਕਹਿ ਦੀਪ ਜਗਾਯੋ॥ ਬ੍ਰਹਮ ਦੰਡ ਪਤਿ ਤੇ ਕਰਵਾਯੋ॥੨੬॥

ਸ਼ਰਤ ਲਾਉਣ ਸਮੇਂ ਜੋ ਇਸਤਰੀ ਨੇ ਕਿਹਾ ਸੀ ਉਹੀ ਕਰ ਵਿਖਾਇਆ ਅਤੇ ਆਪਣੀ ਨਣਾਨ ਪਾਸੋਂ ਬਾਜੀ ਜਿਤ ਲਈ। ਤੇਲ ਰੂਪ ਪਿਸ਼ਾਬ ਨਾਲ ਦੀਵਾ ਜਗਾ ਦਿਤਾ ਅਤੇ ਪਤੀ ਪਾਸੋਂ ਬ੍ਰਹਮ ਭੋਜ ਕਰਵਾ ਦਿਤਾ॥੨੬॥

ਅਧਿਕ ਹਰੀਫ ਕਹਾਵਤ ਹੁਤੋ॥ ਭੂਲਿ ਨ ਭਾਂਗਹਿ ਪੀਵਤ ਸੁਤੋ॥
ਇਹ ਚਰਿੱਤ੍ਰ ਕਰਿ ਦ੍ਰਿਗਨ ਦਿਖਾਯੋ॥ ਇਹ ਛਲ ਸੌ ਵਹਿ ਤ੍ਰਿਯ ਡਹਕਾਯੋ॥੨੭॥

ਮਾਣਿਕ ਚੰਦ ਜਿਹੜਾ ਆਪਣੇ ਆਪ ਨੂੰ ਬਹੁਤ ਸਿਆਣਾਂ ਮੰਨਦਾ ਸੀ ਫਿਰ ਕਦੀ ਭੰਗ ਆਦਿ ਪੀ ਕੇ ਨਹੀ ਸੁਤਾ ਅਤੇ ਨਾ ਹੀ ਦੁਬਾਰਾ ਉਸ ਕੋਈ ਬੁਰਾ ਕੰਮ ਕੀਤਾ। ਉਸ ਇਸਤਰੀ ਨੇ ਇਹ ਚਲਿੱਤਰ ਬਣਾਕੇ ਉਸਨੂੰ ਛਲ ਲਿਆ॥੨੭॥

ਪ੍ਰਥਮ ਭੋਗ ਪਿਯ ਲਖਤ ਕਮਾਯੋ॥ ਜਾਰਿ ਮੂਤ੍ਰ ਭੇ ਦੀਪ ਦਖਾਯੋ॥
ਬ੍ਰਹਮਭੋਜ ਉਲਟੋ ਤਾ ਪਰ ਕਰਿ॥ ਪਤਿ ਜਾਨੀ ਪਤਿਬ੍ਰਤ ਤ੍ਰਿਯਾ ਘਰ॥੨੮॥੧॥

ਪਹਿਲਾਂ ਤਾਂ ਉਸ ਆਪਣੇ ਪਤੀ ਦੇ ਸਾਹਮਣੇ ਉਸਦੇ ਵੇਖਦੇ ਵੇਖਦੇ ਯਾਰ ਨਾਲ ਰਮਣ ਕੀਤਾ। ਫਿਰ ਪਿਸ਼ਾਬ ਨਾਲ ਦੀਵਾ ਜਗਾ ਕੇ ਵਿਖਾ ਦਿੱਤਾ। ਉਸ ਉਪਰੰਤ ਫਿਰ ਉਲਟਾ ਉਸ ਤੋਂ ਬ੍ਰਹਮ ਭੋਜ ਕਰਵਾਇਆ ਅਤੇ ਪਤੀ ਨੇ ਆਪਣੀ ਇਸਤਰੀ ਨੂੰ ਪਤੀਬਰਤਾ ਮੰਨਿਆ॥੨੮॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਸੰਬਾਦੇ ਦੋਇ ਸੌ ਤਿਰਪਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੫੩॥੪੭੬੯॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤ੍ਰਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਤਿਰਵੰਜਵੀਂ ਕਥਾ ਸਮਾਪਤ॥੨੫੩॥੪੭੬੯॥ਚਲਦਾ॥

# ਚਲਿੱਤਰ ਦੋ ਸੌ ਚਰਵੰਜਵਾਂ

## ਕਥਾ ਬਿਸ਼ਨਮਤੀ

**ਚੌਪਈ॥ ਬੇਸ੍ਵਾ ਏਕ ਠੌਰ ਇਕ ਸੁਨੀ॥ ਪਾਤ੍ਰਕਲਾ ਨਾਮਾ ਬਹੁ ਗੁਨੀ॥**
**ਅਧਿਕ ਤਰੁਨਿ ਕੀ ਦਿਪਤਿ ਬਿਰਾਜੈ॥ ਰੰਭਾ ਕੋ ਨਿਰਖਤ ਮਨ ਲਾਜੈ॥ ੧॥**

ਇਕ ਥਾਂ ਪਾਤਰਕਲਾ ਨਾਮੀਂ ਇਕ ਬਹੁਤ ਗੁਣਵਾਨ ਵੇਸਵਾ ਰਹਿੰਦੀ ਸੀ। ਉਹ ਇਸਤਰੀ ਬਹੁਤ ਸੁੰਦਰ ਸੀ ਜਿਸਨੂੰ ਵੇਖ ਰੰਭਾ ਵਰਗੀ ਪਰੀ ਵੀ ਸ਼ਰਮਾਉਂਦੀ ਸੀ॥੧॥

**ਬਿਸ਼ਨਕੇਤ ਇਕ ਰਾਇ ਤਹਾਂ ਕੋ॥ ਪਾਤਿਸ਼ਾਹ ਜਾਨਿਯਤ ਜਹਾਂ ਕੋ॥**
**ਬਿਸ਼ਨ ਮਤੀ ਰਾਨੀ ਤਾਕੇ ਘਰ॥ ਪ੍ਰਗਟ ਕਲਾ ਜਨੁ ਭਈ ਨਿਸਾਕਰ॥ ੨॥**

ਉਥੇ ਇਕ ਬਿਸ਼ਨਕੇਤ ਰਾਜਾ ਰਾਜ ਕਰਦਾ ਸੀ ਜਿਸਨੂੰ ਸਾਰੇ ਰਾਜੇ ਸਮਰਾਟ ਦੇ ਰੂਪ ਵਿਚ ਜਾਣਦੇ ਸਨ। ਬਿਸ਼ਨਮਤੀ ਉਸਦੀ ਇਕ ਰਾਣੀ ਸੀ ਜਿਹੜੀ ਕਿ ਮਾਨੋ ਚੰਦ ਦੀ ਕਲਾ ਦੇ ਸਮਾਨ ਪ੍ਰਕਾਸ਼ਮਾਣ ਸੀ॥੨॥

**ਦੋਹਰਾ॥ ਬਿਸ਼ਨਕੇਤ ਬੇਸ੍ਵਾ ਭਏ ਨਿਸ ਦਿਨ ਭੋਗ ਕਮਾਇ॥**
**ਬਿਸ਼ਨਮਤੀ ਤ੍ਰਿਯ ਕੇ ਸਦਨ ਭੂਲਿ ਨ ਕਬਹੂੰ ਜਾਇ॥ ੩॥**

ਬਿਸ਼ਨਕੇਤ ਦਿਨ ਰਾਤ ਵੇਸਵਾ ਨਾਲ ਰਮਣ ਕਰਦਾ ਸੀ ਅਤੇ ਆਪਣੀ ਇਸਤਰੀ ਬਿਸ਼ਨਮਤੀ ਦੇ ਪਾਸ ਕਦੀ ਭੁਲ ਕੇ ਵੀ ਨਹੀਂ ਜਾਂਦਾ ਸੀ॥੩॥

**ਚੌਪਈ॥ ਰਾਨੀ ਸਖੀ ਪਠੀ ਬੇਸ੍ਵਾ ਪਹਿ॥ ਦੈ ਧਨੁ ਅਧਿਕ ਭਾਂਤਿ ਐਸੀ ਕਹਿ॥**
**ਬਿਸ਼ਨਕੇਤ ਕੌ ਜੌ ਤੂੰ ਮਾਰੈਂ॥ ਬਿਸ਼ਨਮਤੀ ਦਾਰਦਿ ਤਵ ਟਾਰੈਂ॥ ੪॥**

ਰਾਣੀ ਨੇ ਇਕ ਸਖੀ ਨੂੰ ਬਹੁਤ ਸਾਰਾ ਧਨ ਦੇ ਕੇ ਵੇਸਵਾ ਪਾਸ ਭੇਜਿਆ ਅਤੇ ਉਸਨੂੰ ਸਮਝਾਇਆ ਕਿ ਜੇ ਤੂੰ ਬਿਸ਼ਨ ਕੇਤ ਰਾਜੇ ਨੂੰ ਮਾਰ ਦੇਵੇਂ ਤੇ ਰਾਣੀ ਬਿਸ਼ਨਮਤੀ ਤੈਨੂੰ ਬਹੁਤ ਸਾਰਾ ਧਨ ਦੇ ਕੇ ਤੇਰੀ ਸਾਰੀ ਗਰੀਬੀ ਦੂਰ ਕਰ ਦੇਵੇਗੀ॥੪॥

**ਸਹਚਰਿ ਜਬ ਐਸੀ ਬਿਧਿ ਕਹੀ॥ ਬੇਸ੍ਵਾ ਬੈਨ ਸੁਨਤ ਚੁਪ ਰਹੀ॥**
**ਧਨ ਸਰਾਫ ਕੇ ਘਰ ਮੈ ਰਾਖੋ॥ ਕਾਮ ਭਏ ਦੀਜੈ ਮੁਹਿ ਭਾਖੋ॥ ੫॥**

ਦਾਸੀ ਨੇ ਜਦ ਇਹ ਗੱਲ ਕਹੀ ਤਾਂ ਵੇਸਵਾ ਸੁਣ ਕੇ ਚੁਪ ਕਰ ਰਹੀ। ਉਸਨੇ ਸਾਰਾ ਧਨ ਇਕ ਸਰਾਫ ਦੇ ਘਰ ਰੱਖ ਦਿੱਤਾ ਅਤੇ ਕਹਿ ਦਿੱਤਾ ਕਿ ਜਦ ਮੈਨੂੰ ਲੋੜ ਹੋਵੇਗੀ ਮੈਂ ਲੈ ਲਵਾਂਗੀ॥ ੫॥

**ਸੂਰਜ ਛਪਾ ਰੈਨਿ ਹ੍ਵੈ ਆਈ॥ ਤਬ ਬੇਸ੍ਵਾ ਨ੍ਰਿਪ ਬੋਲਿ ਪਠਾਈ॥**
**ਬਸਤ੍ਰ ਅਨੂਪ ਪਹਿਰਿ ਤਹ ਗਈ॥ ਬਹੁ ਬਿਧਿ ਤਾਹਿ ਰਿਝਾਵਤ ਭਈ॥ ੬॥**

ਸੂਰਜ ਛੁਪ ਗਿਆ ਅਤੇ ਰਾਤ ਹੋ ਗਈ ਤੇ ਰਾਜੇ ਨੇ ਵੇਸਵਾ ਨੂੰ ਬੁਲਾਇਆ। ਉਹ ਬੜੇ ਸੁੰਦਰ ਕਪੜੇ ਪਾ ਕੇ ਉਥੇ ਗਈ ਅਤੇ ਅਨੇਕ ਢੰਗ ਨਾਲ ਉਸ ਨੂੰ ਪ੍ਰਸੰਨ ਕਰਨ ਲੱਗੀ॥੬॥

**ਅੜਿੱਲ॥ ਭਾਂਤਿ ਅਨਿਕ ਨ੍ਰਿਪ ਸੰਗ ਸੁ ਕੇਲ ਕਮਾਇਕੈ॥**
**ਸੋਇ ਰਹੀ ਤਿਹ ਸਾਥ ਤਰੁਨਿ ਲਪਟਾਇਕੈ॥**
**ਅਰਧ ਰਾਤ੍ਰਿ ਜਬ ਗਈ ਉਠੀ ਤਬ ਜਾਗਿ ਕਰਿ॥**
**ਹੋ ਪ੍ਰੀਤਿ ਰੀਤਿ ਰਾਜਾ ਕੀ ਚਿਤ ਤੇਂ ਤਜਾਗਿ ਕਰਿ॥ ੭॥**

ਰਾਜੇ ਦੇ ਨਾਲ ਅਨੇਕ ਪ੍ਰਕਾਰ ਨਾਲ ਕਾਮ ਕ੍ਰੀੜਾ ਕਰਕੇ ਉਹ ਉਹਦੇ ਨਾਲ ਲਗ ਕੇ ਸੌਂ ਗਈ। ਜਦ ਅੱਧੀ ਰਾਤ ਹੋਈ ਤਾਂ ਰਾਜੇ ਦੀ ਪ੍ਰੀਤ ਨੂੰ ਚਿੱਤ ਵਿਚੋਂ ਵਿਸਾਰ ਕੇ ਉਹ ਉੱਠ ਖਲੋਤੀ॥ ੭॥

**ਲੈ ਜਮਧਰ ਤਾਹੀ ਕੋ ਤਾਹਿ ਪ੍ਰਹਾਰਿਕੈ॥**
**ਉਠਿ ਰੁਦਿਨ ਕਿਯ ਆਪਿ ਕਿਲਕਟੀ ਮਾਰਿਕੈ॥**
**ਨਿਰਖਹੁ ਸਭ ਜਨ ਆਇ ਕਹਾ ਕਾਰਨ ਭਯੋ॥**
**ਹੋ ਤਸਕਰ ਕੋਊ ਸੰਘਾਰਿ ਅਬੈ ਨ੍ਰਿਪ ਕੋ ਗਯੋ॥ ੮॥**

ਉਸਦੀ ਤਲਵਾਰ ਨਾਲ ਹੀ ਰਾਜੇ ਨੂੰ ਮਾਰਕੇ ਉਹ ਉੱਚੀ ਉੱਚੀ ਧਾਹਾਂ ਮਾਰਕੇ ਰੋਣ ਲੱਗ ਪਈ ਅਤੇ ਕਹਿਣ ਲੱਗੀ," ਹੇ ਲੋਕੋ ਕੋਈ ਚੋਰ ਰਾਜੇ ਨੂੰ ਮਾਰ ਗਿਆ ਹੈ"॥੮॥

**ਧੂਮ ਨਗਰ ਮੌ ਪਰੀ ਸਕਲ ਉਠਿ ਜਨ ਧਏ॥**
**ਮ੍ਰਿਤਕ ਨ੍ਰਿਪਤਿ ਕਹ ਆਨਿ ਸਕਲ ਨਿਰਖਤ ਭਏ॥**
**ਹਾਇ ਹਾਇ ਕਰਿ ਗਿਰਹ ਧਰਨਿ ਮੁਰਛਾਇ ਕਰਿ॥**
**ਹੋ ਧੂਰਿ ਡਾਰਿ ਸਿਰ ਗਿਰਹਿ ਧਰਨਿ ਦੁਖ ਪਾਇ ਕਰਿ॥ ੯॥**

ਨਗਰ ਵਿਚ ਹਾਹਾ-ਕਾਰ ਮੱਚ ਗਈ, ਸਾਰੇ ਲੋਕ ਭੱਜੇ ਆਏ ਅਤੇ ਰਾਜੇ ਦੀ ਮੁਰਦਾ ਦੇਹ ਨੂੰ ਵੇਖਣ ਲੱਗੇ। ਉਹ 'ਹਾਏ ਹਾਏ' ਕਹਿਕੇ ਡਿੱਗਣ ਲੱਗੇ ਅਤੇ ਸਿਰ ਵਿਚ ਮਿੱਟੀ ਪਾ ਕੇ ਬੇਹੋਸ਼

ਹੋਣ ਲਗੇ।।੯।।

**ਬਿਸ਼ਨਮਤੀ ਹੂੰ ਤਹਾਂ ਤਬੈ ਆਵਤ ਭਈ।।**
**ਨਿਰਖਿ ਰਾਇ ਕਹ ਮ੍ਰਿਤਕ ਦੁਖਾਕੁਲਿ ਅਧਿਕ ਭੀ।।**
**ਲੂਟਿ ਧਾਮ ਬੇਸ੍ਵਾ ਕੋ ਲਿਯਾ ਸੁਧਾਰਿਕੈ।।**
**ਹੋ ਤਿਸੀ ਕਟਾਰੀ ਸਾਥ ਉਦਰ ਤਿਹ ਫਾਰਿਕੈ।। ੧੦।।**

ਤਦ ਬਿਸ਼ਨਮਤੀ ਵੀ ਓਥੇ ਆ ਗਈ ਅਤੇ ਰਾਜੇ ਦਾ ਮੁਰਦਾ ਸਰੀਰ ਵੇਖ ਕੇ ਬਹੁਤ ਦੁਖੀ ਹੋਈ। ਉਸ ਰੋਹ ਵਿਚ ਆਕੇ ਓਸੇ ਤਲਵਾਰ ਨਾਲ ਵੇਸਵਾ ਦਾ ਢਿਡ ਪਾੜ ਕੇ ਉਸਦਾ ਸਾਰਾ ਘਰ ਲੁਟ ਲਿਆ।।੧੦।।

**ਦੋਹਰਾ।। ਬਹੁਰਿ ਕਟਾਰੀ ਕਾਢਿ ਸੋ ਹਨਨ ਲਗੀ ਉਰ ਮਾਂਹਿ।।**
**ਸਹਚਰੀ ਗਹਿ ਲਈ ਲਗਨ ਦਈ ਤਿਹ ਨਾਹਿ।। ੧੧।।**

ਫਿਰ ਕਟਾਰ ਉਹਦੇ ਢਿਡ ਵਿਚੋਂ ਕੱਢ ਕੇ ਫਿਰ ਅਪਣੇ ਮਾਰਨ ਦੀ ਕੋਸ਼ਿਸ਼ ਕੀਤੀ ਪਰ ਦਾਸੀਆਂ ਨੇ ਝਟ ਉਸਦੀ ਬਾਂਹ ਫੜ ਲਈ ਅਤੇ ਉਸਨੂੰ ਵਜਣ ਨਹੀਂ ਦਿੱਤੀ।।੧੧।।

**ਚੌਪਈ।। ਪ੍ਰਥਮ ਮਾਰਿ ਪਤਿ ਪੁਨਿ ਤਿਹ ਮਾਰਾ।। ਭੇਦ ਅਭੇਦ ਕਿਨੂੰ ਨ ਬਿਚਾਰਾ।।**
**ਰਾਜ ਪੁੱਤ੍ਰ ਅਪਨੇ ਕੌ ਦੀਨਾ।। ਐਸੋ ਚਰਿਤ ਚੰਚਲਾ ਕੀਨਾ।। ੧੨।। ੧।।**

ਪਹਿਲਾਂ ਪਤੀ ਨੂੰ ਮਰਵਾ ਕੇ ਫਿਰ ਉਸ ਵੇਸਵਾ ਨੂੰ ਮਾਰਿਆ ਅਤੇ ਕਿਸੇ ਨੇ ਵੀ ਇਹ ਰਹਿਸ ਨੂੰ ਨਹੀਂ ਵਿਚਾਰਿਆ। ਅਪਣੇ ਪੁੱਤਰ ਨੂੰ ਰਾਜ ਦੇ ਦਿੱਤਾ ਅਤੇ ਇਸਤਰ੍ਹਾਂ ਉਸ ਇਸਤਰੀ ਨੇ ਚਲਿੱਤਰ ਖੇਡਿਆ।।੧੨।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਅਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੫੪।।੪੭੯੧।।ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਦੋ ਸੌ ਚਰਵੰਜਵੀਂ ਕਥਾ ਸਮਾਪਤ।।੨੫੪।।੪੭੯੧।।ਚਲਦਾ।।

## ਚਲਿੱਤਰ ਦੋ ਸੌ ਪਚਵੰਜਵਾਂ

## ਕਥਾ ਲਹੌਰ ਮਤੀ

**ਦੋਹਰਾ।। ਦੌਲਾ ਕੀ ਗੁਜਰਾਤਿ ਮੈ ਬਸਤ ਸੁ ਲੋਕ ਅਪਾਰ।।**

************************************************************

ਚਾਰਿ ਬਰਨ ਤਿਹ ਠਾਂ ਰਹੈ ਊਚ ਨੀਚ ਸਰਦਾਰ।। ੧।।

ਦੌਲਾ ਦੀ ਗੁਜਰਾਤ ਵਿਚ ਬਹੁਤ ਲੋਕ ਰਹਿੰਦੇ ਸਨ, ਜਿਨ੍ਹਾਂ ਵਿਚ ਉਚੀਆਂ ਨੀਵੀਆਂ ਜਾਤੀਆਂ ਚੌਹਾਂ ਵਰਨਾਂ ਦੇ ਹੀ ਲੋਕ ਸ਼ਾਮਲ ਸਨ।।੧।।

ਚੌਪਈ।। ਮਤੀ ਲਹੌਰ ਤਹਾਂ ਤ੍ਰਿਯ ਸੁਨੀ।। ਛੱਤ੍ਰਾਨੀ ਬੁਧਿ ਬਹੁ ਬਿਧਿ ਗੁਨੀ।।
ਏਕ ਪੁਰਖ ਤਬ ਤਾਂਹਿ ਬੰਰਤ ਭਜੋ।। ਅਨਿਕ ਭਾਂਤ ਕੇ ਭੋਗ ਕਰਤ ਭਜੋ।। ੨।।

ਓਥੇ ਲਾਹੌਰ ਮਤੀ ਇਕ ਖਤਰਾਣੀ ਰਹਿੰਦੀ ਸੀ ਜਿਹੜੀ ਚਾਤਰ ਅਤੇ ਗੁਣਵਾਨ ਸੀ। ਇਕ ਆਦਮੀ ਨੇ ਉਸ ਨਾਲ ਵਿਆਹ ਕਰਵਾ ਲਿਆ ਅਤੇ ਅਨੇਕਾਂ ਪ੍ਰਕਾਰ ਨਾਲ ਉਸ ਨਾਲ ਕਾਮ ਕ੍ਰੀੜਾ ਕੀਤੀ।।੨।।

ਤਿਹ ਵਹੁ ਛਾਡਿ ਪਿਤਾ ਗ੍ਰਿਹਿ ਆਯੋ।। ਔਰ ਠੌਰ ਕਹ ਆਪ ਸਿਧਾਯੋ।।
ਮਲਕ ਨਾਮ ਤਿਹ ਕੇ ਘਰ ਰਹਾ।। ਕੇਲ ਕਰਨ ਤਾਸੌ ਤ੍ਰਿਯ ਚਹਾ।। ੩।।

ਉਸ ਇਸਤਰੀ ਨੂੰ ਉਹ ਪਿਤਾ ਦੇ ਘਰ ਛੱਡ ਆਇਆ ਅਤੇ ਆਪ ਕਿਸੇ ਦੂਸਰੇ ਥਾਂ ਚਲਾ ਗਿਆ। ਉਸਦੇ ਘਰ ਮਲਕ ਨਾਮੀਂ ਇਕ ਵਿਅਕਤੀ ਰਹਿੰਦਾ ਸੀ ਜਿਸ ਨਾਲ ਉਸ ਇਸਤਰੀ ਨੇ ਕਾਮਕ੍ਰੀੜਾ ਕਰਨੀ ਚਾਹੀ।।੩।।

ਅੜਿੱਲ।। ਭਾਂਤਿ ਭਾਂਤਿ ਤਾਸੌ ਤ੍ਰਿਯ ਭੋਗੁ ਕਮਾਇਯੋ।।
ਲਪਟਿ ਲਪਟਿ ਤਿਹ ਸਾਥ ਅਧਿਕ ਸੁਖ ਪਾਇਯੋ।।
ਜਬ ਤਿਹ ਰਹਾ ਅਧਾਨ ਤਬੈ ਤ੍ਰਿਯ ਯੌ ਕਿਯੋ।।
ਹੋ ਜਹਾਂ ਹੁਤੋ ਤਿਹ ਨਾਥ ਤਹੀ ਕੋ ਮਗੁ ਲਿਯੋ।। ੪।।

ਉਸ ਇਸਤਰੀ ਨੇ ਉਸ ਨਾਲ ਭਿੰਨ ਭਿੰਨ ਢੰਗ ਨਾਲ ਭੋਗ ਕੀਤਾ ਅਤੇ ਉਹਦੇ ਨਾਲ ਲਿਪਟ ਲਿਪਟ ਕੇ ਉਸ ਬਹੁਤ ਅਨੰਦ ਪ੍ਰਾਪਤ ਕੀਤਾ ਅਤੇ ਜਦ ਉਸਨੂੰ ਗਰਭ ਠਹਿਰ ਗਿਆ ਤਾਂ ਉਸ ਇਸਤਰੀ ਨੇ ਇਸਤਰ੍ਹਾਂ ਕੀਤਾ ਕਿ ਜਿਥੇ ਉਸਦਾ ਪਤੀ ਰਹਿੰਦਾ ਸੀ, ਓਥੇ ਚਲੇ ਗਈ।।੪।।

ਚੌਪਈ।। ਬਿਨੁ ਪਿਯ ਮੈਂ ਅਤਿ ਹੀ ਦੁਖ ਪਾਯੋ।। ਤਾਂਤੇ ਮੁਰ ਤਨ ਅਧਿਕ ਕੁਲਾਯੋ।।
ਬਿਨੁ ਪੂਛੇ ਤਾਂਤੇ ਮੈਂ ਆਈ।। ਤੁਮ ਬਿਨੁ ਮੋ ਤੇ ਰਹਜੋ ਨ ਜਾਈ।। ੫।।

ਅਪਣੇਂ ਪਤੀ ਨੂੰ ਮਿਲਕੇ ਉਹ ਕਹਿਣ ਲੱਗੀ ਕਿ ਮੈਂ ਅਪਣੇ ਸਵਾਮੀ ਤੋਂ ਬਗੈਰ ਬੜਾ ਦੁਖ ਪਾਇਆ ਹੈ ਅਤੇ ਏਸੇ ਕਰਕੇ ਮੇਰਾ ਤਨ ਬਹੁਤ ਦੁਖੀ ਹੋ ਗਿਆ ਹੈ। ਮੈਂ ਤੁਹਾਥੋਂ ਬਿਨਾਂ ਪੁਛਿਆਂ ਇਸ ਕਰਕੇ ਆ ਗਈ ਹਾਂ, ਕਿਉਂਕਿ ਮੈਥੋਂ ਹੁਣ ਤੁਹਾਡੇ ਬਿਨਾਂ ਰਿਹਾ ਨਹੀਂ ਜਾਂਦਾ।।੫।।

**ਤ੍ਰਿਯ ਆਏ ਪਤਿ ਅਤਿ ਸੁਖ ਪਾਯੋ।। ਭਾਂਤਿ ਭਾਂਤਿ ਤਾਸੌ ਲਪਟਾਯੋ।।**
**ਤਬ ਤਾਸੌ ਐਸੇ ਤਿਨ ਕਹਾ।। ਤੁਹਿ ਤੇ ਗਰਭ ਨਾਥ ਮੁਹਿ ਰਹਾ।। ੬।।**

ਇਸਤਰੀ ਦੇ ਆ ਜਾਣ ਨਾਲ ਪਤੀ ਬਹੁਤ ਖੁਸ਼ ਹੋਇਆ ਅਤੇ ਕਈ ਪ੍ਰਕਾਰ ਨਾਲ ਉਸ ਨਾਲ ਪਿਆਰ ਕੀਤਾ। ਤਦ ਇਸਤਰੀ ਨੇ ਉਸ ਨੂੰ ਇਸਤਰ੍ਹਾਂ ਕਿਹਾ, "ਹੇ ਨਾਥ ! ਤੁਹਾਡੇ ਕਰਕੇ ਮੈਨੂੰ ਗਰਭ ਠਹਿਰ ਗਿਆ ਹੈ।।੬।।

**ਤੁਮਰੇ ਪੀਯ ਪ੍ਰੇਮ ਮੈ ਪਾਗੀ।। ਇਸ਼ਕ ਤਿਹਾਰੇ ਸੌ ਅਨੁਰਾਗੀ।।**
**ਤਿਹ ਠਾਂ ਮੋ ਤੇ ਰਹਾ ਨ ਗਯੋ।। ਤਾਤੇ ਤੋਰ ਮਿਲਨ ਪਥ ਲਯੋ।। ੭।।**

ਹੇ ਪਿਆਰੇ ਮੈਂ ਤੁਹਾਡੇ ਪ੍ਰੇਮ ਵਿਚ ਪਾਗਲ ਹੋਈ ਤੁਹਾਡੇ ਇਸ਼ਕ ਵਿਚ ਗਲਤਾਨ ਹਾਂ। ਉਸ ਜਗ੍ਹਾ ਮੈਥੋਂ ਰਿਹਾ ਨਹੀਂ ਗਿਆ ਇਸ ਲਈ ਤੁਹਾਨੂੰ ਮਿਲਣ ਵਾਸਤੇ ਮੈਂ ਰਾਹ ਫੜਕੇ ਆ ਗਈ ਹਾਂ।। ੭।।

**ਅਬ ਜੋ ਕਹੋ ਕਰੌ ਮੈ ਸੋਈ।। ਮਹਾਰਾਜ ਕਹ ਜਿਯ ਸੁਖ ਹੋਈ।।**
**ਕਾਢਿ ਕ੍ਰਿਪਾਨ ਚਹੌ ਤੌ ਮਾਰੋ।। ਆਪਨ ਤੇ ਮੁਹਿ ਜੁਦਾ ਨ ਡਾਰੋ।। ੮।।**

ਹੁਣ ਤੁਸੀਂ ਜੋ ਕਹੋ, ਉਹੋ ਕੁਝ ਮੈਂ ਕਰਾਂ ਤਾਕਿ ਮੇਰੇ ਸਵਾਮੀ ਨੂੰ ਸੁਖ ਪ੍ਰਾਪਤ ਹੋਵੇ। ਹੁਣ ਭਾਵੇਂ ਤਲਵਾਰ ਕੱਢ ਕੇ ਮੈਨੂੰ ਮਾਰ ਦੇਵੋ ਪਰ ਮੈਨੂੰ ਅਪਣੇ ਨਾਲੋਂ ਵੱਖ ਨ ਕਰੋ"।।੮।।

**ਯਹ ਜੜ੍ਹ ਬਚਨ ਸੁਨਤ ਹਰਖਯੋ।। ਭੇਦ ਅਭੇਦ ਨ ਪਾਵਤ ਭਯੋ।।**
**ਯਾ ਕਹ ਹਮ ਤੇਂ ਰਹਾ ਅਧਾਨਾ।। ਮਨ ਮਹਿ ਐਸੇ ਕਿਯਾ ਪ੍ਰਮਾਨਾ।। ੯।।**

ਉਹ ਮੂਰਖ, ਇਸਤਰੀ ਦੀਆਂ ਇਹ ਗਲਾਂ ਸੁਣ ਕੇ ਖੁਸ਼ ਹੋ ਗਿਆ ਅਤੇ ਭੇਦ ਅਭੇਦ ਕੁਝ ਨਾ ਸਮਝ ਸਕਿਆ। ਉਹ ਮੰਨ ਗਿਆ ਕਿ ਗਰਭ ਉਸ ਪਾਸੋਂ ਹੀ ਰਹਿ ਗਿਆ ਹੈ ਕਿਉਂਕਿ ਉਹ ਇਸਤਰ੍ਹਾਂ ਹੀ ਕਹਿ ਰਹੀ ਸੀ।।੯।।

**ਦੋਹਰਾ।। ਨਵ ਮਾਸਨ ਬੀਤੇ ਸੁਤਾ ਜਨਤ ਭਈ ਤ੍ਰਿਯ ਸੋਇ।।**
**ਜੜ ਅਪਨੀ ਦੁਹਿਤਾ ਲਖੀ ਭੇਦ ਨ ਪਾਯੋ ਕੋਇ।। ੧੦।। ੧।।**

ਨੌਂ ਮਹੀਨਿਆਂ ਦੇ ਬਾਅਦ ਉਸ ਇਸਤਰੀ ਨੇ ਇਕ ਪੁਤਰੀ ਨੂੰ ਜਨਮ ਦਿੱਤਾ। ਉਹ ਮੂਰਖ ਬਿਨਾਂ ਭੇਦ ਸਮਝੇ ਉਸਨੂੰ ਅਪਣੀ ਪੁੱਤਰੀ ਮੰਨ ਗਿਆ।।੧੦।।੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਪਚਪਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੫੫।।੪੭੯੧।।ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਦੋ ਸੌ ਪਚਵੰਜਵੀਂ ਕਥਾ ਸਮਾਪਤ।।੨੫੫।।੪੭੯੧।।ਚਲਦਾ।।

# ਚਲਿੱਤਰ ਦੋ ਸੌ ਛਪੰਜਵਾਂ

## ਕਥਾ ਸੱਤ ਕੁਮਾਰੀਆਂ

ਚੌਪਈ।। ਭਨਿਯਤ ਏਕ ਨ੍ਰਿਪਤਿ ਕੀ ਦਾਰਾ।। ਚਿੱਤ੍ਰ ਮੰਜਰੀ ਰੂਪ ਅਪਾਰਾ।।
ਕਾਨ ਨ ਸੁਨੀ ਨ ਆਂਖਿਨ ਹੇਰੀ।। ਜੈਸੀ ਪ੍ਰਭਾ ਕੁਅਰਿ ਤਿਹ ਕੇਰੀ।। ੧।।

ਇਕ ਰਾਜੇ ਦੀ ਅਪਾਰ ਸੁੰਦਰ ਇਸਤਰੀ ਚਿਤਰ ਮੰਜਰੀ ਦੇ ਨਾਂ ਨਾਲ ਜਾਣੀ ਜਾਂਦੀ ਸੀ। ਉਸਦੀ ਇਸਤਰਾਂ ਦੀ ਸੁੰਦਰ ਸ਼ਕਲ ਸੀ ਜਿਹੜੀ ਨਾ ਤਾਂ ਕਿਤੇ ਕੰਨਾਂ ਨਾਲ ਸੁਣੀ ਗਈ ਸੀ ਅਤੇ ਨ ਹੀ ਅੱਖਾਂ ਨਾਲ ਵੇਖੀ ਗਈ ਸੀ।।੧।।

ਅਘਟ ਸਿੰਘ ਤਿਹ ਠਾਂ ਕੋ ਰਾਜਾ।। ਜਾ ਸਮ ਔਰ ਨ ਬਿਧਨਾ ਸਾਜਾ।।
ਵਾਕੀ ਪ੍ਰਭਾ ਵਹੀ ਕਹ ਸੋਹੀ।। ਲਖਿ ਦੁਤਿ ਸੁਰੀ ਆਸੁਰੀ ਮੋਹੀ।। ੨।।

ਉਥੋਂ ਦੇ ਰਾਜੇ ਦਾ ਨਾਂ ਅਘਟ ਸਿੰਘ ਸੀ ਜਿਸ ਵਰਗਾ ਸੁੰਦਰ ਪ੍ਰਭੂ ਨੇ ਹੋਰ ਬਣਾਇਆ ਹੀ ਨਹੀਂ ਸੀ। ਉਸਦੀ ਸੁੰਦਰ ਸ਼ਕਲ ਉਸਦੀ ਹੀ ਸੀ ਅਤੇ ਦੇਵ-ਦਾਨਵ ਸਭ ਇਸਤਰੀਆਂ ਉਸ ਉਤੇ ਮੋਹਿਤ ਸਨ।।੨।।

ਦੋਹਰਾ।। ਨਰੀ ਨਾਗਨੀ ਕਿੰਨ੍ਰਨੀ ਸੁਰੀ ਆਸੁਰੀ ਬਾਰਿ।।
ਅਧਿਕ ਰੂਪ ਤਿਹ ਰਾਇ ਕੋ ਅਟਕਤ ਭਈ ਨਿਹਾਰ।। ੩।।

ਨਰ, ਨਾਗ, ਕਿੰਨਰ, ਦੇਵਤਿਆਂ ਅਤੇ ਦੈਂਤਾਂ ਦੀਆਂ ਇਸਤਰੀਆਂ ਉਸ ਰਾਜਾ ਦਾ ਰੂਪ ਵੇਖ ਉਸ ਵਿਚ ਹੀ ਉਲਝ ਕੇ ਰਹਿ ਗਈਆਂ ਸਨ।।੩।।

ਚੌਪਈ।। ਆਖੇਟਕ ਸੌ ਤਾਕੋ ਅਤਿ ਹਿਤ।। ਰਾਜ ਸਾਜ ਮਹਿ ਰਾਖਤ ਨਹਿ ਚਿਤ।।
ਜਾਤ ਹੁਤੋ ਬਨ ਮ੍ਰਿਗ ਉਠਿ ਧਾਵਾ।। ਤਾ ਪਾਛੇ ਤਿਨ ਤੁਰੈ ਧਵਾਵਾ।। ੪।।

ਉਸਦਾ ਦਿਲ ਸ਼ਿਕਾਰ ਖੇਡਣ ਵਿਚ ਜ਼ਿਆਦਾ ਲੱਗਦਾ ਸੀ ਅਤੇ ਰਾਜ ਕਾਜ ਵਿਚ ਉਸਦੀ ਦਿਲਚਸਪੀ ਨਹੀਂ ਸੀ। ਇਕ ਦਿਨ ਜੰਗਲ ਵਿਚ ਉਹ ਜਾ ਰਿਹਾ ਸੀ ਕਿ ਇਕ ਹਿਰਣ ਉਸਦੇ ਅੱਗੇ ਭੱਜ ਉਠਿਆ। ਰਾਜੇ ਨੇ ਅਪਣਾ ਘੋੜਾ ਉਸਦੇ ਪਿਛੇ ਲਾ ਦਿੱਤਾ।।੪।।

ਜਾਤ ਜਾਤ ਜੋਜਨ ਬਹੁ ਗਯੋ।। ਪਾਛਾ ਤਜਤ ਨ ਮ੍ਰਿਗ ਨ੍ਰਿਪ ਭਯੋ।।
ਮਹਾਂ ਗਹਿਰ ਬਨ ਤਹ ਇਕ ਲਹਾ।। ਘੋਰ ਭਯਾਨਕ ਜਾਤ ਨ ਕਹਾ।। ੫।।

ਭੱਜਦਾ ਭੱਜਦਾ ਉਹ ਅਨੇਕਾਂ ਯੋਜਨ ਚਲਾ ਗਿਆ ਪਰ ਰਾਜੇ ਨੇ ਉਸਦਾ ਪਿੱਛਾ ਨਹੀਂ ਛੱਡਿਆ। ਉਸ ਇਕ ਬਹੁਤ ਸੰਘਣਾ ਜੰਗਲ ਵੇਖਿਆ ਜਿਸ ਦੀ ਭਿਆਨਕਤਾ ਦੇ ਬਾਰੇ ਦਸਿਆ ਨਹੀਂ ਜਾ

ਸਕਦਾ।।੫।।

**ਸਾਲ ਤਮਾਲ ਜਹਾਂ ਦ੍ਰੁਮ ਭਾਰੇ।। ਨਿੰਬੂ ਕਦਪ ਸੁ ਬਟ ਜਟਿਯਾਰੇ।।**
**ਨਾਰੰਜੀ ਮੀਠਾ ਬਹੁ ਲਗੇ।। ਬਿਬਿਧ ਪ੍ਰਕਾਰ ਰਸਨ ਸੌ ਪਗੇ।। ੬।।**

ਉਥੇ ਸ਼ਾਲ, ਮਤਾਲ, ਨਿੰਬੂ, ਕਦਪ ਅਤੇ ਵੱਡੇ ਵੱਡੇ ਜਟਾਵਾਂ ਵਾਲੇ ਦਰੱਖਤ ਸਨ। ਨਾਰੰਗੀ ਅਤੇ ਮਿੱਠੇ ਫਲਾਂ ਵਾਲੇ ਦਰੱਖਤ ਰਸਾਂ ਨਾਲ ਭਰੇ ਪਏ ਸਨ।।੬।।

**ਪੀਪਰ ਪਾਰ ਖਜੂਰੈਂ ਜਹਾਂ।। ਸੇਂਬਨ ਸਾਰ ਸਿਰਾਰੀ ਤਹਾਂ।।**
**ਜੁਗਲ ਜਾਮਨੂੰ ਜਹਾਂ ਬਿਰਾਜੈਂ।। ਨਰਿਯਰ ਨਾਰ ਨਾਗਰੀ ਰਾਜੈਂ।। ੭।।**

ਪਿਪਲ, ਖਜੂਰ, ਸੇਮਲ, ਜਾਮਨੂ ਆਦਿ ਰੁੱਖ ਓਥੇ ਲੱਗੇ ਹੋਏ ਸਨ ਅਤੇ ਨਾਰੀਅਲ ਅਨਾਰ ਆਦਿ ਵੀ ਸ਼ੋਭ ਰਹੇ ਸਨ।।੭।।

**ਦੋਹਰਾ।। ਨਰਗਿਸ ਔਰ ਗੁਲਾਬ ਕੇ ਫੂਲ ਫੂਲੇ ਜਿਹ ਠੌਰ।।**
**ਨੰਦਨ ਬਨ ਸੌ ਨਿਰਖਿਯੈ ਜਾ ਸਮ ਕਹੂੰ ਨ ਔਰ।। ੮।।**

ਨਰਗਸ ਅਤੇ ਗੁਲਾਬ ਦੇ ਫੁਲ ਵੀ ਓਥੇ ਖਿੜੇ ਹੋਏ ਸਨ। ਉਹ ਇੰਦਰ ਦੇ ਨੰਦਨ ਬਾਗ ਵਾਂਗ ਇੱਕ ਅਦੁੱਤੀ ਬਾਗ ਲੱਗ ਰਿਹਾ ਸੀ, ਜਿਸ ਵਰਗਾ ਹੋਰ ਕਿਤੇ ਨਹੀਂ ਸੀ।।੮।।

**ਚੌਪਈ।। ਸਰਿਤਾ ਬਹੁਤ ਬਹਤ ਜਿਹ ਬਨ ਮੈ।। ਝਰਨਾ ਚਲਤ ਲਗਤ ਸੁਖ ਮਨ ਮੈ।।**
**ਸੋਭਾ ਅਧਿਕ ਨ ਬਰਨੀ ਜਾਵੈ।। ਨਿਰਖੇ ਹੀ ਆਭਾ ਬਨਿ ਆਵੈ।। ੯।।**

ਉਸ ਜੰਗਲ ਵਿਚ ਬਹੁਤ ਨਦੀਆਂ ਵਗਦੀਆਂ ਸਨ ਅਤੇ ਝਰਨੇ ਵੀ ਮਨ ਨੂੰ ਮੋਹ ਲੈਣ ਵਾਲੇ ਸਨ। ਉਸ ਸਾਰੇ ਦ੍ਰਿਸ਼ ਦਾ ਵਰਣਨ ਨਹੀਂ ਕੀਤਾ ਜਾ ਸਕਦਾ, ਕਿਉਂਕਿ ਉਹ ਦ੍ਰਿਸ਼ ਕੇਵਲ ਵੇਖਣ ਦੇ ਹੀ ਕਾਬਿਲ ਸਨ।।੯।।

**ਤਹ ਹੀ ਜਾਤ ਭਯਾ ਸੋ ਰਾਈ।। ਜਾਕੀ ਪ੍ਰਭਾ ਨ ਬਰਨੀ ਜਾਈ।।**
**ਮਰਤ ਭਯੋ ਮ੍ਰਿਗਹਿ ਲੈ ਤਹਾਂ।। ਦੇਵ ਦੈਤ ਜਾ ਨਿਰਖਤ ਜਹਾਂ।।੧੦।।**

ਓਥੇ ਹੀ ਉਹ ਰਾਜਾ ਜਾ ਪੁਜਾ, ਜਿਸ ਦੀ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਹਿਰਣ ਉਸਨੂੰ ਓਥੇ ਲੈ ਜਾਕੇ ਮਰ ਗਿਆ। ਦੇਵ-ਦਾਨਵ ਇਹ ਸਭ ਕੁਝ ਵੇਖ ਰਹੇ ਸਨ।।੧੦।।

**ਦੋਹਰਾ।। ਦੇਵ ਦਾਨਵਨ ਕੀ ਸੁਤਾ ਜਿਹ ਬਨ ਸੇਵਤ ਨਿੱਤਜ।।**
**ਸਦਾ ਬਸਾਯੋ ਰਾਖ ਹੀ ਤਾਹਿ ਚਿੱਤ ਜਜੋ ਮਿੱਤਜ।। ੧੧।।**

ਦੇਵ-ਦਾਨਵਾਂ ਦੀਆਂ ਕੁੜੀਆਂ ਇਸ ਜੰਗਲ ਨੂੰ ਖੁਦ ਇਸਤੇਮਾਲ ਕਰਦੀਆਂ ਸਨ ਅਤੇ ਇਸ

**************************************************************

ਜੰਗਲ ਨੂੰ ਮਿਤਰ ਵਾਂਗ ਅਪਣੇ ਮਨ ਵਿਚ ਵਸਾ ਕੇ ਰਖਦੀਆਂ ਸਨ॥੧੧॥

**ਚੌਪਈ॥ ਜੱਛ ਗੰਧ੍ਰਬੀ ਅਤਿ ਉਨਮਦਾ॥ ਸੇਵਤ ਹੈਂ ਤਿਹ ਬਨ ਕੌ ਸਦਾ॥**
**ਨਰੀ ਨਾਗਨੀ ਕੌ ਚਿਤ ਲਜਾਵੈ॥ ਨਟੀ ਨ੍ਰਿਤਕਾ ਕੌਨ ਗਨਾਵੈ॥ ੧੨॥**

ਜੱਛ ਅਤੇ ਗੰਧਰਬ ਇਸਤਰੀਆਂ ਇਸੇ ਜੰਗਲ ਵਿਚ ਆਕੇ ਪ੍ਰੇਮ ਪਿਆਰ ਕਰਦੀਆਂ ਸਨ। ਨਾਰੀਆਂ ਅਤੇ ਨਾਗਣਾਂ ਦੇ ਮਨ ਵੀ ਇਹ ਬਹੁਤ ਮੋਂਹਦਾ ਸੀ ਅਤੇ ਨਟੀਆਂ ਅਤੇ ਨਾਚੀਆਂ ਦੀ ਕੋਈ ਗਿਣਤੀ ਹੀ ਨਹੀਂ ਕੀਤੀ ਜਾ ਸਕਦੀ॥੧੨॥

**ਦੋਹਰਾ॥ ਤਿਨਕੀ ਦੁਤਿ ਤਿਨਹੀ ਬਨੀ ਕੋ ਕਬਿ ਸਕਤ ਬਤਾਇ॥**
**ਲਖੇ ਲਗਨ ਲਾਗੀ ਰਹੈਂ ਪਲਕ ਨ ਜੋਰੀ ਜਾਇ॥ ੧੩॥**

ਉਨ੍ਹਾਂ ਦੀ ਸੋਭਾ ਤਾਂ ਉਨ੍ਹਾਂ ਨੂੰ ਹੀ ਸੋਭਦੀ ਸੀ ਕਿਹੜਾ ਕਵੀ ਭਲਾ ਉਨ੍ਹਾਂ ਦਾ ਆਵਿਸ਼ਕਾਰ ਕਰ ਸਕਦਾ ਹੈ। ਉਨ੍ਹਾਂ ਨੂੰ ਵੇਖਦਿਆ ਹੀ ਮਨੁਖ ਪ੍ਰੇਮ ਵਿਚ ਜਕੜਿਆ ਜਾਂਦਾ ਸੀ ਅਤੇ ਇਕ ਪਲਕ ਵੀ ਝਮਕ ਨਹੀਂ ਸਕਦਾ ਸੀ॥੧੩॥

**ਚੌਪਈ॥ ਰਾਜ ਕੁਅਰਿ ਤਿਨ ਕੌ ਜਬ ਲਹਾ॥ ਮਨ ਮਹਿ ਅਤਿਹਿ ਬਿਸਮ ਹ੍ਵੈ ਰਹਾ॥**
**ਚਿਤ ਭਰਿ ਚੌਪ ਡੀਠ ਇਮਿ ਜੋਰੀ॥ ਜਨੁਕ ਚੰਦ੍ਰ ਕੇ ਸਾਥ ਚਕੋਰੀ॥ ੧੪॥**

ਰਾਜਾ ਉਨ੍ਹਾਂ ਨੂੰ ਵੇਖਦਿਆਂ ਹੀ ਮਨ ਵਿਚ ਬਹੁਤ ਪ੍ਰਸੰਨ ਅਤੇ ਹੁਲਾਸਮਈ ਹੋ ਗਿਆ। ਮਨ ਵਿਚ ਹੈਰਾਨ ਰਹਿ ਕੇ ਉਸ ਆਪਣੀਆਂ ਨਜ਼ਰਾਂ ਉਨ੍ਹਾਂ ਵੱਲ ਇਸ ਤਰ੍ਹਾਂ ਜੋੜ ਲਈਆਂ ਜਿਵੇ ਚਕੋਰੀ ਚੰਦ੍ਰਮਾਂ ਨੂੰ ਵੇਖ ਰਹੀ ਹੋਵੇ॥੧੪॥

**ਦੋਹਰਾ॥ ਯਾ ਰਾਜਾ ਕੋ ਰੂਪ ਲਖਿ ਅਟਕਿ ਰਹੀ ਵੈ ਬਾਲ॥**
**ਲਲਨਾ ਕੇ ਲੋਇਨ ਨਿਰਖਿ ਸਭ ਹੀ ਭਈ ਗੁਲਾਲ॥ ੧੫॥**

ਉਸ ਰਾਜੇ ਦਾ ਬੇਅੰਤ ਰੂਪ ਵੇਖ ਕੇ ਉਹ ਇਸਤਰੀਆਂ ਓਸੇ ਵਿਚ ਉਲਝ ਕੇ ਰਹਿ ਗਈਆਂ ਅਤੇ ਪ੍ਰੀਤਮ ਦੇ ਨੈਣ ਵੇਖਕੇ ਕਾਮ ਗ੍ਰਸਤ ਹੋ ਗਈਆਂ॥੧੫॥

**ਚੌਪਈ॥ ਅਟਕਤ ਭਈ ਲਾਲ ਲਖਿ ਬਾਲਾ॥ ਜੈਸੇ ਮਨਿ ਲਾਲਨ ਕੀ ਮਾਲਾ॥**
**ਕਹਯੋ ਚਹਤ ਕਛੁ ਤਊ ਲਜਾਵੈ॥ ਚਲਿ ਚਲਿ ਤੀਰ ਕੁਅਰ ਕੇ ਆਵੈ॥ ੧੬॥**

ਪ੍ਰੀਤਮ ਨੂੰ ਵੇਖ ਕੇ ਇਸਤਰੀਆਂ ਇਸਤਰ੍ਹਾਂ ਉਲਝ ਕੇ ਲਾਲ ਸੂਹੀਆਂ ਹੋ ਗਈਆਂ ਜਿਵੇਂ ਕਿ ਹੀਰਿਆਂ ਅਤੇ ਮਣਕਿਆਂ ਦੀ ਮਾਲਾ ਹੋਵੇ ਉਹ ਕੁਝ ਕਹਿਣਾਂ ਚਾਹੁੰਦੀਆਂ ਸਨ ਪਰ ਅੰਦਰੋਂ ਸ਼ਰਮਾਉਂਦੀਆਂ ਸਨ, ਪਰ ਹੌਲੀ ਹੌਲੀ ਰਾਜੇ ਦੇ ਨੇੜੇ ਖਿਸਕਦੀਆਂ ਗਈਆਂ॥੧੬॥

ਕੈ ਕੁਰਬਾਨ ਲਲਾ ਮਨ ਡਾਰੈ॥ ਭੂਖਨ ਚੀਰ ਪਟੰਬਰ ਵਾਰੈ॥
ਫੂਲਪਾਨ ਕੋਊ ਲੈ ਆਵੈ॥ ਭਾਂਤਿ ਭਾਂਤਿ ਸੌ ਗੀਤਨ ਗਾਵੈ॥ ੧੭॥

ਪ੍ਰੀਤਮ ਉਤੋਂ ਦੀ ਉਨ੍ਹਾਂ ਗਹਿਣੇ ਕੱਪੜੇ ਅਤੇ ਤਨ ਮਨ ਵਾਰ ਦਿੱਤੇ। ਕੋਈ ਉਸ ਵਾਸਤੇ ਫੁਲ, ਪਾਨ ਲਿਆ ਰਹੀ ਸੀ ਅਤੇ ਕਈ ਭਾਂਤ ਭਾਂਤ ਦੇ ਗੀਤ ਗਾ ਰਹੀਆਂ ਸਨ॥੧੭॥

ਦੋਹਰਾ॥ ਨਿਰਖਿ ਨ੍ਰਿਪਤ ਕੀ ਅਤਿ ਪ੍ਰਭਾ ਰੀਝਿ ਰਹੀ ਸਭ ਨਾਰਿ॥
ਭੂਖਨ ਚੀਰ ਪਟੰਬ੍ਰ ਸਭ ਦੇਇ ਛਿਨਿਕ ਮਹਿ ਵਾਰ॥ ੧੮॥

ਰਾਜੇ ਦੀ ਬੇਹੱਦ ਸ਼ੋਭਾ ਵੇਖਕੇ ਸਾਰੀਆਂ ਇਸਤਰੀਆਂ ਮੋਹਿਤ ਹੋ ਰਹੀਆਂ ਸਨ ਅਤੇ ਸਾਰੀਆਂ ਨੇ ਗਹਿਣੇ, ਕੱਪੜੇ ਆਦਿ ਖਿਣ ਭਰ ਵਿਚ ਉਸ ਉਤੋਂ ਦੀ ਵਾਰ ਦਿਤੇ॥੧੮॥

ਜਨੁ ਕੁਰੰਗਨਿ ਨਾਦ ਧੁਨਿ ਰੀਝਿ ਰਹੀ ਸੁਨਿ ਕਾਨ॥
ਤਜੋਂ ਅਬਲਾ ਬੇਧੀ ਸਕਲ ਬਧੀ ਬਿਰਹ ਕੇ ਬਾਨ॥ ੧੯॥

ਜਿਵੇਂ ਹਿਰਣੀ ਰਾਗ ਦੇ ਤੀਰ ਨਾਲ ਵਿਨ੍ਹੀ ਜਾਂਦੀ ਹੈ ਓਸੇ ਤਰ੍ਹਾਂ ਸਾਰੀਆਂ ਇਸਤਰੀਆਂ ਬਿਰਹਾ ਦੇ ਤੀਰਾਂ ਨਾਲ ਵਿੰਨ੍ਹ ਕੇ ਮੋਹਿਤ ਹੋ ਗਈਆਂ॥੧੯॥

ਸਭ ਰੀਝੀ ਲਖਿ ਰਾਇ ਛਬਿ ਦਿਤਿ ਯਾਦਿਤਿ ਕੁਮਾਰਿ॥
ਕਿੰਨ੍ਰਨਿ ਜੱਛ ਭੁਜੰਗ ਜਾ ਮੋਹਿ ਰਹੀ ਸਭ ਨਾਰਿ॥ ੨੦॥

ਰਾਜੇ ਦੀ ਸੁੰਦਰ ਸ਼ਕਲ ਵੇਖ ਕੇ ਸਭ ਦੇਵ-ਦਾਨਵ ਇਸਤਰੀਆਂ ਰੀਝ ਗਈਆਂ। ਕਿੰਨਰ, ਜੱਛ, ਭੁਜੰਗ ਆਦਿ ਸਭ ਦੀਆਂ ਇਸਤਰੀਆਂ ਆਸ਼ਿਕ ਹੋ ਗਈਆਂ॥੨੦॥

ਚੌਪਈ॥ ਸਭ ਅਬਲਾ ਇਹ ਭਾਂਤਿ ਬਿਚਾਰੈਂ॥ ਜੋਰ ਡੀਠ ਨ੍ਰਿਪ ਓਰ ਨਿਹਾਰੈਂ॥
ਕੈ ਹਮ ਆਜੁ ਇਹੀ ਕਰ ਬਰਿਹੈਂ॥ ਨਾ ਤਰ ਇਹੀ ਛੇਤ੍ਰ ਪਰ ਮਰਿਹੈਂ॥ ੨੧॥

ਸਾਰੀਆਂ ਇਸਤਰੀਆਂ ਰਾਜੇ ਬਾਰੇ ਇਸ ਪ੍ਰਕਾਰ ਵਿਚਾਰ ਕਰ ਰਹੀਆਂ ਸਨ ਅਤੇ ਨਜਰਾਂ ਗੱਡ ਕੇ ਵੇਖ ਰਹੀਆਂ ਸਨ ਕਿ ਜਾਂ ਤਾਂ ਅੱਜ ਇਸ ਨਾਲ ਵਿਆਹ ਕਰ ਲਵਾਂਗੀਆਂ ਜਾਂ ਇਸ ਥਾਂ ਤੇ ਹੀ ਜਾਨ ਦੇ ਦੇਵਾਂਗੀਆਂ॥੨੧॥

ਕਹਤ ਦੈਤ ਜਾ ਹਮ ਹੀਂ ਬਰਿ ਹੈਂ॥ ਦੇਵ ਸੁਤਾ ਭਾਖੈ ਹਮ ਕਰਿ ਹੈਂ॥
ਜੱਛ ਕਿੰਨ੍ਰਜਾ ਕਹਿ ਹਮ ਲੈਹੈਂ॥ ਨਾਤਰ ਪਿਯ ਕਾਰਨ ਜਿਯ ਦੈਹੈਂ॥ ੨੨॥

ਰਾਕਸ਼ਾਂ ਦੀਆਂ ਕੁੜੀਆਂ ਕਹਿਣ ਲੱਗੀਆਂ ਕਿ ਅਸੀ ਇਸ ਨਾਲ ਵਿਆਹ ਕਰਾਂਗੀਆਂ ਅਤੇ ਦੇਵਤਿਆਂ ਦੀਆਂ ਕੁੜੀਆਂ ਕਹਿਣ ਲਗੀਆਂ ਕਿ ਅਸੀਂ ਇਸਨੂੰ ਅਪਣਾ ਪਤੀ ਬਣਾਵਾਂਗੀਆਂ। ਜਛਾਂ

*********************************************

ਅਤੇ ਕਿੰਨਰਾਂ ਦੀਆਂ ਕੁੜੀਆਂ ਕਹਿਣ ਲੱਗੀਆਂ ਕਿ ਅਸੀਂ ਇਸ ਨਾਲ ਵਿਆਹ ਕਰਾਂਗੀਆਂ, ਨਹੀਂ ਤਾਂ ਇਸ ਪਿਆਰੇ ਪ੍ਰੀਤਮ ਦੇ ਕਾਰਣ ਜਾਨ ਵਾਰ ਦੇਵਾਂਗੀਆਂ।।੨੨।।

**ਦੋਹਰਾ।। ਜੱਛ ਗੰਧ੍ਰਬੀ ਕਿੰਨ੍ਰਨੀ ਲਖਿ ਛਬਿ ਗਈ ਬਿਕਾਇ।।**
**ਸੁਰੀ ਆਸੁਰੀ ਨਾਗਨੀ ਨੈਨਨ ਰਹੀ ਲਗਾਇ।। ੨੩।।**

ਜੱਛ, ਗੰਧਰਭ ਅਤੇ ਕਿੰਨਰ ਇਸਤਰੀਆਂ ਉਸਦੀ ਸ਼ਕਲ ਵੇਖ ਕੇ ਵਿਕ ਗਈਆਂ ਅਤੇ ਦੇਵਤਿਆਂ, ਨਾਗਾਂ ਅਤੇ ਦੈਂਤਾਂ ਦੀਆਂ ਇਸਤਰੀਆਂ ਵੀ ਨੈਣਾਂ ਨਾਲ ਨੈਣ ਮਿਲਾ ਕੇ ਓਥੇ ਹੀ ਟਿਕ ਗਈਆਂ।। ੨੩।।

**ਚੌਪਈ।। ਇਕ ਤ੍ਰਿਯ ਰੂਪ ਬਿਸ਼ਨ ਕੋ ਧਰਾ।। ਏਕਨ ਰੂਪ ਬ੍ਰਹਮਾ ਕੋ ਕਰਾ।।**
**ਇਕ ਤ੍ਰਿਯ ਭੇਸ ਰੁਦ੍ਰ ਕੋ ਧਾਰਜੋ।। ਇਕਨ ਧਰਮ ਕੋ ਰੂਪ ਸੁਧਾਰਜੋ।।੨੪।।**

ਇਕ ਇਸਤਰੀ ਨੇ ਵਿਸ਼ਨੂੰ ਅਤੇ ਇਕ ਇਸਤਰੀ ਨੇ ਬ੍ਰਹਮਾਂ ਦਾ ਰੂਪ ਧਾਰਣ ਕੀਤਾ। ਇਕ ਇਸਤਰੀ ਨੇ ਸ਼ਿਵਜੀ ਅਤੇ ਇਕ ਨੇ ਧਰਮਰਾਜ ਦਾ ਸਰੂਪ ਬਣਾ ਲਿਆ।।੨੪।।

**ਏਕੈ ਭੇਸ ਇੰਦ੍ਰ ਕੋ ਕਿਯਾ।। ਏਕਨ ਰੂਪ ਸੂਰਜ ਕੋ ਲਿਯਾ।।**
**ਏਕਨ ਭੇਸ ਚੰਦ੍ਰ ਕੌ ਧਾਰਜੋ।। ਮਨਹੁ ਮਦਨ ਕੌ ਮਾਨ ਉਤਾਰਜੋ।। ੨੫।।**

ਇਕ ਇਸਤਰੀ ਨੇ ਇੰਦਰ ਦਾ, ਇਕ ਨੇ ਸੂਰਜ ਦਾ ਅਤੇ ਇਕ ਨੇ ਚੰਦ੍ਰਮਾਂ ਦਾ ਏਨਾਂ ਸੁੰਦਰ ਸਰੂਪ ਬਣਾਇਆ ਕਿ ਕਾਮਦੇਵ ਵੀ ਉਸ ਦੇ ਸਾਹਮਣੇ ਕੁਝ ਵੀ ਨਾ ਹੋਵੇ। ੨੫।।

**ਅੜਿੱਲ।। ਸਾਤ ਕੁਮਾਰੀ ਚਲੀ ਭੇਸ ਇਹ ਧਾਰ ਕੈ।।**
**ਵਾ ਰਾਜਾ ਕਹ ਦਰਸ਼ਨ ਦੀਯਾ ਸੁਧਾਰਿਕੈ।।**
**ਸਾਤ ਸੁਤਾ ਰਾਜਾ ਹਮਰੀ ਏ ਬਰੁ ਅਬੈ।।**
**ਹੋ ਨਾਜ ਪਾਟ ਪੁਨਿ ਕਰਹੁ ਜੀਤਿ ਖਲ ਦਲ ਸਭੈ।। ੨੬।।**

ਸੱਤ ਕੁਮਾਰੀਆਂ ਇਹ ਰੂਪ ਧਾਰਣ ਕਰਕੇ ਚਲ ਪਈਆਂ ਅਤੇ ਉਸ ਰਾਜੇ ਨੂੰ ਆ ਵਿਖਾਈ ਦਿੱਤੀ। ਉਹ ਕਹਿਣ ਲੱਗੀਆਂ, ਸਾਡੀਆਂ ਸੱਤ ਕੁੜੀਆਂ ਨਾਲ ਹੁਣੇ ਹੀ ਵਿਆਹ ਕਰੋ ਅਤੇ ਦੁਸ਼ਮਣਾਂ ਦਾ ਨਾਸ ਕਰਕੇ ਰਾਜ ਕਰੋ।।੨੬।।

**ਚੌਪਈ।। ਜਬ ਰਾਜੈ ਉਨ ਰੂਪ ਨਿਹਰਾ।। ਸਟਪਟਾਇ ਪਾਇਨ ਪਰ ਪਰਾ।।**
**ਧਕ ਧਕ ਅਧਿਕ ਹ੍ਰਿਦੈ ਤਿਹ ਭਈ।। ਚਟਪਟ ਸਕਲ ਬਿਸਰਿ ਸੁਧਿ ਗਈ।।੨੭।।**

ਜਦ ਰਾਜੇ ਨੇ ਉਨ੍ਹਾਂ ਦਾ ਰੂਪ ਵੇਖਿਆ ਤਾਂ ਘਬਰਾ ਕੇ ਧੱਕ ਧੱਕ ਕਰਨ ਲੱਗਾ ਅਤੇ ਝਟ ਹੀ ਉਸਨੂੰ ਅਪਣੀ ਸੁੱਧ ਬੁੱਧ ਭੁਲ ਗਈ।।੨੭।।

ਧੀਰਜ ਧਰਾ ਜਬੈ ਸੁਧਿ ਆਈ।। ਪੁਨਿ ਪਾਇਨ ਲਪਟਾਨਾ ਧਾਈ।।
ਧੰਨਿ ਧੰਨਿ ਭਾਗ ਹਮਾਰੇ ਭਏ।। ਸਭ ਦੇਵਨ ਦਰਸ਼ਨ ਮੁਹਿ ਦਏ।। ੨੮।।

ਧੀਰਜ ਕਰਨ ਨਾਲ ਜਦ ਉਸਨੂੰ ਹੋਸ਼ ਆਈ ਤਾਂ ਉਹ ਦੁਬਾਰਾ ਉਨ੍ਹਾਂ ਦੇ ਚਰਨਾਂ ਦੇ ਢਹਿਣ ਲਈ ਭਜਿਆ। ਉਹ ਕਹਿਣ ਲੱਗਾ ਕਿ ਮੇਰੇ ਧੰਨ ਭਾਗ ਹਨ ਜੋ ਅਜ ਮੈਨੂੰ ਸਾਰੇ ਦੇਵਤਾਵਾਂ ਨੇ ਦਰਸ਼ਨ ਦਿੱਤੇ ਹਨ।।੨੮।।

ਦੋਹਰਾ।। ਪਾਪੀ ਤੇਂ ਧਰਮੀ ਭਯੋ ਚਰਨ ਤਿਹਾਰੇ ਲਾਗ।।
ਰੰਕ ਹੁਤੋ ਰਾਜਾ ਭਯੋ ਧੰਨਜ ਹਮਾਰੇ ਭਾਗ।। ੨੯।।

ਮੈਂ ਤੁਹਾਡੇ ਚਰਨਾਂ ਨਾਲ ਲੱਗਕੇ ਪਾਪੀ ਤੋਂ ਧਰਮੀ ਹੋ ਗਿਆ ਹ। ਮੈਂ ਨਿਰਧਨ ਸੀ, ਪਰ ਅਜ ਰਾਜਾ ਹੋ ਗਿਆ ਹਾਂ, ਇਹ ਮੇਰੇ ਧੰਨ ਭਾਗ ਹਨ।।੨੯।।

ਚੌਪਈ।। ਮੈ ਸੁਈ ਕਰੌ ਜੁ ਤੁਮ ਮੁਹਿ ਭਾਖੌ।। ਚਰਨਨ ਧਜਾਨ ਤਿਹਾਰੇ ਰਾਖੌਂ।।
ਨਾਥ ਸਨਾਥ ਅਨਾਥਹਿ ਕਿਯਾ।। ਕ੍ਰਿਪਾ ਕਰੀ ਦਰਸ਼ਨ ਮੁਹਿ ਦਿਯਾ।।੩੦।।

ਮੈਂ ਉਹੀ ਕਰਾਜ ਕਰੂੰਗਾ ਜੋ ਤੁਸੀਂ ਮੈਨੂੰ ਹੁਕਮ ਕਰੋਗੇ। ਮੈਂ ਸਦਾ ਹੀ ਆਪਦੇ ਚਰਨਾਂ ਵਿਚ ਧਿਆਨ ਜੋੜੀ ਰਖਾਂਗਾ। ਹੇ ਨਾਥ ਤੁਸੀਂ ਇਸ ਅਨਾਥ ਨੂੰ ਅਪਣਾ ਪੁੱਤਰ ਬਣਾ ਲਿਆ ਹੈ ਅਤੇ ਮੈਨੂੰ ਦਰਸ਼ਨ ਦੇ ਕੇ ਮੇਰੇ ਤੇ ਅਪਾਰ ਕਿਰਪਾ ਕੀਤੀ ਹੈ।।੩੦।।

ਯੌ ਬਚ ਸੁਨਿ ਲੋਪਿਤ ਤੇਂ ਭਈ।। ਹ੍ਵੈ ਕਰ ਸਾਤ ਕੁਮਾਰੀ ਗਈ।।
ਚਲਿ ਕਰਿ ਤੀਰ ਨ੍ਰਿਪਤਿ ਕੇ ਆਈ।। ਕਹਜੋ ਆਜੁ ਮੁਹਿ ਬਰੋ ਇਹਾਂਈ।। ੩੧।।

ਰਾਜੇ ਦੇ ਇਹ ਬਚਨ ਸੁਣ ਕੇ ਉਹ ਅਲੋਪ ਹੋ ਗਏ ਅਤੇ ਫਿਰ ਸੱਤ ਕੁੜੀਆਂ ਬਣ ਕੇ ਆ ਗਈਆਂ। ਉਹ ਚਲਕੇ ਰਾਜੇ ਪਾਸ ਆਈਆਂ ਅਤੇ ਕਿਹਾ ਕਿ ਸਾਡੇ ਨਾਲ ਵਿਆਹ ਕਰੋ।।੩੧।।

ਦੋਹਰਾ।। ਯੌ ਜਬ ਤਿਨ ਉਚਰੇ ਬਚਨ ਕਛੂ ਨ ਲਹਾ ਅਗਜਾਨ।।
ਤਿਹ ਕਹ ਤੁਰਤ ਬਰਤ ਭਯੋ ਬਚ ਕਰਿ ਸੂਰਨ ਪ੍ਰਮਾਨ।। ੩੨।।

ਜਦ ਉਨ੍ਹਾਂ ਨੇ ਇਹ ਕਿਹਾ ਤਾਂ ਰਾਜਾ ਮੂਰਖ ਕੁਝ ਵੀ ਨਾ ਸਮਝ ਸਕਿਆ ਅਤੇ ਦੇਵਤਿਆਂ ਦੇ ਬਚਨਾਂ ਨੂੰ ਪੱਕਾ ਮੰਨ ਕੇ ਉਨ੍ਹਾਂ ਨਾਲ ਵਿਆਹ ਕਰ ਲਿਆ।।੩੨।।

ਚੌਪਈ।। ਤਬ ਤਿਹ ਠੌਰ ਬਧਾਈ ਬਾਜੀ।। ਸੁਰੀ ਆਸੁਰੀ ਜਹਾਂ ਬਿਰਾਜੀ।।
ਜੱਛ ਕਿੰਨ੍ਰਜਾ ਜਹਾਂ ਸੁਹਾਵੈਂ।। ਉਰਗਿ ਗੰਧ੍ਰਬੀ ਗੀਤਨ ਗਾਵੈਂ।। ੩੩।।

ਤਦ ਉਸ ਸਥਾਨ ਤੇ ਵਧਾਈਆਂ ਦੇ ਵਾਜੇ ਵਜਣ ਲੱਗੇ ਜਿਥੇ ਕਿ ਦੇਵ-ਦਾਨਵਾਂ ਦੀਆਂ

ਇਸਤਰੀਆਂ ਬੈਠ ਰਹੀਆਂ ਸਨ। ਉਥੇ ਜਛ ਅਤੇ ਕਿੰਨਰ ਇਸਤਰੀਆਂ ਬਿਰਾਜਮਾਨ ਸਨ ਅਤੇ ਨਾਗ ਗੰਧਰਬ ਇਸਤਰੀਆਂ ਗੀਤ ਗਾ ਰਹੀਆਂ ਸਨ॥੩੩॥

**ਦੋਹਰਾ॥ ਇਹ ਛਲ ਸੌ ਰਾਜਾ ਛਲਾ ਸਪਤ ਕੁਅਰਿ ਤਿਹ ਠੌਰ॥**
**ਯਹ ਪ੍ਰਸੰਗ ਪੂਰਨ ਭਯੋ ਚਲੀ ਕਥਾ ਤਬ ਔਰ॥ ੩੪॥**

ਇਸ ਚਲਿੱਤਰ ਨਾਲ ਉਨ੍ਹਾਂ ਸੱਤਾਂ ਕੁਮਾਰੀਆਂ ਨੇ ਰਾਜੇ ਨੂੰ ਛਲ ਲਿਆ। ਹੁਣ ਇਹ ਪ੍ਰਸੰਗ ਪੂਰਾ ਹੋ ਗਿਆ ਅਤੇ ਅਗੇ ਕਥਾ ਹੋਰ ਚਲੀ॥੩੪॥

**ਭਾਂਤਿ ਭਾਂਤਿ ਤਿਹ ਸੁੰਦਰੀ ਨ੍ਰਿਪ ਕਹ ਭਜਯੋ ਸੁਧਾਰ॥**
**ਭਾਂਤਿ ਭਾਂਤਿ ਕ੍ਰੀੜਤ ਭਈ ਕੋਕ ਬਿਚਾਰ ਬਿਚਾਰ॥ ੩੫॥ ੧॥**

ਉਨ੍ਹਾਂ ਇਸਤਰੀਆਂ ਨੇ ਭਿੰਨ ਭਿੰਨ ਪ੍ਰਕਾਰ ਅਤੇ ਅਪਣੀ ਰੁਚੀ ਅਨੁਸਾਰ ਰਾਜੇ ਨਾਲ ਭੋਗ ਕੀਤਾ ਅਤੇ ਕੋਕ ਸ਼ਾਸਤਰ ਅਨੁਸਾਰ ਕਈ ਪ੍ਰਕਾਰ ਦੀਆਂ ਕਾਮ ਕ੍ਰੀੜਾਂ ਕੀਤੀਆਂ॥੩੫॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋ ਸੌ ਛਪਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੫੬॥੪੮੨੬॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਛਪੰਜਵੀਂ ਕਥਾ ਸਮਾਪਤ॥੨੫੬॥੪੮੨੬॥ਚਲਦਾ॥

## ਚਲਿੱਤਰ ਦੋ ਸੌ ਸਤਵੰਜਵਾਂ

## ਕਥਾ ਅਲਿਗੁੰਜ ਮਤੀ

**ਚੌਪਈ॥ ਨੀਲਕੇਤ ਰਾਜਾ ਇਕ ਭਾਰੋ॥ ਪੁਹਪਵਤੀ ਜਿਹ ਨਗਰੁ ਜਿਯਾਰੋ॥**
**ਮੰਜ੍ਰਿ ਬਚਿੱਤ੍ਰ ਤਵਨ ਕੀ ਦਾਰਾ॥ ਰਤਿ ਪਤਿ ਕੀ ਤ੍ਰਿਯ ਕੋ ਅਵਤਾਰਾ॥ ੧॥**

ਪੁਸ਼ਪਵਤੀ ਨਗਰ ਦਾ ਨੀਲਕੇਤ ਨਾਮੀਂ ਇਕ ਬਹੁਤ ਵੱਡਾ ਰਾਜਾ ਸੀ। ਬਚਿਤਰ ਮੰਜਰੀ ਉਸਦੀ ਇਸਤਰੀ ਸੀ ਜਿਹੜੀ ਕਿ ਏਨੀ ਸੋਹਣੀ ਸੀ ਜਿਵੇਂ ਕਾਮਦੇਵ ਦੀ ਇਸਤਰੀ ਰੱਤੀ ਦਾ ਦੂਸਰਾ ਅਵਤਾਰ ਹੋਵੇ॥੧॥

**ਸ੍ਰੀ ਅਲਿਗੁੰਜ ਮਤੀ ਦੁਹਿਤਾ ਤਿਹ॥ ਛਬਿ ਜੀਤੀ ਸਸਿ ਪੁੰਜਨ ਕੀ ਜਿਹ ॥**
**ਤੇਜ ਅਪਾਰ ਕਹਾ ਨਹਿ ਜਾਈ॥ ਆਪੁ ਹਾਥ ਜਗਦੀਸ ਬਨਾਈ॥ ੨॥**

ਅਲਗੁੰਜ ਮਤੀ ਉਨ੍ਹਾਂ ਦੀ ਪੁੱਤਰੀ ਸੀ ਜਿਹੜੀ ਏਨੀ ਸੁੰਦਰ ਸੀ ਕਿ ਮਾਨੋ ਉਸ ਚੰਦਰਮਾਂ ਦੀਆਂ ਕਿਰਣਾਂ ਦੀ ਸੁੰਦਰਤਾ ਜਿੱਤ ਲਈ ਹੋਵੇ। ਉਸਦਾ ਤੇਜ ਅਪਾਰ ਸੀ ਜਿਸ ਬਾਰੇ ਕੁਝ ਕਿਹਾ

ਨਹੀਂ ਜਾ ਸਕਦਾ, ਇੰਝ ਜਾਪਦਾ ਸੀ ਜਿਵੇਂ ਪ੍ਰਭੂ ਨੇ ਉਸ ਨੂੰ ਆਪ ਬਣਾਇਆ ਹੋਵੇ।।੨।।

ਸ੍ਰੀ ਮਨਿ ਤਿਲਕੁ ਕੁਅਰਿ ਇਕ ਰਾਜਾ।। ਰਾਜ ਪਾਟ ਵਾਹੀ ਕਹ ਛਾਜਾ।।
ਅੱਪ੍ਰਮਾਨ ਦੁਤਿ ਕਹੀ ਨ ਜਾਈ।। ਲਖਿ ਛਬਿ ਭਾਨ ਰਹਤ ਉਰਝਾਈ।। ੩।।

ਮਣੀ ਤਿਲਕ ਕੁਮਾਰ ਇਕ ਰਾਜਾ ਸੀ ਜਿਸ ਦਾ ਬਹੁਤ ਵਿਸ਼ਾਲ ਰਾਜ ਪਾਟ ਸੀ। ਉਸਦੀ ਸੁੰਦਰਤਾ ਦਾ ਕੋਈ ਅੰਤ ਨਹੀਂ ਸੀ ਅਤੇ ਉਸਨੂੰ ਵੇਖ ਕੇ ਸੂਰਜ ਵੀ ਠਠੰਬਰ ਜਾਂਦਾ ਸੀ।।੩।।

ਬਿਜੈ ਛੰਦ।।

ਸ੍ਰੀ ਅਲਿਗੁੰਜ ਮਤੀ ਸਖਿ ਪੁੰਜ ਲੀਏ ਇਕ ਕੁੰਜ ਬਿਹਾਰਨ ਆਈ।।
ਰੂਪ ਅਲੋਕ ਬਿਲੋਕਿ ਮਹੀਪ ਕੋ ਸ਼ੋਕ ਨਿਵਾਰਿ ਰਹੀ ਉਰਝਾਈ।।
ਦੇਖਿ ਪ੍ਰਭਾ ਸਕੁਚੈ ਜਿਯ ਮੈ ਤਊ ਜੋਰਿ ਰਹੀ ਦ੍ਰਿਗ ਬਾਂਧਿ ਢਿਠਾਈ।।
ਧਾਮਗਈ ਮਨ ਹੁਆਹੀ ਰਹਜੋ ਜਨੁ ਜੂਪ ਹਰਾਇ ਜੁਆਰੀ ਕੀ ਨਜਾਈ।। ੪।।

ਅਲਿਗੁੰਜਮਤੀ ਆਪਣੀਆਂ ਸਹੇਲੀਆਂ ਨੂੰ ਲੈ ਕੇ ਇਕ ਦਿਨ ਕੁੰਜ ਵਿਚ ਸੈਰ ਕਰਨ ਗਈ। ਉਥੇ ਉਸ ਰਾਜੇ ਨੂੰ ਵੇਖਿਆ ਅਤੇ ਉਸਦੇ ਸੁੰਦਰ ਸਰੂਪ ਨੂੰ ਵੇਖਕੇ ਆਪਣਾ ਦੁਖ ਦੂਰ ਕਰਕੇ ਉਸ ਵਿਚ ਉਲਝ ਕੇ ਰਹਿ ਗਈ। ਉਸਦੀ ਸੁੰਦਰਤਾ ਵੇਖ ਕੇ ਉਹ ਦਿਲ ਵਿਚ ਬਹੁਤ ਸ਼ਰਮਾਈ ਪਰ ਫਿਰ ਵੀ ਢੀਠਾਂ ਵਾਂਗ ਅੱਖਾਂ ਲੜਾਕੇ ਵੇਖਦੀ ਰਹੀ। ਉਹ ਘਰ ਤਾਂ ਚਲੇ ਗਈ ਪਰ ਉਸਦਾ ਦਿਲ ਹਾਰੇ ਹੋਏ ਜੁਆਰੀ ਵਾਂਗ ਉਥੇ ਰਹਿ ਗਿਆ।।੪।।

ਧਾਮਨ ਜਾਇ ਸਖੀ ਇਕ ਸੁੰਦਰੀ ਨੈਨ ਕੀ ਸੈਨਨ ਤੀਰ ਬੁਲਾਈ।।
ਕਾਢ ਦਯੋ ਅਤਿ ਹੀ ਧਨਵਾ ਕਹ ਭਾਂਤਿ ਅਨੇਕਨ ਸੌ ਸਮੁਝਾਈ।।
ਪਾਇ ਪਰੀ ਮਨੁ ਹਾਰਿ ਕਰੀ ਭੁਜ ਹਾਥ ਧਰੀ ਬਹੁਤੈਂ ਘਿਘਿਆਈ।।
ਮੀਤ ਮਿਲਾਇ ਕਿ ਮੋਹੁ ਨ ਪਾਇ ਹੈਂ ਜਿਯ ਜੁ ਹੁਤੀ ਕਹਿ ਤੋਹਿ ਸੁਨਾਈ।। ੫।।

ਘਰ ਜਾਕੇ ਅੱਖ ਦੇ ਇਸ਼ਾਰੇ ਨਾਲ ਉਸ ਇਕ ਸਹੇਲੀ ਨੂੰ ਆਪਣੇ ਪਾਸ ਬੁਲਾਇਆ। ਬਹੁਤ ਸਾਰਾ ਧਨ ਕੱਢ ਕੇ ਉਸਦੇ ਸਾਹਮਣੇ ਰੱਖ ਦਿੱਤਾ ਅਤੇ ਉਸ ਨੂੰ ਅਨੇਕ ਭਾਂਤ ਨਾਲ ਸਮਝਾਇਆ। ਉਸਦੇ ਪੈਰੀਂ ਪੈ ਗਈ, ਉਸਦੇ ਮਿੰਤਾ ਤਰਲੇ ਕੀਤੇ ਅਤੇ ਉਸਦੇ ਸਾਹਮਣੇ ਬਹੁਤ ਗਿੜ ਗਿੜਾਈ, "ਮੈਨੂੰ ਜਾਂ ਤਾਂ ਮਿੱਤਰ ਨੂੰ ਮਿਲਾਦੇ ਨਹੀਂ ਤਾਂ ਤੂੰ ਮੈਨੂੰ ਨਹੀਂ ਪਾਵੇਂਗੀ। ਜੋ ਮੇਰੇ ਮਨ ਵਿਚ ਸੀ ਉਹ ਤੈਨੂੰ ਮੈਂ ਕਹਿ ਸੁਣਾਇਆ ਹੈ।।੫।।

ਜੋਗਿਨ ਹ੍ਵੈ ਬਸਿ ਹੌ ਬਨ ਮੈ ਸਖਿ ਭੂਖਨ ਛੋਰਿ ਬਿਭੂਤਿ ਚੜ੍ਹੈ ਹੌਂ।।

****************************************************

ਅੰਗਨ ਮੈ ਸਜਿਹੌ ਭਗਵੇ ਪਟ ਹਾਥ ਬਿਖੈ ਗਡੂਆ ਗਹਿ ਲੈਹੌਂ॥
ਨੈਨਨ ਕੀ ਪੁਤਰੀਨ ਕੇ ਪਤ੍ਰਨ ਬਾਕੀ ਬਿਲੋਕਨਿ ਮਾਂਗਿ ਅਘੈਹੌਂ॥
ਦੇਹਿ ਛੁਟੋ ਕਜੌਂ ਨ ਆਯੁ ਘਟੋ ਪਿਯ ਐਸੀ ਘਟਾਨ ਮੈ ਜਾਨ ਨ ਦੈਹੌਂ॥ ੬॥

ਹੇ ਸਖੀ! ਮੈਂ ਜੋਗਣ ਬਣ ਕੇ ਜੰਗਲ ਵਿਚ ਚਲੀ ਜਾਵਾਂਗੀ ਅਤੇ ਗਹਿਣਿਆਂ ਨੂੰ ਲਾਹ ਕੇ ਸਰੀਰ ਤੇ ਸਵਾਹ ਮਲ ਲਵਾਂਗੀ। ਸਰੀਰ ਤੇ ਭਗਵੇ ਕੱਪੜੇ ਪਾ ਲਵਾਂਗੀ ਅਤੇ ਹੱਥ ਗੜਵਾ ਫੜ ਲਵਾਂਗੀ। ਅਖਾਂ ਦੀਆਂ ਪੁਤਲੀਆਂ ਦੇ ਖਪਰ ਬਣਾ ਲਵਾਂਗੀ ਅਤੇ, ਮੰਗ ਚੁੰਗ ਕੇ ਹੀ ਤ੍ਰਿਪਤ ਹੋ ਜਾਇਆ ਕਰਾਂਗੀ। ਭਾਵੇਂ ਮੇਰੀ ਉਮਰ ਘਟ ਜਾਵੇ ਜਾਂ ਸਰੀਰ ਦੇ ਟੁਕੜੇ ਹੋ ਜਾਣ ਪਰ ਮੈਂ ਕਿਸੇ ਵੀ ਤਰਾਂ ਪ੍ਰੀਤਮ ਨੂੰ ਇਸਤਰਾਂ ਨਹੀ ਜਾਣ ਦੇਵਾਂਗੀ॥੬॥

ਏਕਤ ਬੋਲਤ ਮੋਰ ਕਰੋਰਿਨ ਦੂਸਰੇ ਕੋਕਿਲਕਾ ਕੁਹਕਾਰੈਂ॥
ਦਾਦਰ ਦਾਹਤ ਹੈ ਹਿਯ ਕੌਂ ਅਰੁ ਪਾਨੀ ਪਰੈ ਛਿਤ ਮੇਘਫੁਹਾਰੈਂ॥
ਝਿੰਗੂਕਰੈ ਝਰਨਾਂ ਉਰ ਮਾਂਝ ਕ੍ਰਿਪਾਨ ਕਿ ਬਿੱਦਲਤਾ ਚਮਕਾਰੈਂ॥
ਪ੍ਰਾਨ ਬਚੇ ਇਹ ਕਾਰਨ ਤੇ ਪਿਯ ਆਸ ਲਗੈ ਨਹਿ ਆਜ ਪਧਾਰੈਂ॥ ੭॥

ਇਕ ਤਾਂ ਕਰੋੜਾ ਮੋਰ ਬੋਲ ਰਹੇ ਹਨ ਅਤੇ ਦੂਸਰੇ ਅਨੇਕਾਂ ਕੋਇਲਾਂ ਕੂਕ ਰਹੀਆਂ ਹਨ। ਡੱਡੂਆਂ ਦੀ 'ਗੜੈਂ ਗੜੈਂ" ਹਿਰਦੇ ਨੂੰ ਸਾੜ ਰਹੀ ਹੈ ਅਤੇ ਬਦਲਾਂ ਦੀਆਂ ਫੁਆਰਾਂ ਧਰਤੀ ਤੇ ਪੈ ਰਹੀਆਂ ਹਨ। ਝੀਂਗਰ ਦਿਲ ਵਿਚ ਛੇਕ ਕਰ ਰਹੇ ਹਨ ਅਤੇ ਬਿਜਲੀ ਕਿਰਪਾਣ ਵਾਂਗ ਚਮਕ ਰਹੀ ਹੈ। ਮੈਂ ਪ੍ਰਾਣ ਪ੍ਰੀਤਮ ਦੀ ਆਸ ਕਰਕੇ ਹੀ ਬਚੀ ਹਾਂ। ਪਰ ਪ੍ਰੀਤਮ ਅਜ ਨਹੀ ਆਇਆ"॥੭॥

ਅੜਿੱਲ॥ ਅਤਿ ਬਜਾਕੁਲ ਜਬ ਕੁਅਰਿ ਸੁ ਘਰਿ ਸਹਚਰਿ ਲਹੀ॥
ਕਾਨ ਲਾਗਿ ਕੇ ਬਾਤ ਬਿਹਸਿ ਐਸੇ ਕਹੀ॥
ਚਤੁਰਿ ਦੂਤਿਕਾ ਤਹ ਇਕ ਅਬੈ ਪਠਾਇਯੈ॥
ਹੋ ਸ੍ਰੀ ਮਨਿ ਤਿਲਕ ਕੁਅਰ ਕੌਂ ਭੇਦ ਮੰਗਾਇਯੈ॥ ੮॥

ਜਦ ਦਾਸੀ ਨੇ ਕੁਮਾਰੀ ਨੂੰ ਅਤਿ ਵਿਆਕੁਲ ਵੇਖਿਆ ਤਾਂ ਹੱਸ ਕੇ ਉਹਦੇ ਕੰਨ ਵਿਚ ਇਹ ਗੱਲ ਕਹੀ। ਇਕ ਚਤਰ ਦੂਤੀ ਨੂੰ ਉਥੇ ਭੇਜੋ ਅਤੇ ਸ੍ਰੀ ਮਣੀ ਤਿਲਕ ਕੁਮਾਰ ਨੂੰ ਬਲਾਓ॥੮॥

ਸੁਨਤ ਮਨੋਹਰ ਬਾਤ ਅਧਿਕ ਮੀਠੀ ਲਗੀ॥
ਬਿਰਹਿ ਅਗਨਿ ਕੀ ਜ੍ਵਾਲ ਕੁਅਰਿ ਕੇ ਜਿਯ ਜਗੀ॥

**ਚਤੁਰਿ ਸਖੀ ਇਕ ਬੋਲਿ ਪਠਾਈ ਮੀਤ ਤਨ॥**
**ਹੋ ਜਿਯ ਜਾਨੀ ਮੁਹਿ ਰਾਖਿ ਜਾਨਿ ਪਿਯ ਪ੍ਰਾਨ ਧਨ॥ ੯॥**

ਅਜਿਹੀ ਮਨੋਹਰ ਗੱਲ ਉਸ ਇਸਤਰੀ ਨੂੰ ਅਤਿ ਮਿੱਠੀ ਲਗੀ ਅਤੇ ਕੁਮਾਰੀ ਦੇ ਹਿਰਦੇ ਵਿਚ ਬਿਰਹਾ ਦੀ ਜਵਾਲਾ ਜਾਗ ਪਈ। ਉਸਨੇ ਇਕ ਚਤਰ ਸਖੀ ਨੂੰ ਮਿੱਤਰ ਦੇ ਪਾਸ ਭੇਜਿਆ ਅਤੇ ਇਹ ਕਹਾਇਆ ਕਿ ਜਿਸਤਰਾਂ ਵੀ ਹੋ ਸਕੇ "ਹੇ ਮੇਰੇ ਪ੍ਰੀਤਮ ਮੈਨੂੰ ਬਚਾ ਲਵੋਂ"॥੯॥

**ਦੋਹਰਾ॥ ਸੁਨਤ ਬਚਨ ਸਹਚਰਿ ਚਤੁਰਿ ਤਹਾ ਪਹੂਚੀ ਜਾਇ॥**
**ਜਹ ਮਨਿ ਤਿਲਕ ਨ੍ਰਿਪਤਿ ਚੜ੍ਹਾ ਆਖੇਟਕਹਿ ਬਨਾਇ॥ ੧੦॥**

ਉਹ ਦਾਸੀ ਉਥੇ ਪਹੁੰਚ ਗਈ ਜਿਥੇ ਰਾਜਾ ਮਣੀਤਿਲਕ ਕੁਮਾਰ ਸ਼ਿਕਾਰ ਲਈ ਪਹੁੰਚਿਆ ਹੋਇਆ ਸੀ॥੧੦॥

**ਚੌਪਈ॥ ਸਹਚਰਿ ਤਹਾ ਪਹੂੰਚਿਤ ਭਈ॥ ਨ੍ਰਿਪ ਆਗਮਨ ਜਹਾਂ ਸੁਨਿ ਲਈ॥**
**ਅੰਗ ਅੰਗ ਸੁਭ ਸਜੇ ਸਿੰਗਾਰਾ॥ ਜਨੁ ਨਿਸਪਤਿ ਸੌਭਿਤ ਜੁਤ ਤਾਰਾ॥ ੧੧॥**

ਦਾਸੀ ਉਥੇ ਪਹੁੰਚ ਗਈ ਜਿਥੇ ਉਸ ਰਾਜੇ ਦੇ ਆਉਣ ਬਾਰੇ ਸੁਣਿਆ ਸੀ। ਉਸਨੇ ਆਪਣੇ ਹਰ ਅੰਗ ਨੂੰ ਸਜਾਇਆ ਹੋਇਆ ਸੀ ਅਤੇ ਇਸਤਰਾਂ ਲੱਗ ਰਿਹਾ ਸੀ ਜਿਵੇਂ ਤਾਰਿਆਂ ਵਿਚ ਘਿਰਿਆ ਚੰਦਰਮਾਂ ਹੋਵੇ॥੧੧॥

**ਸੀਸ ਫੂਲ ਸਿਰ ਪਰ ਤ੍ਰਿਯ ਝਾਰਾ॥ ਕਰਨ ਫੂਲ ਦੁਹੂੰ ਕਰਨ ਸੁ ਧਾਰਾ॥**
**ਮੋਤਿਨ ਕੀ ਮਾਲਾ ਕੇ ਧਰਾ॥ ਮੋਤਿਨ ਹੀ ਸੋ ਮਾਗਹਿ ਭਰਾ॥ ੧੨॥**

ਇਸਤਰੀ ਨੇ ਠੂਠੀਫੂਲ ਸਿਰ ਤੇ ਸਜਾਇਆ ਅਤੇ ਕਰਣਫੂਲ ਦੋਹਾਂ ਕੰਨਾਂ ਵਿਚ ਪਾਏ। ਮੋਤੀਆਂ ਦੀ ਮਾਲਾ ਗਲ ਵਿਚ ਪਾਈ ਅਤੇ ਮੋਤੀਆਂ ਨਾਲ ਹੀ ਮਾਂਗ ਭਰ ਲਈ॥੧੨॥

**ਸਭ ਭੂਖਨ ਮੋਤਿਨ ਕੇ ਧਾਰੇ॥ ਜਿਨ ਮਹਿ ਬੱਜ੍ਰ ਲਾਲ ਗੁਹਿ ਡਾਰੇ॥**
**ਨੀਲ ਹਰਿਤ ਮਨਿ ਪੋਈ ਭਲੀ॥ ਜਨੁ ਤੇ ਹਸਿ ਉਡਗਨ ਕਹ ਚਲੀ॥ ੧੩॥**

ਉਸ ਸਾਰੇ ਗਹਿਣੇ ਮੋਤੀਆਂ ਦੇ ਪਾਏ ਜਿਨ੍ਹਾਂ ਵਿਚ ਕੁਝ ਲਾਲ ਹੀਰੇ ਵੀ ਜੜ ਦਿਤੇ। ਨੀਲੀਆਂ, ਹਰੀਆਂ ਮਣਕਿਆਂ ਦੀਆਂ ਮਾਲਾਵਾਂ ਪਰੋਈਆਂ। ਇਸਤਰਾਂ ਲੱਗ ਰਿਹਾ ਸੀ ਜਿਵੇਂ ਉਹ ਤਾਰਿਆਂ ਵੱਲ ਉੱਡ ਕੇ ਜਾ ਰਹੀ ਹੋਵੇ॥੧੩॥

**ਜਬ ਰਾਜੈ ਵਾ ਤ੍ਰਿਯ ਕੋ ਲਹਾ॥ ਮਨ ਮਹਿ ਅਧਿਕ ਚਕ੍ਰਿਤ ਹ੍ਵੈ ਰਹਾ॥**
**ਦੇਵ ਅਦੇਵ ਜੱਛ ਗੰਧ੍ਰਬਜਾ॥ ਨਰੀ ਨਾਗਨੀ ਸੁਰੀ ਪਰੀਜਾ॥ ੧੪॥**

**********************************************************************
ਜਦ ਰਾਜੇ ਨੇ ਉਸ ਇਸਤਰੀ ਨੂੰ ਵੇਖਿਆ ਤਾਂ ਮਨ ਵਿਚ ਹੈਰਾਨ ਰਹਿ ਗਿਆ। ਉਹ ਸੋਚਣ ਲੱਗਾ ਕਿ ਕੀ ਇਹ ਦੇਵ-ਦਾਣਵ, ਜੱਛ ਜਾਂ ਗੰਧਰਬ ਕੰਨਿਆ ਹੈ। ਇਹ ਨਰ, ਨਾਗ, ਦੇਵ ਇਸਤਰੀ ਹੈ ਜਾਂ ਫਿਰ ਪਰੀ ਹੈ।।੧੪।।

**ਦੋਹਰਾ।। ਨ੍ਰਿਪ ਚਿੱਤਜੋ ਇਹ ਪੂਛੀਯੈ ਕਜੋਂ ਆਈ ਇਹ ਦੇਸ।।**
**ਸੂਰਸੁਤਾ ਕੈ ਚੰਦ੍ਰਜਾ ਕੈ ਦੁਹਿਤਾ ਅਲਿਕੇਸ।। ੧੫।।**

ਰਾਜੇ ਨੇ ਸੋਚਿਆ ਕਿ ਇਸ ਨੂੰ ਪੁਛਿਆ ਜਾਵੇ ਕਿ ਇਸ ਦੇਸ ਵਿਚ ਕਿਉਂ ਆਈ ਹੈ। ਕੀ ਇਹ ਸੂਰਜ ਦੀ ਪੁੱਤਰੀ, ਚੰਦਰਮਾ ਦੀ ਪੁੱਤਰੀ ਜਾਂ ਕੁਬੇਰ ਦੀ ਪੁੱਤਰੀ ਹੈ।।੧੫।।

**ਚੌਪਈ।। ਚਲਜੋ ਚਲਜੋ ਤਾਕੇ ਤਟ ਗਯੋ।। ਲਖਿ ਦੁਤਿ ਤਿਹ ਅਤਿ ਰੀਝਤ ਭਯੋ।।**
**ਰੂਪ ਨਿਰਖਿ ਰਹਿਯੋ ਉਰਝਾਈ।। ਕਵਨ ਦੇਵ ਦਾਨੋ ਇਹ ਜਾਈ।। ੧੬।।**

ਚਲਦਾ ਚਲਦਾ ਉਹ ਉਸਦੇ ਕੋਲ ਪਹੁੰਚ ਗਿਆ ਅਤੇ ਉਸਦੀ ਸੁੰਦਰ ਸ਼ਕਲ ਵੇਖ ਕੇ ਮੋਹਿਤ ਹੋ ਗਿਆ। ਉਸਦਾ ਰੂਪ ਵੇਖ ਕੇ ਉਹ ਉਲਝਣ ਵਿਚ ਪੈ ਗਿਆ ਅਤੇ ਸੋਚਣ ਲੱਗਾ ਕਿ ਇਹ ਕਿਸੇ ਦੇਵਤੇ ਜਾਂ ਦੈਂਤ ਦੀ ਪੁੱਤਰੀ ਹੈ।।੧੬।।

**ਮੋਤਿਨ ਮਾਲ ਬਾਲ ਤਿਨ ਲਈ।। ਜਿਹ ਭੀਤਰਿ ਪਤਿਯਾ ਗੁਹਿ ਗਈ।।**
**ਕਹਿਯੋ ਕਿ ਜੈਸੀ ਮੁਝਹਿ ਨਿਹਾਰਹੁ।। ਤੈਸਿਯੈ ਤਿਹ ਨ੍ਰਿਪ ਸਹਸ ਬਿਚਾਰਹੁ।। ੧੭।।**

ਉਸ ਇਸਤਰੀ ਨੇ ਮੋਤੀਆਂ ਦੀ ਮਾਲਾ ਲਈ ਅਤੇ ਉਸ ਵਿਚ ਪੱਤਰ ਬੰਨ੍ਹ ਦਿਤਾ। ਉਸ ਨੇ ਕਿਹਾ ਜਿਵੇਂ ਤੁਸੀਂ ਮੈਨੂੰ ਸੁੰਦਰ ਵੇਖ ਰਹੇ ਹੋ, ਉਸਨੂੰ ਮੇਰੇ ਨਾਲੋਂ ਹਜਾਰ ਗੁਣਾਂ ਵਧ ਸੁੰਦਰ ਸਮਝੋ।।੧੭।।

**ਦੋਹਰਾ।। ਨ੍ਰਿਪ ਬਰ ਬਾਲ ਬਿਲੋਕਿ ਛਬਿ ਮੋਹਿ ਰਹਾ ਸਰਬੰਗ।।**
**ਸੁਧ ਗ੍ਰਿਹਿ ਕੀ ਬਿਸਰੀ ਸਭੈ ਚਲਤ ਭਯੋ ਤਿਹ ਸੰਗ।। ੧੮।।**

ਰਾਜਾ ਉਸ ਇਸਤਰੀ ਦੀ ਸ਼ਕਲ ਵੇਖ ਕੇ ਹਰ ਪਖੋਂ ਮੋਹਿਤ ਹੋ ਗਿਆ ਸੀ। ਉਸਨੂੰ ਘਰ ਦੀ ਸੁੱਧ ਬੁੱਧ ਭੁਲ ਗਈ ਅਤੇ ਉਹਦੇ ਨਾਲ ਹੀ ਚਲ ਪਿਆ।।੧੮।।

**ਚੌਪਈ।। ਲਾਲ ਮਾਲ ਕੌ ਬਹੁਰਿ ਨਿਕਾਰਾ।। ਪਤਿਯਾ ਛੋਰਿ ਬਾਂਚਿ ਸਿਰ ਝਾਰਾ।।**
**ਜੋ ਸਰੂਪ ਦੀਯੋ ਬਿਧਿ ਯਾਕੇ।। ਤੈਸੀ ਸੁਨੀ ਸਾਤ ਸਤਵਾਂਕੇ।। ੧੯।।**

ਹੀਰਿਆਂ ਦੀ ਮਾਲਾ ਨੂੰ ਉਸ ਕਢਿਆ ਅਤੇ ਪੱਤਰ ਨੂੰ ਖੋਲ੍ਹਕੇ ਅਤੇ ਪੜ੍ਹਕੇ ਆਪਣਾ ਸਿਰ ਹਿਲਾਇਆ। ਵਿਧਾਤਾ ਨੇ ਜੋ ਇਸ ਇਸਤਰੀ ਨੂੰ ਏਨਾਂ ਰੂਪ ਦਿੱਤਾ ਹੈ ਤਾਂ ਇਸ ਹਿਸਾਬ ਨਾਲ ਤਾਂ ਇਸਦੀ ਰਾਣੀ ਬਾਰੇ ਇਸਦਾ ਕਹਿਣਾਂ ਸੱਚਾ ਹੀ ਹੋਵੇਗਾ।।੧੯।।

ਕਿਹ ਬਿਧਿ ਵਾਕੋ ਰੂਪ ਨਿਹਾਰੌਂ॥ ਸਫਲ ਜਨਮ ਕਰਿ ਤਦਿਨ ਬਿਚਾਰੌਂ॥
ਜੋ ਐਸੀ ਭੇਟਨ ਕਹ ਪਾਊਂ॥ ਇਨ ਰਾਨਿਨ ਫਿਰਿ ਮੁਖ ਨ ਦਿਖਾਊਂ॥੨੦॥

ਕਿਸਤਰ੍ਹਾਂ ਉਸਦਾ ਰੂਪ ਵੇਖਾਂ ਅਤੇ ਆਪਣਾ ਜੀਵਨ ਸਫਲ ਕਰਾਂ। ਜੇ ਕਦੀ ਅਜੇਹੀ ਇਸਤਰੀ ਮਿਲ ਜਾਵੇ ਤਾਂ ਇਨ੍ਹਾਂ ਰਾਣੀਆਂ ਨੂੰ ਤਾਂ ਫਿਰ ਮੂੰਹ ਵੀ ਨਾ ਵਿਖਾਵਾਂ॥੨੦॥

ਵਹੀ ਬਾਟ ਤੇ ਉਹੀ ਸਿਧਾਯੋ॥ ਤਵਨਿ ਤਰੁਨਿ ਕਹ ਰਥਹਿ ਚੜਾਯੋ॥
ਚਲਤ ਚਲਤ ਆਵਤ ਭਯੋ ਤਹਾਂ॥ ਅਬਲਾ ਮਗਹਿ ਨਿਹਾਰਤ ਜਹਾਂ॥੨੧॥

ਉਹ ਹੀ ਰਸਤਾ ਫੜਕੇ ਉਸ ਵਲ ਚਲ ਪਿਆ ਅਤੇ ਉਸ ਇਸਤਰੀ ਨੂੰ ਮਲਕੜੇ ਰੱਥ ਵਿਚ ਬਿਠਾ ਲਿਆ। ਚਲਦਾ ਚਲਦਾ ਉਹ ਉਥੇ ਆ ਗਿਆ ਜਿਥੇ ਰਾਜ ਕੁਮਾਰੀ ਉਸਦਾ ਰਾਹ ਵੇਖ ਰਹੀ ਸੀ॥੨੧॥

ਦੋਹਰਾ॥ ਰਾਜ ਸਾਜ ਸਭ ਤਜਗਿ ਕਰਿ ਭੇਖ ਅਤਿਥ ਬਨਾਇ॥
ਤਵਨਿ ਝਰੋਖਾ ਕੇ ਤਰੇ ਬੈਠਯੋ ਧੂੰਆਂ ਲਾਇ॥ ੨੨॥

ਰਾਜ ਸਾਜ ਸਭ ਤਿਆਗ ਕੇ ਉਸਦੇ ਮਹਲ ਦੇ ਹੇਠਾਂ ਧੂਆਂ ਲਾ ਕੇ ਬਹਿ ਗਿਆ॥੨੨॥

ਚੌਪਈ॥ ਰਾਜ ਸੁਤਾ ਭਿੱਛਾ ਲੈ ਆਵੈ॥ਤਾਕਹ ਅਪਨੇ ਹਾਥ ਜਿਵਾਵੈ॥
ਨਿਸਿ ਕਹ ਲੋਗ ਜਬੈ ਸ੍ਵੈ ਜਾਂਹੀਂ॥ ਲਪਟਿ ਲਪਟਿ ਦੋਊ ਭੋਗ ਕਮਾਂਹੀਂ॥੨੩॥

ਰਾਜ ਕੰਨਿਆ ਭਿਖਿਆ ਲੈ ਕੇ ਆਉਂਦੀ ਸੀ ਅਤੇ ਆਪਣੇ ਹੱਥਾਂ ਨਾਲ ਉਸਨੂੰ ਖਾਣਾ ਖਵਾਉਂਦੀ ਸੀ। ਜਦ ਰਾਤ ਨੂੰ ਲੋਕ ਸੌਂ ਜਾਂਦੇ ਸਨ ਤਾਂ ਉਹ ਲਿਪਟ ਲਿਪਟ ਕੇ ਕਾਮ ਕ੍ਰੀੜਾ ਕਰਦੇ ਸਨ॥੨੩॥

ਇਹ ਬਿਧਿ ਕੁਅਰਿ ਅਧਿਕ ਸੁਖ ਲੀਏ॥ ਸਭ ਹੀ ਲੋਗ ਬਿਸ੍ਵਾਸਿਤ ਕੀਏ॥
ਅਤਿਥ ਲੋਗ ਕਹਿ ਤਾਂਹਿ ਬਖਾਨੈ॥ ਰਾਜਾ ਕਰਿ ਕੋਊ ਨ ਪਛਾਨੈ॥੨੪॥

ਇਸ ਵਿਧੀ ਨਾਲ ਕੁਮਾਰੀ ਨੇ ਬਹੁਤ ਸੁਖ ਪ੍ਰਾਪਤ ਕੀਤਾ ਅਤੇ ਸਭ ਲੋਕਾਂ ਉਤੇ ਆਪਣਾ ਵਿਸ਼ਵਾਸ਼ ਜਮਾ ਦਿੱਤਾ, ਉਸ ਨੂੰ ਸਭ ਫਕੀਰ ਸਮਝਦੇ ਸਨ ਅਤੇ ਰਾਜਾ ਕੋਈ ਵੀ ਨਹੀਂ ਮੰਨਦਾ ਸੀ॥੨੪॥

ਇਕ ਦਿਨ ਕੁਅਰਿ ਪਿਤਾ ਪਹਿ ਗਈ॥ ਬਚਨ ਕਠੋਰ ਬਖਾਨਤ ਭਈ॥
ਕੋਪ ਬਹੁਤ ਰਾਜਾ ਤਬ ਭਯੋ॥ ਬਨ ਬਾਸਾ ਦੁਹਿਤਾ ਕਹ ਦਯੋ॥੨੫॥

ਇਕ ਦਿਨ ਕੁਮਾਰੀ ਆਪਣੇਂ ਪਿਤਾ ਪਾਸ ਗਈ ਅਤੇ ਉਸਨੂੰ ਬੁਰਾ ਭਲਾ ਕਹਿਣ ਲੱਗੀ। ਰਾਜਾ ਉਸ ਨਾਲ ਬਹੁਤ ਗੁਸੇ ਹੋ ਗਿਆ ਅਤੇ ਉਸ ਉਸਨੂੰ ਬਨਵਾਸ ਦੇ ਦਿਤਾ॥੨੫॥

ਸੁਨ ਬਨਬਾਸ ਪ੍ਰਗਟਿ ਅਤਿ ਰੋਵੈ।। ਚਿਤ ਕੇ ਬਿਖੈ ਸਕਲ ਦੁਖ ਖੋਵੈ।।
ਸਿਧਿ ਕਾਜ ਮੋਰਾ ਪ੍ਰਭੁ ਕੀਨਾ।। ਤਾਤ ਹਮੈ ਬਨ ਬਾਸਾ ਦੀਨਾ।। ੨੬।।

ਬਨਬਾਸ ਬਾਰੇ ਸੁਣਕੇ ਉਹ ਉਪਰੋਂ ਉਪਰੋਂ ਤਾਂ ਰੋਂਦੀ ਰਹੀ ਪਰ ਵਿਚੋਂ ਬਹੁਤ ਖੁਸ਼ ਸੀ। ਉਹ ਸੋਚਣ ਲੱਗੀ ਕਿ ਪਰਮਾਤਮਾ ਨੇ ਮੇਰਾ ਕਾਰਜ ਸਿਧ ਕਰ ਦਿਤਾ ਹੈ, ਜਿਸ ਕਰਕੇ ਪਿਤਾ ਨੇ ਮੈਨੂੰ ਬਨਬਾਸ ਦਿਤਾ ਹੈ।।੨੬।।

ਸਿਵਕਨ ਸੰਗ ਇਮਿ ਰਾਜ ਉਚਾਰੋ।। ਏਹ ਕੰਨਜਾ ਕਹ ਬੇਗਿ ਨਿਕਾਰੋ।।
ਜਹ ਬਨ ਹੋਇ ਘੋਰ ਬਿਕਰਾਲਾ।। ਤਿਹ ਇਹ ਛਡ ਆਵਹੁ ਤਤਕਾਲਾ।। ੨੭।।

ਨੌਕਰਾਂ ਨੂੰ ਰਾਜੇ ਨੇ ਕਿਹਾ ਕਿ ਇਸ ਲੜਕੀ ਨੂੰ ਤੁਰੰਤ ਦੇਸ਼ ਵਿਚੋਂ ਕੱਢ ਦੇਵੋ। ਜਿਥੇ ਸੰਘਣਾ ਜੰਗਲ ਹੋਵੇ ਉਥੇ ਇਸਨੂੰ ਛੱਡ ਆਵੋ।।੨੭।।

ਲੈ ਸੇਵਕ ਤਿਤ ਸੰਗ ਸਿਧਾਏ।। ਤਾਂਕੋ ਬਨ ਭੀਤਰ ਤਜਿ ਆਏ।।
ਵਹ ਰਾਜਾ ਆਵਤ ਤਹ ਭਯੋ।। ਤਹੀ ਤਵਨਿ ਤੈਂ ਆਸਨ ਲਯੋ।। ੨੮।।

ਨੌਕਰ ਉਸਨੂੰ ਲੈ ਕੇ ਉਥੇ ਪਹੁੰਚ ਗਏ ਜਿਥੇ ਸੰਘਣਾ ਜੰਗਲ ਸੀ ਅਤੇ ਉਥੇ ਉਸਨੂੰ ਛੱਡ ਆਏ। ਉਹ ਰਾਜਾ ਵੀ ਉਥੇ ਆ ਗਿਆ ਅਤੇ ਉਸ ਉਥੇ ਹੀ ਆਸਣ ਕਾਇਮ ਕਰ ਲਿਆ।।੨੮।।

ਦ੍ਰਿੜ ਰਤਿ ਪ੍ਰਥਮ ਤਵਨ ਸੌ ਕਰੀ।। ਭਾਂਤਿ ਭਾਂਤਿ ਕੈ ਭੋਗਨ ਭਰੀ।।
ਹੈ ਆਰੂੜਤ ਪੁਨਿ ਤਿਹ ਕੀਨਾ।। ਨਗਰ ਅਪਨ ਕੋ ਮਾਰਗ ਲੀਨਾ।। ੨੯।। ੧।।

ਸਭ ਤੋਂ ਪਹਿਲਾਂ ਉਸ ਨਾਲ ਕਾਮ ਕ੍ਰੀੜਾ ਕੀਤੀ ਅਤੇ ਭਾਂਤ ਭਾਂਤ ਦੇ ਭੋਗ ਬਿਲਾਸ ਕੀਤੇ। ਫਿਰ ਉਸ ਨੂੰ ਘੋੜੇ ਤੇ ਬੈਠਾਇਆ ਅਤੇ ਆਪਣੇ ਸ਼ਹਿਰ ਅਤੇ ਦੇਸ਼ ਦਾ ਰਾਹ ਲਿਆ।।੨੯।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਤਾਵਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੫੭।।੪੮੫੫।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਸਤਵੰਜਵੀਂ ਕਥਾ ਸਮਾਪਤ।।੨੫੭।।੪੮੫੫।।ਚਲਦਾ।।

## ਚਲਿੱਤਰ ਦੋ ਸੌ ਅਠਵੰਜਵਾ

## ਕਥਾ ਹੰਸਮਤੀ

ਚੌਪਈ।। ਹੰਸਾਧੁਜ ਰਾਜਾ ਇਕ ਸੁਨਿਯਤ।। ਬਲ ਪ੍ਰਤਾਪ ਜਿਹ ਅਤਿ ਜਗ ਗੁਨਿਯਤ।।

ਕੇਸੋਤਮਾ ਧਾਮ ਤਿਹ ਨਾਰੀ।। ਜਾ ਸਮ ਸੁਨੀ ਨ ਨੈਨ ਨਿਹਾਰੀ।। ੧।।

ਹੰਸਾਧੁਜ ਇਕ ਰਾਜਾ ਸੁਣਿਆ ਜਾਂਦਾ ਸੀ ਜਿਸ ਦਾ ਬਲ ਪ੍ਰਤਾਪ ਸਾਰਾ ਜਗਤ ਮੰਨਦਾ ਸੀ। ਕੇਸੋਤਮਾ ਨਾਮੀਂ ਉਸਦੀ ਇਸਤਰੀ ਸੀ ਜਿਸ ਵਰਗਾ ਸੁੰਦਰ ਪਹਿਲਾਂ ਨਾ ਕਦੀ ਵੇਖਿਆ ਗਿਆ ਅਤੇ ਨਾ ਹੀ ਸੁਣਿਆ ਗਿਆ ਸੀ।।੧।।

ਹੰਸਮਤੀ ਤਿਹ ਗ੍ਰਿਹਿ ਦੁਹਿਤਾ ਇਕ।। ਪੜ੍ਹੀ ਬਜਾਕਰਨ ਕੋਕ ਸ਼ਾਸਤ੍ਰਨਿਕ।।
ਤਾ ਸਮ ਅਵਰ ਨ ਕੋਊ ਜਗ ਮੈ।। ਥਕਿਤ ਰਹਿਤ ਨਿਰਖਤ ਰਵਿ ਮਗ ਮੈ।। ੨।।

ਉਨ੍ਹਾਂ ਦੇ ਘਰ ਹੰਸਮਤੀ ਨਾਮੀਂ ਇਕ ਪੁੱਤਰੀ ਸੀ ਜੋ ਕੋਕ ਸਾਸ਼ਤਰ, ਵਿਆਕਰਣ ਅਤੇ ਹੋਰ ਸਭ ਸ਼ਾਸਤਰ ਪੜ੍ਹੀ ਹੋਈ ਸੀ। ਸੰਸਾਰ ਵਿਚ ਉਸ ਵਰਗਾ ਹੋਰ ਕੋਈ ਨਹੀ ਸੀ। ਸੂਰਜ ਵੀ ਉਸ ਨੂੰ ਵੇਖ ਵੇਖ ਕੇ ਥੱਕ ਜਾਂਦਾ ਸੀ।।੨।।

ਅੜਿੱਲ।। ਅਤਿ ਸੁੰਦਰਿ ਵਹ ਬਾਲ ਜਗਤ ਮਹਿ ਜਾਨਿਯੈ।।
ਜਿਹ ਸਮ ਅਵਰ ਸੁੰਦਰੀ ਕਹੂੰ ਨ ਬਖਾਨਿਯੈ।।
ਜੋਬਨ ਜੇਬ ਅਧਿਕ ਤਾਕੇ ਤਨ ਰਾਜਈ।।
ਹੋ ਨਿਰਖਿ ਚੰਦ੍ਰ ਅਰੁ ਸੂਰ ਮਦਨ ਛਬਿ ਲਾਜਈ।। ੩।।

ਉਹ ਸੰਸਾਰ ਵਿਚ ਸਭ ਤੋਂ ਸੁੰਦਰ ਸਮਝੀ ਜਾਂਦੀ ਸੀ ਅਤੇ ਉਸ ਵਰਗੀ ਕਿਸੇ ਹੋਰ ਸੁੰਦਰੀ ਦਾ ਵਖਿਆਨ ਨਹੀਂ ਹੁੰਦਾ ਸੀ। ਉਸ ਦਾ ਜੋਬਨ ਬਹੁਤ ਸ਼ੋਭ ਰਿਹਾ ਸੀ ਅਤੇ ਸੂਰਜ ਚੰਦ ਵੀ ਉਸਦੀ ਸ਼ਕਲ ਵੇਖ ਕੇ ਲੱਜਤ ਹੋ ਰਹੇ ਸਨ।।੩।।

ਰੂਪ ਕੁਅਰਿ ਸੁ ਕੁਮਾਰ ਜਬੈ ਅਬਲਾ ਲਹਾ।।
ਜਾ ਸਮ ਨਿਰਖਾ ਕਹੂੰ ਨ ਕਹੂੰ ਕਿਨ ਹੂੰ ਕਹਾ।।
ਜਬ ਵਹ ਰਾਜ ਸਭਾ ਮਹਿ ਬੈਠਤ ਆਇਕੈ।।
ਹੋ ਸਭ ਇਸਤ੍ਰਿਨ ਕੇ ਚਿਤ ਕਹ ਲੇਤ ਚੁਰਾਇਕੈ।। ੪।।

ਹੰਸ ਮਤੀ ਨੇ ਇਕ ਦਿਨ ਜਦ ਇਕ ਰਾਜਕੁਮਾਰ ਨੂੰ ਵੇਖਿਆ ਤਾਂ ਉਸ ਸਮਝਿਆ ਕਿ ਅਜੇਹਾ ਸੁੰਦਰ ਵਿਅਕਤੀ ਨਾ ਕਿਤੇ ਵੇਖਿਆ ਹੈ ਅਤੇ ਨਾ ਕਿਤੇ ਸੁਣਿਆ ਹੈ। ਜਦ ਉਹ ਰਾਜ ਸਭਾ ਵਿਚ ਬੈਠਦਾ ਸੀ. ਤਾਂ ਸਾਰੀਆਂ ਇਸਤਰੀਆਂ ਦੇ ਚਿੱਤ ਨੂੰ ਚੁਰਾ ਲੈਂਦਾ ਸੀ।।੪।।

ਚੌਪਈ।। ਰਾਜ ਸੁਤਾ ਇਕ ਸਖੀ ਬੁਲਾਈ।। ਸਿਖੈ ਕੁਅਰ ਕੇ ਪਾਸ ਪਠਾਈ।।

**********************************************************

**ਕੋਟਿ ਜਤਨ ਕਰਿ ਤਿਹ ਹਜਾਂ ਲਜਾਵਹੁ॥ ਮੁਖ ਮਾਂਗਹੁ ਜੋਈ ਸੋਈ ਪਾਵਹੁ॥ ੫॥**

ਰਾਜ ਕੁਮਾਰੀ ਨੇ ਇਕ ਸਖੀ ਨੂੰ ਬੁਲਾਇਆ ਅਤੇ ਉਸ ਨੂੰ ਸਮਝਾਕੇ ਰਾਜ ਕੁਮਾਰ ਦੇ ਪਾਸ ਭੇਜਿਆ। ਉਸਨੂੰ ਕਿਹਾ ਕਿ ਕੋਈ ਵੀ ਯਤਨ ਕਰਕੇ ਉਸਨੂੰ ਇਥੇ ਲੈ ਆਵੇ ਅਤੇ ਮੂੰਹ ਮੰਗਿਆ ਇਨਾਮ ਪਾਓ॥੫॥

**ਅੜਿੱਲ॥ ਬਜਾਕੁਲ ਰਾਜ ਕੁਅਰਿ ਜਬੈ ਸਹਚਰੀ ਨਿਹਾਰੀ॥**
**ਮਤਿ ਨ ਕੁਅਰਿ ਮਰਿ ਜਾਇ ਇਹੈ ਜਿਯ ਮਾਂਹਿ ਬਿਚਾਰੀ॥**
**ਚਲੀ ਸਕਲ ਡਰ ਡਾਰਿ ਪਹੂਚੀ ਜਾਇ ਤਹ॥**
**ਹੋ ਬੈਠੋ ਸੇਜ ਸਵਾਰਿ ਤਵਨ ਕੋ ਮਿੱਤ੍ਰ ਜਹ॥ ੬॥**

ਸਖੀ ਨੇ ਜਦ ਰਾਜਕੁਮਾਰੀ ਨੂੰ ਵਿਆਕੁਲ ਵੇਖਿਆ ਤੇ ਸੋਚਿਆ ਕਿ ਕਿਤੇ ਕੁਮਾਰੀ ਮਰ ਹੀ ਨਾ ਜਾਏ। ਉਹ ਸਾਰੇ ਡਰ ਛੱਡ ਕੇ ਉਥੇ ਜਾ ਪੁਜੀ ਜਿਥੇ ਸੇਜ ਵਿਛਾਕੇ ਉਸਦਾ ਮਿੱਤਰ ਬੈਠਾ ਹੋਇਆ ਸੀ॥੬॥

**ਚੌਪਈ॥ ਜਜੋਂ ਤਜੋਂ ਕਰਿ ਤਾਕੌ ਤਹ ਲਜਾਈ॥ ਬਾਤ ਮਿਲਨ ਕੀ ਤਿਹ ਨ ਜਤਾਈ॥**
**ਤਬ ਵਹੁ ਧਾਮ ਕੁਅਰਿ ਕੇ ਆਯੋ॥ ਰਾਜ ਸੁਤਾ ਨਿਰਖਤ ਸੁਖ ਪਾਯੋ॥ ੭॥**

ਕਿਸੇ ਤਰਾਂ ਵੀ ਉਹ ਉਸਨੂੰ ਉਥੇ ਲੈ ਆਈ ਪਰ ਮਿਲਣ ਬਾਰੇ ਉਸ ਨਾਲ ਕੋਈ ਗੱਲ ਨਾ ਕੀਤੀ। ਤਦ ਉਹ ਕੁਮਾਰੀ ਦੇ ਘਰ ਚਲਾ ਆਇਆ ਅਤੇ ਰਾਜ ਕੁਮਾਰੀ ਨੂੰ ਵੇਖ ਕੇ ਖੁਸ਼ ਹੋ ਗਿਆ॥੭॥

**ਤਾਕੌ ਕਹੀ ਆਨਿ ਮੋਕੌ ਭਜੁ॥ ਲਾਜ ਸਾਜ ਸਭ ਹੀ ਅਬ ਹੀ ਤਜੁ॥**
**ਮਥਨ ਭੇਦ ਜਬ ਮੀਤ ਪਛਾਨਾ॥ ਧਰਮ ਛੁਟਨ ਤੇ ਅਧਿਕ ਡਰਾਨਾ॥ ੮॥**

ਰਾਜ ਕੁਮਾਰੀ ਨੇ ਕਿਹਾ ਕਿ ਸ਼ਰਮ ਆਦਿ ਤਿਆਗ ਕੇ ਮੇਰੇ ਨਾਲ ਰਮਣ ਕਰੋ। ਜਦ ਕਾਮ ਕ੍ਰੀੜਾ ਦੇ ਭੇਤ ਨੂੰ ਉਹ ਜਾਣ ਗਿਆ ਤਾਂ ਧਰਮ ਹਾਨੀ ਦੇ ਭੈਅ ਕਰਕੇ ਬਹੁਤ ਡਰਿਆ॥੮॥

**ਦੋਹਰਾ॥ ਸੁੰਦਰਿ ਅਧਿਕ ਕਹਾਇ ਜਗ ਜਨਮ ਰਾਜਗ੍ਰਿਹਿ ਪਾਇ॥**
**ਢੀਠ ਰਮਿਯੋ ਮੋ ਸੌਂ ਚਹੈਂ ਅਜਹੂੰ ਨ ਨਿਲਜ ਲਜਾਇ॥ ੯॥**

ਉਹ ਸੋਚਣ ਲੱਗਾ ਕਿ ਇਕ ਰਾਜੇ ਦੇ ਘਰ ਜਨਮ ਲੈ ਕੇ, ਦੁਨੀਆਂ ਵਿਚ ਸਭ ਤੋਂ ਸੁੰਦਰ ਕਹਾਕੇ ਇਹ ਢੀਠ ਨਿਰਲੱਜ ਮੇਰੇ ਨਾਲ ਰਮਣ ਕਰਨਾ ਚਾਹੁੰਦੀ ਹੈ॥੯॥

**ਚੌਪਈ॥ ਜਬ ਤੁਹਿ ਮੈਂ ਨਿਰਖਤ ਛਬਿ ਭਈ॥ ਲੋਕ ਲਾਜ ਤਬ ਹੀ ਤਜ ਦਈ॥**

ਧਰਮ ਕਰਮ ਮੈਂ ਕਛੂ ਨ ਜਾਨਾ।। ਤਵ ਦੁਤਿ ਲਖਿ ਮੁਰ ਜੀਯ ਬਿਕਾਨਾ।।੧੦।।

ਰਾਜ ਕੁਮਾਰੀ ਨੇ ਕਿਹਾ ਕਿ ਜਦੋਂ ਮੈਂ ਤੇਰੀ ਸ਼ਕਲ ਵੇਖੀ ਸੀ ਤਾਂ ਲੋਕ ਲਾਜ ਤਿਆਗ ਕੇ ਧਰਮ ਕਰਮ ਮੈਂ ਕੁਝ ਨਹੀ ਜਾਣਿਆ ਸੀ ਅਤੇ ਤੁਹਾਡੀ ਸੁੰਦਰ ਸ਼ਕਲ ਤੇ ਮੇਰਾ ਦਿਲ ਵਿਕ ਗਿਆ ਸੀ।।੧੦।।

ਸੁਨ ਤਰਨੀ ਮੈਂ ਤੋਹਿ ਨ ਭਜੌ।। ਧਰਮ ਆਪਨੋ ਕਬਹੂੰ ਨ ਤਜੌ।।
ਜਬ ਤੇ ਕ੍ਰਿਪਾਨੰਦ ਮੁਹਿ ਜਾਯੋ।। ਇਹੈ ਮਿਸ੍ਰ ਉਪਦੇਸ਼ ਬਤਾਯੋ।। ੧੧।।

ਕੁਮਾਰ ਨੇ ਕਿਹਾ,"ਹੇ ਜਵਾਨ ਇਸਤਰੀ! ਸੁਣ, ਮੈਂ ਤੇਰੇ ਨਾਲ ਭੋਗ ਨਹੀਂ ਕਰਾਂਗਾ ਅਤੇ ਆਪਣਾ ਧਰਮ ਨਹੀ ਛਡਾਂਗਾ। ਜਦ ਤੋਂ ਮੈਂ ਪੈਦਾ ਹੋਇਆ ਹਾਂ ਮੈਨੂੰ ਪੰਡਤ ਜੀ ਨੇ ਇਹੋ ਉਪਦੇਸ਼ ਦਿਤਾ ਹੈ।।੧੧।।

ਦੋਹਰਾ।। ਪਰ ਨਾਰੀ ਕੀ ਸੇਜ ਪਰ ਭੂਲਿ ਨ ਦੀਜਹੁ ਪਾਇ।।
ਕਾਮ ਭੋਗ ਨਹਿ ਕੀਜਿਯਹੁ ਤਾਸੋ ਰੁਚਿ ਉਪਜਾਇ।। ੧੨।।

ਪਰਾਈ ਇਸਤਰੀ ਦੀ ਸੇਜ ਤੇ ਭੁਲ ਕੇ ਵੀ ਪੈਰ ਨਹੀ ਰਖਣਾ ਚਾਹੀਦਾ ਅਤੇ ਉਸ ਨਾਲ ਰੁਚੀ ਅਨੁਸਾਰ ਕਦੀ ਵੀ ਭੋਗ ਨਹੀਂ ਕਰਨਾ ਚਾਹੀਦਾ।।੧੨।।

ਚੌਪਈ।। ਅਬ ਤੁਮਰੇ ਮੈਂ ਕਰਮ ਨਿਹਾਰੇ।। ਕਹਿਹੌਂ ਰਾਜਾ ਪਾਸ ਸਵਾਰੇ।।
ਤੋਹਿ ਸਦਨ ਤੇ ਪਕਰਿ ਮੰਗੈਹੋਂ।। ਅਨਿਕ ਭਾਂਤਿ ਸਾਸਨਾ ਦਿਵੈਹੌਂ।।੧੩।।

ਮੈਂ ਤੇਰੇ ਕਰਮ ਅਤੇ ਆਚਰਣ ਨੂੰ ਵੇਖ ਲਿਆ ਹੈ ਅਤੇ ਇਹ ਸਭ ਕੁਝ ਰਾਜੇ ਨੂੰ ਕਹੂੰਗਾ। ਤੈਨੂੰ ਘਰ ਤੋਂ ਫੜਕੇ ਮੰਗਵਾ ਲਵੂੰਗਾ ਅਤੇ ਅਨੇਕ ਪ੍ਰਕਾਰ ਨਾਲ ਤੈਨੂੰ ਝਾੜਾਂ ਪਵਾਵਾਂਗਾ।।੧੩।।

ਦੋਹਰਾ।। ਪਰਦਾ ਤੁਮਰੋ ਫਾਰਿਹੌ ਤੁਮਰੇ ਪਿਤਾ ਹਜੂਰਿ।।
ਤੋਕਹ ਦੇਸ ਨਿਕਾਰਿ ਹੌ ਕੂਕ੍ਰਿਨ ਕੀ ਜਯੋਂ ਕੂਰ।। ੧੪।।

ਤੇਰੇ ਪਿਤਾ ਦੇ ਸਾਹਮਣੇ ਤੇਰਾ ਪਰਦਾ ਫਾਸ਼ ਕਰਾਂਗਾ ਅਤੇ ਉਹ ਤੈਨੂੰ ਇਕ ਕੁੱਤੀ ਵਾਂਗ ਬਾਹਰ ਕੱਢ ਦੇਵੇਗਾ।।੧੪।।

ਚੌਪਈ।। ਜਰਿ ਬਰਿ ਗਈ ਨਾਮੁ ਕੁਤਿਯਾ ਸੁਨਿ।। ਕੋਪ ਕਿਯਾ ਅਤਿ ਹੀ ਮਾਥੋ ਧੁਨਿ।।
ਪ੍ਰਥਮ ਇਸੀ ਕਹ ਅਬੈ ਸੰਘਾਰੋ।। ਬਹੁਰਿ ਮਿਸ੍ਰ ਯਾਕੇ ਕਹੁ ਮਾਰੋ।। ੧੫।।

ਉਹ 'ਕੁੱਤੀ' ਦਾ ਲਫਜ ਸੁਣ ਕੇ ਸੜ ਬਲ ਗਈ ਅਤੇ ਮਥੇ ਨੂੰ ਹੱਥ ਮਾਰਕੇ ਉਸ ਬਹੁਤ ਗੁੱਸਾ ਕੀਤਾ। ਉਸ ਸੋਚਿਆ ਪਹਿਲਾਂ ਮੈਂ ਇਸ ਨੂੰ ਮਾਰਾਂਗੀ ਫਿਰ ਇਸ ਦੇ ਪੰਡਤ ਨੂੰ ਮਾਰੂੰਗੀ।।੧੫।।

ਜਿਨ ਤੁਹਿ ਯਹ ਉਪਦੇਸ਼ ਦ੍ਰਿੜਾਯੋ।। ਤਾਤੇ ਮੋਸੌ ਨ ਭੋਗ ਕਮਾਯੋ।।
ਕੈ ਜੜ੍ਹ ਆਨਿ ਅਬੈ ਮੁਹਿ ਭਜੋ।। ਨਾਤਰ ਆਸ ਪ੍ਰਾਨ ਕੀ ਤਜੋ।। ੧੬।।

ਜਿਸ ਪੰਡਤ ਨੇ ਇਸਨੂੰ ਇਸਤਰ੍ਹਾਂ ਦਾ ਉਪਦੇਸ਼ ਕੀਤਾ ਹੈ ਅਤੇ ਇਸ ਮੇਰੇ ਨਾਲ ਕਾਮਕ੍ਰੀੜਾ ਨਹੀ ਕੀਤੀ ਹੈ। ਉਹ ਬੋਲੀ,"ਹੇ ਮੂਰਖ ਜਾਂ ਤਾਂ ਮੇਰੇ ਨਾਲ ਆ ਕੇ ਰਮਣ ਕਰ ਨਹੀਂ ਤਾਂ ਆਪਣੇ ਪ੍ਰਾਣਾਂ ਦੀ ਆਸ ਛੱਡ ਦੇ"।।੧੬।।

ਮੂਰਖ ਤਿਹ ਰਤਿ ਦਾਨ ਨ ਦੀਯਾ।। ਗ੍ਰਿਹਿ ਅਪਨੇ ਕਾ ਮਾਰਗ ਲੀਯਾ।।
ਅਨਿਕ ਭਾਂਤਿ ਤਿਨ ਕੀਯਾ ਧਿਕਾਰਾ।। ਪਾਇਨ ਪਰੀ ਲਾਤ ਸੌ ਮਾਰਾ।। ੧੭।।

ਉਸ ਮੂਰਖ ਨੇ ਪ੍ਰੇਮਦਾਨ ਨਹੀ ਦਿੱਤਾ ਅਤੇ ਆਪਣੇ ਘਰ ਵਲ ਚਲ ਪਿਆ। ਅਨੇਕ ਪ੍ਰਕਾਰ ਨਾਲ ਉਸ ਨੂੰ ਫਟਕਾਰਿਆ ਅਤੇ ਪੈਰਾਂ ਤੇ ਡਿੱਗੀ ਹੋਈ ਨੂੰ ਵੀ ਲੱਤ ਮਾਰੀ।।੧੭।।

ਰਾਜ ਸੁਤਾ ਕ੍ਰੁੱਧਿਤ ਅਤਿ ਭਈ।। ਇਹ ਜੜ੍ਹ ਮੁਹਿ ਰਤਿ ਦਾਨ ਨ ਦਈ।।
ਪ੍ਰਥਮ ਪਕਰਿ ਕਰਿ ਯਾਹਿ ਸੰਘਾਰੋ।। ਬਹੁਰਿ ਮਿਸ੍ਰ ਯਾਕੈ ਕਹ ਮਾਰੋ।। ੧੮।।

ਰਾਜ ਕੁਮਾਰੀ ਬਹੁਤ ਗੁਸੇ ਵਿਚ ਆ ਗਈ ਕਿ ਇਸ ਮੂਰਖ ਨੇ ਮੈਨੂੰ ਕਾਮ ਦਾਨ ਨਹੀ ਦਿੱਤਾ ਹੈ। ਪਹਿਲਾਂ ਮੈਂ ਇਸ ਨੂੰ ਮਾਰਾਂਗੀ ਫਿਰ ਇਸਦੇ ਗੁਰੂ ਨੂੰ ਮਾਰ ਦੇਵਾਂਗੀ।।੧੮।।

ਅੜਿੱਲ।। ਤਮਕਿ ਤੇਗ ਕੋ ਤਬ ਤਿਹ ਘਾਇ ਪ੍ਰਹਾਰਿਯੋ।।
ਤਾਹਿ ਪੁਰਖ ਕਹ ਮਾਰਿ ਠੌਰ ਹੀ ਡਾਰਿਯੋ।।
ਐਂਚ ਤਵਨ ਕੀ ਲੋਥਿ ਦਈ ਤਰ ਡਾਰਿਕੈ।।
ਹੋ ਤਾ ਪਰ ਰਹੀ ਬੈਠਿ ਕਰਿ ਆਸਨ ਮਾਰਿਕੈ।। ੧੯।।

ਉਸਨੇ ਰੋਹ ਵਿਚ ਆਕੇ ਉਸ ਉਤੇ ਤਲਵਾਰ ਦਾ ਵਾਰ ਕੀਤਾ ਅਤੇ ਉਸ ਕੁਮਾਰ ਨੂੰ ਉਸ ਥਾਂ ਤੇ ਹੀ ਮਾਰ ਦਿਤਾ। ਉਸਦੀ ਲਾਸ਼ ਖਿਚ ਕੇ ਥੱਲੇ ਸੁਟ ਲਈ ਅਤੇ ਉਸ ਉਤੇ ਆਸਣ ਜਮਾ ਕੇ ਬਹਿ ਗਈ।।੧੯।।

ਦੋਹਰਾ।। ਜਪਮਾਲਾ ਕਰ ਮਹਿ ਗਹੀ ਬੈਠੀ ਆਸਨ ਮਾਰਿ।।
ਪਠੈ ਸਹਚਰੀ ਪਿਤਾ ਪ੍ਰਤਿ ਲੀਨਾ ਨਿਕਟ ਹਕਾਰਿ।। ੨੦।।

ਮਾਲਾ ਹੱਥ ਵਿਚ ਫੜਕੇ, ਆਸਣ ਮਾਰਕੇ ਬੈਠ ਗਈ ਅਤੇ ਦਾਸੀ ਨੂੰ ਭੇਜ ਕੇ ਪਿਤਾ ਨੂੰ ਬੁਲਾ ਲਿਆ।।੨੦।।

ਚੌਪਈ॥ ਹੰਸ ਕੇਤ ਤਬ ਤਾਂਹਿ ਸਿਧਾਨਾ॥ ਨਿਰਖਿ ਸੁਤਾ ਤਰ ਮ੍ਰਿਤਕ ਡਰਾਨਾ॥
ਕਹਸਿ ਕੁਅਰਿ ਇਹ ਕਸਿ ਤੁਹਿ ਕਰਾ॥ ਬਿਨੁ ਪਰਾਧ ਯਾਕੋ ਜਿਯ ਹਰਾ॥੨੧॥

ਰਾਜਾ ਹੰਸਕੇਤ ਤਦ ਉਸ ਵਲ ਚਲ ਪਿਆ ਅਤੇ ਆਪਣੀ ਪੁੱਤਰੀ ਦੇ ਥਲੇ ਲਾਸ਼ ਨੂੰ ਵੇਖਕੇ ਘਬਰਾ ਗਿਆ। ਉਸ ਕੁਮਾਰੀ ਨੂੰ ਕਿਹਾ ਕਿ ਇਹ ਤੂੰ ਕੀ ਕੀਤਾ ਹੈ ਅਤੇ ਇਸ ਬੇਕਸੂਰ ਨੂੰ ਕਿਉਂ ਮਾਰ ਦਿੱਤਾ ਹੈ॥੨੧॥

ਚਿੰਤਾਮਨਿ ਮੁਹਿ ਮੰਤ੍ਰ ਸਿਖਾਯੋ॥ ਬਹੁ ਬਿਧਿ ਮਿਸ੍ਰ ਉਪਦੇਸ਼ ਦ੍ਰਿੜਾਯੋ॥
ਜੌ ਇਹ ਰੂਪ ਕੁਅਰ ਤੇ ਮਰਿਹੈ॥ ਤਬ ਸਭ ਕਾਜ ਤਿਹਾਰੌ ਸਰਿਹੈ॥੨੨॥

ਕੁਮਾਰੀ ਨੇ ਕਿਹਾ ਕਿ ਮੈਨੂੰ ਪੰਡਤ ਨੇ ਚਿੰਤਾਮਣੀ ਮੰਤਰ ਕਈ ਪ੍ਰਕਾਰ ਨਾਲ ਦ੍ਰਿੜ ਕਰਵਾਇਆ ਹੈ ਅਤੇ ਕਿਹਾ ਕਿ ਜੇ ਮੈਂ ਇਸ ਕੁਮਾਰ ਨੂੰ ਮਾਰ ਦੇਵਾਂ ਤਾਂ ਮੇਰੇ ਸਾਰੇ ਕੰਮ ਠੀਕ ਹੋ ਜਾਣਗੇ॥੨੨॥

ਤਾਂਤੇ ਮੈ ਯਾਕੋ ਗਹਿ ਮਾਰਾ॥ ਸੁਨਹੁ ਪਿਤਾ ਤੁਮ ਬਚਨ ਹਮਾਰਾ॥
ਸਾਧੋ ਮੰਤ੍ਰ ਬੈਠ ਯਾਂ ਪਰ ਮੈ॥ ਜੋ ਜਾਨਿਹਿ ਸੋ ਕਰਹੁ ਅਬੈ ਤੈਂ॥੨੩॥

ਇਸ ਲਈ ਮੈਂ ਇਸ ਨੂੰ ਫੜਕੇ ਮਾਰ ਦਿੱਤਾ ਹੈ। ਹੇ ਪਿਤਾ ਜੀ ਮੇਰੀ ਗੱਲ ਸੁਣੋ, ਮੈਂ ਇਸ ਉਤੇ ਬੈਠ ਕੇ ਮੰਤਰ ਦੀ ਸਾਧਣਾ ਕੀਤੀ ਹੈ, ਹੁਣ ਤੁਸੀਂ ਜੋ ਠੀਕ ਸਮਝੋ ਉਹੀ ਕਰੋ॥੨੩॥

ਹੰਸਕੇਤ ਨ੍ਰਿਪ ਕੋਪ ਭਰਾ ਤਬ॥ ਬਚਨ ਸੁਤਾ ਕੌ ਸ੍ਰਵਨ ਸੁਨਾ ਜਬ॥
ਹਜਾਂ ਲਜਾਵਹੁ ਤਿਹ ਮਿਸ੍ਰ ਪਕਰਿਕੈ॥ ਜੋ ਐਸੇ ਗਜੋ ਮੰਤ੍ਰ ਸਿਖਰਿਕੈ॥੨੪॥

ਰਾਜਾ ਹੰਸਾਧੁਜ ਤਦ ਕ੍ਰੋਧ ਨਾਲ ਭਰ ਗਿਆ ਅਤੇ ਪੁੱਤਰੀ ਦੀ ਗੱਲ ਸੁਣਦਿਆਂ ਹੀ ਉਸ ਕਿਹਾ ਕਿ ਹੁਣੇ ਹੀ ਉਸ ਪੰਡਤ ਨੂੰ ਫੜ ਕੇ ਲਿਆਓ ਜਿਹੜਾ ਇਹੋ ਜਿਹਾ ਮੰਤਰ ਇਸਨੂੰ ਸਿਖਾ ਕੇ ਗਿਆ ਹੈ॥੨੪॥

ਸੁਨਿ ਭ੍ਰਿਤ ਬਚਨ ਉਤਾਇਲ ਧਾਏ॥ ਤਿਹ ਮਿਸ੍ਰਹਿ ਨ੍ਰਿਪ ਪਹਿ ਗਹਿ ਲਜਾਏ॥
ਤਾਕਹ ਅਧਿਕ ਜਾਤਨਾ ਦਿਯਾ॥ ਕਰਮ ਚੰਡਾਰ ਬਿਪ੍ਰ ਹੈ ਕਿਯਾ॥੨੫॥

ਰਾਜੇ ਦਾ ਆਦੇਸ਼ ਸੁਣਕੇ ਨੌਕਰ ਭਜੇ ਗਏ ਅਤੇ ਉਸ ਪੰਡਤ ਨੂੰ ਫੜਕੇ ਲੈ ਆਏ। ਉਸਨੂੰ ਸਾਰਿਆਂ ਬਹੁਤ ਤਾੜਿਆ ਅਤੇ ਦੁਰਕਾਰਿਆ ਕਿਉਂਕਿ ਉਹ ਸਾਰੇ ਸਮਝ ਰਹੇ ਸੀ ਕਿ ਇਸ ਚੰਡਾਲ ਨੇ ਹੀ ਇਹ ਕੰਮ ਕੀਤਾ ਹੈ॥੨੫॥

ਸੁਨਿ ਬਚ ਮਿਸ੍ਰ ਅਚੰਭੈ ਰਹਾ॥ ਤ੍ਰਾਹਿ ਤ੍ਰਾਹਿ ਰਾਜਾ ਤਨ ਕਹਾ॥
ਮੈ ਪ੍ਰਭੁ ਕਰਮ ਨ ਐਸਾ ਕਿਯਾ॥ ਤਵ ਦੁਹਿਤਾ ਕਹ ਮੰਤ੍ਰ ਨ ਦਿਯਾ॥੨੬॥

****************************************************************************

ਪੰਡਤ ਇਹ ਸੁਣ ਕੇ ਹੈਰਾਨ ਹੋ ਗਿਆ ਅਤੇ 'ਤ੍ਰਾਹ ਤ੍ਰਾਹ' ਕਰ ਉਠਿਆ। ਉਹ ਬੋਲਿਆ,"ਹੇ ਪ੍ਰਭੂ! ਮੈਂ ਇਹ ਕਰਮ ਨਹੀਂ ਕੀਤਾ ਹੈ ਅਤੇ ਆਪਦੀ ਪੁੱਤਰੀ ਨੂੰ ਕੋਈ ਮੰਤਰ ਨਹੀਂ ਦਿੱਤਾ "।। ੨੬।।

ਤਬ ਲਗਿ ਰਾਜ ਕੁਅਰਿ ਤਹ ਆਈ।। ਦਿਜਬਰ ਕੇ ਪਾਇਨ ਲਪਟਾਈ।।
ਤੁਮ ਸੁ ਮੰਤ੍ਰ ਜੋ ਹਮਹਿ ਸਿਖਾਯੋ।। ਤਾਹੀ ਬਿਧਿ ਮੈ ਜਾਪ ਕਮਾਯੋ।। ੨੭।।

ਤਦ ਤਕ ਰਾਜ ਕੁਮਾਰੀ ਉਥੇ ਆ ਗਈ ਅਤੇ ਬ੍ਰਾਹਮਣ ਦੇ ਪੈਰਾਂ ਤੇ ਡਿੱਗ ਕੇ ਕਹਿਣ ਲੱਗੀ ਕਿ ਜੋ ਮੰਤਰ ਤੁਸੀਂ ਮੈਨੂੰ ਸਿਖਾਇਆ ਸੀ ਉਸੇ ਵਿਧੀ ਅਨੁਸਾਰ ਮੈਂ ਜਾਪ ਕੀਤਾ ਹੈ।।੨੭।।

ਅੜਿੱਲ।। ਤਵ ਆਇਸੁ ਹਮ ਮਾਨਿ ਮਨੁੱਛ ਕਹ ਮਾਰਿਯੋ।।
ਤਾ ਪਾਛੇ ਚਿੰਤਾਮਨਿ ਮੰਤ੍ਰ ਉਚਾਰਿਯੋ।।
ਚਾਰਿ ਪਹਰ ਨਿਸਿ ਜਪਾ ਸੁ ਸਿਧਿ ਨ ਕਛੁ ਭਯੋ।।
ਹੋ ਤਾਤੇ ਹਮ ਰਿਸਿ ਠਾਨਿ ਸੁ ਕਹਿ ਨ੍ਰਿਪ ਪ੍ਰਤਿ ਦਯੋ।। ੨੮।।

ਤੁਹਾਡਾ ਹੁਕਮ ਮੰਨਕੇ ਮੈਂ ਇਕ ਮਨੁੱਖ ਨੂੰ ਮਾਰਿਆ ਅਤੇ ਫਿਰ ਚਿੰਤਾਮਣੀ ਮੰਤਰ ਦਾ ਉਚਾਰਣ ਕੀਤਾ। ਚਾਰ ਪਹਿਰ ਤਕ ਉਸਦਾ ਜਾਪ ਕੀਤਾ ਪਰ ਹੁਣ ਕੋਈ ਸਿੱਧੀ ਪ੍ਰਾਪਤ ਨਹੀਂ ਹੋਈ। ਇਸੇ ਕਰਕੇ ਗੁੱਸੇ ਵਿਚ ਆ ਕੇ ਮੈਂ ਰਾਜੇ ਨੂੰ ਸਭ ਕੁਝ ਦੱਸ ਦਿਤਾ ਹੈ।।੨੮।।

ਚੌਪਈ।। ਅਬ ਕਿਹ ਕਾਜ ਮੁਕਰਿ ਤੈ ਗਯੋ।। ਤਬ ਚਿੰਤਾਮਨ ਹਮਹਿ ਦ੍ਰਿੜਯੋ।।
ਅਬਕਜੋ ਨ ਕਹਤ ਨ੍ਰਿਪਤਿ ਕੇ ਤੀਰਾ।। ਸਾਚ ਕਹਤ ਕਸ ਲਾਗਤ ਪੀਰਾ।। ੨੯।।

ਹੁਣ ਭਲਾ ਤੂੰ ਕਿਉਂ ਮੁੱਕਰ ਗਿਆ ਹੈ ਅਤੇ ਤਦ ਤੇ ਤੁਸੀਂ ਮੈਨੂੰ ਚਿੰਤਾਮਣੀ ਮੰਤਰ ਦ੍ਰਿੜ ਕਰਵਾਇਆ ਸੀ। ਹੁਣ ਰਾਜੇ ਦੇ ਸਾਹਮਣੇ ਕਿਉਂ ਨਹੀਂ ਮੰਨਦੇ ਅਤੇ ਸੱਚ ਕਹਿੰਦੇ ਨੂੰ ਤੈਨੂੰ ਕੀ ਪੀੜ ਹੋ ਰਹੀ ਹੈ।।੨੯।।

ਮਿਸ੍ਰ ਚਕ੍ਰਿਤ ਚਹੂੰ ਓਰ ਨਿਹਾਰੈ।। ਕਹਾ ਭਯੋ ਜਗਦੀਸ ਸੰਭਾਰੈ।।
ਕਰਿ ਉਪਦੇਸ ਬਹੁਤ ਬਿਧਿ ਹਾਰਾ।। ਭੇਦ ਅਭੇਦ ਨ੍ਰਿਪ ਕਛੁ ਨ ਬਿਚਾਰਾ।। ੩੦।।

ਪੰਡਤ ਨੇ ਹੈਰਾਨ ਰਹਿ ਕੇ ਚਾਰੇ ਪਾਸੇ ਵੇਖਿਆ ਅਤੇ ਸੋਚਿਆ ਇਹ ਸਭ ਕੀ ਹੋ ਰਿਹਾ ਹੈ। ਪਰਮਾਤਮਾ ਹੀ ਬਚਾਵੇ। ਬਹੁਤ ਸਾਰੀਆਂ ਗੱਲਾਂ ਉਸ ਕਹੀਆਂ ਪਰ ਹਾਰ ਗਿਆ ਅਤੇ ਰਾਜੇ ਨੇ ਭੇਤ ਅਭੇਤ ਕੁਝ ਨਹੀਂ ਸਮਝਿਆ।।੩੦।।

ਦੋਹਰਾ।। ਫਾਂਸੀ ਤਿਹ ਮਿਸ੍ਰਹਿ ਦਿਯਾ ਹੰਸ ਕੇਤ ਰਿਸਿ ਮਾਨਿ।।
ਹੰਸਮਤੀ ਕਹ ਜਿਹ ਸਿਖਜੋ ਐਸੋ ਮੰਤ੍ਰ ਬਿਧਾਨ।। ੩੧।।

ਰਾਜਾ ਹੰਸਾ ਧੁੱਜ ਨੇ ਗੁੱਸੇ ਵਿਚ ਆ ਕੇ ਪੰਡਤ ਨੂੰ ਫਾਂਸੀ ਦੇ ਦਿਤੀ ਕਿਉਂਕਿ ਉਸ ਹੰਸ ਮਤੀ ਨੂੰ ਉਹ ਮੰਤਰ ਸਿਖਾਇਆ ਸੀ॥੩੧॥

**ਜਿਹ ਨ ਭਜੀ ਤਿਹ ਘੈ ਹਨਾ ਇਹ ਛਲ ਮਿੱਸ੍ਰਹਿ ਮਾਰਿ॥**
**ਇਹ ਬਿਧਿ ਨ੍ਰਿਪ ਕ੍ਰੱਧਿਤ ਕੀਯਾ ਹੰਸਮਤੀ ਬਰ ਨਾਰਿ॥੩੨॥੧॥**

ਜਿਹੜਾ ਵਿਅਕਤੀ ਭੋਗ ਕਰਨ ਲਈ ਸਹਿਮਤ ਨਹੀਂ ਹੋਇਆ ਉਸ ਨੂੰ ਮਾਰ ਦਿਤਾ ਗਿਆ ਅਤੇ ਚਲਿੱਤਰ ਖੇਡ ਕੇ ਉਸਦੇ ਗੁਰੂ ਪੰਡਤ ਨੂੰ ਵੀ ਮਾਰ ਦਿਤਾ। ਇਸ ਤਰਾਂ ਸ੍ਰੇਸ਼ਟ ਸੁੰਦਰੀ ਹੰਸਮਤੀ ਨੇ ਰਾਜੇ ਨੂੰ ਵੀ ਕ੍ਰੋਧ ਨਾਲ ਭਰ ਦਿਤਾ॥੩੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਾਵਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੫੮॥੪੮੮੭॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਅਠਵੰਜਵੀਂ ਕਥਾ ਸਮਾਪਤ॥੨੫੮॥੪੮੮੭॥ਚਲਦਾ॥

## ਚਲਿੱਤਰ ਦੋ ਸੌ ਉਣਾਠਵਾਂ

## ਕਥਾ ਮ੍ਰਿਗ ਰਾਜ ਕਲਾ

**ਦੋਹਰਾ॥ ਰੁੱਦ੍ਰਕੇਤ ਰਾਜਾ ਹੁਤੋ ਰਾਸ਼ਟ੍ਰ ਦੇਸ ਕੋ ਨਾਹਿ॥**
**ਜਾ ਸਮ ਔਰ ਨਰੇਸ਼ ਨਹਿ ਦੁਤਿਯ ਪ੍ਰਿਥੀ ਤਲ ਮਾਹਿ॥੧॥**

ਸੌਰਾਸ਼ਟਰ ਦੇਸ਼ ਵਿਚ ਇਕ ਰਾਜਾ ਸੀ ਜਿਸ ਬਰਾਬਰ ਧਰਤੀ ਤੇ ਹੋਰ ਕੋਈ ਰਾਜਾ ਨਹੀ ਸੀ॥੧॥

**ਚੌਪਈ॥ ਸ੍ਰੀ ਮ੍ਰਿਗਰਾਜ ਕਲਾ ਤਾਕੀ ਤ੍ਰਿਯ॥ ਬਸਤ ਨ੍ਰਿਪਤਿ ਕੇ ਜਿਹ ਅੰਤਰ ਜਿਯ॥**
**ਜਾਕੇ ਰੂਪ ਤੁੱਲਿ ਨਹਿ ਕੋਊ॥ ਏਕੈ ਘੜੀ ਬਿਧਾਤਾ ਸੋਊ॥ ੨॥**

ਮ੍ਰਿਗ ਰਾਜ ਕਲਾ ਉਸਦੀ ਇਸਤਰੀ ਦਾ ਨਾਂ ਸੀ ਜਿਹੜੀ ਹਰ ਸਮੇਂ ਰਾਜੇ ਦੇ ਮਨ ਵਿਚ ਵਸਦੀ ਸੀ। ਉਸ ਵਰਗਾ ਸੰਦਰ ਹੋਰ ਕੋਈ ਨਹੀਂ ਸੀ ਅਤੇ ਲੱਗਦਾ ਸੀ ਕਿ ਵਿਧਾਤਾ ਨੇ ਅਜਿਹੀ ਸੁੰਦਰ ਇਕ ਹੀ ਬਣਾਈ ਹੋਵੇ॥੨॥

**ਦੋਹਰਾ॥ ਦੋਇ ਪੁੱਤ੍ਰ ਤਾਤੇ ਭਏ ਅਮਿਤ ਰੂਪ ਕੀ ਰਾਸਿ॥**
**ਤੀਨਿ ਭਵਨ ਮਹਿ ਜਾਨਿਯਤ ਜਾਕੋ ਤੇਜ ਰੁੜ੍ਰਾਸ॥ ੩॥**

ਉਸਦੇ ਘਰ ਦੋ ਪੁੱਤਰ ਪੈਦਾ ਹੋਏ ਜਿਹੜੇ ਕਿ ਰੂਪ ਦੀ ਖਾਣ ਸਨ ਅਤੇ ਉਨ੍ਹਾਂ ਦਾ ਭੈਅ

ਤਿੰਨਾਂ ਲੋਕਾਂ ਵਿਚ ਮੰਨਿਆ ਜਾਂਦਾ ਸੀ।।੩।।

**ਅੜਿੱਲ।। ਬ੍ਰਿਖਭਕੇਤ ਸੁਭ ਨਾਮੁ ਪ੍ਰਥਮ ਕੋ ਜਾਨਿਯੈ।।**
**ਬਜਾਘ੍ਰਕੇਤ ਦੂਸਰ ਕੇ ਨਾਮ ਪ੍ਰਮਾਨਿਯੈ।।**
**ਰੂਪਵਾਨ ਬਲਵਾਨ ਬਿਦਿਤ ਜਗ ਮੈਂ ਭਏ।।**
**ਹੋ ਜਨੁਕ ਸੂਰ ਸਸਿ ਪ੍ਰਗਟ ਦੁਤਿਯ ਤਿਹ ਪੁਰ ਵਏ।। ੪।।**

ਪਹਿਲੇ ਦਾ ਨਾਂ ਬ੍ਰਿਖਭ ਕੇਤ ਸੀ ਅਤੇ ਦੂਸਰੇ ਦਾ ਨਾਂ ਬਿਆਘਰਕੇਤ ਸੀ। ਉਹ ਦੁਨੀਆਂ ਵਿਚ ਰੂਪਵਾਨ ਅਤੇ ਬਲਵਾਨ ਸਮਝੇ ਜਾਂਦੇ ਸਨ ਅਤੇ ਇਸਤਰਾਂ ਲੱਗਦੇ ਸਨ ਜਿਵੇਂ ਦੂਸਰੇ ਚੰਦ ਸੂਰਜ ਧਰਤੀ ਤੇ ਆ ਗਏ ਹੋਣ।।੪।।

**ਚੌਪਈ।। ਜਬ ਜੋਬਨ ਝਮਕਾ ਤਿਨਕੇ ਤਨ।। ਜਾਤ ਭਯੋ ਜਬ ਹੀ ਲਰਿਕਾਪਨ।।**
**ਅਰਿ ਅਨੇਕ ਬਹੁ ਬਿਧਨ ਸੰਘਾਰੇ।। ਚਾਕਰ ਪ੍ਰਜਾ ਆਪਨੇ ਪਾਰੇ।। ੫।।**

ਜਦ ਉਹ ਜਵਾਨ ਹੋਏ ਅਤੇ ਲੜਕਪਨ ਬੀਤ ਗਿਆ ਤਾਂ ਉਨ੍ਹਾਂ ਨੇ ਅਨੇਕਾਂ ਵੈਰੀਆਂ ਦਾ ਨਾਸ਼ ਕੀਤਾ ਅਤੇ ਆਪਣੇ ਸੇਵਕਾਂ ਦਾ ਪਾਲਣ ਕੀਤਾ।।੫।।

**ਦੋਹਰਾ।। ਭਾਂਤਿ ਭਾਂਤਿ ਕੇ ਦੇਸ ਲੈ ਬਹੁ ਜੀਤੇ ਅਰਿਰਾਜ।।**
**ਸਭਹਿਨ ਸਿਰ ਸੋਭਿਤ ਭਏ ਦਿਨ ਮਨ ਜਯੋਂ ਨਰ ਰਾਜ।।੬।।**

ਭਾਂਤ ਭਾਂਤ ਦੇ ਦੇਸ਼ ਅਤੇ ਅਨੇਕਾਂ ਵੈਰੀ ਰਾਜੇ ਉਨ੍ਹਾਂ ਨੇ ਮਾਰੇ ਅਤੇ ਸਾਰਿਆਂ ਦੇ ਸਿਰ ਉਤੇ ਰਾਜਾ ਸੂਰਜ ਵਾਂਗ ਸ਼ੋਭ ਰਹੇ ਸਨ।।੬।।

**ਰੂਪ ਕੁਅਰ ਘਟਿ ਪ੍ਰਥਮ ਮੈ ਦੂਸਰ ਰੂਪ ਅਪਾਰ।।**
**ਦੇਸ ਦੇਸ ਤੇਂ ਆਨਿ ਤ੍ਰਿਯ ਸੇਵਤ ਜਾਂਹਿ ਹਜਾਰ।। ੭।।**

ਪਹਿਲੇ ਰਾਜ ਕੁਮਾਰ ਵਿਚ ਰੂਪ ਕੁਝ ਘਟ ਸੀ ਪਰ ਦੂਸਰਾ ਰਾਜ ਕੁਮਾਰ ਅਪਾਰ ਸੁੰਦਰ ਸੀ ਅਤੇ ਦੇਸ਼ਾਂ ਦੇਸ਼ਾਂ ਦੀਆਂ ਇਸਤਰੀਆਂ ਆ ਕੇ ਉਸਦੀ ਸੇਵਾ ਕਰਦੀਆਂ ਸਨ।।੭।।

**ਸੋਰਠਾ।। ਐਸੋ ਕਿਸੀ ਨ ਦੇਸ ਜੈਸੋ ਲਹੁ ਸੁੰਦਰ ਕੁਅਰ।।**
**ਕੈ ਦੂਸਰੋ ਦਿਨੇਸ਼ ਕੈ ਨਿਸ਼ੇਸ਼ ਅਲਿਕੇਸ਼ ਯਹਿ।। ੮।।**

ਅਜੇਹਾ ਸੁੰਦਰ ਰਾਜ ਕੁਮਾਰ ਕਿਤੇ ਵੀ ਨਹੀਂ ਸੀ। ਉਹ ਮਾਨੋਂ ਸੂਰਜ ਸੀ ਜਾਂ ਚੰਦ ਸੀ ਜਾਂ ਕੁਬੇਰ ਦੇਵਤਾ ਸੀ। ੮।।

ਚੌਪਈ।। ਤਾਕੀ ਮਾਤ ਪੁੱਤ੍ਰ ਕੀ ਲਖਿ ਛਬਿ।। ਜਾਤ ਭਈ ਸੁਧਿ ਸਾਤ ਤਵਨ ਸਬ।।
ਰਮਜੋ ਚਹਤ ਲਹੁ ਸੁਤ ਕੇ ਸੰਗਾ।। ਰਾਨੀ ਬਜਾਪੀ ਅਧਿਕ ਅਨੰਗਾ।। ੯।।

ਉਸਦੀ ਮਾਂ ਪੁੱਤਰ ਦੀ ਸ਼ਕਲ ਵੇਖ ਕੇ ਆਪਣੀ ਸੁੱਧ ਭੂਲ ਜਾਂਦੀ ਸੀ। ਉਹ ਛੋਟੇ ਪੁੱਤਰ ਨਾਲ ਰਮਣ ਕਰਨਾ ਚਾਹੁੰਦੀ ਸੀ ਕਿਉਂਕਿ ਰਾਣੀ ਦੇ ਸਰੀਰ ਵਿਚ ਬਹੁਤ ਕਾਮ ਵਿਆਪਕ ਹੋ ਚੁਕਿਆ ਸੀ।।੯।।

ਤਿਹ ਤਬ ਚਹਾ ਨਾਥ ਕਹ ਮਰਿਯੈ।। ਪੁਨਿ ਟੀਕਾ ਕੋ ਪੁੱਤ੍ਰ ਸੰਘਰਿਯੈ।।
ਕਵਨ ਚਰਿੱਤ੍ਰ ਕਹੱ ਕਹਾਂ ਬਿਚਾਰੋ।। ਲਹੁ ਸਿਰ ਪੁੱਤ੍ਰ ਛੱਤ੍ਰ ਕਹ ਢਾਰੋ।।੧੦।।

ਫਿਰ ਉਸ ਸੋਚਿਆ ਕਿ ਸਵਾਮੀ ਰਾਜੇ ਨੂੰ ਮਾਰਿਆ ਜਾਵੇ ਅਤੇ ਫਿਰ ਰਾਜ ਤਿਲਕ ਪ੍ਰਾਪਤ ਕਰਨ ਵਾਲੇ ਪੁੱਤਰ ਨੂੰ ਮਾਰਿਆ ਜਾਵੇ। ਉਹ ਸੋਚਣ ਲੱਗੀ ਕਿ ਕੀ ਚਲਿੱਤਰ ਕੀਤਾ ਜਾਵੇ ਕਿ ਛੋਟੇ ਪੁੱਤਰ ਦੇ ਸਿਰ ਤੇ ਰਾਜ ਛੱਤਰ ਝੁਲੇ।।੧੦।।

ਏਕ ਦਿਵਸ ਸਿਵਧੁਜਹਿ ਬੁਲਾਯੋ।। ਮਦਰਾ ਸੋ ਕਰਿ ਮੱਤ ਸੁਵਾਯੋ।।
ਪੁਨਿ ਟੀਕਾ ਕੋ ਪੂਤ ਹਕਾਰਾ।। ਅਧਿਕ ਮੱਤ ਤਾਹੂ ਕੱਹ ਪਯਾਰਾ।। ੧੧।।

ਉਸ ਇਕ ਦਿਨ ਰਾਜੇ ਸ਼ਿਵ ਧੁਜ ਨੂੰ ਬੁਲਾਇਆ ਅਤੇ ਸ਼ਰਾਬ ਪਿਆਕੇ ਮਸਤ ਕਰਕੇ ਉਸ ਨੂੰ ਸੁਆ ਦਿੱਤਾ। ਫਿਰ ਵੱਡੇ ਪੁੱਤਰ ਨੂੰ ਬੁਲਾਇਆ ਅਤੇ ਉਸਨੂੰ ਵੀ ਬਹੁਤ ਪਿਆਰ ਕੀਤਾ।।੧੧।।

ਦੋਹਰਾ।। ਪਤਿ ਸੁਤ ਪ੍ਰਥਮ ਸੁਵਾਇ ਕਰਿ ਕਾਢਿ ਲਿਯਾ ਅਸਿ ਹਾਥ।।
ਪੂਤ ਹੇਤ ਮਾਰਾ ਤਿਨੈ ਹਾਥ ਆਪਨੇ ਸਾਥ।। ੧੨।।

ਪਤੀ ਤੇ ਪੁੱਤਰ ਨੂੰ ਸੁਆਕੇ ਉਸ ਤਲਵਾਰ ਕੱਢ ਲਈ ਅਤੇ ਛੋਟੇ ਪੁੱਤਰ ਖਾਤਰ ਉਨ੍ਹਾਂ ਨੂੰ ਤਲਵਾਰ ਮਾਰਕੇ ਮਾਰ ਦਿੱਤਾ।।੧੨।।

ਚੌਪਈ।। ਮਾਰਿ ਪੂਤ ਪਤਿ ਰੋਇ ਪੁਕਾਰਾ।। ਪਤਿ ਸੁਤ ਸੁਤ ਪਤਿ ਮਾਰਿ ਸੰਘਾਰਾ।।
ਮਦ ਕੇ ਮਹਾ ਮੱਤ ਏ ਭਏ।। ਆਪੁਸ ਮੈਂ ਕੋਪਿਤ ਤਨ ਤਏ।। ੧੩।।

ਪੁੱਤਰ ਅਤੇ ਪਤੀ ਮਾਰਕੇ ਰੋ ਕੇ ਚੀਕਾਂ ਮਾਰਨ ਲਗੀ ਕਿ ਪਿਤਾ ਨੇ ਪੁੱਤਰ ਅਤੇ ਪੁੱਤਰ ਨੇ ਪਿਤਾ ਨੂੰ ਮਾਰ ਦਿੱਤਾ ਹੈ। ਦੋਵੇਂ ਬਹੁਤ ਸ਼ਰਾਬ ਪੀ ਕੇ ਮਦਮਸਤ ਹੋ ਗਏ ਸਨ, ਇਸਲਈ ਗੁੱਸੇ ਵਿਚ ਆਕੇ ਲੜ ਪਏ।।੧੩।।

ਉਦਿਤ ਦੋਊ ਆਹਵ ਕਹੱ ਭਏ।। ਕਾਢਿ ਕ੍ਰਿਪਾਨ ਕੋਪ ਤਨ ਤਏ।।
ਅਸਿ ਲੈ ਪਿਤੁ ਸੁਤ ਕੇ ਸਿਰ ਝਾਰਾ।। ਕਾਢਿ ਪਿਤੁ ਸੀਸ ਪ੍ਰਹਾਰਾ।। ੧੪।।

ਦੋਵੇਂ ਜੁੱਧ ਕਰਨ ਲੱਗੇ ਅਤੇ ਤਲਵਾਰਾਂ ਕੱਢ ਕੇ ਗੁੱਸੇ ਵਿਚ ਇਕ ਦੂਸਰੇ ਨੂੰ ਮਾਰਨ ਲੱਗੇ। ਪਿਤਾ ਨੇ ਤਲਵਾਰ ਪੁੱਤਰ ਦੇ ਸਿਰ ਵਿਚ ਮਾਰੀ ਅਤੇ ਪੁੱਤਰ ਨੇ ਉਸਦੇ ਸਿਰ ਤੇ ਵਾਰ ਕੀਤਾ॥੧੪॥

ਮੈਂ ਠਾਢੀ ਇਹ ਚਰਿਤ ਨਿਹਾਰਾ॥ ਫੂਟਿ ਨ ਗਏ ਨੈਨ ਕਰਤਾਰਾ॥
ਦਾਵ ਬਚਾਇ ਨ ਇਨ ਤੇ ਅਯੋ॥ ਤਾਤੇ ਕਾਲ ਦੁਹੂੰਨ ਕੋ ਭਯੋ॥ ੧੫॥

ਮੈ ਖਲੋਤੀ ਖਲੋਤੀ ਇਹ ਸਭ ਕੁਝ ਵੇਖਦੀ ਰਹੀ, ਪਰਮਾਤਮਾ ਨੇ ਮੇਰੀਆਂ ਅੱਖਾਂ ਕਿਉਂ ਨ ਪਾੜ ਦਿਤੀਆਂ। ਉਨ੍ਹਾਂ ਤੋਂ ਦਾਅ ਨ ਬਚਾਇਆ ਜਾ ਸਕਿਆ ਇਸ ਲਈ ਦੋਵੇਂ ਮਾਰੇ ਗਏ॥੧੫॥

ਅਬ ਹੌ ਦੈਵ ਕਹੌ ਕਾ ਕਰੌ॥ ਉਰ ਮਹਿ ਮਾਰਿ ਕਟਾਰੀ ਮਰੌ॥
ਬਾਨ ਪ੍ਰਥਮ ਹ੍ਵੈ ਬਨਹਿ ਸਿਧੈਹੌ॥ ਲਹੁ ਸੁਤ ਕੇ ਸਿਰ ਛੱਤ੍ਰ ਢੁਰੈਹੌ॥ ੧੬॥

ਹੇ ਪ੍ਰਭੂ! ਹੁਣ ਮੈਂ ਕੀ ਕਰਾਂ ਅਤੇ ਕਿਉਂ ਨਾ ਤਨ ਵਿਚ ਕਟਾਰ ਮਾਰ ਕੇ ਮਰ ਜਾਵਾਂ। ਮੈਂ ਤਾਂ ਛੋਟੇ ਪੁੱਤਰ ਦੇ ਸਿਰ ਤੇ ਛੱਤਰ ਝੁਲਾਕੇ ਜੰਗਲਾਂ ਨੂੰ ਚਲੀ ਜਾਊਂਗੀ॥੧੬॥

ਪ੍ਰਥਮ ਪੂਤ ਪਤਿ ਕੋ ਬਧ ਕੀਨਾ॥ ਬਹੁਰਿ ਰਾਜ ਲਹੁ ਸੁਤ ਕੌਹ ਦੀਨਾ॥
ਬਹੁਰੌ ਭੇਖ ਅਤਿਥ ਕੋ ਧਾਰੀ॥ ਪੰਥ ਉਤੱਰਾ ਓਰ ਸਿਧਾਰੀ॥ ੧੭॥

ਪਹਿਲਾਂ ਪੁੱਤਰ ਅਤੇ ਪਤੀ ਨੂੰ ਮਾਰਿਆ ਅਤੇ ਫਿਰ ਛੋਟੇ ਪੁੱਤਰ ਨੂੰ ਰਾਜ ਦੇ ਦਿਤਾ। ਫਿਰ ਸਾਧੂ ਦਾ ਭੇਸ ਧਾਰ ਕੇ ਉਤਰੀ ਦੇਸ਼ ਵਲ ਚਲੀ ਗਈ॥੧੭॥

ਦੋਹਰਾ॥ ਤਹਾ ਜਾਇ ਤਪਸਾ ਕਰੀ ਸ਼ਿਵ ਕੀ ਬਿਬਿਧ ਪ੍ਰਕਾਰ॥
ਭੂਤ ਰਾਟ ਰੀਝਤ ਭਏ ਨਿਰਖਿ ਠਿਠੁਰਤਾ ਨਾਰਿ॥੧੮॥

ਉੱਤਰ ਵਿਚ ਜਾਕੇ ਉਸ ਸ਼ਿਵਜੀ ਦੀ ਭਿੰਨ ਪ੍ਰਕਾਰ ਨਾਲ ਤਪਸਿਆ ਕੀਤੀ ਜਿਸ ਕਾਰਨ ਇਸਤਰੀ ਦੀ ਕਠੋਰਤਾ ਵੇਖਕੇ ਸ਼ਿਵਜੀ ਮਹਾਰਾਜ ਉਸ ਉਤੇ ਪ੍ਰਸੰਨ ਹੋ ਗਏ॥੧੮॥

ਚੌਪਈ॥ ਬਰੰਬਯੂਹ ਪੁੱਤ੍ਰੀ ਕੈ ਕਹਾ॥ ਜੋ ਤਵ ਬਜਾਪਿ ਹ੍ਰਿਦੈ ਮਹਿ ਰਹਾ॥
ਦੇਹੁ ਤ ਪਿਤਾ ਇਹੈ ਬਰ ਪਾਊਂ॥ ਬਿਰਧਾ ਤੇ ਤਰੁਨੀ ਹ੍ਵੈ ਜਾਊਂ॥ ੧੯॥

ਸ਼ਿਵਜੀ ਨੇ ਕਿਹਾ ਕਿ ਜੋ ਤੁਹਾਡੇ ਮਨ ਦੀ ਕਾਮਨਾ ਹੈ ਉਹ ਮੈਂ ਪੂਰੀ ਕਰਦਾ ਹਾਂ। ਤਦ ਇਸਤਰੀ ਨੇ ਕਿਹਾ,"ਹੇ ਦੇਵਤਾ! ਮੈਨੂੰ ਇਹ ਵਰ ਦੇਵੋ ਕਿ ਮੈਂ ਬੁਢੀ ਤੋਂ ਕੁੜੀ ਬਣ ਜਾਵਾਂ"॥੧੯॥

ਦੋਹਰਾ॥ ਬਿਰਧਾ ਤੇ ਤਰੁਨੀ ਭਈ ਦੀਨਾ ਤ੍ਰਿਪੁਰਾਰਿ॥
ਤ੍ਰੁਚਾ ਪੁਰਾਤਨ ਛਾਡਿ ਕਰਿ ਜਜੋਂ ਅਹਿ ਕੁੰਚੁਰ ਡਾਰਿ॥੨੦॥

ਸ਼ਿਵਜੀ ਨੇ ਵਰਦਾਨ ਦਿੱਤਾ ਅਤੇ ਉਹ ਬਿਰਧ ਇਸਤਰੀ ਤੋਂ ਨੌਜਵਾਨ ਕੁੜੀ ਬਣ ਗਈ। ਉਸਨੇ ਪੁਰਾਣੀ ਚਮੜੀ ਇਸਤਰ੍ਹਾਂ ਲਾਹ ਦਿਤੀ ਜਿਸਤਰ੍ਹਾਂ ਸੱਪ ਕੁੰਜ ਲਾਹ ਦਿੰਦਾ ਹੈ।।੨੦।।

**ਚੌਪਈ।। ਬਿਰਧਾ ਤੇ ਤਰੁਨੀ ਜਬ ਭਈ।। ਤਬ ਚਲਿ ਤਿਸੀ ਨਗਰ ਕਹੱ ਗਈ।।**
**ਜਹੱ ਖੇਲਤ ਸੁਤ ਚੜਾ ਸਿਕਾਰਾ।। ਮਾਰੇ ਰੀਛ ਬਰੋਝ ਝੰਖਾਰਾ।। ੨੧।।**

ਜਦ ਉਹ ਬਿਰਧ ਤੋਂ ਜਵਾਨ ਹੋ ਗਈ ਤਾਂ ਚਲਕੇ ਉਸੇ ਨਗਰ ਵਿਚ ਆ ਗਈ ਜਿਥੇ ਉਸਦਾ ਰਾਜਾ ਪੁੱਤਰ ਸ਼ਿਕਾਰ ਲਈ ਗਿਆ ਸੀ ਅਤੇ ਰਿਛ ਭਾਲੂ ਆਦਿ ਮਾਰ ਰਿਹਾ ਸੀ।।੨੧।।

**ਏਕ ਮ੍ਰਿਗੀ ਕਾ ਭੇਸ ਧਾਰ ਤਬ।। ਤਨ ਕੇ ਬਸਤ੍ਰ ਛੋਡਿ ਸੁੰਦਰ ਸਬ।।**
**ਖੇਲਤ ਹੁਤੋ ਅਖਿਟ ਸੁਤ ਜਹਾ।। ਹਰਨੀ ਹ੍ਵੈ ਨਿਕਸਤ ਭੀ ਤਹਾ।। ੨੨।।**

ਉਹ ਇਕ ਹਿਰਣੀ ਦਾ ਭੇਸ ਧਾਰਣ ਕਰਕੇ ਅਤੇ ਸਰੀਰ ਦੇ ਸੁੰਦਰ ਕੱਪੜੇ ਉਤਾਰ ਕੇ ਉਥੇ ਜਾ ਪਹੁੰਚੀ ਜਿਥੇ ਪੁੱਤਰ ਸ਼ਿਕਾਰ ਖੇਡ ਰਿਹਾ ਸੀ।।੨੨।।

**ਤਾ ਪਾਛੇ ਤਿਹੱ ਸੁਤ ਹੈ ਡਾਰਾ।। ਸੰਗੀ ਕਿਸੂ ਨ ਓਰ ਨਿਹਾਰਾ।।**
**ਏਕਲ ਜਾਤ ਦੂਰਿ ਭਜੋ ਤਹਾਂ।। ਥੋ ਬਨ ਘੋਰ ਭਯਾਨਕ ਜਹਾਂ।।੨੩।।**

ਉਸਦੇ ਪੁੱਤਰ ਨੇ ਉਸਦੇ ਪਿਛੇ ਹੀ ਦੌੜ ਲਗਾ ਦਿੱਤੀ ਅਤੇ ਕਿਸੇ ਸੰਗੀ ਸਾਥੀ ਦੀ ਵੀ ਪ੍ਰਵਾਹ ਨਹੀ ਕੀਤੀ। ਉਹ ਇਕੱਲਾ ਦੂਰ ਨਿਕਲ ਗਿਆ ਜਿਥੇ ਘੋਰ ਭਿਆਨਕ ਜੰਗਲ ਸੀ।।੨੩।।

**ਸਾਲ ਤਮਾਲ ਜਹਾਂ ਦ੍ਰੂਮ ਭਾਰੇ।। ਨਿੰਬੂ ਕਦਮ ਸੁ ਬਟ ਜਟਿਯਾਰੇ।।**
**ਸੀਬਰ ਤਾਰ ਖਜੂਰੈਂ ਭਾਰੀ।। ਨਿਜ ਹਾਥਨ ਜਨੁ ਈਸ ਸੁਧਾਰੀ।। ੨੪।।**

ਉਥੇ ਸਾਲ, ਤਮਾਲ, ਨਿੰਬੂ, ਕਿੰਭ ਅਤੇ ਬੋੜ ਦੇ ਭਾਰੀ ਦਰਖਤ ਸਨ। ਸੀਬਰ, ਤਾੜ ਅਤੇ ਖਜੂਰਾਂ ਦੇ ਭਾਰੀ ਰੁਖ ਸਨ ਅਤੇ ਇਸਤਰ੍ਹਾਂ ਸ਼ੋਭ ਰਹੇ ਸਨ ਜਿਵੇਂ ਪਰਮਾਤਮਾਂ ਨੇ ਉਨ੍ਹਾਂ ਨੂੰ ਆਪਣੇ ਹੱਥਾਂ ਨਾਲ ਬਣਾਇਆ ਹੋਵੇ।।੨੪।।

**ਮ੍ਰਿਗੀ ਜਾਇ ਤਹੱ ਗਈ ਭੁਲਾਈ।। ਉਤੱਮਾਂਗਨਾ ਭੇਸ ਬਨਾਈ।।**
**ਆਨਿ ਅਪਨ ਤਿਹ ਰੂਪ ਦਿਖਾਰਾ।। ਰਾਜ ਕੁਅਰ ਮੋਹਿਤ ਕਰਿ ਡਾਰਾ।। ੨੫।।**

ਹਿਰਣੀ ਉਥੇ ਜਾਕੇ ਲੁਕ ਗਈ ਅਤੇ ਉਸ ਸੁੰਦਰ ਅੰਗਾਂ ਵਾਲੀ ਇਸਤਰੀ ਦਾ ਰੂਪ ਧਾਰਣ ਕਰ ਲਿਆ। ਉਸ ਆਪਣਾ ਰੂਪ ਆ ਵਿਖਾਇਆ ਅਤੇ ਰਾਜ ਕੁਮਾਰ ਨੂੰ ਮੋਹਿਤ ਕਰ ਲਿਆ।।੨੫।।

**ਅੜਿੱਲ।। ਸੁਰੀ ਆਸੁਰੀ ਕਿੰਨ੍ਰਨਿ ਕਵਨ ਬਿਦਾਰਿਯੈ।।**

**ਨਰੀ ਨਾਗਨੀ ਨਗਨੀ ਕੋ ਜਿਯ ਧਾਰਿਯੈ॥**
**ਗੰਧਰਬੀ ਅਪਸਰਾ ਕਵਨ ਇਹ ਜਾਨਿਯੈ॥**
**ਹੋ ਰਵੀ ਸਸੀ ਬਾਸਵੀ ਪਾਰਬਤੀ ਮਾਨਿਯੈ॥ ੨੬॥**

ਉਹ ਸੋਚਣ ਲੱਗਾ ਕਿ ਕੀ ਇਹ ਦੇਵ ਇਸਤਰੀ, ਦੈਂਤ ਇਸਤਰੀ, ਕਿੰਨਰ ਇਸਤਰੀ, ਨਾਗ ਇਸਤਰੀ ਜਾਂ ਪਹਾੜੀ ਇਸਤਰੀ ਹੈ। ਕੀ ਇਹ ਗੰਧਰਬ ਇਸਤਰੀ, ਅਪੱਛਰਾਂ, ਸੂਰਜ ਇਸਤਰੀ, ਚੰਦ ਇਸਤਰੀ, ਇੰਦਰ ਦੀ ਇਸਤਰੀ ਜਾਂ ਸ਼ਿਵਜੀ ਦੀ ਪਾਰਬਤੀ ਹੈ॥੨੬॥

**ਰਾਜ ਕੁਮਾਰ ਨਿਰਖ ਤਹ ਰਹਾ ਲੁਭਾਇਕੈ॥**
**ਪੂਛਤ ਭਯੋ ਚਲਿ ਤਾਹਿ ਤੀਰ ਤਿਹ ਜਾਇਕੈ॥**
**ਨਰੀ ਨਾਗਨੀ ਨਗਨੀ ਇਨ ਤੇ ਕਵਨਿ ਤੁਯ॥**
**ਹੋ ਕਵਨ ਸਾਚੁ ਕਹਿ ਕਹਿਯੋ ਸੁਤਾ ਤੈ ਏਸ ਭੁਅ॥ ੨੭॥**

ਰਾਜ ਕੁਮਾਰ ਉਸਨੂੰ ਵੇਖ ਕੇ ਲਲਚਾ ਗਿਆ ਅਤੇ ਉਸਦੇ ਕੋਲ ਜਾਕੇ ਪੁਛਣ ਲਗਾ। ਤੂੰ ਨਰ, ਨਾਗ ਜਾਂ ਪਹਾੜੀ ਇਸਤਰੀ ਵਿਚੋਂ ਕੌਣ ਹੈ? ਮੈਨੂੰ ਸੱਚ ਦੱਸੋ॥੨੭॥

**ਦੋਹਰਾ॥ ਮਨ ਬਚ ਕ੍ਰਮ ਮੈ ਤੋਰਿ ਛਬਿ ਨਿਰਖਤ ਗਯੋ ਲੁਭਾਇ॥**
**ਅਬਹੀ ਹ੍ਵੈ ਅਪਨੀ ਬਸਹੁ ਧਾਮ ਹਮਾਰੇ ਆਇ॥ ੨੮॥**

ਮੈਂ ਤਾਂ ਮਨ ਬਚਨ ਅਤੇ ਕਰਮ ਕਰਕੇ ਤੁਹਾਡੀ ਸੁੰਦਰ ਸ਼ਕਲ ਵੇਖਕੇ ਤੇਰੇ ਉੱਤੇ ਮੋਹਿਤ ਹੋ ਗਿਆ ਹਾਂ। ਤੂੰ ਤੁਰੰਤ ਮੇਰੇ ਘਰ ਵਿਚ ਚਲ ਅਤੇ ਮੇਰੀ ਇਸਤਰੀ ਬਣ ਕੇ ਵਸ॥੨੮॥

**ਅੜਿੱਲ॥ ਏਕ ਆਧ ਬਿਰ ਨਾਂਹਿ ਨਾਂਹਿ ਤਿਨ ਭਾਖਿਯੋ॥**
**ਲਗੀ ਨਿਗੋਡੀ ਲਗਨ ਜਾਤ ਨਹਿ ਆਖਿਯੋ॥**
**ਅੰਤ ਕੁਅਰ ਜੋ ਕਹਾ ਮਾਨਿ ਸੋਈ ਲਿਯੋ॥**
**ਹੋ ਪਤਿ ਸੁਤ ਪ੍ਰਥਮ ਸੰਘਾਰਿ ਲਹੁ ਸੁਤ ਛਲਿ ਪਿਯ ਕਿਯੋ॥ ੨੯॥ ੧॥**

ਉਸ ਇਸਤਰੀ ਨੇ ਇਕ ਅੱਧ ਵਾਰ 'ਨਾਂਹ ਨਾਂਹ' ਕਿਹਾ ਪਰ ਲਗਨ ਹੀ ਐਸੀ ਲੱਗੀ ਸੀ ਕਿ ਚੰਗੀ ਤਰ੍ਹਾਂ ਕਿਹਾ ਵੀ ਨਹੀਂ ਜਾ ਰਿਹਾ ਸੀ। ਅੰਤ ਕੁਮਾਰ ਨੇ ਜੋ ਕਿਹਾ ਉਸ ਮੰਨ ਲਿਆ। ਇਸ ਪ੍ਰਕਾਰ ਉਸ ਪਹਿਲਾ ਪੁੱਤਰ ਅਤੇ ਫਿਰ ਪਤੀ ਨੂੰ ਮਾਰਿਆ ਅਤੇ ਫਿਰ ਚਲਿੱਤਰ ਕਰਕੇ ਆਪਣੇ ਛੋਟੇ ਪੁੱਤਰ ਨੂੰ ਆਪਣਾ ਪ੍ਰੇਮੀ ਬਣਾ ਲਿਆ॥੨੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਾਸਠਿ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥੨੫੯॥੪੯੧੬॥ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਉਣਾਠਵੀਂ ਕਥਾ ਸਮਾਪਤ॥੨੫੯॥੪੯੧੬॥ਚਲਦਾ॥

# ਚਲਿੱਤਰ ਦੋ ਸੌ ਸਠਵਾਂ

# ਕਥਾ ਕਜਰਾਛ ਮਤੀ

**ਚੌਪਈ॥ ਮਸਤਕਰਨ ਇਕ ਨ੍ਰਿਪਤਿ ਜਗੱਸ੍ਰੀ॥ ਤੇਜ ਭਾਨ ਬਲਵਾਨ ਤਪੱਸ੍ਰੀ॥**
**ਸ੍ਰੀ ਕਜਰਾਛਮਤੀ ਤਿਹ ਦਾਰਾ॥ ਪਾਰਬਤੀ ਕੋ ਜਨੁ ਅਵਤਾਰਾ॥ ੧॥**

ਮਸਤਕਰਣ ਸੂਰਜ ਵਾਂਗ ਤੇਜਸਵੀ ਅਤੇ ਬਲਵਾਨ ਰਾਜਾ ਸੀ। ਕਜਰਾਛਮਤੀ ਉਸਦੀ ਇਸਤਰੀ ਸੀ ਜਿਹੜੀ ਏਨੀ ਸੁੰਦਰ ਸੀ ਕਿ ਮਾਨੋਂ ਪਾਰਵਤੀ ਦਾ ਅਵਤਾਰ ਹੋਵੇ॥੧॥

**ਅੜਿਲ॥ ਮਸਤਕਰਨ ਨ੍ਰਿਪ ਸ਼ਿਵ ਪੂਜਾ ਨਿਤਪ੍ਰਤਿ ਕਰੈ॥**
**ਭਾਂਤਿ ਅਨਿਕ ਕੇ ਧਯਾਨ ਜਾਨਿ ਗੁਰ ਪਗੁ ਪਰੈ॥**
**ਰੈਨਿ ਦਿਵਸ ਤਪਸਾ ਕੇ ਬਿਖੈ ਬਿਤਾਵਈ॥**
**ਹੋ ਰਾਨੀ ਕੇ ਗ੍ਰਿਹਿ ਭੂਲਿ ਨ ਕਬਹੀ ਆਵਈ॥ ੨॥**

ਰਾਜਾ ਮਸਤ ਕਰਣ ਨਿਤ ਸ਼ਿਵਜੀ ਦੀ ਪੂਜਾ ਕਰਦਾ ਸੀ ਅਤੇ ਅਨੇਕ ਪ੍ਰਕਾਰ ਦੇ ਧਿਆਨ ਲਾਕੇ ਉਹ ਗੁਰੂ ਦੇ ਚਰਣ ਫੜਦਾ ਸੀ। ਰਾਤ ਦਿਨ ਤਪਸਿਆ ਵਿਚ ਬਤੀਤ ਕਰਦਾ ਸੀ ਅਤੇ ਰਾਣੀ ਦੇ ਘਰ ਭੁਲ ਕੇ ਵੀ ਨਹੀਂ ਜਾਂਦਾ ਸੀ॥੨॥

**ਰਾਨੀ ਏਕ ਪੁਰਖ ਸੌ ਅਤਿ ਹਿਤ ਠਾਨਿਕੈ॥**
**ਰਮਤ ਭਈ ਤਿਹ ਸੰਗ ਅਧਿਕ ਰੁਚਿ ਮਾਨਿਕੈ॥**
**ਸੋਤ ਹੁਤੀ ਸੁਪਨਾ ਮਹਿ ਸ਼ਿਵ ਦਰਸ਼ਨ ਦਿਯੋ॥**
**ਹੋ ਬਚਨ ਆਪਨੇ ਮੁਖ ਤੇ ਹਸਿ ਮੁਹਿ ਯੌ ਕਿਯੋ॥ ੩॥**

ਰਾਣੀ ਇਕ ਆਦਮੀ ਨਾਲ ਪਿਆਰ ਕਰਕੇ ਉਹਦੇ ਨਾਲ ਮਨ ਮਰਜ਼ੀ ਅਨੁਸਾਰ ਰਮਣ ਕਰਦੀ ਸੀ। ਇਕ ਦਿਨ ਉਸ ਰਾਜੇ ਨੂੰ ਕਿਹਾ ਕਿ ਰਾਤ ਨੂੰ ਮੈਨੂੰ ਸੁੱਤੀ ਪਈ ਨੂੰ ਸ਼ਿਵਜੀ ਨੇ ਦਰਸ਼ਨ ਦਿਤੇ ਹਨ ਅਤੇ ਉਨ੍ਹਾਂ ਮੈਨੂੰ ਹਸਕੇ ਇਸਤਰ੍ਹਾਂ ਕਿਹਾ ਹੈ॥੩॥

ਸ਼ਿਵ ਬਾਚ।। ਇਕ ਚਹਿਰੇ ਬਨ ਬਿਚ ਤੁਮ ਏਕਲ ਆਇਯੋ।।
ਕਰਿ ਕੈ ਪੂਜਾ ਮੋਰੀ ਮੋਹਿ ਰਿਝਾਇਯੋ।।
ਜੋਤਿ ਆਪਨੇ ਸੌ ਤਵ ਜੋਤਿ ਮਿਲਾਇ ਹੋ।।
ਹੋ ਤੁਹਿ ਕਹ ਜੀਵਤ ਮੁਕਤਿ ਸੁ ਜਗਤਿ ਦਿਖਾਇ ਹੌਂ।। ੪।।

ਤੂੰ ਇਕੱਲੀ ਇਕ ਸੰਘਣੇ ਜੰਗਲ ਵਿਚ ਆ ਅਤੇ ਮੇਰੀ ਪੂਜਾ ਕਰਕੇ ਮੈਨੂੰ ਪ੍ਰਸੰਨ ਕਰ। ਮੈਂ ਆਪਣੀ ਜੋਤੀ ਨਾਲ ਤੇਰੀ ਜੋਤੀ ਮਿਲਾਵਾਂਗਾ ਅਤੇ ਤੈਨੂੰ ਸੰਸਾਰ ਵਿਚੋਂ ਜੀਵਨ ਮੁਕਤ ਕਰ ਦਵਾਂਗਾ।। ੪।।

ਤਾਤੇ ਤਵ ਆਗਜਾ ਲੈ ਪਤਿ ਤਹਿ ਜਾਇ ਹੌਂ।।
ਕਰਿਕੈ ਸ਼ਿਵ ਕੀ ਪੂਜਾ ਅਧਿਕ ਰਿਝਾਇ ਹੌਂ।।
ਮੋਕਹ ਜੀਵਤ ਮੁਕਤਿ ਸਦਾ ਸ਼ਿਵ ਕਰਹਿਗੇ।।
ਹੋ ਸਪਤ ਮਾਤ੍ਰ ਕੁਲ ਸਪਤ ਪਿਤਰ ਕੁਲ ਤਰਹਿਗੇ।। ੫।।

ਪਤੀ ਤੋਂ ਅਗਿਆ ਲੈ ਕੇ ਉਹ ਚਲੇ ਗਈ ਕਿ ਮੈਂ ਸ਼ਿਵਜੀ ਦੀ ਪੂਜਾ ਕਰਕੇ ਉਸਨੂੰ ਪ੍ਰਸੰਨ ਕਰਾਂਗੀ। ਮੈਨੂੰ ਸ਼ਿਵਜੀ ਜੀਵਨ ਮੁਕਤ ਕਰਨਗੇ ਅਤੇ ਮੇਰੇ ਮਾਤਾ ਪਿਤਾ ਦੀਆਂ ਸੱਤ ਕੁਲਾਂ ਤਰ ਜਾਣਗੀਆਂ।।੫।।

ਦੋਹਰਾ।। ਭੇ ਨ੍ਰਿਪ ਕੀ ਆਗਜਾ ਗਈ ਲੈ ਸ਼ਿਵਜੂ ਕੋ ਨਾਮ।।
ਜਿਯਤ ਮੁਕਤਿ ਭੀ ਪਤਿ ਲਹਾ ਬਸੀ ਜਾਰ ਦੇ ਧਾਮ।। ੬।। ੧।।

ਸ਼ਿਵਜੀ ਦਾ ਨਾਂ ਲੈ ਕੇ ਰਾਜੇ ਦੀ ਆਗਿਆ ਲੈ ਲਈ ਅਤੇ ਪਤੀ ਤੋਂ ਜੀਵਨ ਮੁਕਤ ਹੋ ਕੇ ਆਪਣੇ ਯਾਰ ਦੇ ਘਰ ਜਾਕੇ ਵਸ ਗਈ।।੬।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਾਠ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।।੨੬੦।।੪੯੨੨।।ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਸੱਠਵੀਂ ਕਥਾ ਸਮਾਪਤ।।੨੬੦।।੪੯੨੨।।ਚਲਦਾ।।

## ਜਿਲਦ ਸਤਵੀਂ ਸਮਾਪਤ

*****

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ

*(ਪ੍ਰੀਤਮ ਸਿੰਘ ਚਾਹਲ)*

ਪੰਜਾਬੀ - ਰੋਮਨ ਤੇ ਅੰਗ੍ਰੇਜ਼ੀ ਵਿਚ ਅਰਥਾਂ ਵਾਲਾ ਐਸਾ ਪਹਿਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਿਸ ਵਿਚ ਪੰਜਾਬੀ - ਰੋਮਨ ਤੇ ਅਰਥ ਅੰਗ੍ਰੇਜ਼ੀ ਵਿੱਚ ਪੇਜ ਬਾਈ ਪੇਜ ਹਨ। ਭਾਵ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਹਰ ਇਕ ਪੰਨੇ ਅਨੁਸਾਰ ਹੀ ਅਰਥ ਕੀਤੇ ਹਨ। ਐਸੀ ਅਸਾਨ ਰੋਮਨ ਅੰਗ੍ਰੇਜ਼ੀ ਵਿਚ ਉਲਥਾ ਕੀਤਾ ਹੈ ਕਿ ਅਨਜਾਣ ਤੋਂ ਅਨਜਾਣ ਵੀ ਬਾਣੀ ਦੇ ਅਰਥ ਸਮਝ ਸਕਦਾ ਹੈ। ਵੱਡਾ ਆਕਾਰ ਚਾਰ ਜਿਲਦਾਂ ਵਿਚ ਭੇਟਾ : 5500-00

ਡੀਲਕਸ : 6500-00

## ਭਾਈ ਸੰਤੋਖ ਸਿੰਘ ਜੀ ਰਚਿਤ

*(ਟੀਕਾਕਾਰ : ਸੋਢੀ ਤੇਜਾ ਸਿੰਘ ਜੀ)*

**ਨਿਰੰਕਾਰੀ ਚਮਤਕਾਰ (ਪਹਿਲੀ ਸੈਂਚੀ)**

ਇਸੇ ਹਿੱਸੇ ਵਿਚ ਸਤਿਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ ਅਰਥਾਤ ਬੇਦੀ ਬੰਸ ਦਾ ਮੁਕੰਮਲ ਹਾਲ ਹੈ। 250-00

## ਸੋਢੀ ਚਮਤਕਾਰ (ਦੂਜੀ ਸੈਂਚੀ)

ਇਸ ਗ੍ਰੰਥ ਵਿਚ ਸ੍ਰੀ ਗੁਰੂ ਰਾਮਦਾਸ ਜੀ ਤੋਂ ਲੈ ਕੇ ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸੋਢੀ ਬੰਸ ਦੇ ਛੇ ਗੁਰੂ ਸਾਹਿਬਾਨ ਜੀ ਦਾ ਪੂਰਾ ਇਤਿਹਾਸ ਹੈ। 250-00

## ਦਸਮ ਗੁਰ ਚਮਤਕਾਰ (ਤੀਜੀ ਸੈਂਚੀ)

ਇਸ ਮਹਾਨ ਗ੍ਰੰਥ ਵਿਚ ਦਸਮ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਪੂਰਾ ਇਤਿਹਾਸ, ਸਾਖੀਆਂ ਤੇ ਜੰਗਾਂ ਦਾ ਪੂਰਾ ਹਾਲ ਦਰਜ ਹੈ। 250-00

## ਕਥਾ ਸਾਗਰ – (ਜਪੁਜੀ ਸਾਹਿਬ ਸਟੀਕ)

*(ਸੋਢੀ ਤੇਜਾ ਸਿੰਘ ਜੀ)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਸਚਖੰਡ ਤੋਂ ਪ੍ਰਾਪਤ ਹੋਈ ਧੁਰ ਕੀ ਬਾਣੀ ਜਪੁਜੀ ਸਾਹਿਬ ਦਾ ਅਨੂਪਮ ਢੰਗ ਨਾਲ ਵਿਸਥਾਰ ਪੂਰਬਕ ੮੦ ਸਾਖੀਆਂ ਸਹਿਤ ਅਰਥ ਕੀਤੇ ਗਏ ਹਨ। 60-00

## ਕਥਾ ਦੀਪ ਸਾਗਰ – (ਸੁਖਮਨੀ ਸਾਹਿਬ ਸਟੀਕ)

*(ਸੋਢੀ ਤੇਜਾ ਸਿੰਘ ਜੀ)*

ਸੁਖਮਨੀ ਸਾਹਿਬ ਦੀ ਬਾਣੀ ਦਾ ਟੀਕਾ ਬਹੁਤ ਸੁੰਦਰ ਭਾਵ ਅਰਥ ਸਮੇਤ ਕੀਤਾ ਗਿਆ ਹੈ। 100-00

## ਕਥਾ ਸਰੋਵਰ – (ਬਾਰਹਮਾਹਾ ਮਾਝ ਤੇ ਤੁਖਾਰੀ)

*(ਸੋਢੀ ਤੇਜਾ ਸਿੰਘ ਜੀ)*

ਪੰਜਵੇਂ ਪਾਤਸ਼ਾਹ ਜੀ ਦੀ ਅਨੂਪਮ ਬਾਣੀ ਬਾਰਹਮਾਹਾ ਤੇ ਸਾਖੀਆਂ ਪ੍ਰਸੰਗ ਦਵਾਰਾ ਅਰਥ, ਪੰਥ ਪ੍ਰਸਿੱਧ ਵਿਦਵਾਨ ਸੋਢੀ ਤੇਜਾ ਸਿੰਘ ਜੀ ਕੋਲੋਂ ਕਰਵਾਏ ਹਨ, ਜੋ ਗੁਣੀ ਗਿਆਨੀਆਂ ਲਈ ਅਮੁਲਾ ਰਤਨ ਹਨ। 50-00

## ਵਾਰਾਂ ਭਾਈ ਗੁਰਦਾਸ ਜੀ ਸਟੀਕ

*(ਗਿ: ਨਰੈਣ ਸਿੰਘ ਜੀ)*

ਜਿਸ ਵਿਚ ਭਾਈ ਗੁਰਦਾਸ ਜੀ ਦੀਆਂ ੪੧ ਵਾਰਾਂ ਦੇ ਪਦ ਅਰਥ, ਅਰਥ ਤੇ ਭਾਵ ਅਰਥ ਟੀਕਾ ਬੜੀ ਸਰਲ ਤੇ ਸੁਖੈਣ ਪੰਜਾਬੀ ਭਾਸ਼ਾ ਵਿਚ ਕੀਤਾ ਗਿਆ ਹੈ। : 300-00

## ਗੁਰ ਸ਼ਬਦ ਵੀਚਾਰ

*(ਗੁਰਦਰਸ਼ਨ ਸਿੰਘ ਸੋਢੀ)*

ਇਸ ਪੁਸਤਕ ਵਿਚ ਅਰਦਾਸ, ਮਨ ਜੀਤੈ ਜਗਜੀਤ, ਪ੍ਰਭੂ ਕਿਰਪਾ, ਅਨਮੜਿਆ ਮੰਦੁਲ ਬਾਜੈ, ਬਾਣੀ ਗੁਰੂ ਗੁਰੂ ਹੈ ਬਾਣੀ ਆਦਿ ਵਿਸ਼ਿਆ ਨੂੰ ਗੁਰਬਾਣੀ ਚੋਂ ਪ੍ਰਮਾਣ ਲੈ ਕੇ ਸ਼ਪਸ਼ਟ ਕੀਤਾ ਗਿਆ ਹੈ। ੫੦-੦੦

## ਗੁਰ ਕਿਰਪਾ ਤੇ ਬੂਝੀਐ

*(ਡਾ: ਗੁਰਚਰਨ ਸਿੰਘ ਸੇਕ)*

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੁਝ ਅਜਿਹੇ ਸ਼ਬਦ ਵੀ ਆਉਂਦੇ ਹਨ ਜਿਹੜੇ ਕਿ ਬੜੇ ਗੂਹਜ ਭਾਵ ਲੁਕਾਈ ਬੈਠੇ ਹਨ। ਜੇ ਇਨ੍ਹਾਂ ਸ਼ਬਦਾਂ ਦੇ ਲਫਜ਼ੀ ਅਰਥ ਕਰੀਏ ਤਾਂ ਸਾਡੇ ਕੁਝ ਵੀ ਪੱਲੇ ਨਹੀਂ ਪੈਂਦਾ। ਲੇਖਕ ਨੇ ਕੁਝ ਅਜਿਹੇ ਸ਼ਬਦ ਲੈ ਕੇ ਉਨ੍ਹਾਂ ਦੇ ਗੂਹਜ ਭਾਵ ਨੂੰ ਖੋਲ੍ਹ ਕੇ ਸਮਝਾਇਆ ਹੈ। ੮੦-੦੦

ਸਭ ਤੋਂ ਵੱਡੀ ਤੇ ਪੁਰਾਤਨ

## ਭਾਈ ਬਾਲੇ ਵਾਲੀ

ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ

ਭਾਈ ਬਾਲੇ ਵਾਲੀ ਪੁਰਾਤਨ ਜਨਮ ਸਾਖੀ ਦਾ ਹੂ-ਬਹੂ ਉਤਾਰਾ ਕੰਮਪਿਊਟਰ ਕੰਮਪੋਜ਼ਿੰਗ ਰਾਹੀਂ ਕਰ ਦਿਤਾ ਗਿਆ ਹੈ। ਇਸ ਵਿਚ ਗੁਰੂ ਸਾਹਿਬ ਨਾਲ ਸਬੰਧਤ ਤਸਵੀਰਾਂ ਵੀ ਦਿੱਤੀਆਂ ਹੋਈਆਂ ਹਨ। - ਵਧੀਆ ਕਾਗਜ਼

ਬਹੁਤ ਮੋਟੇ ਅੱਖਰ ਭੇਟਾ : ੬੦੦-੦੦

ਆਮ ਵੱਡਾ ਸਾਇਜ਼ ਭੇਟਾ : 300-00

*ਸ੍ਰੀ ਮਾਨ ਵਿਦਿਆ ਮਾਰਤੰਡ*
*ਸੰਤ ਕਿਰਪਾਲ ਸਿੰਘ ਜੀ ਦੀ ਅਲੌਕਿਕ ਕਲਮ ਤੋਂ*

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਟੀਕਾ

ਜਿਸ ਵਿਚ ਉਹੋ ਅਰਥ, ਵਿਆਖਿਆ ਤੇ ਸਿਧਾਂਤ ਹੈ, ਜੋ ਦਸ਼ਮੇਸ਼ ਗੁਰੂ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਪੜ੍ਹਾਏ ਸਨ। ਸੰਪੂਰਨ ਸਾਖੀਆਂ ਸਮੇਤ ਨਵੀਆਂ ਫਿਲਮਾਂ ਰਾਹੀਂ ਸੋਧਿਆ ਹੋਇਆ ਐਡੀਸ਼ਨ ਡੀਲਕਸ ਜਿਲਦਾਂ ਵਿਚ ਕੁਲ ਦਸ ਭਾਗ — ਭੇਟਾ 2500-00

| | |
|---|---|
| ਜਪੁਜੀ ਸਾਹਿਬ, ਰਹਿਰਾਸ ਤੇ ਕੀਰਤਨ ਸੋਹਿਲਾ (੧੨੧ ਸਾਖੀਆਂ ਸਮੇਤ) | 180-00 |
| ਕਥਾ ਸ਼ਾਂਤ ਸਾਗਰ (ਸੁਖਮਨੀ ਸਾਹਿਬ ਸਟੀਕ) | 150-00 |
| ਸਲੋਕ ਫਰੀਦ ਸਟੀਕ | ੩੦/- |
| ਸਲੋਕ ਕਬੀਰ ਸਟੀਕ | ੪੦/- |
| ਸਲੋਕ ਸਹਸਕ੍ਰਿਤੀ ਸਟੀਕ | ੪੫/- |
| ਭੱਟਾਂ ਦੇ ਸਵੱਯੇ ਸਟੀਕ | ੭੫/- |
| ਸਲੋਕ ਮਹਲਾ ੯ ਤੇ ਰਾਗ ਮਾਲਾ ਸਟੀਕ | ੫੦/- |
| ਆਸਾ ਕੀ ਵਾਰ ਸਟੀਕ (ਛੱਕਿਆਂ ਤੇ ਨੌਧੁਨਾਂ ਸਮੇਤ) | 100-00 |
| ਜ਼ਫਰਨਾਮਾ ਸਟੀਕ | ੫੦/- |
| ਭਗਤ ਬਾਣੀ ਸਟੀਕ (ਤਿੰਨ ਭਾਗ) | 625-00 |
| ਸਿਧ ਗੋਸਟਿ ਤੇ ਦੱਖਣੀ ਓਅੰਕਾਰ | 70-00 |
| ਬਾਰਹ ਮਾਹਾ ਤੇ ਸ੍ਰੀ ਅਨੰਦ ਸਾਹਿਬ ਸਟੀਕ | 70-00 |

(ਇਸ ਪੁਸਤਕ ਵਿਚ ਬਾਰਾਂ ਮਹੀਨਿਆਂ ਤੇ ਸ੍ਰੀ ਅਨੰਦ ਸਾਹਿਬ ਦੀ ਬਾਣੀ ਨੂੰ ਵਿਆਖਿਆ ਸਹਿਤ ਦਰਜ ਕੀਤਾ ਹੈ।

## ਸ੍ਰੀ ਦਸਮ ਗ੍ਰੰਥ ਸਾਹਿਬ ਜੀ ਸਟੀਕ

*(ਸੰਪੂਰਨ ਅੱਠ ਹਿਸੇ) (ਟੀਕਾਕਾਰ ਗਿ: ਨਰੈਣ ਸਿੰਘ ਜੀ)*
*(ਸੋਧਕ ਡਾ: ਅਜੀਤ ਸਿੰਘ ਔਲਖ)*

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਸੰਪੂਰਨ ਬਾਣੀ ਦਾ ਟੀਕਾ ਅੱਠਾਂ ਜਿਲਦਾਂ ਵਿਚ ਸਰਲ ਭਾਸ਼ਾ ਵਿਚ ਕੀਤਾ ਗਿਆ ਹੈ। 2000-00

## ਮੇਰਾ ਮੁਝ ਮੇਂ ਕੁਛ ਨਹੀਂ *(ਓਸ਼ੋ)*

ਅਚਾਰੀਆਂ ਰਜਨੀਸ਼ ਜਿਹੜੇ ਕਿ ਬਾਅਦ ਵਿਚ ਓਸ਼ੋ ਦੇ ਨਾਂ ਨਾਲ ਪ੍ਰਸਿੱਧ ਹੋਏ, ਇਕ ਅਜਿਹੇ ਵਿਦਵਾਨ ਹੋਏ ਹਨ, ਜਿਨ੍ਹਾਂ ਦਾ ਮੁਕਾਬਲਾ ਅੱਜ ਦੁਨੀਆਂ ਤੇ ਕੋਈ ਘਟ ਹੀ ਕਰ ਸਕਿਆ ਹੈ। ਉਹ ਅਧਿਆਤਮਕ ਗਿਆਨ ਦੇ ਭੰਡਾਰ ਸਨ। ਇਸ ਪੁਸਤਕ ਵਿਚ ਸ੍ਰੀ ਓਸ਼ੋ ਨੇ ਭਗਤ ਕਬੀਰ ਜੀ ਦੇ ਸਲੋਕਾਂ ਤੇ ਪ੍ਰਮਾਣਾ ਸਹਿਤ ਵੀਚਾਰ ਕੀਤੀ ਹੈ।

ਡੀਲਕਸ ਜਿਲਦ 160-00

## ਤੁਕ ਤਤਕਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਪਾਠਕਾਂ ਦੀ ਮੰਗ ਨੂੰ ਮੁਖ ਰਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਤੁਕ ਤਤਕਰਾ ਅਕਾਲੀ ਕੌਰ ਸਿੰਘ ਦੀ ਵਿਉਂਤ ਅਨੁਸਾਰ ਤਿਆਰ ਕਰਵਾਇਆ ਗਿਆ ਹੈ। ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਰ ਤੁਕ ਨੂੰ ਅੱਖਰ ਕ੍ਰਮ ਸੂਚੀ ਅਨੁਸਾਰ ਲਿਖਕੇ ਉਸਦਾ ਪੰਨਾ ਅਤੇ ਲਾਈਨ ਵੀ ਦਿੱਤੀ ਗਈ ਹੈ। ਪ੍ਰਚਾਰਕਾਂ, ਰਾਗੀ ਸਿੰਘਾਂ ਤੇ ਵਿਦਵਾਨਾਂ ਲਈ ਅਮੋਲਕ ਗ੍ਰੰਥ ਹੈ। ਕੰਮਪਿਊਟਰ ਕੰਮਪੋਜਿੰਗ, ਸੁੰਦਰ ਕਾਗਜ਼ ਵਾਲੀ ਡੀਲਕਸ — ਭੇਟਾ:- ੪੦੦/-

## ਕੁਦਰਤ ਦੀ ਕਲਾ *(ਸੰਤਰੇਨ ਗਿ. ਸੁਖਬੀਰ ਸਿੰਘ)*

ਸਾਡਾ ਵਿਸ਼ਵ ਕੁਦਰਤ ਦੀ ਕਲਾ ਦਾ ਹੀ ਇਕ ਸੁੰਦਰ ਨਮੂਨਾ ਹੈ। ਇਸ ਸੰਸਾਰ ਵਿਚ ਜੋ ਵਾਪਰਿਆ ਹੈ ਜਾਂ ਵਾਪਰੇਗਾ ਉਹ ਕੁਦਰਤ ਦੇ ਰਹਿਸਮਈ ਸਿਧਾਤਾਂ ਅਨੁਸਾਰ ਹੀ ਹੋ ਰਿਹਾ ਹੈ। ਇਸ ਪੁਸਤਕ ਦੇ ਲੇਖਕ ਨੇ ਰੌਚਿਕ ਸਾਖੀਆਂ ਅਤੇ ਪ੍ਰਮਾਣਾਂ ਨਾਲ ਕੁਦਰਤ ਦੀ ਇਸ ਕਲਾ ਨੂੰ ਦੋ ਭਾਗਾਂ ਵਿਚ ਉਜਾਗਰ ਕਰਨ ਦਾ ਯਤਨ ਕੀਤਾ ਹੈ ਪ੍ਰਚਾਰਕਾਂ ਤੇ ਕਥਾ ਵਾਚਕਾਂ ਲਈ ਇਹ ਠੀਕ ਇਕ ਅਨਮੋਲ ਖਜਾਨਾ ਹੈ।

## ਸਿੱਖ ਮੌਤ ਦਰਸ਼ਨ *(ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ)*

ਸਿੰਘ ਸਾਹਿਬ ਜੀ ਆਪਣੀ ਸਾਰੀ ਉਮਰ ਸਿੱਖ ਫਲਸਫੇ ਨਾਲ ਹੀ ਜੁੜੇ ਰਹੇ ਸਨ। ਇਸ ਪੁਸਤਕ ਵਿਚ ਸਿੱਖ ਮੌਤ ਨਾਲ ਸਬੰਧਤ ਭਿੰਨ ਭਿੰਨ ਪਹਿਲੂਆਂ ਬਾਰੇ ਦਰਸ਼ਨ ਕਰਵਾਏ ਹਨ। ਪਹਿਲੀ ਵਾਰ ਸ੍ਰੀ ਅਕਾਲ ਤਖਤ ਸਾਹਿਬ ਦੇ ਸ਼ਸ਼ਤਰਾਂ ਤੇ ਇਤਿਹਾਸ ਦਾ ਵੀ ਖਾਸ ਵਰਨਣ ਹੈ। ੮੦-੦੦


ਪੁਸਤਕਾਂ ਮੰਗਵਾਉਣ ਦਾ ਪਤਾ :-



**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
ਫੋਨ : (0183) 542346, 557973, 547974

